# ਇਕ ਪਿੰਡ ਦੀ ਕਹਾਣੀ

ਰਾਵ ਬਹਾਦਰ ਕੁਲਕਰਣੀ

ਅਨੁਵਾਦ

ਅਮਰਜੀਤ ਚੰਦਨ



ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ

# ਭੂਮਿਕਾ

ਆਧੁਨਿਕ ਕੱਨੜ ਨਾਵਲ ਦਾ ਇਤਿਹਾਸ ਬਹੁਤ ਪੁਰਾਣਾ ਨਹੀਂ । ਬਹੁਤ ਕੋਸ਼ਿਸ਼ ਕੀਤਿਆਂ ਵੀ ਅਸੀਂ ਇਹਨੂੰ ਡੇਢ ਸੌ ਸਾਲ ਤੋਂ ਵਧ ਪਿਛਾਂਹ ਨਹੀਂ ਲੈ ਜਾ ਸਕਦੇ । ਜੇ ਅਸੀਂ ਨਾਵਲ ਦੀ ਪਰਿਭਾਸ਼ਾ ਨੂੰ ਸੀਮਤ ਅਰਥ ਵਿਚ ਲਈਏ, ਤਾਂ ਵਾਰਤਕ ਵਿਚ ਵਿਸਥਾਰ ਨਾਲ ਲਿਖੀ ਕਹਾਣੀ ਹੀ ਨਾਵਲ ਹੈ । ਇਸ ਲਿਹਾਜ਼ ਨਾਲ ਉੱਨੀਵੀਂ ਸਦੀ ਦੇ ਸ਼ੁਰੂ ਵਿਚ ਕੇਂਪੁਨਾਰਾਇਣ ਦਾ ਲਿਖਿਆ ਗ੍ਰੰਥ ਮੁਦਰਾਮੰਜੂਸ਼ਾ ਹੀ ਕੱਨੜ ਦਾ ਸਭ ਤੋਂ ਪਹਿਲਾ ਨਾਵਲ ਮੰਨਿਆਂ ਜਾਏਗਾ । ਪਰ ਉਹਦੀ ਕਹਾਣੀ ਵੀ ਨਵੀਂ ਨਹੀਂ; ਓਹੀ ਮੁਦਰਾਰਾਕਸ਼ਸ ਵਾਲੀ ਪੁਰਾਣੀ ਕਹਾਣੀ ਹੈ । ਹਾਂ ਏਨੀ ਗੱਲ ਜ਼ਰੂਰ ਹੈ ਕਿ ਮੂਲ ਕਹਾਣੀ ਨੂੰ ਬਿਨਾਂ ਕਿਸੇ ਤਬਦੀਲੀ ਦੇ ਵਾਰਤਕ ਵਿਚ ਵਿਸਥਾਰ ਨਾਲ ਲਿਖ ਦਿੱਤਾ ਗਿਆ ਹੈ । ਇਸ ਤੋਂ ਬਿਨਾਂ ਇਸ ਕਿਰਤ ਦੀ ਅਹਿਮੀਅਤ ਇਸ ਕਰਕੇ ਵੀ ਹੈ ਕਿ ਕੱਨੜ ਵਿਚ ਆਧੁਨਿਕ ਵਾਰਤਕ ਸਾਹਿੱਤ ਦਾ ਆਰੰਭ ਇਸੇ ਕਿਰਤ ਨਾਲ ਹੋਇਆ । ਪਰ ਅੱਜ ਅਸੀਂ ਸਾਹਿੱਤ ਦੇ ਜਿਸ ਰੂਪ ਨੂੰ ਨਾਵਲ ਦੇ ਨਾਂ ਵਜੋਂ ਜਾਣਦੇ ਹਾਂ, ਉਸ ਵਿਚ ਤੇ ਇਸ ਕਿਰਤ ਵਿਚ ਸਿਰਫ਼ ਏਨਾ ਹੀ ਸੰਬੰਧ ਹੈ ਕਿ ਦੋਹਵਾਂ ਦਾ ਮਾਧਿਅਮ ਵਾਰਤਕ ਹੈ । ਕੱਨੜ ਬੋਲੀ ਵਿਚ ਨਾਵਲ ਦੇ ਰੂਪ ਦਾ ਆਰੰਭ ਤੇ ਵਿਕਾਸ ਵਿਦੇਸ਼ੀ ਸਾਹਿੱਤ ਦੇ ਰਾਬਤੇ ਤੇ ਅਸਰ ਨਾਲ ਹੋਇਆ । ਸਗੋਂ ਅੱਜ ਵੀ ਆਧੁਨਿਕ ਕੱਨੜ ਸਾਹਿੱਤ ਨੂੰ ਅਮੀਰ ਕਰਨ, ਇਹਨੂੰ ਵੰਨ-ਸੁਵੰਨਤਾ ਬਖ਼ਸ਼ਣ ਤੇ ਇਹਦੇ ਸਰੂਪ ਨੂੰ ਨਿਖਾਰਨ ਵਿਚ ਪੱਛਮੀ ਸਾਹਿੱਤ ਦਾ ਕਾਫ਼ੀ ਅਸਰ ਰਿਹਾ ਹੈ । ਉੱਨੀਵੀਂ ਸਦੀ ਵਿਚ ਈਸਾਈ ਧਰਮ ਦੇ ਪ੍ਰਚਾਰਕਾਂ ਨੂੰ ਆਪਣੇ ਧਰਮ ਦਾ ਪ੍ਰਚਾਰ ਕਰਨ ਲਈ ਕੁਝ ਕਹਾਣੀਆਂ ਦਾ ਕੱਨੜ ਵਿਚ ਅਨੁਵਾਦ ਕਰਵਾਉਣਾ ਪਿਆ ਸੀ । ਅੱਗੇ ਚਲ ਕੇ ਇਹ ਕੰਮ ਤੇਜ਼ੀ ਨਾਲ ਹੋਣ ਲਗ ਪਿਆ ਆਧੁਨਿਕ ਵਿਦਿਆ-ਪ੍ਰਣਾਲੀ ਸਦਕਾ ਸਾਨੂੰ ਵਿਦੇਸ਼ੀ ਸਾਹਿੱਤ ਦੀਆਂ ਕਿਰਤਾਂ ਤੋਂ ਜਾਣੂ ਹੋਣ ਦਾ ਮੌਕਾ ਮਿਲਿਆ । ਇੰਜ ਉੱਨੀਵੀਂ ਸਦੀ ਦੇ ਅੰਤਲੇ ਦਹਾਕੇ ਵਿਚ ਅਜੋਕੀ ਨਾਵਲ-ਵਿਧੀ ਨਿਖਰ ਪਈ ਤੇ ਇਹਦੀ ਸੁਤੰਤਰ ਹੋਂਦ ਬਣ ਗਈ । ਤਾਂ ਵੀ ਅਸੀਂ ਬਿਨਾਂ-ਸ਼ੱਕ ਇਹ ਆਖ ਸਕਦੇ ਹਾਂ ਕਿ ਨਾਵਲ ਦੀ ਸੁਤੰਤਰ ਹੋਂਦ ਕੱਨੜ ਵਿਚ ਵੀਹਵੀਂ ਸਦੀ ਦੇ ਸ਼ੁਰੂ ਵਿਚ ਹੀ ਸਾਹਮਣੇ ਆਈ ।

ਵਿਦੇਸ਼ੀ ਸਾਹਿੱਤ ਦੇ ਸੰਪ੍ਰਕ ਵਿਚ ਆ ਕੇ ਕੱਨੜ ਬੋਲੀ ਨੇ ਜਿਥੇ ਨਵਾਂ ਰੂਪ ਗ੍ਰਹਿਣ ਕੀਤਾ, ਓਥੇ ਇਹਦੀਆਂ ਆਸਾਂ-ਉਮੰਗਾਂ ਵਿਚ ਵੀ ਤਬਦੀਲੀ ਆਈ; ਸਾਹਿੱਤ ਵਿਚ ਨਵ-ਜਾਗ੍ਰਿਤੀ ਆਈ। ਵਿਸ਼ੇ ਤੇ ਰੂਪ ਦੀ ਦ੍ਰਿਸ਼ਟੀ ਤੋਂ ਕੱਨੜ ਸਾਹਿੱਤ ਜ਼ਿੰਦਗੀ ਦੇ ਨੇੜੇ ਹੋ ਗਿਆ। ਨਿਤ-ਦਿਹਾੜੇ ਦੀਆਂ ਸਮੱਸਿਆਵਾਂ, ਇਸ ਵਿਚ ਝਲਕਣ ਵਾਲੇ "ਸੁਹਜ" ਦਾ ਸਾਹਿੱਤ ਵਿਚ ਇਜ਼ਹਾਰ ਹੋਵੇ—ਸਾਹਿੱਤ ਵਿਚ ਨਵਾਂ ਉਗਮਿਆ ਇਹ ਯਥਾਰਥਵਾਦੀ ਦ੍ਰਿਸ਼ਟੀ-ਕੋਣ ਪਾਠਕਾਂ ਨੂੰ ਪਸੰਦ ਆਇਆ। ਇਸੇ ਸਦਕਾ ਕਹਾਣੀ ਤੇ ਨਾਵਲ ਨੇ ਜ਼ਿੰਦਗੀ ਦੇ ਮਾਮੂਲੀ ਤੋਂ ਮਾਮੂਲੀ ਅਨੁਭਵਾਂ ਨੂੰ ਆਪੇ ਵਿਚ ਸਮੋ ਲਿਆ ਤੇ ਪਾਠਕਾਂ ਦੇ ਮਨਾਂ ਨੂੰ ਹਰ ਲਿਆ। ਨਾਵਲ ਸਾਰਥਕ ਹੋ ਗਿਆ। ਕਹਾਣੀ ਤੇ ਨਾਵਲ ਹੁਣ ਜੀਵਨ-ਚਿਤ੍ਰ ਮੰਨੇ ਜਾਣ ਲੱਗੇ। ਕਦੇ ਪ੍ਰਤੱਖ ਤੇ ਕਦੇ ਅਪ੍ਰਤੱਖ ਰੂਪ ਵਿਚ ਜ਼ਿੰਦਗੀ ਦੀ ਆਲੋਚਨਾ ਵਾਰਤਕ ਵਿਚ ਝਲਕਣ ਲੱਗੀ। ਹੁਣ ਇਹ ਲੋਕਾਂ ਲਈ ਨਿਰਾ ਮਨਪ੍ਰਚਾਵਾ ਨਾ ਰਹੀ। ਪੈਂਤੀ ਵਰ੍ਹਿਆਂ ਦੇ ਅਰਸੇ ਨੇ ਵਾਰਤਕ ਵਿਚ ਨਵੀਂ ਰੂਹ ਫੂਕ ਦਿੱਤੀ। ਸ਼ਾਇਦ ਇਹ ਆਪਣੀ ਸਜਿੰਦਤਾ, ਆਪਣੇ ਗਰਮ ਲਹੂ ਨੂੰ ਉਜਾਗਰ ਕਰਨ ਲਈ ਉਤਾਵਲੀ ਸੀ। ਇੰਜ ਇਨ੍ਹਾਂ ਤੀਹਾਂ ਵਰ੍ਹਿਆਂ ਵਿਚ ਕੱਨੜ ਨਾਵਲ ਆਪਣੀ ਗੁਣ-ਗਿਣਤੀ, ਸਰੂਪ ਪਰਿਭਾਸ਼ਾ ਰਾਹੀਂ ਮਨੋਰਥ ਹਾਸਲ ਕਰਨ ਲਈ ਕਾਫ਼ੀ ਅੱਗੇ ਵਧ ਗਿਆ। ਹੁਣ ਨਾਵਲ ਲਕੀਰ ਦਾ ਫ਼ਕੀਰ ਨਾ ਰਿਹਾ ਤੇ ਯਥਾਰਥ ਦੀ ਸ਼ਾਹਰਾਹ ਉਤੇ ਚਲਣ ਲੱਗਾ। ਇਸ ਨਵੀਂ ਮੁਹਿੰਮ ਸਦਕਾ ਹੀ ਕਈ ਅਹਿਮ ਕਿਰਤਾਂ ਰਚੀਆਂ ਗਈਆਂ ਇਨ੍ਹਾਂ ਕਿਰਤਾਂ ਵਿਚ ਰਾਵ ਬਹਾਦਰ ਕੁਲਕਰਣੀ ਦਾ ਲਿਖਿਆ ਨਾਵਲ **ਗ੍ਰਾਮਾਇਣ** (ਇਕ ਪਿੰਡ ਦੀ ਕਹਾਣੀ) ਉੱਘੀ ਥਾਂ ਰਖਦਾ ਹੈ।

ਇਹ ਨਾਵਲ ਲੇਖਕ ਦੀ ਅਸਾਧਾਰਣ ਪ੍ਰਤਿਭਾ ਦਾ ਸਬੂਤ ਤਾਂ ਹੈ ਹੀ, ਪਰ ਨਾਲ ਹੀ ਇਹ ਕਿਰਤ ਕੱਨੜ ਸਾਹਿੱਤ ਦੀ ਗਤੀਸ਼ੀਲਤਾ ਦਾ, ਇਹਦੀ ਸੰਪੂਰਣਤਾ ਦਾ, ਜੀਉਂਦਾ-ਜਾਗਦਾ ਸਬੂਤ ਪੇਸ਼ ਕਰਦੀ ਹੈ। ਇੰਜ ਇਸ ਨਾਵਲ ਨੂੰ ਕੱਨੜ ਸਾਹਿੱਤ ਦਾ ਮੀਲ-ਪੱਥਰ ਮੰਨਣਾ ਚਾਹੀਦਾ ਹੈ। **ਗ੍ਰਾਮਾਇਣ** ਕਿਸੇ ਖ਼ਾਸ ਸ਼ਖ਼ਸ ਦੀ ਲਾਸਾਨੀ ਸਾਧਨਾ ਦਾ ਫਲ ਤਾਂ ਹੈ ਹੀ ਨਾਲ ਦੀ ਨਾਲ ਇਹਦੇ ਉਪਰ ਕੋਈ ਵੀ ਬੋਲੀ ਤੇ ਕੋਈ ਵੀ ਸਾਹਿੱਤ ਨਾਜ਼ ਕਰ ਸਕਦਾ ਹੈ।

ਜਦ ਕੋਈ ਸਾਹਿੱਤਕ ਰਚਨਾ ਆਪਣੇ ਰੂਪ ਦੀ ਸੀਮਾ ਤੇ ਪ੍ਰਾਦੇਸ਼ਕਤਾ ਦੇ ਘੇਰੇ ਨੂੰ ਲੰਘ ਕੇ ਸਰਵਦੇਸ਼ੀ ਹੋਣਾ ਚਾਹੁੰਦੀ ਹੈ; ਤਾਂ ਉਸ ਵਿਚ ਪੇਸ਼ ਪ੍ਰਤੱਖ ਅਨੁਭਵ ਕਿਸੇ ਖ਼ਾਸ ਸ਼ਖ਼ਸ ਦੀ ਜ਼ਾਤੀ ਕੈਫ਼ੀਅਤ ਤਕ ਸੀਮਤ ਹੋਣ ਦੀ ਥਾਂ ਸਰਬਕਾਲੀ ਹੋਣਾ ਚਾਹੀਦਾ ਹੈ। ਉਹਦੀ ਕਹਾਣੀ ਕਿਸੇ ਖ਼ਾਸ ਇਲਾਕੇ ਦੀ ਹੋਣ ਦੇ ਬਾਵਜੂਦ ਪਾਠਕ ਇਹ ਮਹਿਸੂਸ ਕਰਨ ਲੱਗਣ ਕਿ ਇਹ ਕਿਸੇ ਹੋਰ ਥਾਂ ਦੀ ਵੀ ਹੋ ਸਕਦੀ ਹੈ। ਕਹਾਣੀ ਕਿਸੇ ਖ਼ਾਸ ਥਾਂ ਦੇ ਪਾਤਰਾਂ ਨੂੰ ਵੀ ਸਮੇਟੇ। ਉਹਦਾ ਵਿਸਥਾਰ ਸਮਾਂ ਸਥਾਨ ਦੇ ਘੇਰੇ ਨੂੰ ਲੰਘ ਕੇ ਸਰਬਵਿਆਪਕ ਹੋ ਜਾਏ। ਜੇ ਉਪਰਲੇ ਗੁਣਾਂ ਨੂੰ **ਗ੍ਰਾਮਾਇਣ** ਨੂੰ ਪਰਖਣ ਦੀ ਕਸਵੱਟੀ ਮੰਨ ਲਿਆ ਜਾਏ, ਤਾਂ ਇਸ ਉਤੇ ਇਹ ਨਾਵਲ ਖਰਾ ਉਤਰਦਾ ਹੈ। ਨਾਵਲ ਦੇ ਵਿਸ਼ਾਲ ਕੈਨਵਸ ਵਿਚਲੇ ਅਣਗਿਣਤ ਛੋਟੇ-ਛੋਟੇ ਅੰਸ਼ ਇਹਨੂੰ ਇਕ ਲੜੀ ਵਿਚ ਪਰੋ ਕੇ ਇੱਛਿਤ ਨਤੀਜੇ ਨੂੰ ਹਾਸਲ ਕਰਨ ਵਿਚ ਹਿੱਸਾ ਪਾਉਂਦੇ ਹਨ। ਜਿਵੇਂ ਪਹਿਲਾਂ ਕਿਹਾ ਜਾ ਚੁੱਕਾ ਹੈ, **ਗ੍ਰਾਮਾਇਣ** ਦਾ ਸਾਰਾ ਜ਼ਿਕਰ ਨਾ ਤਾਂ ਇਥੇ ਸੰਭਵ ਹੈ ਨਾ ਹੀ ਜ਼ਰੂਰੀ। ਤਾਂ ਵੀ, ਦੋ ਮੁੱਖ ਗੱਲਾਂ ਪਾਠਕਾਂ ਦੇ

ਧਿਆਨ-ਗੋਚਰੇ ਕਰਨੀਆਂ ਕੁਥਾਂ ਨਾ ਹੋਣਗੀਆਂ।

ਪਹਿਲੀ ਗੱਲ ਕਹਾਣੀ ਬਾਰੇ ਹੈ, ਜਿਹਦਾ ਆਧਾਰ ਸਵੈ-ਅਨੁਭੂਤੀ ਹੈ। ਇਹ ਸੌ ਫ਼ੀ ਸਦੀ ਸੱਚਾ ਯਥਾਰਥ ਹੈ, ਜਿਸ ਵਿਚ ਪਿੰਡ ਦੀ ਮਿੱਟੀ ਬੋਲਦੀ ਹੈ, ਪਾਣੀ ਛਲਕਦਾ ਹੈ, ਹਵਾ ਸਾਂ-ਸਾਂ ਕਰਦੀ ਹੈ।

ਦੂਸਰੀ ਗੱਲ ਹੈ ਇਸ ਸਵੈ-ਅਨੁਭੂਤੀ ਦਾ ਆਪਣੇ ਆਪ ਸੁਭਾਉਕੀ ਕਹਾਣੀ ਦਾ ਰੁਖ਼ ਅਖ਼ਤਿਆਰ ਕਰਨਾ ਤੇ ਲੋਕ-ਚਰਿਤ ਦੀ ਵਿਆਖਿਆ ਬਣ ਜਾਣਾ। ਇਨ੍ਹਾਂ ਦੋਹਵਾਂ ਗੱਲਾਂ ਬਾਰੇ ਵੇਰਵੇ ਨਾਲ ਵਿਚਾਰਨ ਨਾਲ **ਗ੍ਰਾਮਾਇਣ** ਦੀ ਸ਼ਾਹਕਾਰੀ ਆਪਣੇ ਆਪ ਹੀ ਸਪੱਸ਼ਟ ਹੋ ਜਾਏਗੀ।

**ਗ੍ਰਾਮਾਇਣ** ਉੱਤਰੀ ਕਰਨਾਟਕ ਵਿਚ ਵਹਿੰਦੀ ਕ੍ਰਿਸ਼ਨਾ ਨਦੀ ਦੇ ਕੰਢੇ ਵੱਸੇ ਪਾਦੱਲੀ ਨਾਂ ਦੇ ਪਿੰਡ ਦੀ ਦਾਸਤਾਨ ਹੈ। ਪਰ ਇਹ ਕਹਾਣੀ ਨਿਰੀ ਓਸ ਪਿੰਡ ਦੀ ਕਹਾਣੀ ਨਹੀਂ। ਇਹਦੀਆਂ ਘਟਨਾਵਾਂ ਸਿਰਫ਼ ਓਸ ਪਿੰਡ ਦੇ ਪਾਤਰਾਂ ਦੁਆਲੇ ਹੀ ਨਹੀਂ ਘੁੰਮਦੀਆਂ। ਇਹ ਪਿੰਡ ਦੇ ਪਾਤਰਾਂ ਦੀ ਕਹਾਣੀ ਹੈ, ਨਾਲ ਹੀ ਇਸ ਪਿੰਡ ਦੀ ਕਹਾਣੀ ਵੀ ਹੈ। ਜਾਂ ਇੰਜ ਆਖੀਏ ਕਿ ਇਹ 'ਸੰਪੂਰਣ ਗ੍ਰਾਮਾਇਣ' ਹੈ, ਪਿੰਡ ਦੇ ਦੁੱਖਾਂ-ਤਕਲੀਫ਼ਾਂ ਦੀ, ਉਹਦੇ ਢਹਿਣ ਦੀ ਕਹਾਣੀ ਹੈ। ਇਹਦੇ ਸਫ਼ਿਆਂ ਵਿਚ ਜਿਵੇਂ ਪਿੰਡ ਦੀ ਜ਼ਿੰਦਗੀ ਬੋਲ ਪਈ ਹੈ। ਪਿੰਡ ਵਿਚ ਏਕਾ ਹੈ, ਬਜ਼ੁਰਗਾਂ ਦਾ ਆਦਰ-ਮਾਣ ਹੈ, ਸ਼ਰਧਾ ਹੈ, ਕੰਮੀਆਂ ਲਈ ਦਇਆ ਹੈ। ਇਸ ਤਰ੍ਹਾਂ ਦੀ ਆਪਣੀ ਤੋਰ ਤੁਰ ਰਹੀ ਜ਼ਿੰਦਗੀ ਨੂੰ ਬਾਹਰੋਂ ਆਈਆਂ ਸਵਾਰਥੀ ਤਾਕਤਾਂ ਤਹਿਸ-ਨਹਿਸ ਕਰ ਦਿੰਦੀਆਂ ਹਨ। ਜਿਵੇਂ ਕੱਖਾਂ-ਕਾਨਿਆਂ ਦੇ ਢੇਰ ਉਤੇ ਡਿੱਗੀ ਨਿੱਕੀ ਜਿੰਨੀ ਚਿਣਗ ਸਭ ਕੁਝ ਸਵਾਹ ਕਰ ਦਿੰਦੀ ਹੈ; ਓਸੇ ਤਰ੍ਹਾਂ ਪਿੰਡ ਵਿਚ ਵਾਪਰੀ ਛੋਟੀ ਜਿਹੀ ਨਾਖ਼ੁਸ਼ਗਵਾਰ ਵਾਰਦਾਤ ਆਪਣੇ ਦੁਆਲੇ ਦੇ ਸੌ ਸਵਾਰਥਾਂ ਦੀ ਆਹੂਤੀ ਲੈ ਕੇ ਭਬਕ ਪੈਂਦੀ ਹੈ ਤੇ ਸਾਰੇ ਪਿੰਡ ਨੂੰ ਸਵਾਹ ਕਰ ਦਿੰਦੀ ਹੈ।

ਸਾਰੇ ਪਿੰਡ ਦਾ ਮਾਣ-ਤਾਣ ਰਜਵਾੜਾ ਆਪਸੀ ਫੁੱਟ ਦਾ ਸ਼ਿਕਾਰ ਹੁੰਦਾ ਹੈ। ਬਾਹਰਲੀਆਂ ਤਾਕਤਾਂ ਨਾਲ ਰਲ ਕੇ ਜੁੱਟ ਬਣਾਉਂਦਾ ਹੈ। ਸਾੜਾ-ਕੀਨਾ ਨਫ਼ਰਤ—ਇਕ ਇਕ ਕਰਕੇ ਆਪਣਾ ਵਿਕਰਾਲ ਰੂਪ ਦਿਖਾਉਂਦੇ ਹਨ। ਜਿਥੇ ਪਹਿਲਾਂ ਏਕੇ ਦਾ ਮੰਗਲ-ਨਾਦ ਸੁਣੀਂਦਾ ਸੀ, ਓਥੇ ਮਾਨਵ-ਮਨ ਦੇ ਵਿਕਾਰਾਂ ਦਾ ਸ਼ਿਕਾਰ ਹੋਇਆ ਪਿੰਡ, ਖ਼ੂਨ-ਖ਼ਰਾਬੇ ਦੇ, ਈਰਖਾ-ਦਵੇਸ਼ ਦੇ ਨੰਗੇ ਨਾਚ ਨੂੰ ਲਾਚਾਰ ਖੜ੍ਹਾ ਤੱਕਦਾ ਹੈ। ਕਹਾਣੀ ਦੇ ਸਰਗਰਮ ਪਾਤਰ ਜਾਂ ਇਉਂ ਆਖੋ ਪਿੰਡ ਦੇ ਮੰਨੇ-ਦੰਨੇ ਲੋਕ ਆਪਣੇ ਸੁਭਾਅ ਤੇ ਮਰਜ਼ੀ ਮੂਜਬ ਵਿਹਾਰ ਕਰਦੇ ਹਨ। ਪਿੰਡ ਦਾ ਭਲਾ ਚਾਹੁਣ ਵਾਲੇ ਕਮਜ਼ੋਰ ਪੈ ਜਾਂਦੇ ਹਨ। ਸਵਾਰਥੀ ਤੇ ਚਾਲਬਾਜ਼ਾਂ ਦੀਆਂ ਬਾਹਵਾਂ ਵਿਚ ਆਖ਼ਰਾਂ ਦਾ ਜ਼ੋਰ ਆ ਜਾਂਦਾ ਹੈ। ਚੰਗੇ ਉਤੇ ਮਾੜੇ ਦਾ ਹੱਥ ਉਪਰ ਹੁੰਦਾ ਹੈ। ਜਦ ਸਾਰਾ ਪਿੰਡ ਦੁਸ਼ਟ ਤੇ ਵਿਗਾੜੂ ਤਾਕਤਾਂ ਦੇ ਪੰਜੇ ਵਿਚ ਫਸ ਕੇ ਤੜਫਣ ਲਗਦਾ ਹੈ, ਤਾਂ ਕੁਦਰਤ ਵੀ ਕਹਿਰਵਾਨ ਹੋ ਜਾਂਦੀ ਹੈ। ਕਦੇ ਹੈਜ਼ਾ ਤੇ ਕਦੇ ਪਲੇਗ ਬਣ ਕੇ ਲੋਕਾਂ ਦੀ ਬਲੀ ਲੈਂਦੀ ਹੈ; ਕਦੇ ਕਾਲ ਤੇ ਹੜ੍ਹ ਦੇ ਰੂਪ ਵਿਚ ਸਾਰੇ ਪਿੰਡ ਨੂੰ ਲਤਾੜਦੀ ਹੈ।

ਇਸ ਆਫ਼ਤ ਨੂੰ ਬੁਲਾਵਾ ਦੇਣ ਵਾਲਾ ਹੈ ਪਡਦਈਆ, ਜੋ ਸਾਧ ਦੇ ਰੂਪ ਵਿਚ ਪਾਖੰਡੀ ਹੈ ਤੇ ਸਾਰਾ ਪਰਪੰਚ ਰਚਦਾ ਹੈ। ਡੇਰੇ ਦਾ ਮਹੰਤ ਹੋਣ ਕਰਕੇ ਗੱਦੀ ਦੀ ਤਾਕਤ

ਉਹਦੇ ਕੋਲ ਹੈ। ਆਪਣਾ ਤੇ ਆਪਣੇ ਲਾਈਲੱਗਾਂ ਦਾ ਉੱਲੂ ਸਿੱਧਾ ਕਰਨ ਲਈ ਉਹ ਕਿਸੇ ਦੇ ਵੀ ਭਾਗਾਂ ਨਾਲ ਖੇਡ ਸਕਦਾ ਹੈ। ਸਵਾਰਥ ਤੇ ਕੁਕਰਮਾਂ ਤੋਂ ਬਿਨਾਂ ਉਹਨੂੰ ਕੁਝ ਸੁੱਝਦਾ ਹੀ ਨਹੀਂ। ਉਹਨੂੰ ਚੰਗੇ ਮਾੜੇ ਦੀ ਕੋਈ ਤਮੀਜ਼ ਨਹੀਂ। ਪਿੰਡ ਦੇ ਲੋਕਾਂ ਨੂੰ ਉਂਗਲਾਂ ਉਤੇ ਨਚਾਉਣਾ ਉਹਦਾ ਪਰਮ ਆਦਰਸ਼ ਬਣ ਗਿਆ ਹੈ। ਉਹਦੀ ਪਿੱਠ ਠੋਕਣ ਵਾਲੇ ਉਹਦੀ ਹਾਂ ਵਿਚ ਹਾਂ ਮਿਲਾਉਣ ਵਾਲੇ ਕਮਰਕੱਸੇ ਕਰੀ ਫਿਰਦੇ ਹਨ। ਪਿੰਡ ਦੇ ਗੌੜ (ਚੌਧਰੀ) ਤੇ ਪੁਰੋਹਿਤ ਉਹਦੇ ਵਿਰੁੱਧ ਡਟਦੇ ਹਨ, ਪਰ ਹੋਰਨਾਂ ਲੋਕਾਂ ਦੀ ਸਹਾਇਤਾ ਤੋਂ ਵਿਰਵੇ, ਚੰਗੀ ਬਿਰਤੀ ਵਾਲੇ ਕਮਜ਼ੋਰ ਪੈ ਜਾਂਦੇ ਹਨ। ਗੱਲ ਕੀ ਪਿੰਡ ਦੀ ਜਾਨ ਪਡਦਈਆ ਦੇ ਹੱਥ ਵਿਚ ਹੈ।

ਸਾਰੇ ਨਾਵਲ ਵਿਚ ਅਸੀਂ ਇਹੀ ਦੇਖਦੇ ਹਾਂ ਕਿ ਅਸਤਿ ਕਿਸ ਤਰ੍ਹਾਂ ਆਪਣਾ ਜਾਲ ਬੁਣਦਾ ਹੈ ਤੇ ਉਸ ਜਾਲ ਵਿਚ ਜ਼ਿੰਦਗੀ ਦੇ ਪੂਰੇ ਪਸਾਰ ਨੂੰ ਕਿਸ ਵਹਿਸ਼ਤ ਨਾਲ ਘੇਰਦਾ ਜਾਂਦਾ ਹੈ। ਮਨ ਕਰਾਹ ਉਠਦਾ ਹੈ—'ਹਾਏ ਇਹ ਕੀ ਹੋ ਰਿਹੈ ? ਅਸਤਿ ਅੱਗੇ ਸਤਿ ਏਦਾਂ ਹੀ ਭਿੱਜੀ ਬਿੱਲੀ ਬਣਿਆ ਰਹੂਗਾ ? ਉਹਦੇ ਕੋਲ ਆਪਣੀ ਹਿਫ਼ਾਜ਼ਤ ਦਾ ਕੋਈ ਰਾਹ ਹੀ ਨਹੀਂ ?' ਪਰ ਅਸੀਂ ਦੇਖਦੇ ਹਾਂ ਕਿ ਗੱਲ ਇਥੇ ਹੀ ਨਹੀਂ ਮੁੱਕ ਜਾਂਦੀ। ਅਸਤਿ ਦੇ ਵੀ ਦਿਨ ਲੱਦ ਜਾਂਦੇ ਹਨ। ਆਪਣੀ ਤਬਾਹੀ ਨੂੰ ਆਪ ਆਵਾਜ਼ਾਂ ਮਾਰਨ ਵਾਲਾ ਅਸਤਿ ਵੀ ਇਸ ਭਸਮਾਸੁਰੀ ਨਾਚ ਵਿਚ ਸਤਿ ਦੇ ਨਾਲ ਸੜ ਮਰਦਾ ਹੈ। ਕੁਦਰਤ ਨਵੇਂ ਜੀਵਨ ਲਈ ਮੁੱਢ ਤੋਂ ਪਿੜ ਤਿਆਰ ਕਰਦੀ ਹੈ। ਇਥੇ ਕਹਾਣੀ ਵਿਚ ਸੰਕੇਤਿਕਤਾ ਹੈ, ਜਿਸ ਵਿਚ ਸਾਰੇ ਪਿੰਡ ਦੇ ਬੰਦਿਆਂ ਦੀ ਜ਼ਿੰਦਗੀ ਸਾਰੇ ਪਿੰਡ ਦੀ ਜ਼ਿੰਦਗੀ ਬਣ ਕੇ ਵੱਖ ਵੱਖ ਸੁਭਾਵਾਂ ਦੀਆਂ ਗੁੰਝਲਦਾਰ ਲੜੀਆਂ ਵਿਚ ਬੱਝ ਕੇ ਲਾਜ਼ਮੀ ਤੌਰ 'ਤੇ ਸਿੱਟੇ ਤਾਈਂ ਪਹੁੰਚਦੀ ਹੈ।

ਇਸ ਨਾਵਲ ਦੇ ਵਾਰਤਾਲਾਪਾਂ ਦੀ ਖ਼ਾਸੀਅਤ ਇਹ ਹੈ ਕਿ ਕਹਾਣੀ ਇਨ੍ਹਾਂ ਰਾਹੀਂ ਆਪਣੇ ਆਪ ਅੱਗੇ ਵਧਦੀ ਹੈ। ਨਾਵਲਕਾਰ ਪਾਤਰਾਂ ਤੇ ਘਟਨਾਵਾਂ ਨੂੰ ਇਕ ਪਾਸੇ ਖੜ੍ਹਾ ਹੋ ਕੇ ਦੇਖਦਾ ਹੈ, ਨਿਰਪੱਖ ਦਰਸ਼ਕ ਬਣ ਕੇ। ਫੇਰ ਉਹਦੀ ਦਸਤਾਵੇਜ਼ ਤਿਆਰ ਕਰਦਾ ਹੈ। ਪਿੰਡ ਦੀ ਜ਼ਿੰਦਗੀ ਨੂੰ ਆਵਾਜ਼ ਦੇਣ ਵਾਲੇ ਅਨੇਕ ਸੁਰ ਤੇ ਪਾਤਰ ਸਾਡੀਆਂ ਅੱਖਾਂ ਸਾਹਵੇਂ ਆਉਂਦੇ ਹਨ। ਇਹ ਪਾਤਰ ਜਾਂ ਇਉਂ ਆਖੀਏ ਕਿਰਦਾਰ ਆਪਣੀ ਪਸੰਦ-ਨਾਪਸੰਦ, ਪਿਆਰ ਤੇ ਨਫ਼ਰਤ ਅਨੁਸਾਰ ਵਿਚਰਦੇ ਹਨ। ਜਦ ਇਹ ਵਖ ਵਖ ਕਿਰਦਾਰਾਂ ਵਾਲੇ ਪਾਤਰ ਆਪਸੀ ਸੰਬੰਧਾਂ, ਵਾਰਤਾਲਾਪਾਂ ਤੇ ਵਿਹਾਰ ਰਾਹੀਂ ਇਕ ਦੂਜੇ ਨਾਲ ਵਾਹ ਪਾਉਂਦੇ ਹਨ, ਤਾਂ ਕਹਾਣੀ ਬਣ ਜਾਂਦੀ ਹੈ। ਪਾਠਕ ਨੂੰ ਕੁਝ ਚਿਰ ਲਗਦਾ ਹੈ ਕਿ ਇਹ ਕੋਈ ਕਹਾਣੀ ਨਹੀਂ, ਸਗੋਂ ਸਾਰਾ ਘਟਨਾਪ੍ਰਵਾਹ ਉਹਦੇ ਆਲੇ ਦੁਆਲੇ ਹੀ ਘੁੰਮ ਰਿਹਾ ਹੈ। ਇਹ ਨਾਵਲਕਾਰ ਦੇ ਬਿਆਨ ਦੀ ਕਾਰੀਗਰੀ ਤੇ ਉਹਦੀ ਕੈਫ਼ੀਅਤ ਦੀ ਡੂੰਘਾਈ ਦਾ ਸਬੂਤ ਹੈ।

ਅਸੀਂ ਫੇਰ ਓਸੇ ਸਵਾਲ ਵਲ ਆਉਂਦੇ ਹਾਂ ਕਿ ਅਸੀਂ ਇਸ ਨਾਵਲ ਨੂੰ ਸ਼ਾਹਕਾਰ ਕਿਉਂ ਕਹਿੰਦੇ ਹਾਂ। ਹੁਣ ਜਵਾਬ ਸਪੱਸ਼ਟ ਹੈ—ਲੇਖਕ ਦੇ ਤੀਖਣ ਜ਼ਿਹਨ ਦਾ ਚਮਤਕਾਰ ਹੈ। ਪਰ ਇਸ ਚਮਤਕਾਰ ਦਾ ਅਸਲ ਰੂਪ ਕੀ ਹੈ ? ਨਾਵਲਕਾਰ ਨੇ ਆਪਣੇ ਵਿਸ਼ਾਲ ਅਨੁਭਵ ਖ਼ਜ਼ਾਨੇ ਵਿਚੋਂ ਪ੍ਰਭਾਵਸ਼ਾਲੀ ਅਨੁਭਵਾਂ ਦੀ ਚੋਣ ਜਿਸ ਕਮਾਲ ਨਾਲ ਕੀਤੀ ਹੈ, ਉਹੀ ਇਸ ਚਮਤਕਾਰ ਦਾ ਅਸਲ ਰੂਪ ਹੈ। ਕਹਾਣੀਕਾਰ ਦੀ ਦ੍ਰਿਸ਼ਟੀ ਜਿੰਨੀ ਤੇਜ਼ ਹੁੰਦੀ ਹੈ, ਓਨੀ ਹੀ

ਉਹਦੀ ਚੋਣ ਚੰਗੀ ਹੁੰਦੀ ਹੈ । ਲੇਖਕ ਦੀ ਪ੍ਰਤਿਭਾ ਦੀ ਕਸਵੱਟੀ ਉਹ ਦ੍ਰਿਸ਼ਟੀ ਹੈ, ਜਿਸ ਨਾਲ ਉਹ ਆਪਣੇ ਵਿਸ਼ਾਲ ਅਨੁਭਵਾਂ ਵਿਚੋਂ ਕਹਾਣੀ ਬਣਨ ਵਾਲੇ ਅਨੁਭਵਾਂ ਦੀ ਚੋਣ ਕਰਦਾ ਹੈ ਤੇ ਉਹਨੂੰ ਤਰੀਕੇ ਨਾਲ ਸਜਾ ਕੇ ਪੇਸ਼ ਕਰਦਾ ਹੈ । ਇਹ ਤਾਂ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਨਾਵਲ ਦੀ ਜ਼ਮੀਨ ਪੇਂਡੂ ਜ਼ਿੰਦਗੀ ਹੈ ਤੇ ਇਹਦੀ ਨੱਕਾਸ਼ੀ ਵਿਚ ਲੇਖਕ ਸੌ ਫ਼ੀ ਸਦੀ ਖਰਾ ਉਤਰਿਆ ਹੈ । ਪਿੰਡ ਦੀ ਜ਼ਿੰਦਗੀ ਦੇ ਤਾਣੇ-ਪੇਟੇ ਨਾਲ ਸੰਬੰਧਤ ਗੱਲਾਂ—ਲੋਕਾਂ ਦੀ ਰਹਿਤ-ਬਹਿਤ, ਉਨ੍ਹਾਂ ਦੀਆਂ ਰਹੁ-ਰੀਤਾਂ, ਮੰਨਤਾਂ-ਮਨੌਤਾਂ, ਦਿਨ-ਦਿਹਾਰ ਤੇ ਆਪਣੇ ਸੌੜੇ ਚੁਗਿਰਦੇ ਕਾਰਣ ਉਪਜਣ ਵਾਲੀਆਂ ਸਮੱਸਿਆਵਾਂ—ਨਾ ਸਿਰਫ਼ ਓਥੋਂ ਦੇ ਕੁਝ ਪਾਤਰਾਂ ਦਾ, ਸਗੋਂ ਸਮੁੱਚੀ ਪੇਂਡੂ ਜ਼ਿੰਦਗੀ ਦਾ ਯਥਾਰਥ ਚਿੱਤਰ ਸਾਡੀਆਂ ਅੱਖਾਂ ਸਾਹਮਣੇ ਪੇਸ਼ ਕਰ ਦਿੰਦੀਆਂ ਹਨ । ਲੇਖਕ ਰਾਵ ਬਹਾਦਰ ਨੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਬਾਰੀਕੀ ਨਾਲ ਸਮਝਿਆ-ਪਰਖਿਆ ਹੈ । ਉਹ ਪਿੰਡ ਦੀ ਜ਼ਿੰਦਗੀ ਦੀ ਨਬਜ਼ ਟੋਹਣੀ ਜਾਣਦਾ ਹੈ । ਬੀ. ਏ. ਪਾਸ ਹੋਣ ਦੇ ਬਾਵਜੂਦ ਉਹ ਪਿੰਡ ਦੀ ਜ਼ਿੰਦਗੀ ਨਾਲ ਜੁੜਿਆ ਹੋਇਆ ਹੈ । ਕੋਈ ਵੀ ਗੱਲ ਹੋਵੇ, ਉਹ ਉਹਦਾ ਸੂਖਮ-ਨਿਰੀਖਣ ਕਰਕੇ ਬੜੇ ਵਿਸਥਾਰ ਨਾਲ ਵਰਣਨ ਕਰਦਾ ਹੈ । ਇਸੇ ਕਰਕੇ ਇਸ ਨਾਵਲ ਵਿਚ ਪਿੰਡ ਦੀ ਜ਼ਿੰਦਗੀ ਆਪਣੇ ਯਥਾਰਥ ਰੂਪ ਵਿਚ ਜੀ ਉੱਠੀ ਹੈ ।

ਪਰ ਪਿੰਡ ਦੀ ਜ਼ਿੰਦਗੀ ਦਾ ਯਥਾਰਥ ਰੂਪ ਚਿਤਰਨਾ ਹੀ ਨਾਵਲ ਦਾ ਮਨੋਰਥ ਨਹੀਂ ਹੈ । ਇਹ ਤਾਂ ਸਿਰਫ਼ ਜ਼ਰੀਆ ਹੈ, ਜਿਸ ਰਾਹੀਂ ਉਹ ਕਿਸੇ ਖਾਸ ਨਿਸ਼ਾਨੇ ਵਲ ਲੋਕਾਂ ਦਾ ਧਿਆਨ ਖਿੱਚਣਾ ਚਾਹੁੰਦਾ ਹੈ । ਪਿੰਡ ਦੀ ਜ਼ਿੰਦਗੀ ਦਾ ਯਥਾਰਥ ਚਿੱਤਰ ਉਤਾਰ ਦੇਣ ਨਾਲੋਂ ਵਧ ਕੇ, ਪਿੰਡ ਨੂੰ ਰਸਾਤਲ ਵਲ ਜਾਂਦਿਆਂ ਤੇ ਇਸ ਰਾਹੀਂ ਉਹਨੂੰ ਤਬਾਹੀ ਦੀ ਗ਼ਾਰ ਵਿਚ ਡਿਗਦਿਆਂ ਦਿਖਾਉਣਾ ਨਾਵਲਕਾਰ ਦਾ ਦਾਈਆ ਹੈ । ਨਾਵਲਕਾਰ ਦੀ ਇਹ ਦ੍ਰਿਸ਼ਟੀ ਕਹਾਣੀ ਦੇ ਮੁਢ ਤੋਂ ਲੈ ਕੇ ਤੋੜ ਤਾਈਂ ਇਸੇ ਗੱਲ ਨੂੰ ਦੇਖਣ ਦੀ ਇੱਛਕ ਹੈ ਕਿ ਪਿੰਡ ਦੀ ਜ਼ਿੰਦਗੀ ਵਿਚ ਪਤਨ ਕਿਸ਼ਤਰ੍ਹਾਂ ਹਾਵੀ ਹੁੰਦਾ ਜਾਂਦਾ ਹੈ । ਨਾਵਲਕਾਰ ਦੀ ਇਸੇ ਕੋਸ਼ਿਸ਼ ਸਦਕਾ ਨਾਵਲ ਸਫਲ ਹੋਇਆ ਹੈ । ਕਿਸੇ ਇਕੱਲੇ-ਕਾਰੇ ਬੰਦੇ ਦਾ ਸਵਾਰਥ-ਲੋਭ, ਈਰਖਾ-ਦਵੈਖ ਕਿਸਤਰ੍ਹਾਂ ਵੇਲਾ ਪਾ ਕੇ ਆਂਢ-ਗਵਾਂਢ ਵੱਸਣ ਵਾਲੇ ਲੋਕਾਂ ਦੀ ਜ਼ਿੰਦਗੀ ਨੂੰ ਇਕਵਾਢਿਓਂ ਤਬਾਹ ਕਰ ਦਿੰਦਾ ਹੈ—ਇਹਦਾ ਭਿਆਨਕ ਚਿੱਤਰ ਗ੍ਰਾਮਾਇਣ ਪੇਸ਼ ਕਰਦਾ ਹੈ । ਪਾਦੱਲੀ ਦੇ ਭਾਗਾਂ ਦੀ ਡੋਰ ਸਵਾਰਥੀ, ਲੋਭੀ, ਹੰਕਾਰੀ ਬੰਦੇ ਦੇ ਹੱਥ ਆ ਜਾਂਦੀ ਹੈ ਤੇ ਇਥੋਂ ਪਿੰਡ ਦਾ ਨਾਸ ਸ਼ੁਰੂ ਹੁੰਦਾ ਹੈ । ਇਹ ਅੰਦਰਲਾ ਸੂਤ ਨਾਵਲ ਵਿਚ ਹਰ ਥਾਂ ਵਿਚੇ-ਵਿਚ ਚਲਦਾ ਹੈ । ਇਸ ਇਕੋ ਗੱਲ ਨਾਲ ਇਸ ਕਿਰਤ ਨੂੰ ਸੰਪੂਰਣਤਾ ਤੇ ਅਰਥ-ਵਿਸਥਾਰ ਮਿਲ ਗਿਆ ਹੈ । ਪਡਦਈਆ ਵਰਗੇ ਬੰਦੇ ਵਿਚ ਦੁਸ਼ਟਜਨਾਂ ਦਾ ਬਲ ਕੇਂਦਰਿਤ ਹੋਇਆ । ਹੋਰਨਾਂ ਲੋਕਾ ਦਾ ਵਿਸ਼ਵਾਸ ਨਾ ਹੋਣ ਕਾਰਣ ਜਾਂ ਸੌੜੀ ਸਵਾਰਥ-ਭਾਵਨਾ ਕਾਰਣ ਉਹਨੂੰ ਸ਼ਹਿ ਮਿਲਦੀ ਗਈ । ਅਨ੍ਹੇਰੀ ਆਈ । ਭੁਚਾਲ ਆਇਆ । ਭਾਵੇਂ ਵਿਅੱਕਤੀ ਹੋਵੇ, ਜਾਂ ਕੋਈ ਸੰਸਥਾ, ਜਦੋਂ ਅਧਿਕਾਰ ਕੇਂਦਰਿਤ ਹੁੰਦਾ ਹੈ; ਤਾਂ ਉਹਦੇ ਪ੍ਰਭਾਵ ਤੇ ਉਹਦੀ ਤਾਕਤ ਵਿਚ ਵਾਧਾ ਹੋ ਜਾਂਦਾ ਹੈ । ਇਹ ਆਪਣੀ ਵਧੀ ਹੋਈ ਤਾਕਤ ਨੂੰ ਕਿਵੇਂ ਵਰਤਦੇ ਹਨ—ਇਸ ਉਤੇ ਇਹਦੇ ਨਾਲ ਵਾਹ ਪੈਣ ਵਾਲਿਆਂ ਦੀ ਜ਼ਿੰਦਗੀ-ਮੌਤ ਨਿਰਭਰ ਹੁੰਦੀ ਹੈ । ਇਹਦੀ ਵਰਤੋਂ ਸਿਰਜਕ

ਵੀ ਹੋ ਸਕਦੀ ਹੈ ਤੇ ਤਬਾਹਕਾਰੀ ਵੀ । ਪਰ ਅਕਸਰ ਹੁੰਦਾ ਇਹੋ ਹੈ ਕਿ ਇਸ ਤਰ੍ਹਾਂ ਦੀ ਜਮਾਂ ਹੋਈ ਤਾਕਤ ਦੀ ਵਰਤੋਂ ਵਿਨਾਸ਼ ਕਾਰਜਾਂ ਲਈ ਹੀ ਹੁੰਦੀ ਹੈ । ਇਹਦੀਆਂ ਬਹੁਤ ਸਾਰੀਆਂ ਮਿਸਾਲਾਂ ਇਤਿਹਾਸ ਦੇ ਸਫ਼ਿਆਂ ਵਿਚ ਮਿਲ ਸਕਦੀਆਂ ਹਨ । ਪਾਦੱਲੀ ਦੀ ਜੋ ਦੁਰਗਤ ਹੋਈ, ਉਹ ਦੁਰਗਤ ਕਿਸੇ ਦੇਸ ਦੀ ਵੀ ਹੋ ਸਕਦੀ ਹੈ । ਇਹ ਕੋਈ ਅਸੰਭਵ ਗੱਲ ਨਹੀਂ । ਅੱਜ ਸਾਡੇ ਚਵੀਂ-ਪਾਸੀਂ ਕੀ ਹੋ ਰਿਹਾ ਹੈ ? ਕੁਝ ਕੁ ਬੰਦਿਆਂ ਦੇ ਹੱਥ ਤਾਕਤ ਇਕੱਠੀ ਹੋ ਰਹੀ ਹੈ । ਇਸ ਪ੍ਰਸੰਗ ਵਿਚ ਵਿਚਾਰ ਕਰੀਏ, ਤਾਂ **ਗ੍ਰਾਮਾਇਣ** ਦੇ ਕਥਾਨਕ ਨੂੰ ਖ਼ਾਸ ਤਰ੍ਹਾਂ ਦਾ ਅਰਥ ਮਿਲ ਜਾਂਦਾ ਹੈ । ਇਹ ਨਾਵਲ ਇਕਤਰ੍ਹਾਂ ਦੀ ਚਿਤਾਵਨੀ ਦਿੰਦਾ ਲਗਦਾ ਹੈ । ਵੀਹਵੀਂ ਸਦੀ ਦੇ ਪਹਿਲੇ ਅੱਧ ਦੇ ਪਿਛੋਕੜ ਉਤੇ ਲਿਖੇ ਗਏ ਇਸ ਨਾਵਲ ਵਿਚ ਅਜੋਕੇ ਹਾਲਾਤ ਦਾ ਅਕਸ ਸਪੱਸ਼ਟ ਦਿਸਦਾ ਹੈ ਤੇ ਇਹੀ ਗੁਣ **ਗ੍ਰਾਮਾਇਣ** ਨੂੰ ਮਹਾਨ ਕਿਰਤ ਬਣਾਉਂਦਾ ਹੈ ।

—ਵੀ. ਐਮ. ਇਨਾਮਦਾਰ

# 1

ਇਕ ਪਾਸੇ ਚਾਰ ਪਹਿਰ ਵਾਲੀ ਅਨੇਰ੍ਹੀ ਰਾਤ ਦਮ ਤੋੜਨਾ ਚਾਹੁੰਦੀ ਹੈ। ਦੂਜੇ ਪਾਸੇ ਸੂਰਜ ਦੀਆਂ ਪਹਿਲੀਆਂ ਕਿਰਨਾਂ ਧਰਤੀ 'ਤੇ ਚਾਨਣ ਖਲਾਰਨੀਆਂ ਚਾਹੁੰਦੀਆਂ ਹਨ, ਇਹ ਸੰਧੀਕਾਲ ਵੀ ਕਿੰਨਾ ਅਣਮੋਲ ਹੁੰਦਾ ਹੈ। ਅੰਧਕਾਰ ਨੇ ਪ੍ਰਕਾਸ਼ ਨੂੰ ਬਾਹਵਾਂ ਵਿਚ ਕੱਸ ਲਿਆ ਸੀ, ਵਿਛੜਨ ਦਾ ਵੇਲਾ ਆਇਆ, ਤਾਂ ਦੇਖਣ ਵਾਲੀਆਂ ਅੱਖਾਂ ਚੁੰਧਿਆ ਗਈਆਂ। ਕਿਉਂ ਨਹੀਂ ? ਅਲਸਾਈਆਂ, ਉਨੀਂਦੀਆਂ ਅੱਖਾਂ ਵਿਚ ਕਿਸੇ ਨੇ ਚਾਣਕ ਤੇਜ਼ ਰੋਸ਼ਨੀ ਛਡ ਦਿੱਤੀ ਹੋਵੇ, ਤਾਂ ਅੱਖਾਂ ਚੁਧਿਆ ਨਾ ਜਾਣਗੀਆਂ ?

ਮਿਲਣਾ-ਵਿਛੜਨਾ, ਇਹਨੂੰ ਦੇਖ ਚੁੰਧਿਆ ਜਾਣਾ ; ਫੇਰ ਸੰਭਲ ਜਾਣਾ—ਇਹ ਕੋਈ ਇਕ ਦਿਨ ਦੀ ਕਹਾਣੀ ਨਹੀਂ, ਜੁੱਗਾਂ-ਜੁੱਗਾਂ ਦੀ ਕਹਾਣੀ ਹੈ—ਇਹ ਸਿਲਸਿਲਾ ਪੀੜ੍ਹੀ-ਦਰ-ਪੀੜ੍ਹੀ ਚਲਦਾ ਰਹਿੰਦਾ ਹੈ। ਇਹ ਮਿਲਣ-ਵਿਛੜਨ ਵਿਚ ਕੋਈ ਵਿਰੋਧ ਵੀ ਤਾਂ ਨਹੀਂ !

ਹਾਂ, ਇਹ ਗੱਲ ਤਾਂ ਹੈ—ਸ੍ਰਿਸ਼ਟੀ ਦੇ ਸਿਲਸਿਲੇ ਵਿਚ ਇਕ ਦਿਨ ਦਾ ਸੰਧੀਕਾਲ ! ਇਹ ਸਾਨੂੰ ਜੁੱਗਾਂ-ਜੁਗਾਂਤਰਾਂ ਦੇ ਸੰਧੀਕਾਲਾਂ ਦਾ ਚੇਤਾ ਕਰਵਾਉਂਦਾ ਹੈ। ਇਹੀ ਕਾਰਣ ਹੈ, ਜਦ ਅਸੀਂ ਦੇਖਦੇ ਹਾਂ ਕਿ ਕੌਮ ਦੀ ਜ਼ਿੰਦਗੀ ਦੇ ਸੰਧੀਕਾਲ ਨੂੰ ਚਾਣਕ ਅਹਿਮੀਅਤ ਮਿਲ ਗਈ ਹੈ—ਇਕ ਸਦੀ ਸਰਕਦੀ ਜਾ ਰਹੀ ਹੈ, ਤੇ ਦੂਜੀ ਸਦੀ ਹੌਲੀ-ਹੌਲੀ ਪੈਰ ਪਸਾਰ ਰਹੀ ਹੈ, ਤਾਂ ਓਦੋਂ ਸਾਨੂੰ ਚਾਣਕ ਹੈਰਾਨੀ ਵੀ ਨਹੀਂ ਹੁੰਦੀ।

ਜਗੀਰਦਾਰੀ ਦੀ ਬੁਨਿਆਦ ਉਤੇ ਖੜ੍ਹਾ ਸਮਾਜ, ਇਹਦਾ ਸਿਖ਼ਰ-ਆਦਰਸ਼ ਸਾਮਰਾਜਵਾਦ, ਇਨ੍ਹਾਂ ਸਾਮਰਾਜਵਾਦੀ ਤਾਕਤਾਂ ਦਾ ਸਵਰਨ-ਯੁੱਗ ਉੱਨੀਵੀਂ ਸਦੀ—ਇਹ ਸਭ ਇਕ ਪਾਸੇ ਅਲੋਪ ਹੋਣ ਵਾਲੇ ਨੇ; ਸੁਤੰਤਰਤਾ, ਬਰਾਬਰੀ, ਕੌਮਪ੍ਰਸਤੀ ਆਦਿ ਨਵੀਂ ਵਿਚਾਰਧਾਰਾ—ਇਨ੍ਹਾਂ ਨਵੀਆਂ ਕਦਰਾਂ ਵਲ ਲੋਕਾਂ ਦਾ ਸਹਿਜ ਅਚੰਭਾ; ਇਨ੍ਹਾਂ ਨਵੀਆਂ ਸੁਗਾਤਾਂ ਦੀ ਚੰਗੇਰ ਸਜਾ ਕੇ ਵੀਹਵੀਂ ਸਦੀ ਪੈਰ ਧਰਨਾ ਚਾਹੁੰਦੀ ਹੈ—ਦੂਜੇ ਬੰਨੇ।

ਇੰਜ ਦੇਸ਼ ਵਿਚ ਅਹਿਮ ਤਬਦੀਲੀ ਹੋਣ ਵਾਲੀ ਹੈ; ਜਗੀਰਦਾਰੀ ਦਾ ਨੜੋਆ ਹਾਲੇ ਉਠਿਆ ਨਹੀਂ, ਉਠਣ ਵਾਲਾ ਹੈ। ਨਵੇਂ ਸਮਾਜ ਦੀ ਬਸੰਤ ਹਾਲੇ ਖਿੜੀ ਨਹੀਂ, ਖਿੜਨ ਵਾਲੀ ਹੈ।

ਹਾਂ, ਵਿਦੇਸ਼ੀ ਹਕੂਮਤ ਦੀ ਬਦ-ਦੁਆ ਨੇ ਦੇਸ ਨੂੰ ਜਿਸ ਅਗਿਆਨ ਤੇ ਗ਼ਰੀਬੀ ਦੀ ਗ਼ਾਰ ਵਿਚ ਸੁੱਟ ਘੱਤਿਆ ਹੈ, ਉਹਦੇ ਤੋਂ ਦੇਸ ਹਾਲੇ ਸੰਭਲਿਆ ਨਹੀਂ। ਤਾਂ ਵੀ ਦੇਸੀ ਕਰਮਚਾਰੀਆਂ ਦੀਆਂ ਮਨਮਰਜ਼ੀਆਂ ਖ਼ੁਦਗਰਜ਼ਾਂ ਦੀਆਂ ਕੁਟਿਲ ਕਰਤੂਤਾਂ ਹੁਣ ਪਹਿਲਾਂ ਵਾਂਗ ਨਹੀਂ ਹੋਣ ਲਗੀਆਂ—ਇਸ ਜਾਗ੍ਰਤੀ ਦਾ ਸੰਖਨਾਦ ਗੂੰਜ ਰਿਹਾ ਹੈ; ਪਰ ਸਾਰਾ ਦ੍ਰਿਸ਼ ਹਾਲੇ ਧੁੰਦਲਾ ਹੈ, ਅਸਪੱਸ਼ਟ ਹੈ।

ਵੇਦਾਂ ਦੇ ਵੇਲੇ ਤੋਂ ਤੁਰੀ ਆਉਂਦੀ ਜ਼ਾਤਪਾਤ ਨੂੰ ਜਗੀਰਦਾਰੀ ਨੇ ਜਮਾਤੀ ਨਜ਼ਾਮ ਦਾ ਤੋਹਫ਼ਾ ਭੇਂਟ ਕਰ ਦਿਤਾ ਹੈ। ਸਿੱਟਾ ਇਹ ਨਿਕਲਿਆ ਕਿ ਫ਼ਜ਼ੂਲ ਸਮਾਜਕ ਰਹੁ-ਰੀਤਾਂ ਪਹਿਲਾਂ ਵਾਂਗ ਹੀ ਕਾਇਮ ਹਨ। ਭੋਲੇ-ਭਾਲੇ ਤੇ ਨਤਾਣੇ ਤਬਕੇ ਦੇ ਲੋਕ ਇਨ੍ਹਾਂ ਕੁਰੀਤਾਂ ਦੇ ਜਾਲ ਵਿਚ ਫਸ ਕੇ ਤੜਫ ਰਹੇ ਹਨ। ਸਮਾਜ ਦੀਆਂ ਜੜ੍ਹਾਂ ਨੂੰ ਸਿਉਂਕ ਲਗ ਚੁੱਕੀ ਹੈ। ਡਰ ਲਗਦਾ ਹੈ ਮਤੇ ਸਦੀਆਂ ਦਾ ਬਣਿਆ-ਬਣਾਇਆ ਸਮਾਜ-ਮੰਦਿਰ ਡਿਗ ਨਾ ਜਾਏ। ਤਾਂ ਵੀ ਇਸ ਅਨ੍ਹੇਰੇ ਵਿਚ ਨਵੇਂ ਸਮਾਜ ਪ੍ਰਬੰਧ ਦੀ ਰੂਪਰੇਖਾ ਦਾ ਧੁੰਦਲਾ-ਜਿਹਾ ਅਕਸ ਆਦਰਸ਼ਵਾਦੀਆਂ ਦੇ ਸੁਪਨਿਆਂ ਵਿਚ ਕਦੇ-ਕਦਾਈਂ ਬਿਜਲੀ ਵਾਂਗ ਲਿਸ਼ਕ ਪੈਂਦਾ ਹੈ। ਪਰ ਹਰ ਪਲ ਰੋਜ਼ੀ-ਰੋਟੀ ਲਈ ਘੁਲਣ ਵਾਲਾ ਆਮ ਇਨਸਾਨ ਇਨ੍ਹਾਂ ਸਾਰੀਆਂ ਗੱਲਾਂ ਤੋਂ ਅਸਲੋਂ ਹੀ ਅਣਜਾਣ ਹੈ। ਉਨੀਵੀਂ ਸਦੀ ਦੇ ਅੰਤ ਤਾਈਂ ਪਹੁੰਚ ਕੇ ਇਹ ਲੋਕ ਸ਼ਾਇਦ ਹਾਲਾਤ ਨਾਲ ਗਿੱਝ ਗਏ ਹਨ। ਇਨ੍ਹਾਂ ਨੇ ਰੋਜ਼ ਚੜ੍ਹਦੀ, ਲਹਿੰਦੀ ਧੁੱਪ ਨੂੰ ਸਹਿਜ ਮੰਨ ਲਿਆ ਹੈ। ਯੁੱਗ ਦੀਆਂ ਨਵੀਆਂ ਕਾਢਾਂ ਉਨ੍ਹਾਂ ਦੀ ਰਹਿਤ-ਬਹਿਤ ਉਤੇ ਕਿਸੇ ਤਰ੍ਹਾਂ ਵੀ ਅਸਰੰਦਾਜ਼ ਨਹੀਂ ਹੋ ਰਹੀਆਂ। ਦੇਸੀ ਰਿਆਸਤਾਂ ਤੇ ਜਗੀਰਾਂ ਵਿਚ ਪੈਦਾ ਹੋਣ ਵਾਲੀਆਂ ਬਾਗ਼ੀ ਲਹਿਰਾਂ ਉਨ੍ਹਾਂ ਦੀ ਜ਼ਿੰਦਗੀ ਦੀ ਕੰਨੀ ਨੂੰ ਕਦੇ-ਕਦਾਈਂ ਛੁਹ-ਭਰ ਦਿੰਦੀਆਂ ਹਨ। ਸਿੱਟੇ ਵਜੋਂ ਜਾਨ-ਮਾਲ ਨੂੰ ਆਫ਼ਤ ਆ ਜਾਂਦੀ ਹੈ। ਬੱਸ ਇੰਨਾ ਕੁਝ ਹੀ ਹੁੰਦਾ ਹੈ, ਹੋਰ ਕੁਝ ਨਹੀਂ। ਸ਼ਹਿਰੀ ਹੱਕਾਂ ਲਈ ਲੜਨਾ ਤਾਂ ਦੂਰ ਇਸ ਵੇਲੇ ਦਾ ਆਮ ਇਨਸਾਨ ਇਨ੍ਹਾਂ ਚੀਜ਼ਾਂ ਦੀ ਹੋਂਦ ਤੋਂ ਵੀ ਅਣਜਾਣ ਹੁੰਦਾ ਹੈ। ਇਹ ਸਭ ਕੁਝ ਹਾਸਲ ਕਰਨ ਲਈ ਸ਼ਾਇਦ ਉਨ੍ਹਾਂ ਨੇ ਹਾਲੇ ਬਹੁਤ ਵੱਡਾ ਫ਼ਾਸਲਾ ਤੈਅ ਕਰਨਾ ਹੈ।

ਦੇਸ ਵਿਚ ਬਹੁਤ ਵੱਡੀ ਤਬਦੀਲੀ ਆਈ ਹੈ, ਪੁਰਾਣੇ ਰਾਜ ਖ਼ਤਮ ਹੋ ਚੁਕੇ ਹਨ। ਨਵੇਂ ਰਾਜ ਬਣ ਰਹੇ ਹਨ। ਦੇਸੀ ਰਾਜਿਆਂ ਨੇ ਵਿਦੇਸ਼ੀ ਸੱਤਾ ਅਗੇ ਗੋਡੇ ਟੇਕ ਦਿੱਤੇ ਹਨ। ਪੱਛਮੀ ਸੱਭਿਅਤਾ ਦੀ ਝੱਗ ਸਮੁੰਦਰੀ ਲਹਿਰਾਂ ਨਾਲ ਹਜ਼ਾਰਾਂ ਮੀਲਾਂ ਦੀ ਦੂਰੀ ਤੈਅ ਕਰ ਕੇ ਭਾਰਤ ਦੇ ਕੰਢਿਆਂ 'ਤੇ ਆ ਡਿੱਗੀ ਹੈ। ਇਨ੍ਹਾਂ ਸਾਰੀਆਂ ਤਬਦੀਲੀਆਂ ਦੀ ਖ਼ਬਰ ਸਾਲ-ਖੰਡ ਵਿਚ ਇਕ ਵਾਰ ਤਾਂ ਦੂਰ-ਦੁਰਾਡੇ ਪਿੰਡਾਂ ਤਕ ਪਹੁੰਚ ਜਾਂਦੀ ਹੈ। ਇਹਨੂੰ ਸੁਣ ਕੇ ਲੋਕ ਕੰਬ ਉਠਦੇ ਹਨ, ਪਰ ਇਹ ਡਰ ਵੀ ਸਥਿਰ ਨਹੀਂ, ਮਹਿਜ਼ ਕੁਝ ਚਿਰ ਲਈ ਹੁੰਦਾ ਹੈ।

ਪਿੰਡ ਦਾ ਚੌਧਰੀ ਗੌੜ ਤੇ ਕੁਲਕਰਣੀ (ਪਟਵਾਰੀ)—ਇਹ ਜਿਵੇਂ ਦੇਵਤਾ ਲੋਕ ਸਨ। ਇਨ੍ਹਾਂ ਦੇ ਮੂੰਹੋਂ ਨਿਕਲੇ ਸ਼ਬਦ ਜਿਵੇਂ ਵੇਦ ਦੇ ਵਾਕ ਹੋਣ, ਇਨ੍ਹਾਂ ਦੀ ਕਰਨੀ ਹਕੂਮਤ ਹੈ ਤੇ ਲੋਕਾਂ ਨੂੰ ਗ਼ਰੀਬੀ ਜਿਵੇਂ ਵਿਰਸੇ ਵਿਚ ਮਿਲੀ ਹੈ।

ਸਾਰੇ ਦੇਸ ਨੂੰ ਨਿਗਲ ਜਾਣ ਵਾਲਾ ਇਹ ਅਨ੍ਹੇਰ ਜੇ ਕ੍ਰਿਸ਼ਣਾ ਨਦੀ ਦੇ ਕੰਢੇ ਵਸੇ ਪਿੰਡ ਪਾਦੱਲੀ ਨੂੰ ਵੀ ਨਿਗਲ ਚੁੱਕਾ ਹੈ ਤਾਂ ਏਸ ਵਿਚ ਹੈਰਾਨਗੀ ਕਾਹਦੀ ?—ਉਂਜ ਸਥਾਨਕ ਕਹਾਣੀਆਂ ਅਨੁਸਾਰ ਇਸ ਪਿੰਡ ਦਾ ਪੁਰਾਣਾ ਨਾਂ ਪਰਸੂਰਾਮਪੁਰ ਹੈ। ਜਿਵੇਂ ਬੰਦਿਆਂ ਦੇ ਨਾਂ ਕਈ ਪ੍ਰਸੰਗਾਂ ਵਿਚ-ਦੀ ਲੰਘਦੇ ਲੰਘਦੇ ਬਦਲ ਜਾਂਦੇ ਹਨ, ਓਸੇ ਤਰ੍ਹਾਂ ਪਾਦੱਲੀ ਵੀ ਆਪਣੇ ਬਚਪਨ ਦਾ ਨਾਂ ਖਵਰੇ ਭੁਲਾ ਚੁੱਕਾ ਹੈ। ਹਜ਼ਾਰਾਂ ਵਰ੍ਹਿਆਂ ਦੇ ਲੰਮੇ ਅਰਸੇ ਵਿਚ ਪਰਸੂਰਾਮਪੁਰ, ਰਾਮਪੁਰ, ਰਾਮਨਹੱਲੀ, ਰਾਮਪਾਦੱਲੀ ਤੇ ਅੰਤ ਵਿਚ ਪਾਦੱਲੀ ਹੋ ਗਿਆ ਹੈ, ਜਿਵੇਂ ਦੇਸ ਦੀ ਸਭਿਆਚਾਰਕ ਗਿਰਾਵਟ ਨੂੰ ਪਰਗਟ ਕਰ ਰਿਹਾ ਹੋਵੇ। ਪਿੰਡ ਦੇ ਜਗੀਰਦਾਰ ਦੇ ਘਰ ਜੋ ਪੁਰਾਣੇ ਕਾਗ਼ਜ਼ ਪੱਤਰ ਮਿਲਦੇ ਹਨ, ਉਨ੍ਹਾਂ ਵਿਚ ਇਸ ਤਬਦੀਲੀ ਦੀ ਕਥਾ ਨੂੰ ਅੱਜ ਵੀ ਪੜ੍ਹਿਆ ਜਾ ਸਕਦਾ ਹੈ।

## 2

ਇਸ ਪਿੰਡ ਬਾਰੇ ਕਹਾਣੀ ਲੋਕਾਂ ਦੀ ਜ਼ਬਾਨੀ ਅੱਜ ਵੀ ਸੁਣੀਂਦੀ ਹੈ। ਕਿਹਾ ਜਾਂਦਾ ਹੈ ਕਿ ਇਥੇ ਕੋਈ ਅੰਧਕਾਸੁਰ ਨਾਂ ਦਾ ਰਾਖਸ਼ ਰਹਿੰਦਾ ਹੁੰਦਾ ਸੀ ਤੇ ਲਾਗਲੇ ਪਿੰਡਾਂ ਨੂੰ ਡਰਾ ਧਮਕਾ ਕੇ ਆਪਣਾ ਢਿੱਡ ਭਰਦਾ ਹੁੰਦਾ ਸੀ। ਇਸ ਰਾਖਸ਼ ਦਾ ਅੰਤ ਪਰਸੂਰਾਮ ਦੇ ਹੱਥੀਂ ਹੋਇਆ ਸੀ ਤੇ ਇਹ ਪਿੰਡ ਦਾਨ ਵਿਚ ਬ੍ਰਾਹਮਣਾਂ ਨੂੰ ਮਿਲ ਗਿਆ। ਪਰ ਅੰਧਕਾਸੁਰ ਦੇ ਸਕੇ-ਸੰਬੰਧੀ ਜੋ ਹਾਲੇ ਵੀ ਜੀਉਂਦੇ ਰਹਿ ਗਏ ਸੀ, ਸਮਾਂ ਪਾ ਕੇ ਫੇਰ ਹੁਲੜ ਮਚਾਉਣ ਲੱਗੇ, ਇਨ੍ਹਾਂ ਨੇ ਪਿੰਡ ਦੇ ਬ੍ਰਾਹਮਣਾਂ ਨੂੰ ਨਸਾ ਦਿਤਾ। ਇਸ ਲੋਕ ਕਥਾ ਨੂੰ ਮਿੱਥ ਜਾਣ ਕੇ ਟਾਲ ਵੀ ਦਈਏ, ਤਾਂ ਗੱਲ ਮੁਕ ਨਹੀਂ ਜਾਂਦੀ, ਕਿਉਂਕਿ ਅੱਜ ਦਾ ਥਾਣੇਦਾਰ ਕਹਿੰਦਾ ਹੈ ਕਿ ਅੱਜਕਲ੍ਹ ਲਾਗਲੇ ਪਿੰਡਾਂ ਵਿਚ ਲੁਟਮਾਰ ਕਰਨ ਵਾਲੇ 'ਕਟੁਬੁ' ਲੋਕ ਪੁਰਾਣੇ ਵੇਲਿਆਂ ਦੇ ਅੰਧਕਾਸੁਰ ਨਾਲੋਂ ਕਿਸੇ ਗੱਲੋਂ ਘੱਟ ਨਹੀਂ।

ਇਸ ਪਿੰਡ ਦੇ ਇਤਿਹਾਸ ਦੇ ਪੰਨੇ ਪਲਟਦਿਆਂ ਪਤਾ ਲਗਦਾ ਹੈ ਕਿ ਉੱਨੀਵੀਂ ਸਦੀ ਦੇ ਮੁੱਢਲੇ ਸਮੇਂ ਵਿਚ ਇਥੇ ਕੋਈ ਮਰਾਠਾ ਸਰਦਾਰ ਰਾਜ ਕਰਦਾ ਸੀ।

ਉਹ ਹੁਲੀ ਬਿਆਟੀ (ਸ਼ੇਰ ਦੇ ਸ਼ਿਕਾਰੀ) ਨਾਂ ਦੇ ਬਦਨਾਮ ਗੁੰਡਿਆਂ ਦੇ ਟੋਲੇ ਦਾ ਭਾਈ-ਵਾਲ ਸੀ; ਇਹ ਉਨ੍ਹਾਂ ਕੋਲੋਂ ਆਲੇ ਦੁਆਲੇ ਦੇ ਪਿੰਡਾਂ ਦੀ ਲੁਟ ਕਰਵਾਉਂਦਾ ਤੇ ਆਪਣੇ ਸੰਦੂਕ ਭਰਦਾ। ਜਦ ਉਹਦੀਆਂ ਇਨ੍ਹਾਂ ਕਰਤੂਤਾਂ ਦਾ ਪਤਾ ਲੱਗਾ ਤਾਂ ਅਗਲਿਆਂ ਨੇ ਜਗੀਰ ਦਾ ਚੋਖਾ ਸਾਰਾ ਹਿੱਸਾ ਇਹਦੇ ਕੋਲੋਂ ਖੋਹ ਲਿਆ। ਸਿਰਫ਼ ਜਗੀਰ ਦੀ ਨਿਸ਼ਾਨੀ ਬਣਾਈ ਰਖਣ ਲਈ ਪਾਦੱਲੀ ਪਿੰਡ ਇਹਦੇ ਕੋਲ ਰਹਿਣ ਦਿੱਤਾ। ਇਹ ਸਾਰੀਆਂ ਗੱਲਾਂ ਜਗੀਰ ਦੇ ਕਾਗ਼ਜ਼ਾਤ ਵਿਚ ਲਿਖੀਆਂ ਹੋਈਆਂ ਹਨ।

ਜਗੀਰ ਖੁਸ ਗਈ; ਕਰ-ਕਰਾ ਕੇ ਕੋਲ ਇਕੋ ਪਿੰਡ ਰਹਿ ਗਿਆ, ਹੁਣ ਆਮਦਨ ਕਿਥੋਂ ਹੋਵੇ ? ਏਸ ਲਈ ਉਹਨੇ ਲੱਠਮਾਰੀ ਨੂੰ ਆਪਣਾ ਪੇਸ਼ਾ ਬਣਾ ਲਿਆ। ਪਿੰਡਾਰਿਆਂ* ਨੂੰ ਵੀ ਮਾਤ ਪਾਉਣ ਵਾਲੇ ਇਸ ਟੋਲੇ ਦੀਆਂ ਕਰਤੂਤਾਂ ਤੋਂ ਲੋਕ ਬਹੁਤ ਅਵਾਜ਼ਾਰ ਹੋ ਗਏ। ਲੋਕਾਂ ਦਾ ਬਾਹਰ ਨਿਕਲਣਾ ਦੁੱਭਰ ਹੋ ਗਿਆ। ਰਾਣੀ ਦੀ ਸਰਕਾਰ ਕਾਇਮ ਹੋ ਗਈ, ਤਾਂ ਲੋਕਾਂ ਨੇ ਸੋਚਿਆ ਕਿ ਹੁਣ ਕੰਪਨੀ ਦੀ ਸਰਕਾਰ ਦਾ ਅਨ੍ਹੇਰ ਖ਼ਤਮ ਹੋ ਜਾਏਗਾ; ਸਰਕਾਰ ਹੁਣ ਇਨ੍ਹਾਂ ਜ਼ਿਮੀਦਾਰਾਂ ਨੂੰ ਟਿਕਾਣੇ ਲਾਏਗੀ। ਪਰ ਹੋਇਆ ਇਹਦੇ ਉਲਟ।

ਪਾਦੱਲੀ ਦਾ ਜਗੀਰਦਾਰ 'ਰਾਣੋਜੀਰਾਵ' ਸਿਆਸਤ ਦੇ ਦਾਅਪੇਚਾਂ ਦਾ ਉਸਤਾਦ ਸੀ। ਸੋ ਉਹਨੇ ਸਭ ਕੁਝ ਸੰਭਾਲ ਲਿਆ। ਉਹਦੇ ਮਾਤਹਿਤਾਂ ਨੇ ਅੰਗਰੇਜ਼ਾਂ ਮੋਹਰੇ ਕੁਝ ਇਹੋ ਜਿਹਾ ਪਰਪੰਚ ਰਚਿਆ ਕਿ ਉਹ ਸਮਝਣ ਲੱਗੇ ਕਿ ਜ਼ਿਮੀਂਦਾਰ ਹੋਵੇ ਤਾਂ ਰਾਣੋਜੀਰਾਵ ਵਰਗਾ ਨਮਕਹਲਾਲ, ਫ਼ਰਮਾ-ਬਰਦਾਰ ! ਇਹੋ ਜਿਹਾ ਜ਼ਿਮੀਦਾਰ ਦੇਸ ਭਰ ਵਿਚ ਕੋਈ ਵਿਰਲਾ ਹੀ ਮਿਲੇਗਾ। ਮਾਮਲੇ ਦੀ ਤਹਿਕੀਕਾਤ ਵਾਸਤੇ ਜੋ ਰੈਜ਼ੀਡੈਂਟ ਆਇਆ, ਉਹ ਜ਼ਿਮੀਦਾਰ ਦੀ ਹਵੇਲੀ ਵਿਚ ਮਸਤ ਪਿਆ ਰਿਹਾ। ਉਹ ਨਾ ਕਿਸੇ ਨੂੰ ਮਿਲਿਆ ਤੇ ਨਾ ਉਹਨੇ ਕਿਸੇ ਕੋਲੋਂ ਕੁਝ ਪੁਛਿਆ। ਸਿੱਟਾ ਇਹ ਨਿਕਲਿਆ ਕਿ ਰਾਣੋਜੀਰਾਵ ਦੀਆਂ ਜੜ੍ਹਾਂ ਹੋਰ ਪੱਕੀਆਂ ਹੋ ਗਈਆਂ, ਹੁਲੀ ਬਿਆਟੀ ਟੋਲੇ ਨੇ ਆਪਣੀਆਂ ਕਰਤੂਤਾਂ ਹੋਰ ਵਧਾ ਦਿੱਤੀਆਂ।

ਫੇਰ ਰਾਣੋਜੀਰਾਵ ਦੀ ਮੌਤ ਹੋ ਗਈ। ਜਾਇਦਾਦ ਦੇ ਵੰਡਵੰਡਾਰੇ ਦਾ ਸਵਾਲ ਉਠਿਆ

* ਪਿੰਡਾਰੇ—ਦੱਖਣੀ ਭਾਰਤ ਦੀ ਜਾਤ ਜੋ ਪਹਿਲਾਂ ਵਾਹੀ ਕਰਦੀ ਸੀ; ਜ਼ਮੀਨਾਂ ਖੁੱਸਣ ਮਗਰੋਂ ਲੁਟਮਾਰ ਕਰਨ ਲਗੀ ਤੇ ਫੇਰ ਮੁਸਲਮਾਨ ਹੋ ਗਈ। —ਅਨੁ:

ਤਾਂ ਦੋਹਵਾਂ ਰਾਣੀਆਂ ਵਿਚਕਾਰ ਅਣਬਣ ਹੋ ਗਈ। ਛੋਟੀ ਜ਼ਿਮੀਂਦਾਰਨੀ ਪੁਤਲੀਬਾਈ ਨੇ ਜਗੀਰ ਦੇ ਸਾਰੇ ਕਾਗ਼ਜ਼ਾਤ ਸਾਂਭ ਲਏ ਤੇ ਪੇਕਿਆਂ ਨੂੰ ਚਲੇ ਗਈ। ਪਿੰਡ ਦੇ ਲੋਕ ਦੂਜੀ ਜ਼ਿਮੀਂਦਾਰਨੀ ਲੱਛਮੀਬਾਈ ਨੂੰ ਮਾਂ ਸਮਾਨ ਜਾਣਦੇ ਸੀ। ਇਹਦਾ ਫ਼ਾਇਦਾ ਲੈ ਕੇ ਉਹਨੇ ਜ਼ਿਮੀਦਾਰੀ ਕੁਝ ਚਿਰ ਤਕ ਸਾਂਭ ਲਈ। ਇੰਨੇ ਨੂੰ ਅੰਗਰੇਜ਼ ਸਰਕਾਰ ਨੇ ਇਨਾਮ ਕਮਿਸ਼ਨ ਬਠਾਲ ਦਿੱਤਾ। ਅੰਗਰੇਜ਼ ਅਫ਼ਸਰਾਂ ਨੇ ਲਛਮੀਬਾਈ ਨੂੰ ਹੁਕਮ ਘੱਲਿਆ ਕਿ ਉਹ ਜ਼ਿਮੀਦਾਰੀ ਦੇ ਸਾਰੇ ਕਾਗਜ਼-ਪੱਤਰ ਕਮਿਸ਼ਨ ਅੱਗੇ ਪੇਸ਼ ਕਰੇ।

ਵਿਚਾਰੀ ਲੱਛਮੀਬਾਈ ਕਾਗ਼ਜ਼-ਪੱਤਰ ਕਿਥੋਂ ਲਿਆਉਂਦੀ ? ਉਹਨੇ ਬੇਵਸੀ ਦਿਖਾਈ, ਤਾਂ ਇਨਾਮ ਕਮਿਸ਼ਨ ਨੇ ਪਾਦੱਲੀ ਦੀ ਜ਼ਿਮੀਦਾਰੀ ਜ਼ਬਤ ਕਰਨ ਦਾ ਐਲਾਨ ਕਰ ਦਿੱਤਾ।

ਰਾਣੋਜੀਰਾਵ ਦੇ ਭਤੀਜੇ ਇੰਦਰਪੁਰੀ ਦੇ ਮਹਾਰਾਜ ਨੂੰ ਇਸ ਗੱਲ ਦਾ ਪਤਾ ਲੱਗਾ। ਉਹ ਅਠੱਤਰ ਪਿੰਡਾਂ ਦਾ ਮਾਲਕ ਸੀ। ਉਹਨੇ ਆਪਣੇ ਪੁਰਾਣੇ ਕਾਗ਼ਜ਼ਾਤ ਫੋਲੇ। ਉਨ੍ਹਾਂ ਵਿਚ ਇਕ ਇਹੋ ਜਿਹੀ ਦਸਤਾਵੇਜ਼ ਮਿਲੀ, ਜੋ ਵੰਡਾਰੇ ਵੇਲੇ ਦੀ ਸੀ। ਇਸ ਦਸਤਾਵੇਜ਼ ਵਿਚ ਪਾਦੱਲੀ ਦੇ ਇਕ ਸੌ ਵੀਹ ਸਰਵੇ ਨੰਬਰ ਰਾਣੋਜੀਰਾਵ ਦੀ ਜ਼ਾਤੀ ਜਾਇਦਾਦ ਤਸਲੀਮ ਕੀਤੇ ਗਏ ਸਨ। ਸੋ ਇਨ੍ਹਾਂ ਨੂੰ ਜਗੀਰ ਦੇ ਤਹਿਤ ਨਹੀਂ ਮੰਨਿਆ ਜਾ ਸਕਦਾ ਸੀ। ਇਸ ਦਸਤਾਵੇਜ਼ ਦੇ ਆਧਾਰ ਉਤੇ ਲੱਛਮੀਬਾਈ ਨੂੰ ਇਕ ਸੌ ਵੀਹ ਸਰਵੇ ਨੰਬਰਾਂ ਦੀ ਮਲਕੀਅਤ ਮਿਲ ਗਈ। ਜ਼ਿਮੀਂਦਾਰੀ ਖੁੱਸ ਗਈ; ਪਰ ਮਾਲਕੀ ਰਹਿ ਗਈ। ਇਹ ਸਭ ਕੁਝ ਇੰਦਰਪੁਰੀ ਦੇ ਮਹਾਰਾਜੇ ਦੀ ਬਦੌਲਤ ਹੋਇਆ। ਇਸ ਕਰਕੇ ਆਪਣੇ ਰਿਸ਼ਤੇ ਦੇ ਪੁੱਤ ਵਾਸਤੇ ਲੱਛਮੀਬਾਈ ਦੇ ਮਨ ਵਿਚ ਮਮਤਾ ਜਾਗ ਪਈ। ਇਨ੍ਹਾਂ ਦਾ ਆਪਸ ਵਿਚ ਆਉਣ-ਜਾਣ ਸ਼ੁਰੂ ਹੋ ਗਿਆ। ਪੁੱਤ ਨੇ ਮਾਂ ਦੇ ਆਦਰ-ਮਾਣ ਵਿਚ ਕੋਈ ਕਸਰ ਨਾ ਛੱਡੀ।

ਪਰ ਪਿੰਡ ਵਾਲਿਆਂ ਨੂੰ ਲੱਛਮੀਬਾਈ ਦਾ ਕਾਰ ਵਿਹਾਰ ਜਚਿਆ ਨਹੀਂ। ਏਨੀ ਵੱਡੀ ਰਿਆਸਤ ਨੂੰ ਜਿਨ੍ਹਾਂ ਰਿਸ਼ਤੇਦਾਰਾਂ ਨੇ ਜ਼ਬਤ ਹੋਣੋਂ ਨਾ ਬਚਾਇਆ, ਉਨ੍ਹਾਂ ਦੇ ਘਰ ਜਾ ਕੇ ਲੱਛਮੀਬਾਈ ਪ੍ਰੀਤੀ-ਭੋਜਨ ਖਾਏ; ਇਹ ਲੋਕਾਂ ਲਈ ਅਸਹਿ ਸੀ। ਲੋਕ ਗੱਲਾਂ ਕਰਨ ਲੱਗੇ—
''ਲਓ ਏਸ ਤੀਵੀਂ ਨੇ ਤਾਂ ਪਾਦੱਲੀ ਦੇ ਰਜਵਾੜੇ ਦੀ ਇੱਜ਼ਤ ਮਿਟੀ 'ਚ ਰੋਲ ਦਿੱਤੀ।''

ਲੱਛਮੀਬਾਈ ਇੰਦਰਪੁਰ ਦੇ ਰਾਜੇ ਦੀ ਚਾਚੀ ਲਗਦੀ ਸੀ। ਇਸ ਲਈ ਉਹਨੂੰ ਇੰਦਰਪੁਰ ਵਿਚ ਰਾਜਮਾਤਾ ਦਾ ਮਾਣ ਮਿਲਣ ਲੱਗਾ। ਇਹਦਾ ਸਿੱਟਾ ਇਹ ਨਿਕਲਿਆ ਕਿ ਰਾਜਮਾਤਾ ਵੀ ਸਾਲ ਵਿਚ ਚਾਰ-ਪੰਜ ਵਾਰ ਇੰਦਰਪੁਰ ਜਾਣ ਲੱਗੀ। ਨਵਰਾਤ ਦੇ ਤਿਉਹਾਰ ਲਈ ਗਈ, ਤਾਂ ਦੀਵਾਲੀ ਨੂੰ ਵੀ ਓਥੇ ਹੀ ਰਹਿ ਪਈ।

ਪਾਦੱਲੀ ਦੇ ਲੋਕਾਂ ਨੂੰ ਬੜਾ ਗ਼ੁੱਸਾ ਆਇਆ। ਪਾਦੱਲੀ ਦੇ ਰਜਵਾੜੇ ਦਾ ਦੀਵਾਲੀ ਦਾ ਤਿਉਹਾਰ ਤਾਂ ਸਾਰੇ ਪਿੰਡ ਦਾ ਤਿਉਹਾਰ ਹੁੰਦਾ ਸੀ। ਸਾਰੇ ਪਿੰਡ ਨੂੰ ਦਾਅਵਤ ਦਿੱਤੀ ਜਾਂਦੀ। ਹੁਣ ਲੱਛਮੀਬਾਈ ਹੀ ਪਿੰਡ ਵਿਚ ਨਾ ਰਹੀ ਤਾਂ ਸਾਰੇ ਪਿੰਡ ਨੂੰ ਰੋਟੀ ਕੌਣ ਦਏ ? ਅਜਰਾਨੀ ਦਾ ਗੌੜ ਯਸ਼ਵੰਤਰਾਵ ਉਸ ਵੇਲੇ ਪਾਦੱਲੀ ਵਿਚ ਹੀ ਸੀ। ਉਹ ਖ਼ਾਨਦਾਨੀ ਗੌੜ ਸੀ ਤੇ ਰਾਣੋਜੀਰਾਵ ਦੀ ਦੂਜੀ ਪਤਨੀ ਪੁਤਲੀਬਾਈ ਦਾ ਮਾਮਾ ਸੀ। ਪਾਦੱਲੀ ਦੇ ਰਜਵਾੜੇ ਵਿਚ ਦੀਵਾਲੀ ਨਾ ਮੰਨ ਹੁੰਦੀ ਦੇਖ ਕੇ ਉਹਨੂੰ ਵੀ ਦੁੱਖ ਹੋਇਆ।

ਤੇ ਹੋਇਆ ਇਹ ਕਿ ਪਿੰਡ ਦੇ ਗੌੜਾਂ ਕੁਲਕਰਣੀਆਂ ਤੇ ਕਿਸਾਨ-ਰਿਆਇਆ ਨੇ ਯਸ਼ਵੰਤ ਰਾਵ ਨੂੰ ਅਰਜ਼ ਗੁਜ਼ਾਰੀ ਕਿ ਪੁਤਲੀ ਬਾਈ ਨੂੰ ਸੱਦ ਕੇ ਹਵੇਲੀ ਵਿਚ ਮਾਣ ਦਿੱਤਾ

ਜਾਏ । ਪਿੰਡ ਵਾਲਿਆਂ ਦਾ ਆਖਾ ਰਖਣ ਲਈ ਯਸ਼ਵੰਤਰਾਵ ਨੂੰ ਹਾਂ ਕਰਨੀ ਪਈ ।

ਅਗਲੇ ਸਾਲ ਗਣੇਸ਼ ਉਤਸਵ ਤਕ ਸਭ ਠੀਕ ਰਿਹਾ । ਐਤਕੀਂ ਵੀ ਲੱਛਮੀਬਾਈ ਇੰਦਰਪੁਰ ਚਲੇ ਗਈ । ਉਹਦੇ ਇਸ ਤਰ੍ਹਾਂ ਜਾਣ ਨੂੰ ਠੀਕ ਨਾ ਸਮਝਦਿਆਂ ਰਾਜਪੁਰੋਹਿਤ ਬਾਲਚਾਰੀਆ ਨੇ ਪੁੱਛਿਆ—"ਤੁਸੀਂ ਵਾਪਸ ਕਦੋਂ ਆਓਗੇ ?" ਇਹਦੇ ਮੋੜ ਵਿਚ ਲੱਛਮੀ-ਬਾਈ ਨੇ ਐਵੇਂ ਹੀ ਆਖ ਦਿਤਾ—"ਜਦ ਇੰਦਰਪੁਰ ਦੇ ਮਹਾਰਾਜ ਆਉਣ ਦੇਣਗੇ ।"

ਬੱਸ, ਫਿਰ ਕੀ ਸੀ ? ਲੱਛਮੀਬਾਈ ਇੰਦਰਪੁਰ ਗਈ, ਤਾਂ ਪਿੰਡ ਵਾਲਿਆਂ ਨੇ ਪੁਤਲੀਬਾਈ ਨੂੰ ਸੱਦ ਕੇ ਹਵੇਲੀ ਵਿਚ ਵਸਾ ਦਿੱਤਾ । ਪੁਤਲੀਬਾਈ ਆਈ, ਤਾਂ ਇਕੱਲੀ ਨਾ ਆਈ । ਉਹ ਆਪਣੇ ਭਰਾ ਬਾਪੂ ਸਾਹਬ ਨੂੰ ਨਾਲ ਲੈ ਆਈ । ਉਹਦਾ ਭਰਾ ਕਨਕੇਰੀ ਦਾ ਗੌੜ ਸੀ । ਉਹਦੇ ਨਾਲ ਉਹਦੀ ਵਹੁਟੀ ਵੀ ਆ ਗਈ । ਹਵੇਲੀ ਵਿਚ ਪੂਰੇ ਦਾ ਪੂਰਾ ਟੱਬਰ ਆਣ ਵਸਿਆ ।

ਬਾਪੂ ਸਾਹਬ ਨੇ ਹੁਲੀ-ਬਿਆਟੀਆਂ ਨੂੰ ਦੁਸਹਿਰੇ ਦੇ ਇਨਾਮ ਦਿਤੇ । ਪੁਤਲੀਬਾਈ ਗੌੜ ਜੀ ਦੇ ਘਰੇ ਗਈ ਤੇ ਸੋਨਾ* ਦੇ ਆਈ । ਹਿਰੇਮੱਠ (ਮਹੰਤ ਦਾ ਡੇਰਾ) ਮੁੜ-ਬਣਾਉਣ ਲਈ ਪਡਦਈਆ ਨੂੰ ਸੌ ਰੁਪਏ ਚੰਦਾ ਦੇ ਆਈ । ਨਵਰਾਤ ਵੇਲੇ ਬ੍ਰਾਹਮਣਾਂ ਦੇ ਘਰੀਂ ਸੀਦਾ (ਨਿਉਂਦਾ) ਪਹੁੰਚਾਇਆ ਗਿਆ । ਇੰਜ ਹਵੇਲੀ ਦੀ ਰਵਾਇਤ ਪੂਰੀ ਕਰ ਕੇ ਪੁਤਲੀਬਾਈ ਨੇ ਸਾਰੇ ਪਿੰਡ ਨੂੰ ਰਾਜ਼ੀ ਕਰ ਲਿਆ ।

ਲੱਛਮੀਬਾਈ ਜਦ ਨਵਰਾਤ ਨਜਿੱਠ ਕੇ ਮੁੜੀ ਤਾਂ ਦੇਖਿਆ ਕਿ ਇਥੇ ਤਾਂ ਸਾਰਾ ਕੁਝ ਹੀ ਬਦਲ ਗਿਆ । ਉਹਨੂੰ ਕਿਸੇ ਜੀਉ-ਆਇਆਂ ਤਾਂ ਕੀ ਆਖਣਾ ਸੀ, ਸਗੋਂ ਸਾਰੇ ਦੁਸ਼ਮਣ ਬਣੇ ਖੜੇ, ਸੀ । ਇਕ ਨੇ ਧਮਕਾਇਆ—"ਖ਼ਬਰਦਾਰ ਜੇ ਹਵੇਲੀ ਚ ਪੈਰ ਵੀ ਰਖਿਆ ਤਾਂ ਸਾਡੇ ਨਾਲੋਂ ਬੁਰਾ ਕੋਈ ਨਾ ਹੋਊ ।"

ਹੁਲੀ-ਬਿਆਟੀਆਂ ਦੇ ਸਰਦਾਰ ਨੇ ਮਿਹਣਾ ਮਾਰਿਆ—"ਕਿਉਂ ਬਾਈ ਆ ਗਿਆ ਚੇਤਾ ਹਵੇਲੀ ਦਾ ? ਹੁਣ ਤੇਰਾ ਮਾਣ ਕੌਣ ਕਰੂ ? ਪਰਮਾਤਮਾ ਦੀ ਮਿਹਰ ਸੀ, ਛੋਟੀ ਜਿਮੀਦਾਰਨ ਸਾਡੇ ਕਹਿਣ 'ਤੇ ਆ ਗਈ, ਹਵੇਲੀ ਦੀ ਰੀਤ ਨਿਭਗੀ । ਸੱਚੀ ਮਾਲਕਣ ਤਾਂ ਉਹੀ ਐ । ਵਰ੍ਹੇ-ਦਿਨਾਂ ਦੇ ਦਿਨ ਰਜਵਾੜੇ ਦੀ ਦੀਵਾ-ਬੱਤੀ ਦੀ ਸਾਰ ਤਕ ਨਹੀਂ ਲਈ, ਹੁਣ ਤੂੰ ਇਥੇ ਕਰੇਂਗੀ ਕੀ ? ਹੁਣ ਤੂੰ ਜਿਹੜੇ ਰਾਹ ਆਈ ਐਂ ਓਸੇ ਰਾਹ ਚਲੀ ਜਾ—ਹਾਂ ।"

ਉਹ ਲੋਕਨਾਟਕ ਦੇ ਖਲਨਾਇਕ ਦੇ ਲਹਿਜੇ ਵਿਚ ਹਦੋਂ ਵਧ ਕੇ ਕੌੜਾ ਬੋਲ ਗਿਆ ਸੀ ।

ਲੱਛਮੀਬਾਈ ਵਿਚਾਰੀ ਤਾਂ ਪਾਣੀ-ਪਾਣੀ ਹੋ ਗਈ । ਉਹਨੂੰ ਲੱਗਾ, ਧਰਤੀ ਮੂੰਹ ਅੱਡੀ ਖੜ੍ਹੀ ਹੈ ! "ਇਹ ਕੀ ? ਇਹ ਤਿੱਪਾ ਐ ? ਇਹਦੇ ਮੂੰਹੋਂ ਇਹੋ ਜਿਹੇ ਕਬੋਲ ਨਿਕਲ ਸਕਦੇ ਐ ? ਨਹੀਂ, ਇਹ ਬਾਪੂ ਸਾਹਬ ਦਾ ਚੁੱਕਿਆ-ਚਕਾਇਆ ਬੋਲ ਰਿਹੈ ।" ਉਹ ਵਿਚਲੀ ਗੱਲ ਸਮਝ ਗਈ । ਉਹਨੇ ਮੋੜਵਾਂ ਵਾਰ ਕੀਤਾ—

"ਵੇ ਤਿੱਪਿਆ, ਇਹ ਬੋਲ-ਬੁਲਾਰਾ ਤੂੰ ਕਰਦੈਂ ? ਤੂੰ ਹੁਲੀ ਬਿਆਟੀਆਂ ਦਾ ਚੌਧਰੀ !

---

* ਸੋਨਾ—ਕਰਨਾਟਕ ਵਿਚ ਦੁਸਹਿਰੇ ਵੇਲੇ ਸ਼ਮੀ ਰੁਖ ਦੇ ਪੱਤੇ ਨੂੰ ਸੁੱਖਣਾ ਸੁਖਦਿਆਂ ਆਪਸ ਵਿਚ ਵਟਾਉਂਦੇ ਹਨ । ਇਹਨੂੰ ਸੋਨਾ ਦੇਣਾ ਆਖਦੇ ਨੇ ।—ਅਨੁ:

ਜਿਹਦੀ ਰਗ ਰਗ 'ਚ ਪਾਦੱਲੀ ਦੇ ਰਜਵਾੜੇ ਦਾ ਕਰਜ਼ ਵਹਿ ਰਿਹੈ। ਤੂੰ ਸਾਡੇ ਨਾਲ ਨਮਕ-ਹਰਾਮੀ ਕਰੇਂਗਾ ? ਸਾਡੇ ਖ਼ਿਲਾਫ਼ ਖੜ੍ਹਾ ਹੋਏਂਗਾ ?—"

ਲੱਛਮੀਬਾਈ ਦੇ ਇਨ੍ਹਾਂ ਸ਼ਬਦਾਂ ਨੇ ਤਿੱਪੇ ਨੂੰ ਝੰਜੋੜ ਦਿੱਤਾ। ਇਹ ਬੋਲ ਉਹਦੇ ਦਿਲ ਵਿਚ ਤੀਰ ਵਾਂਗ ਖੁਭ ਗਏ। ਉਹਦਾ ਹਲਕ ਸੁੱਕ ਗਿਆ। ਜੋ ਆਦਮਕਦ ਲੱਠ ਫੜੀ ਆਕੜਿਆ ਖੜ੍ਹਾ ਸੀ, ਉਹ ਬੈਂਤ ਵਾਂਗ ਲਚਕ ਗਿਆ। ਉਹਦੀਆਂ ਅੱਖਾਂ ਭਰ ਆਈਆਂ। ਉਹਨੇ ਲੱਠ ਦਾ ਆਸਰਾ ਲੈ ਕੇ ਹੰਝੂ ਲੁਕਾਉਣ ਦੀ ਵਿਅਰਥ ਕੋਸ਼ਿਸ਼ ਕੀਤੀ। ਉਹ ਫੇਰ ਧੋਤੀ ਦੇ ਪੱਲੇ ਨਾਲ ਹੰਝੂ ਪੂੰਝਦਾ ਕਹਿਣ ਲੱਗਾ—

"—ਬਾਈ, ਪਾਪੀ ਪੇਟ ਕੀ ਕੀ ਨਹੀਂ ਕਰਵਾਉਂਦਾ ? ਅੰਨ ਦਾ ਕਰਜ਼ਾ ਵੱਡਾ ਹੁੰਦਾ ਐ ਨਾ ? ਅਸੀਂ ਸੋਚਿਆ ਸੀ ਤੂੰ ਹੁਣ ਇਥੇ ਨਹੀਂ ਆਉਣਾ; ਏਸ ਕਰ ਕੇ ਛੋਟੀ ਜ਼ਿਮੀਦਾਰਨ ਵਲ ਹੋ ਗਏ। ਬਸ ਹੁਣ ਮੇਰਾ ਇਮਤਿਹਾਨ ਨਹੀਂ ਲੈਣਾ।"

ਉਹਨੇ ਏਨੀ ਕੁ ਗੱਲ ਵੀ ਬਹੁਤ ਔਖਿਆਈ ਨਾਲ ਕੀਤੀ। ਫੇਰ ਉਹ ਚਬੂਤਰੇ ਦਾ ਆਸਰਾ ਲੈ ਕੇ ਓਥੇ ਹੀ ਬੈਠ ਗਿਆ।

ਲੱਛਮੀਬਾਈ ਨੇ ਦੇਖਿਆ ਕਿ ਪਾਸਾ ਪਲਟ ਚੁਕਿਆ ਹੈ, ਹੁਣ ਉਹਨੂੰ ਅੰਦਰ ਜਾਣੋਂ ਰੋਕਣ ਵਾਲਾ ਕੋਈ ਨਹੀਂ। ਹੋਰ ਤਾਂ ਹੋਰ ਧੌਂਸ ਜਮਾਉਂਦੇ ਬੈਠੇ ਦੂਜੇ ਰਾਖੇ ਨੂੰ ਲਲਕਾਰ-ਦੀਆਂ ਨਜ਼ਰਾਂ ਨਾਲ ਦੇਖਦੀ ਉਹ ਅੰਦਰ ਚਲੇ ਗਈ। ਉਹਨੂੰ ਚਬੂਤਰਾ ਪਾਰ ਕਰ ਕੇ ਅੰਦਰ ਵੜਦਿਆਂ ਦੇਖ ਚਾਬੀਆਂ ਦੇ ਗੁਛੇ ਨਾਲ ਖੇਡਦਾ ਬਾਪੂ ਸਾਹਬ ਤਪਾਕ ਨਾਲ ਉਠ ਖੜ੍ਹਾ ਹੋਇਆ। ਉਹਨੇ ਅਗਾਂਹ ਹੋ ਕੇ ਲੱਛਮੀਬਾਈ ਦੇ ਪੈਰੀਂ ਹੱਥ ਲਾਏ ਤੇ ਸੁਖਸਾਂਦ ਪੁਛਣ ਲੱਗਾ—

"ਅੱਕਾ ਸਾਹਿਬ, ਤੁਸੀਂ ਕਦੋਂ ਪਧਾਰੇ ? ਸਭ ਰਾਜ਼ੀ ਖ਼ੁਸ਼ੀ ਤਾਂ ਹੈ ਨਾ ?"

ਲੱਛਮੀਬਾਈ ਕੋਈ ਜਵਾਬ ਦਿੱਤੇ ਬਿਨਾਂ ਹਵੇਲੀ ਅੰਦਰ ਚਲੇ ਗਈ। ਉਹਦੇ ਸੰਬੰਧੀ ਵੀ ਉਹਦੇ ਮਗਰ ਮਗਰ ਸਨ।

ਪਿੰਡ ਵਿਚ ਇਹ ਖ਼ਬਰ ਧੁੰਮਦਿਆਂ ਦੇਰ ਨਾ ਲੱਗੀ। "ਪੁਤਲੀਬਾਈ ਜ਼ਮੀਨ-ਜੈਦਾਤ ਦਾ ਵੰਡ-ਵੰਡਾਰਾ ਚਾਹੁੰਦੀ ਐ। ਪਰ ਲੱਛਮੀਬਾਈ ਕਹਿੰਦੀ ਐ ਪਹਿਲੋਂ ਹਵੇਲੀ ਦਾ ਸੋਨਾ-ਚਾਂਦੀ, ਹੀਰੇ ਜਵਾਹਰਾਤ, ਨਗ-ਨਗੀਨੇ, ਨਕਦ ਨਾਵਾਂ ਕਾਗ਼ਜ਼-ਪੱਤਰ, ਜੋ ਸਾਰਾ ਨਾਲ ਬਟੋਰ ਕੇ ਲੈ ਗਈ ਵਾਪਸ ਕਰ, ਫੇਰ ਹਿੱਸੇ ਦੀ ਗੱਲ ਕਰੀਂ।" ਚਾਰ-ਪੰਜ ਦਿਨਾਂ ਵਿਚ ਇਸੇ ਗੱਲ, 'ਤੇ ਬਹਿਸ ਸ਼ੁਰੂ ਹੋ ਗਈ। ਕੁਝ ਲੋਕ ਲੱਛਮੀਬਾਈ ਦਾ ਪੱਖ ਪੂਰਨ ਲੱਗੇ, ਤਾਂ ਕੁਝ ਪੁਤਲੀਬਾਈ ਵੱਲ ਦੇ ਹੋ ਗਏ। ਇੰਜ ਪਾਦੱਲੀ ਦਾ ਰਜਵਾੜਾ ਪਿੰਡ ਵਾਲਿਆਂ ਦੀਆਂ ਗੱਲਾਂ ਦਾ ਕੇਂਦਰ ਬਣ ਗਿਆ। ਉਂਜ ਤਾਂ ਰਜਵਾੜਾ ਸਾਰੇ ਪਿੰਡ ਦਾ ਦਿਲ ਸੀ। ਉਥੋਂ ਦੀ ਨਿੱਕੀ ਜਿਹੀ ਛੁਹ ਵੀ ਪਾਦੱਲੀ ਦੀ ਸਾਰੀ ਦੇਹੀ ਨੂੰ ਝੂਣ ਜਾਂਦੀ। ਹਵੇਲੀ ਵਿਚ ਹੀ ਜੇ ਅਨੇਰ੍ਹਾ ਛਾ ਜਾਏ, ਤਾਂ ਹੋਰ ਚਾਨਣ ਕਿਥੇ ਹੋਏਗਾ ?

ਖ਼ੈਰ, ਪਿੰਡ ਵਾਲਿਆਂ ਵਿਚ ਪੈਦਾ ਹੋਣ ਵਾਲੇ ਲੜਾਈ-ਝਗੜਿਆਂ ਦਾ ਨਿਤਾਰਾ ਜ਼ਿਮੀਂਦਾਰ ਕਰਦੇ ਸਨ। ਪਰ ਅੱਜ ਤਾਂ ਜ਼ਿਮੀਂਦਾਰ ਦੇ ਘਰੇ ਹੀ ਜੁੱਤੀ ਖੜਕਦੀ ਸੀ, ਤਾਂ ਇਹਦਾ ਨਿਆਂ ਪਿੰਡ ਵਾਲਿਆਂ ਨੂੰ ਕਰਨਾ ਪਿਆ।

ਪਿੰਡ ਦੇ ਪੰਚ ਰਜਵਾੜੇ ਦੇ ਦੀਵਾਨਖ਼ਾਨੇ ਵਿਚ ਇਕੱਠੇ ਹੋਏ। ਬਾਪੂ ਸਾਹਬ ਨੇ ਸਾਰੇ ਦੇਵ ਵਾਲਿਆਂ (ਪੰਚਾਂ ਨੂੰ ਦੇਵ ਵਾਲੇ ਕਹਿੰਦੇ ਨੇ) ਨੂੰ ਜੀਉ-ਆਇਆਂ ਆਖਿਆ।

ਲੱਛਮੀਬਾਈ ਤੇ ਪੁਤਲੀਬਾਈ ਦੋਹਵੇਂ ਅੰਦਰਲੇ ਕਮਰੇ ਵਿਚ ਬੈਠੀਆਂ ਸਨ। ਬਾਪੂ ਸਾਹਬ ਦਾ ਦਾਅਵਾ ਸੀ ਕਿ ਪੁਤਲੀਬਾਈ ਨੂੰ ਆਪਣੇ ਸਵਰਗਵਾਸੀ ਪਤੀ ਦੀ ਜਾਇਦਾਦ ਵਿਚੋਂ ਬਰਾਬਰ ਦਾ ਹਿੱਸਾ ਮਿਲਣਾ ਚਾਹੀਦਾ ਹੈ। ਇਹ ਗੱਲ ਠੀਕ ਹੀ ਤਾਂ ਸੀ। ਪੁਤਲੀਬਾਈ ਦਾ ਹੱਕ ਕੌਣ ਮਾਰ ਸਕਦਾ ਸੀ ? ਪਰ ਲੱਛਮੀਬਾਈ ਨੇ ਵੀ ਰਤਾ ਮਨ ਨੂੰ ਕਰੜਾ ਕਰਕੇ ਕਹਿ ਦਿੱਤਾ—''ਕਿਉਂ ਨਹੀਂ ? ਪੁਤਲੀਬਾਈ ਪੇਕਿਆਂ ਨੂੰ ਜੋ ਵੀ ਰੁਪਿਆ-ਪੈਸਾ, ਗਹਿਣਾ-ਗੱਟਾ ਸਮੇਟ ਕੇ ਲੈ ਗਈ ਸੀ, ਉਹ ਸਾਰਾ ਮੋੜ ਦਏ, ਤਾਂ ਸਾਵੀਂ ਵੰਡ ਹੋ ਜਾਊਗੀ।''

ਉਹਦੀ ਦਲੀਲ ਸਹੀ ਸੀ। ਕੁਝ ਲੋਕਾਂ ਨੂੰ ਇਹ ਗੱਲ ਜਚ ਗਈ। ਪਰ ਪੁਰਾਣੀਆਂ ਗੱਲਾਂ ਨੂੰ ਸੱਚ ਤਾਂ ਹੀ ਮੰਨਿਆ ਜਾ ਸਕਦਾ ਸੀ, ਜੇ ਕੋਈ ਉਨ੍ਹਾਂ ਨੂੰ ਮੰਨੇ। ਰਾਣੋਜੀਰਾਵ ਸ਼ਿਕਾਰ ਕਰਨ ਗਏ, ਤਾਂ ਚਾਣਕ ਘੋੜਿਓਂ ਡਿੱਗੇ, ਮੁੜ ਨਾ ਉਠੇ। ਏਸ ਹਾਲਤ ਵਿਚ ਵਿਚਾਰੀ ਪੁਤਲੀਬਾਈ ਦੁੱਖਾਂ ਦੀ ਮਾਰੀ ਨੱਕ ਦੀ ਸੇਧੇ ਪੇਕਿਆਂ ਨੂੰ ਚਲੇ ਗਈ। ਉਸ ਘਬਰਾਹਟ ਵਿਚ ਉਹ ਕੀ ਬਟੋਰਦੀ, ਕੀ ਛੱਡਦੀ ? ਉਸ ਵੇਲੇ ਹਵੇਲੀ ਵਿਚ ਜੋ ਰਹਿ ਗਈ, ਉਹ ਸੀ ਲੱਛਮੀਬਾਈ। ਤਿਜੌਰੀ ਦੀ ਚਾਬੀ ਵੀ ਉਹਦੇ ਕੋਲ ਹੀ ਸੀ। ਕਾਗ਼ਜ਼-ਪੱਤਰ ਉਸੇ ਵਿਚ ਸਨ। ਕੁਝ ਪੰਚ ਕਹਿੰਦੇ ਸੀ ਕਿ ਜੇ ਕਿਸੇ ਨੇ ਕੁਝ ਲੁਕੋਇਆ ਹੈ, ਤਾਂ ਉਹ ਲੱਛਮੀਬਾਈ ਹੀ ਹੋਏਗੀ, ਨਾ ਕਿ ਪੁਤਲੀਬਾਈ। ਸੋਨਾ-ਚਾਂਦੀ, ਨਕਦੀ ਸਭ ਕੁਝ ਵਿਚ ਪੁਤਲੀਬਾਈ ਦਾ ਜੋ ਹਿੱਸਾ ਹੈ, ਉਹਨੂੰ ਹੜੱਪ ਲੈਣ ਦੇ ਖ਼ਿਆਲ ਨਾਲ ਹੋ ਸਕਦਾ ਹੈ, ਲੱਛਮੀਬਾਈ ਪੁਤਲੀਬਾਈ ਉਤੇ ਉਲਟਾ ਦੋਸ਼ ਲਾ ਰਹੀ ਹੋਵੇ। ਬਾਪੂਸਾਹਬ ਨੇ ਪੰਚਾਂ ਅੱਗੇ ਆਪਣਾ ਪੱਖ ਇਨ੍ਹਾਂ ਦਲੀਲਾਂ ਦੇ ਆਸਰੇ ਪੇਸ਼ ਕੀਤਾ ਤੇ ਇੰਜ ਸਪਸ਼ਟ ਕਰ ਦਿੱਤਾ ਕਿ ਲੱਛਮੀਬਾਈ ਦੇ ਲਾਏ ਦੋਸ਼ਾਂ ਵਿਚ ਕੋਈ ਤੰਤ ਨਹੀਂ ਹੈ। ਪੰਚਾਂ ਉਤੇ ਬਾਪੂ ਸਾਹਬ ਦੀਆਂ ਗੱਲਾਂ ਅਸਰ ਕਰ ਗਈਆਂ।

ਜਿੰਨੇ ਮੂੰਹ ਓਨੀਆਂ ਗੱਲਾਂ। ਪਡਦਈਆ ਵੀ ਕੁਝ ਕਹਿ ਗਿਆ। ਉਹਦਾ ਵਿਚਾਰ ਸੀ ਕਿ ਪੁਤਲੀਬਾਈ ਉਤੇ ਇਸ ਤਰ੍ਹਾਂ ਦਾ ਇਲਜ਼ਾਮ ਲਾਉਣਾ ਲੱਛਮੀਬਾਈ ਨੂੰ ਸੋਭਦਾ ਨਹੀਂ। ਉਂਜ ਤਾਂ ਜਗੀਰਦਾਰ ਦੀ ਜਾਇਦਾਦ ਉਤੇ ਦੋਹਵਾਂ ਦਾ ਬਰਾਬਰ ਹੱਕ ਹੈ। ਜੇ ਰਾਣੋਜੀਰਾਵ ਦੀ ਕੋਈ ਸੰਤਾਨ ਹੁੰਦੀ, ਤਾਂ ਇਹ ਸਵਾਲ ਨਾ ਉਠਦਾ।

ਇਸ ਤਰ੍ਹਾਂ ਪੰਚਾਂ ਦੇ ਦੋ ਧੜੇ ਹੋ ਗਏ, ਤਾਂ ਸ਼ਸ਼ੋਪੰਜ ਵਾਲੀ ਹਾਲਤ ਹੋ ਗਈ। ਕਿਸੇ ਨੇ ਸੁਝਾਅ ਦਿਤਾ—''ਦੋਹਵੇਂ ਇਕਠੀਆਂ ਰਹਿ ਕੇ ਕਿਉਂ ਨਹੀਂ ਨਿਭਾ ਲੈਂਦੀਆਂ ?'' ਪਰ ਉਥੇ ਹਾਜ਼ਰ ਸਾਰੇ ਜਣੇ ਜਾਣਦੇ ਸੀ ਕਿ ਦੋਹਵਾਂ ਦੀ ਆਪਸ ਵਿਚ ਕਦੇ ਵੀ ਨਹੀਂ ਨਿਭਣੀ।

ਛੇਕੜ ਤੋੜਾ ਇਥੇ ਝੜਿਆ ਕਿ ਜ਼ਮੀਨ-ਜਾਇਦਾਦ ਵਿਚੋਂ ਦੋਹਵਾਂ ਨੂੰ ਬਰੋਬਰ ਹਿੱਸਾ ਮਿਲੇ। ਗਹਿਣੇ-ਗੱਟੇ ਬਾਰੇ ਕੋਈ ਪੱਕੀ ਗੱਲ ਨਹੀਂ ਆਖੀ ਜਾ ਸਕਦੀ; ਜਿੰਨਾ ਜਿਹਦੇ ਹੱਥ ਆਇਆ, ਓਨਾ ਉਹਦਾ ਹੋਇਆ। ਪਰ ਲੱਛਮੀਬਾਈ ਨੂੰ ਇਹ ਵੰਡ ਮਨਜ਼ੂਰ ਨਹੀਂ ਸੀ। ਕਿਉਂਕਿ ਅੱਜ ਤਕ ਜ਼ਿਮੀਂਦਾਰ ਦੇ ਘਰ ਵਿਚ ਵੰਡ-ਵੰਡਾਈ ਨਹੀਂ ਹੋਈ ਸੀ, ਅੱਜ ਹੁੰਦੀ ਤਾਂ ਇਹ ਜ਼ਿਮੀਦਾਰ ਦੇ ਮੱਥੇ 'ਤੇ ਕਲੰਕ ਹੋਣਾ ਸੀ। ਸਾਧ ਪਡਦਈਆ ਪੰਚਾਂ ਵਲੋਂ ਲੱਛਮੀਬਾਈ ਨੂੰ ਧਮਕਾਉਣ ਲੱਗਾ—''ਤੁਹਾਡਾ ਇਹ ਹੱਠ ਠੀਕ ਨਹੀਂ ਬੀਬੀ। ਪੰਚਾਂ ਦਾ ਆਖਾ ਕਦੇ ਕੋਈ ਨਹੀਂ ਮੋੜਦਾ। ਜੇ ਤੂੰ ਆਖਾ ਨਾ ਮੰਨਿਆ, ਤਾਂ ਭਲਕ ਨੂੰ ਝਗੜਾ ਨਬੇੜਨ ਕਿਸੇ ਨੇ ਪੰਚਾਇਤ 'ਚ ਨਹੀਂ ਬੈਠਣਾ। ਹਾਂ, ਜੇ ਹੁਣ ਸਾਰੀ ਰਿਆਇਆ ਪੁਤਲੀਬਾਈ ਦੇ ਨਾ ਪੱਟਾ ਲਿਖਵਾ ਕੇ ਸਾਂਝੀ ਖੇਤੀ ਕਬੂਲ ਕਰ ਲੈਣਗੇ ਤਾਂ ਤੂੰ ਕੀ ਕਰ

ਲਏਂਗੀ ? ਫੇਰ ਤੇਰੀ ਦੁਹਾਈ ਕਿਸੇ ਪੰਚਾਇਤ ਨੇ ਨਹੀਂ ਸੁਣਨੀ ।''

ਉਸ ਦਿਨ ਪੰਚਾਇਤ ਬਿਨਾਂ ਕੋਈ ਫ਼ੈਸਲਾ ਕੀਤਿਆਂ ਉਠ ਗਈ । ਕੁਝ ਦਿਨਾਂ ਮਗਰੋਂ ਹੀ ਹੁਲੀ ਬਿਆਟੀਆਂ ਨੇ ਐਲਾਨ ਕਰ ਦਿਤਾ ਕਿ ਉਹ ਪੁਤਲੀਬਾਈ ਵਲ ਦੇ ਹਨ । ਸੋ ਬਾਪੂ ਸਾਹਬ ਪੁਤਲੀਬਾਈ ਦਾ ਨੁਮਾਇੰਦਾ ਬਣ ਕੇ ਆਪੇ-ਸਜੇ ਰਾਜੇ ਵਾਂਗ ਹਵੇਲੀ ਵਿਚ ਟਿਕ ਗਿਆ । ਉਹਦੀ ਪਿੰਡ ਵਿਚ ਪਹਿਲਾਂ ਹੀ ਚਲਦੀ ਸੀ । ਹੁਣ ਪੰਚਾਂ ਕਰਕੇ ਉਹ ਹੋਰ ਸ਼ੇਰ ਹੋ ਗਿਆ ।

ਲੱਛਮੀਬਾਈ ਨੇ ਦੇਖਿਆ ਕਿ ਹਾਲਾਤ ਉਹਦੇ ਵਿਰੁਧ ਹਨ, ਲੋਕ ਉਹਦੇ ਤੋਂ ਖ਼ੁਸ਼ ਨਹੀਂ ਹਨ । ਵਿਚਾਰੀ ਮਨ ਮਸੋਸ ਕੇ ਰਹਿ ਗਈ । ਇਸ ਵਿਰੋਧੀ ਮਾਹੌਲ ਵਿਚ ਉਹਦਾ ਸਾਹ ਘੁੱਟਣ ਲੱਗਾ । ਉਹਨੂੰ ਪਤਾ ਲਗ ਗਿਆ ਕਿ ਲੋਕਾਂ ਦੀ ਵਫ਼ਾਦਾਰੀ ਦਾ ਕੋਈ ਵਸਾਹ ਨਹੀਂ । ਇਕ ਦਿਨ ਉਹ ਪੁਤਲੀਬਾਈ ਨਾਲ ਬੈਠੀ ਗੱਲਾਂ ਕਰ ਰਹੀ ਸੀ ਤਾਂ ਉਹ ਕਹਿਣ ਲੱਗੀ—''ਭੈਣ, ਅੱਜ ਤਾਈਂ ਇਸ ਮਲਕੀਅਤ ਨੂੰ ਮੈਂ ਭੋਗਦੀ ਰਹੀ ਆਂ, ਲੈ ਅੱਜ ਤੋਂ ਤੂੰ ਇਹਨੂੰ ਸੰਭਾਲ । ਪਤਾ ਨਹੀਂ ਮੇਰਾ ਮਨ ਇਥੋਂ ਉਚਾਟ ਕਿਉਂ ਹੋ ਗਿਐ ? ਮੈਂ ਕਿਤੇ ਹੋਰ ਚਲੀ ਜਾਵਾਂਗੀ ।''

ਇਹ ਸੁਣ ਕੇ ਪੁਤਲੀਬਾਈ ਦਾ ਮਨ ਪਸੀਜ ਗਿਆ । ਉਹ ਅੱਜ ਤਕ ਸੌਂਕਣ ਨਾਲ ਲੜਦੀ ਹੀ ਰਹੀ ਸੀ; ਇਸ ਕਾਰਣ ਉਹਦਾ ਦਿਲ ਪੱਥਰ ਹੋ ਗਿਆ ਸੀ । ਪਰ ਅੱਜ ਲੱਛਮੀਬਾਈ ਦੀਆਂ ਗੱਲਾਂ ਵਿਚ ??? ਦੇਖ ਕੇ ਉਹਦੇ ਦਿਲ ਵਿਚ ਵੀ ਭੈਣ ਦਾ ਮੋਹ ਉਮਡ ਆਇਆ । ਪਰ ਉਹਦੇ ਕੋਲੋਂ ਜਵਾਬ ਵਿਚ ਕੁਝ ਬੋਲਿਆ ਵੀ ਨਹੀਂ ਜਾਂਦਾ ਸੀ । ਕਿਉਂਕਿ ਇਸ ਗੱਲਬਾਤ ਕਾਰਣ ਹੀ ਹੋਰ ਕੋਈ ਵੱਡੀ ਅਲਸੇਟ ਖੜੀ ਹੋ ਜਾਏ, ਤਾਂ ਉਹ ਕੀ ਕਰੇਗੀ ? ਇਸ ਕਰਕੇ ਭਾਵੇਂ ਅੰਦਰੇ-ਅੰਦਰ ਉਹਦਾ ਮਨ ਅਧੀਰ ਹੋ ਗਿਆ, ਤਾਂ ਵੀ ਉਹ ਚੁੱਪ ਹੀ ਰਹੀ ।

ਬਾਪੂ ਸਾਹਬ ਉਤੇ ਇਹਦਾ ਕੋਈ ਅਸਰ ਨਹੀਂ ਹੋਇਆ । ਸਿਰਫ਼ ਮੂੰਹ ਰਖਣ ਲਈ ਉਸਨੇ ਆਖਿਆ—''ਨਹੀਂ ਨਹੀਂ, ਏਦਾਂ ਕਿੱਦਾਂ ਹੋ ਸਕਦੈ ? ਤੁਸੀਂ ਸਿਆਣੇ-ਬਿਆਣੇ ਹੋ, ਰਜਵਾੜੇ ਚ ਰਹਿ ਕੇ ਸਾਨੂੰ ਸਾਰਿਆਂ ਨੂੰ ਸੰਭਾਲੋ ।......''

ਲੱਛਮੀਬਾਈ ਅਗੋਂ ਕੁਝ ਨਾ ਬੋਲੀ । ਉਹ ਗੋਪਾਲ-ਕ੍ਰਿਸ਼ਣ ਦੇ ਮੰਦਿਰ ਗਈ । ਘੜੀਆਂ-ਬੱਧੀ ਮੂਰਤੀ ਅੱਗੇ ਬੈਠੀ ਰਹੀ । ਮੁੜ ਕੇ ਹਵੇਲੀ ਦੇ ਪੂਜਾ ਵਾਲੇ ਅੰਦਰ ਘੰਟਾ ਭਰ ਬੈਠੀ ਚੁਪ-ਚਾਪ ਰੋਂਦੀ ਰਹੀ । ਵਾੜੇ ਦੀ ਸਾਰੀ ਪਰਜਾ ਉਹਦੀਆਂ ਇਨ੍ਹਾਂ ਅਜੀਬ ਹਰਕਤਾਂ ਨੂੰ ਦੇਖ ਰਹੀ ਸੀ । ਪਰ ਕਿਸੇ ਨੇ ਉਹਦੇ ਨਾਲ ਗੱਲਕੱਥ ਕਰਨ ਦੀ ਹਿੰਮਤ ਨਾ ਕੀਤੀ ।

ਉਸੇ ਦਿਨ ਤ੍ਰਿਕਾਲਾਂ ਵੇਲੇ ਉਹ ਆਪਣੇ ਪਰਿਵਾਰ ਸਮੇਤ ਪਾਦੱਲੀ ਤੋਂ ਤੁਰ ਪਈ ਤੇ ਬੜੌਦਾ ਰਵਾਨਾ ਹੋ ਗਈ ।

ਹੁਣ ਬਾਪੂ ਸਾਹਬ ਰਜਵਾੜੇ ਦਾ ਅਸਲ ਮਾਲਕ ਬਣ ਬੈਠਾ । ਉਹ ਪੁਤਲੀਬਾਈ ਦਾ ਮਾਂ-ਜਾਇਆ ਜੁ ਸੀ । ਇਸ ਕਰਕੇ ਉਹ ਵੀ ਜਗੀਰਦਾਰ ਹੋ ਗਿਆ । ਉਹਦੇ ਤੌਰ ਹੀ ਹੋਰ ਦੇ ਹੋਰ ਹੋ ਗਏ । ਉਹਦਾ ਪਿਉ ਉਹਦੇ ਬਚਪਨ ਵਿਚ ਹੀ ਮਰ ਗਿਆ ਸੀ । ਉਹਨੂੰ ਇਹ ਪਤਾ ਨਹੀਂ ਸੀ ਕਿ ਕਿਸੇ ਵੱਡੇ ਦਾ ਡਰ-ਭੈ ਕੀ ਹੁੰਦਾ ਹੈ । ਉਹ ਅੱਯਾਸ਼ ਹੋ ਗਿਆ । ਉਹਦੇ ਲਈ ਅਮੀਰੀ ਐਸ਼ੋ-ਇਸ਼ਰਤ ਦਾ ਦੂਜਾ ਨਾਂ ਸੀ । ਜਨਮ ਤੋਂ ਆਉਣ ਵਾਲੇ ਉੱਚੀ-ਕੁੱਲ ਦੇ ਸੰਸਕਾਰ ਉਹਨੂੰ ਕਿਥੋਂ ਹਾਸਲ ਹੋਣੇ ਸਨ ? ਹੁਣ ਤਾਂ ਭੈਣ ਦੀ ਸਾਰੀ ਮਲਕੀਅਤ ਉਹਦੇ

ਹੱਥ ਵਿਚ ਸੀ । ਪੜਦਈਆ ਸਾਧ ਉਹਦਾ ਲੰਗੋਟੀਆ ਯਾਰ ਬਣ ਗਿਆ । ਗੌੜ ਤੇ ਕੁਲਕਰਣੀ-ਕੇ ਉਹਦੀ ਹਾਂ ਵਿਚ ਹਾਂ ਰਲਾਉਣ ਲੱਗੇ ।

ਬਾਪੂ ਸਾਹਬ ਰਜਵਾੜੇ ਦਾ ਮਾਲਕ ਬਣ ਤਾਂ ਗਿਆ ਅਤੇ ਇਹਦਾ ਮਾਣ-ਇੱਜ਼ਤ ਵੀ ਖ਼ੁਸ਼ੀ-ਖ਼ੁਸ਼ੀ ਕਬੂਲ ਕਰਦਾ ਰਿਹਾ, ਪਰ ਜਗੀਰ ਦੀਆਂ ਜ਼ਿਮੇਦਾਰੀਆਂ ਤੋਂ ਉੱਕਾ ਹੀ ਅਵੇਸਲਾ ਹੋ ਗਿਆ । ਜਗੀਰ ਦੀ ਖੇਤੀ ਕਿੰਨੀ ਹੁੰਦੀ ਹੈ, ਫ਼ਸਲ-ਵਾੜੀ ਦਾ ਕੀ ਹਾਲ ਹੈ, ਇਹਦਾ ਰੀਣ ਜਿੰਨਾ ਵੀ ਉਹਨੂੰ ਖ਼ਿਆਲ ਨਹੀਂ ਸੀ । ਇਸ ਤਰ੍ਹਾਂ ਆਮਦਨ ਦਾ ਵੱਡਾ ਵਸੀਲਾ ਖੇਤੀ ਹੋਰਨਾਂ ਦੇ ਘਰੀਂ ਪੁੱਜਣ ਲੱਗੀ । ਐਰੇ-ਗ਼ੈਰੇ ਵਾੜੇ ਵਿਚ ਆਣ ਟਿਕੇ । ਰਾਣੋਜੀਰਾਵ ਦੇ ਵੇਲੇ ਤੋਂ ਰਜਵਾੜੇ ਦੀ ਵਾਹੀ ਖੇਤੀ ਕਰਦੇ ਸ਼ਿਲੇਦਾਰ 'ਨਾਨਾ' ਤੋਂ ਕੰਮ ਲੈਣਾ ਹੁਣ ਜ਼ਰੂਰੀ ਹੋ ਗਿਆ । ਸਿਰਫ਼ ਜਗੀਰ ਦੇ ਮੁਆਮਲਿਆਂ ਵਿਚ ਹੀ ਨਹੀਂ, ਸਗੋਂ ਰਜਵਾੜੇ ਦੇ ਅੰਦਰੂਨੀ ਮੁਆਮਲਿਆਂ ਵਿਚ ਵੀ ਇਹਦੀ ਕਦਰ ਹੋਣ ਲੱਗੀ । ਨਾਨੇ ਨੇ ਇਨ੍ਹਾਂ ਅਧਿਕਾਰਾਂ ਦਾ ਨਾਜਾਇਜ਼ ਫ਼ਾਇਦਾ ਲਿਆ । ਰਜਵਾੜੇ ਦੇ ਨਾਮ ਅਤੇ ਇਹਦੀ ਇੱਜ਼ਤ ਨੂੰ ਬਰਕਰਾਰ ਰਖਣ ਨੂੰ ਉਹਨੇ ਆਪਣਾ ਪਰਮ ਕਰਤੱਵ ਮੰਨ ਲਿਆ ।

# 2

ਬਾਪੂ ਸਾਹਬ ਨੂੰ ਰਜਵਾੜੇ ਵਿਚ ਰਹਿੰਦਿਆਂ ਅੱਠ ਵਰ੍ਹੇ ਹੋ ਗਏ । ਸ਼ੁਰੂ ਸ਼ੁਰੂ ਵਿਚ ਪਾਦੱਲੀ ਵਾਲੇ ਉਹਦੇ ਨਾਲ ਹੋਰ ਤਰ੍ਹਾਂ ਪੇਸ਼ ਆਏ । ਪਰ ਸਮਾਂ ਬੀਤਦਿਆਂ ਉਹ ਪਾਦੱਲੀ ਦਾ ਹੀ ਹੋ ਗਿਆ । ਹੁਣ ਤਾਂ ਉਹਨੂੰ ਜਗੀਰਦਾਰ ਵਾਲਾ ਆਦਰ-ਮਾਣ ਮਿਲਣ ਲੱਗਾ । ਤਾਂ ਵੀ ਉਹਦੀਆਂ ਕਰਤੂਤਾਂ ਤੋਂ, ਮਨਮਰਜ਼ੀ ਤੋਂ ਪਿੰਡ ਵਾਲੇ ਤੰਗ ਪੈ ਚੁੱਕੇ ਸਨ । ਪਰ ਕੋਈ ਵੀ ਉਹਦੇ ਮੂੰਹ 'ਤੇ ਕੁਝ ਕਹਿਣ ਦੀ ਹਿੰਮਤ ਨਹੀਂ ਕਰ ਸਕਦਾ ਸੀ । ਪਿੱਠ ਪਿਛੇ ਤਾਂ ਹਰ ਕੋਈ ਬੁਰਾਈ ਕਰਦਾ ਸੀ ।

ਰਜਵਾੜੇ ਦੀ ਇਜ਼ਤ-ਆਬਰੂ ਬਰਕਰਾਰ ਰਖਣ ਲਈ ਸਾਰੀ ਜ਼ਿੰਦਗੀ ਜਿਸਨੇ ਲਾ ਦਿੱਤੀ ਸੀ, ਉਸ ਨਾਨੇ ਨੂੰ ਵੀ ਬਾਪੂ ਸਾਹਬ ਦੀ ਇਹ ਚਾਲ-ਢਾਲ ਪਸੰਦ ਨਹੀਂ ਸੀ । ਪਰ ਨਾਨਾ ਬਾਪੂ ਸਾਹਬ ਦੇ ਰੰਗ ਢੰਗ ਬਾਰੇ ਕਿਸੇ ਕੋਲ ਕੋਈ ਗੱਲ ਨਹੀਂ ਕਰਦਾ ਸੀ । ਉਹ ਲੋੜ ਪੈਣ 'ਤੇ ਹੀ ਬਾਪੂ ਸਾਹਬ ਨਾਲ ਗੱਲ ਕਰਦਾ । ਉਂਜ ਹਮੇਸ਼ਾਂ ਉਹਦੇ ਤੋਂ ਦੂਰ ਦੂਰ ਹੀ ਰਹਿੰਦਾ । ਉਹ ਆਪਣੀ ਪਤਨੀ ਦੀ ਮੌਤ ਮਗਰੋਂ ਹਵੇਲੀ ਵਿਚ ਹੀ ਰਹਿਣ ਲੱਗਾ । ਤਾਂ ਵੀ ਬਾਪੂ ਸਾਹਬ ਨਾਲ ਉਹਦੇ ਸਲੂਕ ਵਿਚ ਕੋਈ ਫ਼ਰਕ ਨਾ ਪਿਆ । ਜ਼ਿਮੀਂਦਾਰੀ ਦੇ ਖਲਜਗਣਾਂ ਵਿਚ ਹੀ ਸਾਰਾ ਵੇਲਾ ਲੰਘ ਜਾਂਦਾ । ਉਹ ਕਦੇ-ਕਦਾਈਂ ਵੇਲਾ ਕਢ ਕੇ ਪਿੰਡ ਦੇ ਮੁਆਮਲਿਆਂ ਨੂੰ ਵੀ ਸੁਲਝਾ ਦਿੰਦਾ । ਇਸ ਗੱਲੋਂ ਲੋਕ ਉਹਨੂੰ ਪਹਿਲੋਂ ਹੀ ਮੰਨਦੇ ਸਨ । ਇੰਜ ਬਾਪੂ ਸਾਹਬ ਨਾਲ ਹੇਲਮੇਲ ਵਧਾਉਣ ਦਾ ਉਹਨੂੰ ਮੌਕਾ ਨਾ ਮਿਲਿਆ ।

ਨਾਨਾ ਘਰਵਾਲੀ ਦੀ ਮੌਤ ਮਗਰੋਂ ਡੋਲ ਜਿਹਾ ਗਿਆ । ਉਹਦੀ ਤੋਰ ਵਿਚ ਪਹਿਲਾਂ ਵਾਲੀ ਮਟਕ ਨਾ ਰਹੀ । ਛੁਰੀ-ਵਰਗੀ ਤਿੱਖੀ ਨਜ਼ਰ ਦੀ ਥਾਂ ਥੱਕੀਆਂ-ਹਾਰੀਆਂ ਪਥਰਾਈਆਂ—

ਜਿਹੀਆਂ ਅੱਖਾਂ ਦਿਸਦੀਆਂ ਸਨ। ਕਿਥੇ ਉਹ ਚਿੱਲੇ ਚੜ੍ਹੇ ਤੀਰ ਵਰਗਾ ਜਿਸਮ ਸੀ ? ਕਿਥੇ ਇਹ ਦੁੱਖ ਨਾਲ ਲਿਫ਼ਿਆ ਕਮਾਨ ਵਰਗਾ ਬਦਨ ? ਤਾਂ ਵੀ ਜ਼ਿੰਦਗੀ ਵਾਸਤੇ ਜੇ ਕੋਈ ਮਾੜਾ-ਮੋਟਾ ਚਾਅ ਬਚਿਆ ਰਹਿ ਗਿਆ ਸੀ, ਤਾਂ ਉਹ ਸੀ ਸਿਰਫ਼ ਆਪਣੀ ਮੁਟਿਆਰ ਧੀ ਚਿਮਣਾ ਕਰਕੇ। ਜਦੋਂ-ਦੀ ਚਿਮਣਾ ਸਾੜ੍ਹੀ ਪਾਉਣ ਲਗ ਪਈ ਸੀ, ਓਦੋਂ ਦੀ ਨਾਨੇ ਨੂੰ ਚਿਮਣਾ ਵਿਚ ਆਪਣੀ ਪਤਨੀ ਦੀ ਝਲਕ ਨਜ਼ਰ ਆਉਣ ਲੱਗੀ। ਪਿਉ ਦੀ ਤੰਦਰੁਸਤੀ, ਮਾਂ ਦਾ ਸੁਹੱਪਣ ਚਿਮਣਾ ਵਿਚ ਇੰਜ ਨਿਖਰ ਪਿਆ ਸੀ ਕਿ ਸਾਰੇ ਪਿੰਡ ਵਿਚ ਉਹਦੇ ਵਰਗੀ ਸੋਹਣੀ ਹੋਰ ਕੋਈ ਕੁੜੀ ਨਹੀਂ ਸੀ। ਨਾਨੇ ਨੇ ਬੜੀ ਤੰਗਦਸਤੀ ਵਿਚ ਚਿਮਣਾ ਨੂੰ ਪੂਰੇ ਲਾਡ-ਮਲ੍ਹਾਰ ਨਾਲ ਪਾਲਿਆ, ਪੋਸਿਆ ਸੀ। ਧੀ ਦੇ ਡੁਲ੍ਹ-ਡੁਲ੍ਹ ਪੈਂਦੇ ਹੁਸਨ ਨੂੰ ਦੇਖ ਕੇ ਨਾਨੇ ਦੀ ਨੀਂਦ ਉਡ ਗਈ। ਉਹਦੇ ਯੋਗ ਵਰ ਕਿਥੋਂ ਮਿਲੇ ? ਉਹ ਧੀ ਦੇ ਹੱਥ ਪੀਲੇ ਕਰ ਕੇ ਸੁਰਖਰੂ ਹੋਵੇ ।

ਇਹ ਗੱਲ ਇੰਨੀ ਸੌਖੀ ਨਹੀਂ ਸੀ। ਧੀ ਨੂੰ ਕਿਹਦੇ ਕੋਲ ਇਕੱਲੀ ਛਡ ਕੇ ਜਾਇਆ ਜਾਵੇ। ਛੋਟੇ ਭਰਾ ਲਛਮਣ ਦੀ ਪਤਨੀ ਵੀ ਪੂਰੀ ਹੋ ਚੁਕੀ ਸੀ। ਸੋ ਚਿਮਣਾ ਨੂੰ ਓਥੇ ਵੀ ਛਡਣਾ ਠੀਕ ਨਾ ਸੀ । ਇਕਵਾਰ ਉਹਨੇ ਪੁਤਲੀ ਬਾਈ ਕੋਲ ਇਹਦੀ ਸਹਿਵਨ ਹੀ ਗੱਲ ਕੀਤੀ, ਤਾਂ ਸਮੱਸਿਆ ਆਪਣੇ ਆਪ ਹੱਲ ਹੋ ਗਈ। ਪੁਤਲੀਬਾਈ ਨੇ ਚਿਮਣਾ ਦੀ ਰਾਖੀ ਦਾ ਜ਼ਿੰਮਾ ਖ਼ੁਸ਼ੀ ਨਾਲ ਆਪਣੇ ਸਿਰ ਲੈ ਲਿਆ।

ਪੁਤਲੀਬਾਈ ਚਿਮਣਾ ਨੂੰ ਢਿੱਡੋਂ-ਜੰਮੀਂ ਧੀ ਵਾਂਗ ਰਖਣ ਲੱਗੀ । ਉਹ ਜਦ ਦੀ ਹਵੇਲੀ ਵਿਚ ਆਈ ਸੀ, ਇਕਲਾਪੀ ਸੀ । ਦੋਹਵਾਂ ਵਿਚ ਡੂੰਘਾ ਸਹੇਲਪੁਣਾ ਪੈ ਗਿਆ। ਜਦ ਕਦੇ ਚਿਮਣਾ ਪੁਤਲੀਬਾਈ ਦੇ ਲੀੜੇ ਪਾ ਲੈਂਦੀ, ਤਾਂ ਉਹ ਰਜਵਾੜੇ ਦੇ ਘਰਾਂ ਵਿਚੋਂ ਲਗਦੀ। ਪੁਤਲੀਬਾਈ ਚਿਮਣਾ ਦੇ ਰੂਪ ਨੂੰ ਸਲਾਹੁੰਦੀ ਹੰਭਦੀ ਨਾ।

ਜੇਠ ਦਾ ਮਹੀਨਾ ਚੜ੍ਹ ਪਿਆ। ਧੀ ਦਾ ਸਾਕ ਪੱਕਾ ਕਰਨ ਲਈ ਨਾਨੇ ਨੂੰ ਕੋਲ੍ਹਾਪੁਰ ਜਾਣਾ ਪੈ ਗਿਆ । ਨਾਨੇ ਦੇ ਸਹੁਰੇ ਕੋਲ੍ਹਾਪੁਰ ਹੀ ਸਨ। ਉਹ ਆਪਣੀ ਘਰ ਵਾਲੀ ਦੇ ਮੁਕਣ ਮਗਰੋਂ ਓਥੇ ਕਦੇ ਗਿਆ ਨਹੀਂ ਸੀ। ਉਹ ਹੋ-ਚੁਕੀਆਂ ਨੂੰ ਭੁਲਾ ਦੇਣਾ ਚਾਹੁੰਦਾ ਸੀ। ਪਰ ਹੁਣ ਕੋਈ ਚਾਰਾ ਨਾ ਸੀ। ਉਹ ਕਿਸੇ ਹੋਰਸ ਨੂੰ ਘਲ ਵੀ ਨਹੀਂ ਸਕਦਾ ਸੀ । ਨਾਨਾ ਚਿਮਣਾ ਨੂੰ ਪੁਤਲੀਬਾਈ ਕੋਲ ਛਡ ਕੇ ਬਾਪੂ ਸਾਹਬ ਦੀ ਇਜਾਜ਼ਤ ਲੈ ਕੇ ਕੋਲ੍ਹਾਪੁਰ ਚਲੇ ਗਿਆ।

ਜਦ ਨਾਨਾ ਪਿੰਡ ਵਿਚ ਹੁੰਦਾ, ਤਾਂ ਬਾਪੂ ਸਾਹਬ ਰੋਟੀ ਵੇਲੇ ਹੀ ਸਿਰਫ਼ ਦੋ ਵਾਰ ਚੌਂਕੇ ਵਿਚ ਆਉਂਦਾ। ਉਹਦਾ ਬਾਕੀ ਵੇਲਾ ਵਾੜੇ ਦੇ ਸਦਰ ਵਿਚ ਗੱਲਾਂ ਮਾਰਦਿਆਂ ਹੀ ਲੰਘ ਜਾਂਦਾ । ਓਥੋਂ ਵਿਹਲ ਮਿਲਦੀ, ਤਾਂ ਪਡਦੱਈਆ ਸਾਧ ਕੋਲ ਚਲੇ ਜਾਂਦਾ। ਪਰ ਨਾਨੇ ਮਗਰੋਂ ਉਹਨੂੰ ਵਾੜੇ ਦੀਆਂ ਰੋਜਮੱਰਾ ਦੀਆਂ ਲੋੜਾਂ ਦਾ ਵੀ ਖ਼ਿਆਲ ਕਰਨਾ ਪਿਆ।

ਕਾਰੂਹੁਨਿਮੇ (ਸੰਕਰਾਂਤੀ ਤੋਂ ਪਹਿਲਾਂ ਦੀ ਪੁੰਨਿਆਂ) ਤੋਂ ਪਹਿਲੇ ਦਿਨ ਦੀ ਗੱਲ ਹੈ। ਹੋਨੁੱਗੀ (ਤਿਉਹਾਰ) ਹੋਣ ਕਾਰਣ ਉੱਦਣ ਸਾਰੇ ਬੈਲਦਾਂ ਨੂੰ ਤਿਲਾਂ ਦੇ ਤੇਲ ਵਿਚ ਆਂਡਾ ਰਲਾ ਕੇ ਪਿਆਉਣ ਮਗਰੋਂ ਤੈਰਨ ਲਈ ਨਦੀ ਵਲ ਲੈ ਜਾਣ ਦਾ ਰਿਵਾਜ ਹੈ। ਬਾਪੂ ਸਾਹਬ ਨੂੰ ਆਪ 'ਧਾਬੇ' (ਬੈਲਦਾਂ ਨੂੰ ਬੰਨ੍ਹ ਕੇ ਰਖਣ ਦੀ ਥਾਂ) ਵਿਚ ਖੜ੍ਹ ਕੇ ਇਹਦੀ ਨਿਗਰਾਨੀ ਕਰਨੀ ਪਈ। ਤਿਲਾਂ ਦਾ ਤੇਲ ਮੁਕ ਗਿਆ, ਤਾਂ ਉਹਨੇ ਹਾਕ ਮਾਰੀ। ਚੌਂਕੇ ਵਿਚ ਕੰਮ ਕਰਦੀ ਚਿਮਣਾ ਨੇ ਹਾਕ ਸੁਣੀ ਤਾਂ ਉਹ ਤੇਲ ਦਾ ਭਰਿਆ ਭਾਂਡਾ ਲੈ ਕੇ ਬਾਹਰ ਆਈ । ਉਹ

ਸਿਰ ਵਿਚ ਤੇਲ ਮਲ ਕੇ ਨ੍ਹਾਤੀ ਸੀ। ਉਹਦੇ ਲਿਸ਼ਕਦੇ ਵਾਲ ਪਿੱਠ 'ਤੇ ਲਹਿਰਾ ਰਹੇ ਸਨ। ਮੱਥਾ, ਠੋਡੀ, ਨੱਕ ਜਿਵੇਂ ਹਾਥੀਦੰਦ ਦੇ ਬਣੇ ਸੀ। ਸ਼ਾਇਦ ਧੂੰਏਂ ਕਰ ਕੇ ਜਾਂ ਤੇਲ ਮਲ ਕੇ ਨਾਹੁਣ ਕਰ ਕੇ ਉਹਦੀਆਂ ਅੱਖਾਂ ਲਾਲ ਸਨ। ਪੁਤਲੀਬਾਈ ਦੀ ਕੀਮਤੀ ਸਾੜ੍ਹੀ ਪਾ ਕੇ ਤਾਂ ਉਹਦੇ ਰੂਪ ਨੂੰ ਚਾਰ ਚੰਦ ਲਗ ਗਏ ਸਨ। ਤੇਲ ਦਾ ਭਰਿਆ ਭਾਂਡਾ ਫੜਦਿਆਂ ਬਾਪੂ ਸਾਹਬ ਤੇ ਚਿਮਣਾ ਦੀਆਂ ਅੱਖਾਂ ਚਾਰ ਹੋ ਗਈਆਂ।

ਪਹਿਲਾਂ ਬਾਪੂ ਸਾਹਬ ਨੇ ਪਤਾ ਨਹੀਂ ਕਿੰਨੀ ਵਾਰੀ ਚਿਮਣਾ ਨੂੰ ਦੇਖਿਆ ਸੀ। ਪਰ ਆਪਣੀ ਵੱਡੀ ਥਾਂ ਦਾ ਸੋਚ ਕੇ ਜਾਂ ਉਹਨੂੰ ਨਾਨੇ ਦੀ ਧੀ ਜਾਣ ਕੇ ਉਹਨੇ ਕਦੇ ਖ਼ਾਸ ਧਿਆਨ ਨਹੀਂ ਦਿੱਤਾ ਸੀ। ਉਹਦੀ ਨਜ਼ਰ ਵਿਚ ਉਹ ਸਿਰਫ਼ ਪਿੰਡ ਦੀ ਕੋਈ ਕੁੜੀ ਸੀ। ਪਰ ਅੱਜ ਉਹਦੇ ਰੂਪ ਨੇ ਉਹਦੀਆਂ ਅੱਖਾਂ ਚੁੰਧਿਆ ਦਿੱਤੀਆਂ। ਮਨ ਵਿਚ ਲਾਲਸਾ ਜਾਗ ਪਈ। ਵਾਸਨਾ ਦਾ ਸੱਪ ਫਨ ਚੁਕ ਕੇ ਫੁੰਕਾਰਨ ਲੱਗਾ।

ਨੌਕਰ ਤੇਲ ਵਾਲਾ ਭਾਂਡਾ ਲੈ ਗਿਆ। ਭਾਂਡਾ ਮੋੜ ਕੇ ਲੈ ਜਾਣ ਲਈ ਚਿਮਣਾ ਨੂੰ ਉਡੀਕਣਾ ਪਿਆ। ਉਹਨੂੰ ਸੁਝਦਾ ਨਹੀਂ ਸੀ ਕਿ ਕੀ ਕਰੇ ? ਉਹਨੇ ਫ਼ਰਸ਼ 'ਤੇ ਪਿਆ ਡੱਕਾ ਚੁੱਕਿਆ ਤੇ ਉਹਨੂੰ ਦੰਦਾਂ ਨਾਲ ਕੁਤਰਨ ਲਗ ਪਈ। ਤੂੜੀ ਦੀ ਤੰਗਾਰੀ ਉਤੇ ਬੈਠਾ ਬਾਪੂ ਸਾਹਬ ਟਿਕਟਿਕੀ ਲਾਈ ਉਹਨੂੰ ਦੇਖਦਾ ਰਿਹਾ। ਪੁਤਲੀਬਾਈ ਕਿਸੇ ਕੰਮ ਡੰਗਰਾਂ ਦੇ ਵਾੜੇ ਵਿਚ ਆਈ, ਤਾਂ ਅੱਗੋਂ ਉਹਨੇ ਇਹ ਨਜ਼ਾਰਾ ਦੇਖਿਆ। ਪੁਤਲੀਬਾਈ ਸਭ ਕੁਝ ਤਾੜ ਗਈ; ਉਹ ਆਪਣੇ ਭਰਾ ਨੂੰ ਚੰਗੀ ਤਰ੍ਹਾਂ ਜਾਣਦੀ ਜੁ ਸੀ। ਉਹਨੇ ਚਿਮਣਾ ਨੂੰ ਕਿਸੇ ਬਹਾਨੇ ਓਥੋਂ ਤੋਰ ਦਿੱਤਾ। ਤੇ ਫੇਰ ਭਰਾ ਨੂੰ ਟਕੋਰ ਲਾਈ—"ਕਿਉਂ ? ਅੱਜ ਕੀ ਹੋ ਗਿਆ ਤੈਨੂੰ ? ਬਾਹਰ ਨਹੀਂ ਗਿਆ ?" ਬਾਪੂ ਤੋਂ ਕੋਈ ਜਵਾਬ ਨਾ ਸਰਿਆ। ਉਹ ਘਬਰਾ ਗਿਆ ਤੇ ਪੁਛਿਆ—"ਭੈਣ, ਤੂੰ ਕੁਛ ਆਖਿਐ ?"

"ਕਿਉਂ ਮਨ ਕਿਥੇ ਉਡਾਰੀਆਂ ਲਾ ਰਿਹੈ ? ਹਾਂ, ਮੈਂ ਕੁਝ ਆਖਿਐ, ਪਰ ਤੈਨੂੰ ਕੀ ਪਤਾ ?" ਉਹਨੇ ਫੇਰ ਟਕੋਰ ਲਾਈ। ਉਹ ਵਾਪਸ ਜਾਣ ਲੱਗੀ ਤਾਂ ਬਾਪੂ ਸਾਹਬ ਨੇ ਗੱਲ ਛੇੜ ਲਈ। ਉਹਨੇ ਹੌਲੀ ਦੇਣੀ ਕਿਹਾ—"ਭੈਣ, ਇਹ ਨਾਨਾ-ਮਾਮਾ ਤਾਂ ਅਕਲ ਵੇਚ ਚੁਕੈ। ਚੰਨ-ਵਰਗੀ ਚਿਮਣਾ ਨੂੰ ਉਸ ਕੋਲ੍ਹਾਪੁਰੀ ਲੰਗੂਰ ਦੇ ਲੜ ਲਾਉਣਾ ਚਾਹੁੰਦੈ। ਇਹ ਨਿਰੀ ਮੂਰਖਮਤੀ ਨਹੀਂ ਤਾਂ ਹੋਰ ਕੀ ਐ ? ਮੈਂ ਇਹੀ ਸੋਚਦਾ ਸੀ—ਭੈਣ...।" ਉਹ ਸ਼ਰਮ-ਹਯਾ ਲਾਹ ਕੇ ਸਫ਼ਾਈ ਦੇਣ ਲੱਗਾ। ਪੁਤਲੀਬਾਈ ਨੂੰ ਇਹ ਗੱਲ ਜਚ ਨਹੀਂ ਰਹੀ ਸੀ।

"ਬਾਪੂ, ਜਵਾਨ-ਜਹਾਨ ਧੀਆਂ ਬਾਰੇ ਇਉਂ ਗੱਲਾਂ ਨਹੀਂ ਕਰੀਦੀਆਂ। ਚਿਮਣਾ ਨੂੰ ਮੇਰੀ ਧੀ ਜਾਣੀ। ਜੇ ਫੇਰ ਤੂੰ ਏਦਾਂ ਦੀ ਗੱਲ ਕੀਤੀ ਤਾਂ ਮੈਂ ਚੁਪ ਨਹੀਂ ਰਹਿਣਾ। ਮੈਨੂੰ ਨਹੀਂ ਪਸੰਦ ਤੇਰੀਆਂ ਇਹ ਗੱਲਾਂ। ਸਮਝਿਆ ?" ਪੁਤਲੀ ਸਖ਼ਤ ਆਵਾਜ਼ ਵਿਚ ਝਿੜਕ ਕੇ ਅੰਦਰ ਚਲੇ ਗਈ।

ਬਾਪੂ ਦੇ ਇਕ ਰੰਗ ਆਵੇ, ਇਕ ਰੰਗ ਜਾਵੇ। ਉਹਦੇ ਉਤੇ ਵਾਰ ਹੋਇਆ ਸੀ, ਤਾਂ ਵੀ ਉਹ ਹਾਰ ਮੰਨਣ ਵਾਲਾ ਨਹੀਂ ਸੀ। "ਭੈਣ, ਮੈਂ ਕੀ ਮਾੜਾ ਕਿਹਾ। ਜੇ ਉਹਦਾ ਵਿਆਹ ਹੋਣਾ ਹੀ ਐ, ਤਾਂ ਚੰਗੀ ਥਾਂ ਹੋਣਾ ਚਾਹੀਦੈ। ਮੈਂ ਇਹੀ ਕਿਹਾ ਨਾ ? ਮੈਂ ਤਾਂ ਉਹਦੀ ਭਲਾਈ ਚਾਹੁੰਦਾਂ।" ਪਰ ਇਹ ਗੱਲਾਂ ਸੁਣਨ ਲਈ ਪੁਤਲੀਬਾਈ ਉਥੇ ਨਹੀਂ ਸੀ। ਬਾਪੂ ਸਾਹਬ ਤਾਂ ਚਿਮਣਾ ਨੂੰ ਦਿਲ ਦੇ ਬੈਠਾ। ਭੈਣ ਨੇ ਝਿੜਕਿਆ ਸੀ, ਸ਼ਾਇਦ ਇਸ ਕਰਕੇ ਮੋਹ

ਹੋਰ ਵੀ ਤਿੱਖਾ ਹੋ ਗਿਆ । ਪਰ ਪੁਤਲੀਬਾਈ ਦੀ ਰਾਖੀ ਵਿਚ ਰਹਿੰਦੀ ਚਿਮਣਾ ਦਾ ਰੂਪ ਸੱਪ ਦੇ ਫ਼ਨ ਵਿਚ ਪਈ ਮਣੀ ਵਾਂਗ ਹੀ ਅਲੱਭ ਸੀ । ਹੋਰਨਾਂ ਗੱਲਾਂ ਵਿਚ ਬਾਪੂ ਭਾਵੇਂ ਨਾਲਾਇਕ ਸੀ, ਪਰ ਕੁੜੀਆਂ ਫਸਾਉਣ ਵਿਚ ਉਹ ਬੜਾ ਮਾਹਰ ਸੀ । ਏਸ ਹਾਰ ਨੇ ਉਹਦੇ ਹੌਂਸਲੇ ਨੂੰ ਲਲਕਾਰਿਆ । ਮਨ ਦੀ ਮਨ ਵਿਚ ਕਿਉਂ ਰਹਿ ਜਾਏ । ਮਨ ਦੀ ਇੱਛਾ ਨੇ ਤਾਂ ਸਾਰੇ ਸਰੀਰ ਵਿਚ ਅੱਗ ਲਾ ਦਿੱਤੀ ਸੀ । ਇਕਦਮ ਉਹਨੂੰ ਫੁਰਨਾ ਫੁਰਿਆ —''ਪੜਦਈਆ ਨਾਲ ਗੱਲ ਕਰਦਾਂ ।'' ਇਹ ਵਿਚਾਰ ਆਉਂਦਿਆਂ ਹੀ ਉਹ ਸਾਧ ਦੇ ਡੇਰੇ ਨੂੰ ਤੁਰ ਪਿਆ ।

ਬਾਪੂ ਸਾਹਬ ਦੀਆਂ ਗੱਲਾਂ ਵਿਚ ਘੁਲਿਆ ਰਸ, ਉਹਦੀਆਂ ਅੱਖਾਂ ਵਿਚ ਲਹਿਰਾਉਂਦਾ ਨਸ਼ੀਲਾ ਬੁਲਾਵਾ—ਇਨ੍ਹਾਂ ਸਾਰੀਆਂ ਗੱਲਾਂ ਤੋਂ ਚਿਮਣਾ ਸ਼ਰਮਾ ਕੇ ਲਾਲ ਸੂਹੀ ਹੋ ਗਈ ਸੀ । ਪਰ ਨਾਲ ਹੀ ਉਹਦੇ ਮਨ ਵਿਚ ਆਸ ਦੀ ਚਿਣਗ ਵੀ ਮਘ ਪਈ ਸੀ । ਅੱਖਾਂ ਵਿਚ ਜਿਵੇਂ ਬਿਜਲੀ ਲਿਸ਼ਕ ਗਈ ਸੀ । ਇਕ ਵਾਰੀ ਪੁਤਲੀਬਾਈ ਨੇ ਚਿਮਣਾ ਦੇ ਰੂਪ ਨੂੰ ਦੇਖਦਿਆਂ ਆਖ ਦਿੱਤਾ ਸੀ—''ਨੀ ਚਿਮਣਾ, ਤੂੰ ਤਾਂ ਇਸ ਘਰ ਦੀ ਮਾਲਕਣ ਬਣਨ ਲਾਇਕ ਏਂ, ਸਮਝੀ ?'' ਉਹਨੂੰ ਇਹ ਗੱਲ ਚੇਤੇ ਆਈ, ਤਾਂ ਉਹਦੇ ਦਿਲ ਵਿਚ ਉਠਦੀ ਆਸ ਨੂੰ ਤਾਕਤ ਮਿਲ ਗਈ । ਧੁੰਦਲਾ ਜਿਹਾ ਅਹਿਸਾਸ ਉਹਦੇ ਦਿਲ ਵਿਚ ਮਚਲਣ ਲੱਗਾ ।

ਹਵੇਲੀ ਦੇ ਸੱਜੇ ਪਾਸੇ ਹੀ ਪੜਦਈਏ ਸਾਧ ਦਾ ਡੇਰਾ ਸੀ । ਡੇਰੇ ਦੀ ਪੁਰਾਣੀ ਇਮਾਰਤ ਪਾਦੱਲੀ ਪਿੰਡ ਦੇ ਵਿਤ ਨਾਲੋਂ ਵਧ ਸ਼ਾਨਦਾਰ ਸੀ । ਡਿਓੜੀ ਲੰਘ ਕੇ ਅੰਦਰ ਵਡਾ ਸਾਰਾ ਵਰਾਂਡਾ ਸੀ । ਉਹਦੇ ਅੱਗੇ ਕਾਲੇ ਪੱਥਰ ਦੇ ਕੌਲ੍ਹਿਆਂ ਦਾ ਰੰਗ-ਮੰਡਪ ਬਣਿਆ ਹੋਇਆ ਸੀ । ਉਹਦੇ ਦੋਹਵੀਂ ਪਾਸੀਂ ਭਗਤਾਂ ਦੇ ਠਹਿਰਣ ਲਈ ਕਮਰੇ ਸਨ । ਰੰਗ-ਮੰਡਪ ਦੀ ਪਿਛਾੜੀ ਲੰਗਰ ਤੇ ਸਵਾਮੀ ਜੀ ਦਾ ਆਪਣਾ ਕਮਰਾ ਸੀ । ਬਾਪੂ ਸਾਹਬ ਜਦ ਡੇਰੇ ਵਿਚ ਵੜਿਆ, ਓਦੋਂ ਪੜਦਈਆ ਅੰਦਰਲੇ ਕਮਰੇ ਵਿਚ ਸੁਸਤਾਉਣ ਲਈ ਲੰਮਾ ਪਿਆ ਹੋਇਆ ਸੀ । ਗੇਰੂਏ ਕਪੜੇ ਪਾਈ ਕੋਈ ਮੁੰਡਾ ਸਾਧ ਦੀ ਸੇਵਾ ਵਿਚ ਲੀਨ ਸੀ । ਬਾਪੂ ਸਾਹਬ ਨੂੰ ਦੇਖਦਿਆਂ ਹੀ ਪੜਦਈਆ ਸਾਧ ਖਿੜਖਿੜਾ ਕੇ ਹੱਸ ਪਿਆ ਤੇ ਮਸ਼ਕਰੀ ਕਰਦਿਆਂ ਕਿਹਾ—''ਹੈਂ, ਜ਼ਿਮੀਂਦਾਰ ਜੀ, ਤੁਸੀਂ ਏਧਰ ਕਿੱਦਾਂ ?'' ਬਾਪੂ ਸਾਹਬ ਨੇ ਅਪਰਾਧੀ—ਜਿਹਾ ਮੂੰਹ ਬਣਾ ਕੇ ਕਿਹਾ—''ਸਵਾਮੀ ਜੀ, ਤੁਸੀਂ ਸੱਚ ਕਹਿੰਦੇ ਹੋ । ਮੈਂ ਸੱਚੀਂ ਭਟਕ ਗਿਆ । ਤੁਸੀਂ ਰਾਹ ਦੱਸੋ ਨਾ ਮੈਨੂੰ । ਤਾਂਹੀਓ ਮੈਂ ਤੁਹਾਡੇ ਕੋਲ ਆਇਆਂ ।'' ਬਾਪੂ ਨੇ ਉਂਘਦਿਆਂ-ਉਂਘਦਿਆਂ ਪੈਰ ਘੁੱਟਣ ਵਾਲੇ ਮੁੰਡੇ ਵਲ ਦੇਖਿਆ । ਪੜਦਈਆ ਉਹਦਾ ਮਤਲਬ ਸਮਝ ਗਿਆ । ਉਹ ਮੁੰਡੇ ਨੂੰ ਕਹਿਣ ਲੱਗਾ—''ਗੁਰੂਪਾਦ, ਮੈਂ ਉਸ ਚਿਲਮਚੀ ਕੈਂਚੇ ਨੂੰ ਕੋਈ ਕੰਮ ਕਿਹਾ ਸੀ । ਜਾਈਂ ਤਾਂ ਜ਼ਰਾ, ਦੇਖੀਂ ਉਹਨੇ ਕੀ ਕੀਤੈ ?'' ਗੁਰੂਪਾਦ ਵੀ ਇਸੇ ਮੌਕੇ ਦੀ ਉਡੀਕ ਵਿਚ ਸੀ । ਉਹ ਛੁੱਟੀ ਮਿਲਦਿਆਂ ਨੱਠ ਗਿਆ ।

ਦੋਹਵੇਂ ਬੜਾ ਚਿਰ ਸਲਾਹ-ਮਸ਼ਵਰਾ ਕਰਤੇ ਰਹੇ । ਪੜਦਈਆ ਦੇ ਏਕਾਂਤ ਕਮਰੇ ਵਿਚੋਂ ਜਦ ਬਾਪੂ ਸਾਹਬ ਨਿਕਲਿਆ, ਤਾਂ ਉਹਦੇ ਮੂੰਹ 'ਤੇ ਰੌਣਕ ਸੀ । ''ਸਵਾਮੀ ਜੀ, ਸੱਚੀ ਗੱਲ ਐ, ਤੁਹਾਡੀ ਅਕਲਮੰਦੀ ਦੀ ਮੈਂ ਦਾਦ ਦਿੰਦਾਂ । ਮੈਂ ਐਵੇਂ ਤਿੰਨ ਘੰਟੇ ਮਗਜ਼-ਖਪਾਈ ਕਰਦਾ ਰਿਹਾ । ਤੁਸੀਂ ਤਾਂ ਉਹ ਤਰਕੀਬ ਕੱਢੀ ਐ ਕਿ ਚੁਟਕੀ ਚ ਹੀ ਕੰਮ ਹੋ ਜਾਊ''—ਬਾਪੂ ਸਾਹਬ ਨੇ ਸਾਧ ਦੀ ਬੜੀ ਸਿਫ਼ਤ ਕੀਤੀ ਤੇ ਫੇਰ ਧੰਨਵਾਦ ਕਿਹਾ ।

ਪੜਦਈਆ ਉਹਦੇ ਐਨ ਨੇੜੇ ਢੁੱਕ ਕੇ ਕਹਿਣ ਲੱਗਾ—''ਜਿਮੀਂਦਾਰ ਸਾਹਬ,

ਮਾਮਲਾ ਬੜਾ ਨਾਜ਼ਕ ਹੈ। ਤੁਸੀਂ ਇਕ ਗੱਲ ਨਹੀਂ ਭੁਲਣੀ । ਜੇ ਨਾਨਾ ਨੂੰ ਏਸ ਗੱਲ ਦਾ ਪਤਾ ਲਗ ਗਿਆ, ਤਾਂ ਸਾਰਾ ਕੰਮ ਚੁਪੱਟ ਹੋ ਜਾਊ, ਨੇ ਜਾਣੀਏ ਕੀ ਕੀ ਵਾਪਰ ਜਾਏ। ਤੁਸੀਂ ਮੇਰੇ 'ਤੇ ਵਸਾਹ ਕਰੋ। ਭਲਕੇ ਸਾਡੀ 'ਦਾਨੀ' ਤੁਹਾਨੂੰ ਸੱਦਣ ਆਊਗੀ। ਤਾਂ ਝਟਪਟ ਆ ਜਾਈਓ। ਕਾਰਹੁਨਿਮੇ ਦੇ ਦਿਨ ਬੌਲਦਾਂ ਦੀਆਂ ਜੋੜੀਆਂ ਦਾ ਜਲੂਸ ਨਿਕਲੂ ਤਾਂ ਦੇਖਣ ਲਈ ਲੋਕ ਬਾਹਰ "ਕੱਠੇ ਹੋਣਗੇ ਨਾ ? ਤਾਂ ਸਾਰਿਆਂ ਦੀ ਅੱਖ ਬਚਾ ਕੇ ਦਾਨੀ ਚਿਮਣਾ ਨੂੰ ਡੇਰੇ ਸੱਦ ਲਿਆਊ। ਤੁਹਾਡੇ ਪਿੰਡ 'ਚ ਜਲੂਸ ਕਢ ਲੈਣ ਤਾਈਂ ਦਾਨੀ ਚਿਮਣਾ ਨੂੰ ਮਨਾ ਲਊਗੀ। ਫੇਰ ਉਹ ਤੁਹਾਨੂੰ ਸੱਦਣ ਆਊਗੀ ਨਾ ? ਤਾਂ ਸਾਰਾ ਕੰਮ ਛਡ ਕੇ ਫਟਾਫਟ ਡੇਰੇ ਪਹੁੰਚ ਜਾਣਾ, ਸਮਝ ਗਏ ਨਾ ?"

ਅਗਲੇ ਦਿਨ ਦੁਪਹਿਰੇ ਕਾਰਹੁਨਿਮੇ ਦੇ ਚਾਅ ਵਿਚ ਪਿੰਡ ਦਾ ਪਿੰਡ ਲਟਬੌਰਾ ਹੋ ਗਿਆ। ਬੌਲਦਾਂ ਦੇ ਜਲੂਸ ਨੂੰ ਸਦਰ-ਦਰਵਾਜ਼ੇ ਤਕ ਪਹੁੰਚਦਿਆਂ-ਪਹੁੰਚਦਿਆਂ ਦੁਪਹਿਰ ਦੇ ਦੋ ਵਜ ਚੁਕੇ ਸਨ । ਸਾਰਾ ਪਿੰਡ ਜਲੂਸ ਦੇ ਚਾਅ ਵਿਚ ਆਪਣਾ ਆਪ ਭੁਲਾ ਚੁਕਾ ਸੀ। ਜ਼ਿਮੀਂਦਾਰ ਦੇ ਬੌਲਦਾਂ ਦੇ ਪਿੱਛੇ ਗੌੜ ਜੀ ਦੇ ਬੌਲਦਾਂ ਦਾ ਜਲੂਸ ਦੁਗਣੀ ਸ਼ਾਨ ਨਾਲ ਤੁਰ ਪਿਆ ਸੀ। ਇੰਜ ਹੋਰਨਾਂ ਦੇ ਜੋੜੇ ਵੀ ਸ਼ਾਮ ਤਕ ਪਹੁੰਚੇ। ਪਿੰਡ ਦੀਆਂ ਧੀਆਂ-ਭੈਣਾਂ ਤ੍ਰਿਕਾਲਾਂ ਤਕ ਓਥੇ ਹੀ ਬੈਠੀਆਂ ਰਹੀਆਂ। ਦੀਵਾ-ਬੱਤੀ ਵੇਲੇ "ਕਰਿਹਣ" (ਕੋਈ ਰਿਵਾਜ) ਮੁਕਦਾ, ਤਾਂ ਉਹਨੂੰ ਦੇਖ ਕੇ ਘਰੇ ਜਾਂਦੀਆਂ। ਇਹ ਰਿਵਾਜ ਪਿੰਡ ਵਿਚ ਬੜੇ ਚਿਰ ਦਾ ਪ੍ਰਚਲਤ ਸੀ। ਕਿਸੇ ਨੂੰ ਨਾ ਘਰ ਦਾ ਖ਼ਿਆਲ ਹੁੰਦਾ ਤੇ ਨਾ ਕੰਮ ਦਾ ਫਿਕਰ। ਜਦ ਚਿਮਣਾ ਨੇ ਪੁਤਲੀਬਾਈ ਨੂੰ ਕਿਹਾ ਕਿ—"ਮੈਂ ਦਾਨੱਵਾ ਨਾਲ ਜਲੂਸ ਦੇਖਣ ਜਾਊਂਗੀ।" ਤਾਂ ਉਹਨੇ ਵਰਜਿਆ ਨਹੀਂ ਸੀ। ਦਾਨਵਾ ਚਿਮਣਾ ਨਾਲ ਗਈ ਤਾਂ ਸਿੱਧਾ ਸਦਰ ਦਰਵਾਜੇ ਵਲ ਨਹੀਂ ਗਈ। ਉਹਨੇ ਕੋਈ ਬਹਾਨਾ ਬਣਾਉਂਦਿਆਂ ਕਿਹਾ—"ਚਲੋ, ਅਸੀਂ ਪਹਿਲਾਂ ਡੇਰੇ ਨੂੰ ਜਾਵਾਂਗੇ। ਉਥੋਂ ਅੱਗੇ ਚੱਲਾਂਗੇ।" ਚਿਮਣਾ ਲਾਚਾਰ ਸੀ, ਉਹ ਉਹਦੇ ਪਿਛੇ ਪਿਛੇ ਤੁਰੀ ਗਈ।

ਗੱਲਾਂ ਵਿਚ ਮਿਠਾਸ ਘੋਲ ਦੇਣ ਦੇ ਹੁਨਰ ਵਿਚ ਦਾਨੱਵਾ ਬੜੀ ਦਬੰਗ ਸੀ। ਏਸ ਹੁਨਰ ਵਿਚ ਉਹਨੂੰ ਕੋਈ ਮਾਤ ਨਹੀਂ ਪਾ ਸਕਦਾ ਸੀ । ਉਹਨੇ ਚਿਮਣਾ ਨੂੰ ਡੇਰੇ ਲੈ ਜਾ ਕੇ ਬਾਪੂ ਸਾਹਬ ਦੇ ਮਨ ਦੀ ਗੱਲ ਦੱਸ ਦਿੱਤੀ। ਬਾਪੂ ਸਾਹਬ ਦੇ ਰੂਪ, ਉਹਦੀ ਜਾਇਦਾਦ ਦਾ ਵਧਾ ਚੜ੍ਹਾ ਕੇ ਜ਼ਿਕਰ ਕੀਤਾ। ਉਹਨੇ ਉਹਦੇ ਸਾਹਮਣੇ ਐਸਾ ਰੰਗ ਬੰਨ੍ਹਿਆਂ ਕਿ ਵਿਚਾਰੀ ਚਿਮਣਾ ਸੁਪਨਿਆਂ ਵਿਚ ਗੁਆਚ ਗਈ। ਉਹ ਬਿਨਾਂ ਕੁਝ ਬੋਲਿਆਂ ਵੱਡੀਆਂ-ਵੱਡੀਆਂ ਅੱਖਾਂ ਨਾਲ ਕਦੇ ਇਧਰ ਕਦੇ ਓਧਰ ਦੇਖਦੀ । ਉਹ ਦਾਨੱਵਾ ਦੀਆਂ ਗੱਲਾਂ ਵਿਚ ਆਪਣਾ ਆਪ ਭੁਲਾ ਬੈਠੀ ਸੀ। ਭਲਕ ਦੇ ਦਿਲਕਸ਼ ਚਿਤ੍ਰ ਦਾਨੀ ਦੀਆਂ ਗੱਲਾਂ ਵਿਚ ਸਾਕਾਰ ਹੋ ਗਏ ਸਨ। ਉਹ ਬਾਪੂ ਸਾਹਬ ਦੀ ਹੋ ਕੇ ਪਾਦੱਲੀ ਵਿਚ ਕਿਸ ਤਰ੍ਹਾਂ ਰਾਜ ਕਰੇਗੀ। ਇਹ ਅੱਤ-ਕਥਨੀ ਸੁਣ ਕੇ ਉਹਦੇ ਮਨ ਵਿਚ ਭਲਕ ਦੇ ਸੁੱਖਾਂਲੱਦੇ ਸੁਪਨੇ ਸਾਕਾਰ ਹੋ ਗਏ । ਉਹ ਕਹਿੰਦੀ—"ਦਾਨੱਵਾ, ਕਿਥੇ ਮੈਂ ਤੇ ਕਿਥੇ ਉਹ—"

"ਤੂੰ ਇਕ ਵਾਰੀ ਹਾਂ ਆਖ ਦੇ। ਤੇਰਾ ਬਾਬਾ ਆ ਲਏ; ਹਫਤੇ ਦੇ ਅੰਦਰ ਅੰਦਰ ਤੇਰਾ ਕਾਜ ਨਾ ਰਚਾਇਆ, ਤਾਂ ਮੇਰਾ ਨਾਂ ਬਦਲ ਦੇਈਂ। ਸਵਾਮੀ ਜੀ ਸਭ ਕੁਸ਼ ਸੰਭਾਲ ਲੈਣਗੇ। ਤੂੰ ਬਣੇਂਗੀ ਮਾਲਕਣ ਤੇ ਸਾਰਾ ਪਿੰਡ ਤੇਰੇ ਪੈਰ ਚੁਮੂੰਗਾ ।" ਦਾਨੱਵਾ ਨੇ ਸ਼ਿਕਾਰ ਜਾਲ ਵਿਚ ਫਸਾ ਲਿਆ ਸੀ।

''ਦਾਨੂ ਭੈਣਾਂ, ਉਹ ਸੱਚੀਮੁਚੀਂ ਮੇਰੇ ਨਾਲ ਵਿਆਹ ਕਰਨਗੇ ?'' ਚਿਮਣਾ ਨੇ ਦੀਨ ਹੋ ਕੇ ਪੁਛਿਆ ।

''ਨੀ ਕਮਲੀਏ, ਤੂੰ ਹਾਂ ਕਰ ਦੇਵੇਂ ਤਾਂ ਬਾਪੂ ਸਾਹਬ ਤਾਂ ਕੀ ਇੰਦਰਪੁਰ ਦਾ ਰਾਜਾ ਤੈਨੂੰ ਵਰ ਲਜਾਏ । ਗੁਡੋ-ਜਿਹੀ ਮੇਰੀ ਲਾਡਲੀ ਨੂੰ ਕੋਈ ਛਡਣ ਲੱਗੈ ? ਬਾਪੂ ਸਾਹਬ ਆਪ ਚਲ ਕੇ ਆਏ ਸੀ; ਸਵਾਮੀ ਜੀ ਦੇ ਪੈਰਾਂ ਨੂੰ ਹੱਥ ਲਾ ਕੇ ਅਰਜ਼ ਗੁਜ਼ਾਰੀ 'ਮਹਾਰਾਜ ਵਿਆਹ ਲਈ ਉਹਨੂੰ ਰਾਜ਼ੀ ਕਰ ਲਓ ।' ਹੁਣ ਸਵਾਮੀ ਜੀ ਦਾ ਹੁਕਮ ਹੋਊਗਾ । ਕੋਈ ਕੁਸ਼ ਪਿਆ ਆਖੀ ਜਾਵੇ, ਉਨ੍ਹਾਂ ਕਿਸੇ ਦੀ ਨਹੀਂ ਸੁਣਨੀ । ਉਨ੍ਹਾਂ ਸਹੁੰ ਖਾਧੀ ਐ । ਤੈਨੂੰ ਯਕੀਨ ਨਹੀਂ ਤਾਂ ਚਲ ਸਵਾਮੀ ਜੀ ਦੇ ਮੁਖਾਰਵਿੰਦ ਤੋਂ ਸੁਣ ਲੈ । ਚਲ ਅੰਦਰ —'' ਦਾਨੱਵਾ ਨੇ ਉਹਦਾ ਹੱਥ ਫੜ ਕੇ ਉਠਾਲ਼ਿਆ ।

ਚਿਮਣਾ ਉਹਦੇ ਮਗਰ ਮਗਰ ਤੁਰ ਪਈ । ਉਹ ਡੇਰੇ ਦੇ ਏਕਾਂਤ ਕਮਰੇ ਵਿਚ ਦਾਖ਼ਲ ਹੋਈ । ਪਲੰਘ 'ਤੇ ਗੇਰੂਆ ਕਪੜਾ ਤੇ ਸ਼ੇਰ ਦੀ ਖੱਲ ਵਿਛੀ ਹੋਈ ਸੀ । ਸਵਾਮੀ ਜੀ ਸੁਖ ਆਸਨ ਵਿਚ ਸਨ । ਉਹ ਚਿਮਣਾ ਨੂੰ ਦੇਖਦਿਆਂ ਹੀ ਉਠ ਖੜ੍ਹੋਇਆ । ਉਹਨੇ ਅਸੀਸ ਦੇਣ ਵਾਲੇ ਮਹਾਮੁਨੀ ਵਾਂਗ ਨਾਟਕੀ ਅੰਦਾਜ਼ ਵਿਚ ਕਿਹਾ—''ਪੁਤਰੀ, ਆ ਜਾਓ । ਭਾਗਵਾਨ ਹੋ ਸਹਧਰਮਨੀ ਹੋ ਕਰ ਜੁਗ-ਜੁਗ ਜੀਓ ਬੇਟਾ । ਤੇਰਾ ਭਾਗ ਜਗੇ ।'' ਫੇਰ ਉਹ ਦਾਨੱਵਾ ਨੂੰ ਕਹਿਣ ਲੱਗਾ—''ਦਾਨੀ ਤੂੰ ਹਵੇਲੀ ਚਲੀ ਜਾ ਤੇ ਬਾਪੂ ਸਾਹਬ ਨੂੰ ਛੇਤੀ ਘਲ ਦੇ । ਉਨ੍ਹਾਂ ਦੇ ਆਉਣ ਤਕ ਤੂੰ ਇਥੇ ਹੀ ਬੈਠੀ ਰਹਿ ਚਿਮਣਾ ।'' ਇਹ ਆਖ ਕੇ ਪਡਦਈਆ ਅਜੀਬ ਤਰ੍ਹਾਂ ਮੁਸਕਰਾ ਪਿਆ ।

ਦਾਨੱਵਾ ਚਲੇ ਗਈ । ਸਵਾਮੀ ਜੀ ਜਿਵੇਂ ਵਿਚਾਰਾਂ ਵਿਚ ਮਗਨ ਹੋ ਗਿਆ । ਗਿੱਚੀ ਨੂੰ ਵਾਰ ਵਾਰ ਖੁਰਕਦਾ । ਅਜਾਣ-ਜਿਹੀ ਚਿਮਣਾ ਪਡਦਈਆ ਦੇ ਸੱਜੇ ਕੰਨ ਵਿਚ ਲਟਕਦੇ ਸੋਨੇ ਵਿਚ ਜੜੇ ਰੁਦਰਾਖ ਨੂੰ ਦੇਖਦੀ ਰਹੀ ।

ਉਸ ਰਾਤ ਹਵੇਲੀ ਵਿਚ ਰੌਲਾ ਪੈ ਗਿਆ । ਚਿਮਣਾ ਖੂੰਜੇ ਬੈਠੀ ਡੁਸਕ ਰਹੀ ਸੀ । ਪੁਤਲੀਬਾਈ ਆਪਿਓਂ ਬਾਹਰ ਹੋ ਰਹੀ ਸੀ—''ਚਿਮਣਾ ਤੇ' ਹੱਥ ਚੁੱਕਣ ਵਾਲੇ ਸਵਾਮੀ ਦੀ ਚੰਗੀ ਤਰ੍ਹਾਂ ਖ਼ਬਰ ਲੈਣੀ ਚਾਹੀਦੀ ਐ ।'' ਬਾਪੂ ਸਾਹਬ ਇਕਦਮ ਬੇਹਯਾਈ ਨਾਲ ਅੱਗਿਓਂ ਕਹਿ ਰਿਹਾ ਸੀ—''ਇਹੋ ਜਿਹੀ ਕਰਮਾਂ-ਮਾਰੀ ਦੀ ਗੱਲ ਮੰਨ ਕੇ ਪਿੰਡ ਦੇ ਗੁਰੂ ਨੂੰ ਕਲੰਕ ਲਾਉਣਾ ਠੀਕ ਗੱਲ ਨਹੀਂ ।''

''ਬਾਪੂ ਤੂੰ ਉਹਨੂੰ ਵਿਆਹ ਦਾ ਲੋਭ ਦਿਖਾ ਕੇ ਡੇਰੇ ਸੱਦਿਆ ਤੇ ਉਸ ਲੂੰਬੜੀ ਦੇ ਸਪੁਰਦ ਕਰ ਦਿੱਤੀ । ਤੂੰ ਉਸ ਦੁਸ਼ਟ ਦੀਆਂ ਕਰਤੂਤਾਂ 'ਤੇ ਪੜਦਾ ਪਾਊਂਦੈਂ ? ਮੈਂ ਪੰਚਾਇਤ ਸੱਦੂਗੀ, ਇਹਦਾ ਫ਼ੈਸਲਾ ਕਰਵਾਊਂਗੀ । ਉਹਨੇ ਸਮਝਿਆ ਕੀ ਐ ਚਲਿੱਤਰਾਂ-ਪਿੱਟੇ ਨੇ ? ਉਹਦੇ ਹੱਡ ਭਨਾਊਂਗੀ ।'' ਪੁਤਲੀਬਾਈ ਦੀ ਆਵਾਜ਼ ਵਿਚ ਗੁੱਸਾ ਸੀ । ਦੁੱਖ ਕਾਰਣ ਉਹਦੀਆਂ ਅੱਖਾਂ ਭਰ ਆਈਆਂ ਸਨ ।

ਬਾਪੂ ਸਾਹਬ ਨੇ ਸੱਚੇ ਦੁਨੀਆਂਦਾਰ ਵਾਂਗ ਭੈਣ ਨੂੰ ਸਮਝਾਉਂਦਿਆਂ ਕਿਹਾ—''ਭੈਣ, ਤੂੰ ਸਮਝਦੀ ਕਿਉਂ ਨਹੀਂ ? ਇਹ ਗੱਲ ਪੰਚਾਇਤ ਤਕ ਲਜਾਣ ਵਾਲੀ ਨਹੀਂ । ਕੁੜੀ ਸਿਆਣੀ ਹੋ ਗਈ ਐ । ਉਹਦਾ ਵਿਆਹ ਵੀ ਕਰਨੈ । ਚਲੋ ਮੰਨ ਲੈਂਦੇ ਆਂ ਸਵਾਮੀ ਨੇ ਕੁੜੀ ਨਾਲ ਬੁਰਾ ਕੀਤਾ, ਤਾਂ ਵੀ ਇਸ ਹਾਲਤ ਵਿਚ ਆਪਣੇ ਬਗੈਰ ਕਿਸੇ ਤੀਸਰੇ ਨੂੰ ਪਤਾ ਨਹੀਂ

ਲਗਣਾ ਚਾਹੀਦਾ । ਤੇ ਸਵਾਮੀ ਨੂੰ ਦੋਸ਼ ਦਿੱਤਾ ਤਾਂ ਆਪਾਂ ਨੂੰ ਹੀ ਪਿੰਡ ਛੱਡਣਾ ਪਊ । ਤੈਨੂੰ ਇਹਦਾ ਸਿੱਟਾ ਨਹੀਂ ਪਤਾ । ਮੈਂ ਕਹਿੰਦਾ ਚਿਮਣਾ ਡੇਰੇ ਗਈ ਕਾਹਤੋਂ ? ਗਈ ਸੀਗੀ ਨਾ, ਸੋ ਜੋ ਨਹੀਂ ਹੋਣਾ ਸੀ, ਉਹ ਹੋ ਗਿਆ । ਫੇਰ ਇਹ ਓਥੋਂ ਚੁਪਚੁਪੀਤੀ ਕਿਉਂ ਨਾ ਆਈ ? ਗੱਲ ਤੇਰੇ ਕੰਨੀਂ ਕਢ ਦਿੰਦੀ । ਡੰਡ ਪਾਉਂਦੀ ਕਿਉਂ ਨੱਠੀ ਆਈ ? ਮੈਨੂੰ ਗ਼ਲਤ ਨਾ ਜਾਣੀ । ਦੁਪਹਿਰ ਰਾਹ 'ਚ ਕੋਈ ਨਾ ਸੀ; ਚੰਗਾ ਹੋਇਆ । ਹਵੇਲੀ 'ਚ ਜਿਸ-ਕਿਸੇ ਨੂੰ ਪਤੈ, ਉਹਦਾ ਮੂੰਹ ਬੰਦ ਕਰ ਦੇ। ਏਸ ਮਾਮਲੇ ਨੂੰ ਇਥੇ ਹੀ ਰਫ਼ਾਦਫ਼ਾ ਕਰ ਦਿਆਂਗੇ । ਨਾਨੇ ਨੂੰ ਇਹ ਪਤਾ ਲੱਗਾ ਤਾਂ ਨੇ-ਜਾਣੇ ਕੀ ਕਰ ਬੈਠੂ । ਤੈਨੂੰ ਤਾਂ ਪਤਾ ਹੀ ਐ ਉਹਦਾ ਸੁਭਾਅ ਕਿੰਨਾ ਕੌੜਾ ਐ । ਤੈਨੂੰ ਵੀ ਨਹੀਂ ਛਡਣ ਲੱਗਾ । ਚਲੋ ਖ਼ੈਰ ਨਾਨਾ ਅਧਖੜ ਹੋ ਗਿਐ । ਥੋਹੜਾ ਰੌਲਾ ਪਾਊ, ਫੇਰ ਆਪੇ ਚੁਪ ਕਰ ਜਾਊ । ਪਰ ਉਹਦਾ ਭਤੀਜਾ ਦਾਦਾ ਹੈ ਨਾ ? ਉਹਨੂੰ ਪਤਾ ਲਗ ਗਿਆ ਤਾਂ ਆਪਾਂ ਦੋਹਵਾਂ ਦਾ ਲਹੂ ਪੀ ਜਾਊ । ਮੇਰੀ ਗੱਲ ਠੀਕ ਐ ਨਾ ? ਤੂੰ ਰਤਾ ਠੰਢੇ ਦਿਮਾਗ ਨਾਲ ਸੋਚ ।''

ਦਾਦਾ ਦਾ ਨਾਂ ਸੁਣਦਿਆਂ ਸਾਰ ਪੁਤਲੀਬਾਈ ਕੰਬ ਗਈ । ਅਣਜਾਣ ਕੁੜੀ ਚਿਮਣਾ ਨਾਲ ਸਵਾਮੀ ਨੇ ਬੁਰਾ ਕੀਤਾ ਸੀ—ਇਹ ਜਾਣ ਕੇ ਉਹਦਾ ਖ਼ੂਨ ਖੌਲ ਪਿਆ ਸੀ । ਆਪਣੇ ਭਰਾ ਕਰ ਕੇ ਹੀ ਚਿਮਣਾ ਇਸ ਜਾਲ ਵਿਚ ਫਸੀ ਸੀ—ਇਹ ਸੋਚ ਕੇ ਉਹਦਾ ਕਰੋਧ ਹੋਰ ਵੀ ਵਧ ਗਿਆ ਸੀ । ਉਹ ਗ਼ੁੱਸੇ ਨਾਲ ਪਾਗ਼ਲ ਹੋ ਗਈ ਸੀ । ਪਰ ਜਦ ਬਾਪੂ ਨੇ ਦਾਦੇ ਦੀ ਗੱਲ ਕੀਤੀ, ਤਾਂ ਉਹਨੂੰ ਵੀ ਇਹ ਲੱਗਾ ਕਿ ਬਾਪੂ ਦਾ ਕਹਿਣਾ ਬਿਲਕੁਲ ਠੀਕ ਹੈ । ਅਨਿਆਂ ਨੂੰ ਦੇਖ ਕੇ ਅੱਗ ਉਗਲਣ ਵਾਲੇ ਦਾਦੇ ਦੇ ਸੁਭਾਅ ਤੋਂ ਉਹ ਚੰਗੀ ਤਰ੍ਹਾਂ ਜਾਣੂ ਸੀ । ਇਕ ਦਿਨ ਦੀ ਗੱਲ ਉਹਨੂੰ ਚੇਤੇ ਆਈ ।

ਓਦਣ ਲਛਮੀਬਾਈ ਹਵੇਲੀ ਛਡ ਕੇ ਚਲੇ ਗਈ ਸੀ । ਪੁਤਲੀਬਾਈ ਨੂੰ ਸਾਰੀ ਜਾਇਦਾਦ ਬੈਠੇ-ਬਠਾਇਆਂ ਮਿਲ ਗਈ ਸੀ । ਪਿੰਡ ਦੇ ਜਠੇਰੇ ਦੀ ਪੂਜਾ ਹੋ ਰਹੀ ਸੀ ਤੇ ਉਹਨੂੰ ਚੜ੍ਹਾਵਾ ਚੜ੍ਹਾਇਆ ਜਾ ਰਿਹਾ ਸੀ । ਸਾਰੇ ਪਿੰਡ ਨੂੰ ਹਵੇਲੀ ਵਿਚ ਰੋਟੀ ਦਾ ਸੱਦਾ ਸੀ । ਓਧਰ ਮੰਦਰ ਵਿਚ ਦਿਨ-ਦਿਹਾਰ ਕਰ ਕੇ ਬੜੀ ਭੀੜ ਸੀ । ਪੁਤਲੀਬਾਈ ਨੇ ਦੇਵੀ ਨੂੰ ਪਾਨ ਦਾ ਭੋਗ ਲਵਾਇਆ ਸੀ । ਉਹ ਬੜੀ ਬਣ-ਠਣ ਕੇ ਨਿਕਲੀ ਸੀ । ਦਾਦਾ ਮੰਦਰ ਪਛਾੜੀਓਂ ਇਕਦਮ ਨਿਕਲ ਕੇ ਉਹਦਾ ਰਾਹ ਰੋਕ ਕੇ ਖੜ੍ਹਾ ਹੋ ਗਿਆ ਸੀ । ਓਦੋਂ ਦਾਦਾ ਬਾਰਾਂ ਜਾਂ ਤੇਰਾਂ ਵਰ੍ਹਿਆਂ ਦਾ ਹੋਏਗਾ । ਤਾਂ ਵੀ ਗੁੱਸੇ ਨਾਲ ਉਹਦੇ ਬੁਲ੍ਹ ਕੱਸੇ ਹੋਏ ਸਨ । ਉਹ ਉੱਚੀ-ਦੇਣੀਂ ਚੀਖ ਕੇ ਬੋਲਿਆ—''ਕਿਉਂ, ਹਵੇਲੀ ਦੀ ਦੇਵੀ ਨੂੰ ਨਠਾ ਕੇ ਆਪ ਘੁਮੰਡ ਦਖਾਣ ਆ ਗਈ ਏਂ ?'' ਫੇਰ ਉਹ ਉਸ ਉੱਤੇ ਟੁੱਟ ਪਿਆ । ਗ਼ਨੀਮਤ ਸੀ ਕਿ ਲਾਗੇ ਖੜ੍ਹੇ ਚਾਰ-ਪੰਜ ਜਣਿਆਂ ਨੇ ਦਾਦੇ ਨੂੰ ਫੜ ਲਿਆ ਸੀ, ਨਹੀਂ ਤਾਂ ਅਨਰਥ ਹੋ ਜਾਣਾ ਸੀ । ਉਹ ਮੁੰਡਾ ਹੁਣ ਵੀਹ ਵਰ੍ਹਿਆਂ ਦਾ ਗਭਰੂ ਹੋ ਚੁਕਾ ਹੈ । ਗ਼ੁੱਸੇ ਨਾਲ ਲਾਲ ਉਹ ਚਿਹਰਾ, ਕੱਸੇ ਹੋਏ ਬੁਲ੍ਹ, ਦਿਲ ਦੀ ਪੀੜ ਨੂੰ ਪ੍ਰਗਟਾਉਂਦੀਆਂ ਉਹ ਅੱਖਾਂ, ਉਹ ਹੰਝੂ—ਅੱਜ ਵੀ ਪੁਤਲੀਬਾਈ ਵਿਸਾਰ ਨਹੀਂ ਸਕੀ ਸੀ । ਸਿਲੇਦਾਰ ਲਛਮਣ ਜਿੰਨਾ ਸ਼ਾਂਤ ਸੀ, ਉਹਦਾ ਪੁਤ ਓਨਾ ਹੀ ਅਮੋੜ ਸੀ । ਜੇ ਅੱਜ ਉਹਦਾ ਪਾਰਾ ਚੜ੍ਹ ਜਾਏ, ਤਾਂ ਨੇ-ਜਾਣੇ ਕੀ ਕੁਝ ਵਾਪਰ ਜਾਏ । ਪੁਤਲੀਬਾਈ ਦੀਆਂ ਅੱਖਾਂ ਅੱਗੇ ਹੋਣ ਵਾਲੀਆਂ ਦੁਰਘਟਨਾਵਾਂ ਆ ਗਈਆਂ । ਇਸ ਲਈ ਉਹਨੇ ਚਿਮਣਾ ਨੂੰ ਹੀ ਚੁੱਪ ਕਰਾਉਣ ਦੀ ਕੋਸ਼ਿਸ਼ ਕੀਤੀ । ਉਹਨੇ ਇਹ ਵੀ ਸਮਝਾ ਦਿੱਤਾ ਕਿ ਇਹ ਭੇਤ ਭੇਤ ਹੀ ਰਹੇ ।

ਹਵੇਲੀ ਦੀਆਂ ਕੰਧਾਂ ਵਿਚ ਇਸ ਭੇਤ ਨੂੰ ਦਬਾ ਦੇਣ ਦੀ ਇਨ੍ਹਾਂ ਦੀ ਕੋਸ਼ਿਸ਼ ਅਸਫਲ ਰਹੀ ਤੇ ਕਿਤਿਓਂ ਗੱਲ ਬਾਹਰ ਨਿਕਲ ਗਈ। ਜਿਵੇਂ ਹਵਾ ਬੰਨ੍ਹੀ ਨਹੀਂ ਜਾਂਦੀ, ਤਿਵੇਂ ਇਹੋ ਜਿਹੀਆਂ ਖ਼ਬਰਾਂ ਨੂੰ ਲੁਕੋ ਰਖਣਾ ਵੀ ਅਸੰਭਵ ਹੁੰਦਾ ਹੈ।

ਪਡਦਈਆ ਦੀ ਮਾਸ਼ੂਕ ਦਾਨੱਵਾ ਨੂੰ ਇਸ ਗੱਲ ਦਾ ਬੜਾ ਧੱਕਾ ਲੱਗਾ ਸੀ। ਉਹ ਬਹੁਤ ਚਿੜ੍ਹ ਗਈ ਸੀ। ਸਵਾਮੀ ਜੀ ਨੇ ਉਹਦਾ ਕੱਖ ਤਾਂ ਛੱਡਿਆ ਨਹੀਂ ਸੀ ; ਹੁਣ ਉਸ ਬੱਚੀ ਚਿਮਣਾ ਦੇ ਨਾਲ ਵੀ ਇਹ ਧੱਕਾ ਕਰਨਾ ਸੀ ? ਇਹ ਸੋਚ ਕੇ ਉਹ ਆਪਿਓਂ ਬਾਹਰ ਹੋ ਗਈ। ਉਹਦੇ ਦਿਲ ਵਿਚ ਚਿਮਣਾ ਵਾਸਤੇ ਹਮਦਰਦੀ ਜਾਗ ਪਈ ਤੇ ਪਡਦਈਆ ਵਾਸਤੇ ਨਫ਼ਰਤ। ਪਰ ਬਦਲਾ ਲੈਣ ਦਾ ਕੋਈ ਰਾਹ ਨਹੀਂ ਦੀਹਦਾ ਸੀ। ਸੋ ਜਿਹੜਾ ਵੀ ਉਹਨੂੰ ਟਕਰਦਾ, ਉਹਦੇ ਕੋਲ ਸਵਾਮੀ ਜੀ ਦੀਆਂ ਘਰ ਦੀਆਂ ਗੱਲਾਂ ਖੋਲ੍ਹ ਕੇ ਬਹਿ ਜਾਂਦੀ। ਸੁਣਨ ਵਾਲੇ ਤਾਂ ਸਵਾਦ ਲੈਂਦੇ, ਪਰ ਦਾਨੱਵਾ ਨੂੰ ਕੋਈ ਦਿਲਾਸਾ ਨਾ ਮਿਲਿਆ। ਦਿਨ-ਬ-ਦਿਨ ਉਹਦਾ ਗ਼ੁੱਸਾ ਵਧਦਾ ਗਿਆ। ਉਹਨੂੰ ਡਰ ਸੀ ਕਿ ਜੇ ਸਭ ਕੁਝ ਇੰਜ ਹੀ ਹੁੰਦਾ ਰਿਹਾ ਤਾਂ ਨੇ-ਜਾਣੇ ਕੀ ਅਨਰਥ ਹੋ ਜਾਏ। ਇਕ ਦਿਨ ਤ੍ਰਿਕਾਲਾਂ ਵੇਲੇ ਬਿਨਾਂ ਕਿਸੇ ਨੂੰ ਦੱਸਿਆਂ ਉਹ ਪਿੰਡੋਂ ਚਲੇ ਗਈ। ਇਹਤੋਂ ਦੂਜੇ ਦਿਨ ਪਡਦਈਆ ਵੀ ਬਿੱਨਾਇਆ* ਦੇ ਬਹਾਨੇ ਦੂਰ ਦੇ ਕਿਸੇ ਪਿੰਡ ਚਲੇ ਗਿਆ। ਦਾਨੱਵਾ ਤੇ ਸਵਾਮੀ ਦੇ ਇਕੱਠਿਆਂ ਪਿੰਡੋਂ ਜਾਣ ਨਾਲ ਕਈ ਕਿਸਮ ਦੀਆਂ ਅਫ਼ਵਾਹਾਂ ਉਡਣ ਲੱਗੀਆਂ। ਦੰਤਕਥਾ ਇਥੋਂ ਤਕ ਪੁੱਜ ਗਈ ਕਿ ਸੁਣ ਕੇ ਸਿਰ ਸ਼ਰਮ ਨਾਲ ਨਿੰਵ ਜਾਂਦਾ। ਸਾਰੇ ਬਾਪੂ ਸਾਹਬ 'ਤੇ ਹੀ ਸ਼ੱਕ ਕਰਦੇ ਸਨ। ਗੱਲ ਕੁਝ ਇੰਜ ਉਡੀ—'ਬਾਪੂ ਸਾਹਬ ਨੇ ਚਿਮਣਾ ਨੂੰ ਡੇਰੇ ਬੁਲਾ ਕੇ ਉਹਦੇ ਨਾਲ ਬੁਰਾ ਕੀਤਾ। ਇਸ ਲਈ ਪਡਦਈਆ ਦੁਖੀ ਹੋ ਕੇ ਪਿੰਡੋਂ ਨਿਕਲ ਗਿਐ।' ਪਡਦਈਆ ਦੇ ਚੇਲੇ-ਚਾਂਟਿਆਂ ਨੇ ਵੀ ਇਹ ਗੱਲ ਉਡਾ ਦਿੱਤੀ ਕਿ ਸੱਚੀ ਗੱਲ ਦਾ ਸਿਰਫ਼ ਉਨ੍ਹਾਂ ਨੂੰ ਹੀ ਪਤਾ ਹੈ। ਲੋਕ ਵੀ ਸੋਚਣ ਲੱਗੇ ਕਿ ਇਹੋ ਗੱਲ ਸੱਚੀ ਹੈ। ਦਾਨੱਵਾ ਵੀ ਸਾਧ ਦੀ ਰਖੈਲ ਹੀ ਤਾਂ ਹੈ, ਤਾਂਹੀਓਂ ਉਹਨੇ ਝੂਠੀ ਖ਼ਬਰ ਫੈਲਾਈ ਹੋਵੇਗੀ।

ਪਿੰਡ ਦੇ ਅਰਲੀਕੱਟੇ** 'ਤੇ ਇਕੱਠੇ ਹੋਣ ਵਾਲੇ ਲੋਕਾਂ ਨੂੰ ਵੀ ਚੁੰਝ-ਚਰਚਾ ਦਾ ਮਸਾਲਾ ਮਿਲ ਗਿਆ।

ਬਾਪੂ ਤੇ ਚਿਮਣਾ ਵਾਲੀ ਗੱਲ ਸਾਰੇ ਧੁੰਮ ਗਈ ਸੀ, ਪਰ ਕਿਸੇ ਵਿਚ ਦਾਦੇ ਨੂੰ ਗੱਲ ਦਸਣ ਦੀ ਹਿੰਮਤ ਨਹੀਂ ਸੀ।

ਇਹ ਗੱਲ ਵੀ ਨਹੀਂ ਕਿ ਇਹਦੀ ਕੋਈ ਵਜ੍ਹਾ ਨਾ ਹੋਵੇ। ਸਾਧ ਦੇ ਲਾਣੇ ਵਾਲੇ ਡਰਦੇ ਸੀ ਕਿ ਜੇ ਕਿਸੇ ਨੇ ਦਾਦੇ ਨੂੰ ਇਹ ਖ਼ਬਰ ਦੇ ਦਿੱਤੀ, ਤਾਂ ਜਾਂ ਤਾਂ ਬਾਪੂ ਸਾਹਬ ਦਾ ਸਿਰ ਫਟੂ ਜਾਂ ਚਿੱਮਣਾ ਦੀ ਖ਼ੈਰ ਨਹੀਂ। ਦਾਦਾ ਜਿੰਨਾ ਜ਼ੋਰ ਵਾਲਾ ਸੀ, ਉਨਾ ਹੀ ਗ਼ੁੱਸੇਖ਼ੋਰ ਵੀ ਸੀ। ਉਹਨੂੰ ਛੇੜਨਾ ਨਾਗ ਛੇੜਨ ਵਾਲੀ ਗੱਲ ਸੀ। ਤੇ ਦਾਦਾ ਨੂੰ ਆਪ ਹਰ ਗੱਲ ਦੀ ਸੁੱਘ ਰੱਖਣ ਦੀ ਆਦਤ ਨਹੀਂ ਸੀ। ਨਾਲ-ਦਿਆਂ ਦੇ ਚਿਹਰਿਆਂ ਉੱਤੇ ਉਭਰਦੇ

---

* ਸਵਾਮੀ ਨੂੰ ਘਰ ਸੱਦ ਕੇ ਉਹਦੇ ਕੋਲੋਂ ਕਰਵਾਈ ਪੂਜਾ—ਅਨੁ०।

** ਪਿਪਲ ਹੇਠ ਥੜ੍ਹੇ ਉਤੇ ਨਾਗਮੂਰਤੀਆਂ ਰਖ ਕੇ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ। ਇਥੇ ਲੋਕ ਬੈਠ ਕੇ ਵਿਹਲੇ ਵੇਲੇ ਦੀਆਂ ਗੱਲਾਂ ਕਰਦੇ ਨੇ।—ਅਨੁ:

ਸੰਸੇ ਦੀਆਂ ਰੇਖਾਵਾਂ ਵਿਚ ਉਹ ਆਪਣੀ ਭੈਣ ਦੀ ਕਰੁਣ ਕਹਾਣੀ ਨੂੰ ਪੜ੍ਹ ਨਾ ਸਕਿਆ।

# 3

ਕਾਰਹੁਨਿਮੇ ਦਾ ਤਿਉਹਾਰ ਇਸ ਵਾਰ ਮੀਂਹ ਦੀਆਂ ਫੁਹਾਰਾਂ ਨਹੀਂ ਲਿਆਇਆ ਸੀ। ਕਿਸਾਨਾਂ ਦੀ ਰਖਿਆ ਕਰਨ ਵਾਲੇ ਬੱਦਲਾਂ ਨੇ ਵੀ ਇਸ ਵਾਰ ਦਗ਼ਾ ਕਮਾਇਆ। ਪਾਦੱਲੀ ਦੇ ਰਈਅਤ ਆਕਾਸ਼ ਵਿਚ ਛਾਏ ਬੱਦਲਾਂ ਦਾ ਸਵਾਗਤ ਕਰਨ ਲਈ ਅੱਖਾਂ ਵਿਛਾਈ ਬੈਠੇ ਸਨ। ਪਰ ਬੱਦਲ ਇਸ ਸਵਾਗਤ ਨੂੰ ਨਾਮਨਜ਼ੂਰ ਕਰ ਕੇ ਅੱਗੇ ਵਧ ਜਾਂਦੇ। ਧਰਤੀ ਬੇਆਸ ਵਿਛੀ ਪਈ ਸੀ। ਨਛੱਤਰਾਂ ਦੀ ਗਤੀ ਨੂੰ ਭਵਿੱਖ ਦੀਆਂ ਗੱਲਾਂ ਨੂੰ ਜਾਣਨ ਵਾਲੇ ਬਾਲਾਚਾਰੀਆ ਜੀ ਵੀ ਇਸ ਵਾਰ ਧੋਖਾ ਖਾ ਗਏ। ਪਾਦੱਲੀ ਵਿਚ ਪਾਣੀ ਦੀ ਇਕ ਤਿੱਪ ਵੀ ਨਾ ਡਿਗੀ। ਪਰ ਦੁਰਾਡੇ ਪਹਾੜੀ ਇਲਾਕਿਆ ਵਿਚ ਮੀਂਹ ਰੱਜ ਕੇ ਵਰ੍ਹਿਆ ਸੀ। ਇਸ ਕਹਾਣੀ ਨੂੰ ਸੁਣਾਉਂਦੀ ਕ੍ਰਿਸ਼ਣਾ ਕੰਢਿਆਂ ਨੂੰ ਖੋਰਦੀ ਵਹਿਣ ਲਗੀ। ਲੋਕਾਂ ਨੂੰ ਕੁਝ ਧਰਵਾਸ ਹੋਇਆ। ਜਿਨ੍ਹਾਂ ਖੇਤਾਂ ਤਕ ਦਰਿਆ ਦਾ ਪਾਣੀ ਆ ਗਿਆ ਸੀ, ਉਥੇ ਖੇਤੀ ਹੋਈ। ਦੀਵਾਲੀ ਮਗਰੋਂ ਇਕ-ਅੱਧ ਵਾਰ ਕੁਝ ਛਿੱਟਾਂ ਪੈਣ ਨਾਲ ਫਸਲ ਹੋ ਗਈ। ਪਰ ਬਾਕੀ ਖੇਤ ਤਾਂ ਨੰਗੇ ਸੁੱਤੇ ਹੋਏ ਸਨ। ਪਾਦੱਲੀ ਉਤੇ ਮਾੜੇ ਦਿਨਾਂ ਦੀ ਛਾਂ ਪਸਰਨ ਲੱਗੀ।

ਏਲੂ ਮੱਸਿਆ* ਦਾ ਦਿਨ ਸੀ। ਵਾਹਵਾ ਮੀਂਹ ਪਿਆ ਹੁੰਦਾ, ਤਾਂ ਕਿਸਾਨ ਖੇਤਾਂ ਵਿਚ ਇਸੇ ਦਿਨ ਰਸਮਾਂ ਅਦਾ ਕਰਦੇ। ਪਰ ਇਸ ਵਾਰ ਖੇਤਾਂ ਵਿਚ ਕੋਈ ਜੀਅ ਨਜ਼ਰ ਨਹੀਂ ਆਉਂਦਾ ਸੀ। ਸਵੇਰ-ਸਾਰ ਦਰਿਆ ਵਿਚ ਨਹਾ ਕੇ ਘੜਿਆਂ ਵਿਚ ਪਾਣੀ ਭਰ ਕੇ ਪਿੰਡ ਨੂੰ ਠੁਮਕ-ਠੁਮਕ ਜਾਂਦੀਆ ਮੁਟਿਆਰਾਂ ਵੀ ਕਿਤੇ ਨਜ਼ਰ ਨਹੀਂ ਆ ਰਹੀਆਂ ਸਨ। ਸਦਾ ਦੀ ਉਹ ਰੌਣਕ ਕਾਲ ਪੈ ਜਾਣ ਕਰ ਕੇ ਗੁਆਚ ਗਈ ਸੀ।

ਪਿੰਡ ਦੀਆ ਨਿਆਈਆਂ ਦੇ ਨਾਲ ਨਾਲ ਵਹਿਣ ਵਾਲੇ ਦਰਿਆ ਉਤੇ ਪਾਦੱਲੀ ਵਾਲਿਆਂ ਨੂੰ ਮਾਣ ਸੀ। ਕਦੇ ਵੀ ਨਾ ਸੁੱਕਣ ਵਾਲੀ ਨਦੀ ਸੀ ਕ੍ਰਿਸ਼ਣਾ। ਇਹ ਚਾਰ ਮੀਲ ਤਕ ਫੈਲ ਕੇ ਸਾਰੇ ਪਿੰਡ ਨਾਲ ਖਹਿ ਰਹੀ ਸੀ। ਪਾਦੱਲੀ ਦੇ ਲੋਕਾਂ ਨੇ ਇੰਨੇ ਸਾਰੇ ਪਾਣੀ ਵਿਚ ਕਈ ਮਗਰਮੱਛ ਤਰਦੇ ਆਪ ਦੇਖੇ ਸਨ। ਪਰ ਉਨ੍ਹਾਂ ਤੋਂ ਕੋਈ ਡਰਦਾ ਨਹੀਂ ਸੀ। ਲੋਕਾਂ ਦਾ ਵਿਚਾਰ ਸੀ, ਜਿਹੀ ਮੱਛੀ, ਤਿਹਾ ਮਗਰਮੱਛ। ਮਗਰਮੱਛ ਪਾਣੀ ਵਿਚ ਨਾ ਰਹਿਣਗੇ, ਤਾਂ ਜ਼ਮੀਨ 'ਤੇ ਰਹਿਣਗੇ ? ਬਾਲਾਚਾਰੀਆ ਮੂੰਹ-ਨੇਰ੍ਹੇ ਹੀ ਨਦੀ ਵਿਚ ਕੁਦ ਪੈਂਦਾ। ਉਹ ਤਰਦਾ-ਤਰਦਾ ਦਰਿਆ ਦੇ ਗੱਭੇ ਬਣੇ ਟਾਪੂ 'ਤੇ ਚਲਿਆ ਜਾਂਦਾ। ਉਥੇ ਉਹ ਤੁਲਸੀ ਦੇ ਪੱਤੇ ਤੋੜ ਕੇ ਲੋਟੇ ਵਿਚ ਰਖਦਾ; ਮੁੜਦਿਆਂ ਲੋਟਾ ਧੋਤੀ ਨਾਲ ਬੰਨ੍ਹ ਕੇ ਲੱਕ ਵਿਚ ਅੜਾ ਲੈਂਦਾ। ਉਹ ਤਾਂ ਕਹਿੰਦਾ ਸੀ, ਉਹਨੇ ਕੋਈ ਮਗਰਮੱਛ ਨਹੀਂ ਦੇਖਿਆ।

ਘਰ ਦੀਆਂ ਕੰਧਾਂ ਵਿਚ ਦੱਬੀਆਂ ਰਹਿਣ ਵਾਲੀਆਂ ਭੇਤ ਵਾਲੀਆਂ ਗੱਲਾਂ ਵੀ ਇਥੇ ਆ ਕੇ ਖੁਲ੍ਹ ਜਾਂਦੀਆਂ ਹਨ। ਵਹਿੰਦੀ ਨਦੀ ਦੇ ਕਲਕਲ—ਨਾਦ ਨੂੰ ਵੀ ਵਿੰਨ੍ਹ

---

* ਤਿਉਹਾਰ ਦਾ ਨਾਂ।—ਅਨੁ:

ਦੇਣ ਵਾਲੀਆਂ ਪੇਂਡੂ ਤੀਵੀਆਂ ਦਾ ਸੁਰੀਲਾ ਕੰਠ-ਨਾਦ ਇਸੇ ਇਕੋ ਥਾਂ ਸੁਣਿਆ ਜਾ ਸਕਦਾ ਹੈ।

ਏਲੂ ਮੱਸਿਆ ਨਾਹੁਣ ਆਈਆਂ ਤੀਵੀਆਂ ਹਮੇਸ਼ਾਂ ਵਾਂਗ ਇਕੱਠੀਆਂ ਹੋ ਗਈਆਂ ਸਨ। ਹਰ ਭਾਈਚਾਰੇ ਦੀ, ਹਰ ਸੁਭਾਅ ਦੀ ਤੀਵੀਂ ਅੱਜ ਹਾਜ਼ਰ ਸੀ। ਗਿੱਲੀ ਮਿੱਟੀ ਨਾਲ ਤਰੇੜੇ ਹੋਏ ਘੜੇ ਨੂੰ ਕਰੀਨੇ ਨਾਲ ਬੰਦ ਕਰਦੀ ਨਿੰਗੱਵਾ ਤਾਰੱਵਾ ਤੋਂ ਪੁੱਛਦੀ—''ਨੀ ਤਾਰਾ। ਸੁਣਿਐ ਤੇਰਾ ਸਾਈਂ ਨਵੀਂ ਧੋਤੀ ਲਿਆਇਐ, ਸਾਨੂੰ ਦਖਾਲ ਦਿੰਦੀ, ਅਸੀਂ ਖੋਹ ਤਾਂ ਨਹੀਂ ਲੈਣੀ ਸੀ।'' ਨਾਗੱਵਾ ਹੌਲੀ-ਦੇਣੀਂ ਕਹਿਣ ਲੱਗੀ—''ਨੀ, ਜੇ ਉਹ ਵੀ ਹੱਕ ਦੀ ਕਮਾਈ ਨਾਲ ਧੋਤੀ ਖ਼ਰੀਦ ਕੇ ਲਿਆਇਆ ਹੁੰਦਾ, ਤਾਂ ਇਹ ਕਾਹਨੂੰ ਨਾ ਦਖਾਉਂਦੀ ?''

ਅਧਮੁੰਦੀਆਂ ਅੱਖਾਂ, ਜਿਵੇਂ ਡੂੰਘੇ ਖ਼ਿਆਲਾਂ ਵਿਚ ਡੁੱਬੀਆਂ ਹੋਈਆਂ ਹੋਣ—ਇਹ ਸੀ ਨਿੰਗੱਵਾ। ਹੁਣ ਉਹਨੇ ਭੇਤ ਜਾਣਨ ਵਾਲੇ ਲਹਿਜੇ ਵਿਚ ਪੁੱਛਿਆ—''ਨੀ ਤੂੰ ਦੱਸ ਮੈਨੂੰ, ਉਹ ਚੋਰੀ ਕਰਕੇ ਲਿਆਇਐ ?''

ਨਾਗੱਵਾ ਬੋਲੀ—''ਨੀ ਚਾਚੀ, ਚੋਰੀ ਕਰਨ ਲਈ ਤਾਂ ਮਰਦ ਦਾ ਦਿਲ ਚਾਹੀਦੈ। ਮੋਇਆ, ਇਹ ਮੂੰਹ ਲੈ ਕੇ ਕੀ ਚੋਰੀ ਕਰੂਗਾ ? ਜ਼ਿਮੀਦਾਰ ਦੇ ਅੱਗੇ ਪਿਛੇ ਫਿਰਦਾ ਰਹਿੰਦੈ, ਹੈਂਜੀ-ਹੈਂਜੀ ਕਰਦਾ ਰਹਿੰਦੈ।''

ਤਾਰੱਵਾ ਘੜਾ ਭਰਦੀ ਸੁਣੀ ਜਾਂਦੀ ਸੀ। ਆਪਣੇ ਪਤੀ ਦੀ ਬੁਰਾਈ ਉਹਦੇ ਕੋਲੋਂ ਸਹਾਰੀ ਨਾ ਗਈ। ਉਹਨੇ ਲਾ ਕੇ ਕਿਹਾ—''ਹਾਂ ਨੀ ਭੈਣੇ, ਤੇਰਾ ਘਰ ਵਾਲਾ ਤਾਂ ਬੜਾ ਸੂਰਮਾ ਐ। ਬੜਾ ਈ ਕੰਮ ਕਰਦੈ। ਡਾਕੇ ਮਾਰਦਾ ਐ ਨਾ। ਜ਼ਿਮੀਂਦਾਰ ਦੀ ਝੋਲ ਭਰਦੈ, ਤਾਹੀਓਂ ਤਾਂ ਭਰ ਭਰ ਕੇ ਰੁਪਏ ਦਿੰਦੈ। ਸਾਡੇ ਘਰ-ਵਾਲੇ ਦੀ ਇਹ ਕਿਸਮਤ ਕਿਥੋਂ ?'' ਉਹਨੇ ਪਾਣੀ ਨਾਲ ਭਰਿਆ ਘੜਾ ਸਿਰ 'ਤੇ ਚੁੱਕ ਲਿਆ।

ਨਿੰਗੱਵਾ ਘੜੇ ਉਤੇ ਕਾਲੀ ਮਿੱਟੀ ਲਾਈ ਜਾਂਦੀ ਸੀ। ''ਨੀ, ਹੁਣੇ ਕਿਥੇ ਚੱਲੀ ? ਠਹਿਰ ਜਾ ਨਾ। ਏਨੀ ਕਾਹਦੀ ਕਾਹਲ ਐ ? ਖੇਤਾਂ ਨੂੰ ਰੋਟੀ ਤਾਂ ਨਹੀਂ ਲੈ ਕੇ ਜਾਣੀ। ਲਗਦੈ, ਮੇਘਰਾਜ ਇਸ ਪਿੰਡ ਨੂੰ ਭੁੱਲ ਗਿਐ। ਸਿਆੜ ਹੀ ਨਹੀਂ ਨਿਕਲਦੇ, ਬੀਜਣਾ ਕੀ ਐ ?'' ਸਾਰੀਆਂ ਨੂੰ ਰੋਕਣ ਲਈ ਉਹਨੇ ਸੋਕੇ ਕਾਰਣ ਅਣਵਾਹੇ ਪਏ ਖੇਤਾਂ ਦੀ ਗੱਲ ਕੀਤੀ।

''ਨਿੰਗੱਵਾ ਮੀਂਹ ਵਰ੍ਹਦੈ, ਪੁੰਨ ਕਰਨ ਨਾਲ। ਮੇਘਰਾਜ ਇਧਰੋਂ ਮੂੰਹ ਨਾ ਫੇਰੂ ਤਾਂ ਕੀ ਕਰੂ ?''—ਇਹ ਹਿਰੇਕੁਰਬ ਨਿੰਗੱਵਾ ਦੀ ਆਵਾਜ਼ ਸੀ। ਉਹਨੇ ਆਪਣੇ ਸਿਰ ਤੋਂ ਖ਼ਾਲੀ ਘੜਾ ਲਾਹ ਕੇ ਨਦੀ ਵਿਚ ਡੁਬੋਂਦਿਆਂ ਜਿਵੇਂ ਦਸਿਆ ਕਿ ਉਹ ਵੀ ਆ ਗਈ ਹੈ। ''ਨੀ ਨਿੰਗੀਏ, ਜਿੰਨਾ ਪੁੰਨ ਦਾ ਕੰਮ ਆਪਣੇ ਇਥੇ ਹੁੰਦੈ, ਓਨਾ ਕਿਥੇ ਹੁੰਦਾ ਹੋਊ ? ਬਾਪੂ ਸਾਹਬ ਹਨੂਮਾਨ ਜੀ ਦੀ, ਓਕੱਲੀ, ਸਣ ਸੋਮਵਾਰ ਦੀ ਪੂਜਾ ਕਰਵਾਉਂਦਾ ਕਿ ਨਹੀਂ ? ਪਹਿਲਾਂ ਕੌਣ ਕਰਾਉਂਦਾ ਸੀ ? ਜਦ ਤਕ ਇਹੋ ਜਿਹੇ ਰੱਬ ਤੋਂ ਡਰਨ ਵਾਲੇ ਨੇ, ਪੁੰਨ ਦੇ ਕੰਮ ਹੀ ਹੋਣਗੇ ਭੈਣ। ਤੂੰ ਕੀ ਜਾਣੇਂ, ਮੀਂਹ ਕਿਉਂ ਨਹੀਂ ਪੈਂਦਾ ? ਇਹੋ ਜਿਹੇ ਪੁੰਨ ਕਰਨ ਵਾਲਿਆਂ ਨੂੰ ਅਸੀਂ ਬੁਰਾ ਕਹਿੰਦੇ ਹਾਂ। ਉਨ੍ਹਾਂ 'ਤੇ ਕਲੰਕ ਲਾਉਂਦੇ ਨੇ ਸਾਡੇ ਅਰਗੇ । ਸਾਡੇ ਕਰਕੇ ਹੀ ਮੀਂਹ ਨਹੀਂ ਪੈਂਦਾ। ਕਿਉਂ ਨਿੰਗੀਏ ਚਾਚੀ, ਮੇਰੀ ਗੱਲ ਠੀਕ ਐ ਜਾਂ ਨਹੀਂ ?'' —ਨਿੰਬੱਵਾ ਨੇ ਹੁੰਗਾਰਾ ਮੰਗਿਆ।

ਕਿਉਂਕਿ ਨਿੰਗੋ ਹਵੇਲੀ ਲਾਗੇ ਹੀ ਰਹਿੰਦੀ ਸੀ, ਉਹਨੂੰ ਹਵੇਲੀ ਦੀਆਂ ਅੰਦਰਲੀਆਂ ਗੱਲਾਂ ਦਾ ਪਤਾ ਲਗਦਾ ਰਹਿੰਦਾ ਸੀ। ਉਹਨੂੰ ਪਤਾ ਸੀ ਕਿ ਬਾਪੂ ਸਾਹਬ ਸਾਰਾ ਪੁੰਨਦਾਨ ਆਪਣੇ ਪਾਪਾਂ ਉਤੇ ਪਰਦਾ ਪਾਉਣ ਲਈ ਕਰਦਾ ਹੈ। ਉਹ ਨਾਗੱਵਾ ਦੀਆਂ ਗੱਲਾਂ ਨੂੰ ਝੁਠਲਾਣ ਲਈ ਬਿਫ਼ਰ ਪਈ ਤੇ ਗਰਜ ਕੇ ਕਿਹਾ—"ਨੀ ਨਾਗੱਵਾ, ਤੇਰਾ ਘਰ-ਆਲਾ ਤਾਂ 'ਹੁਲੀਬਿਆਟੀ' ਵਾਲਿਆਂ ਨਾਲ ਰਲਿਆ ਹੋਇਐ। ਲੋਕਾਂ ਨੂੰ ਲੁੱਟਦੈ ਤੇ ਰਾਏ ਸਾਹਬ ਦੀ ਝੋਲੀ ਭਰਦੈ। ਲੁੱਟ ਦੀ ਕਮਾਈ 'ਤੇ ਮਿੜਕਣ ਵਾਲੇ ਜ਼ਿਮੀਦਾਰ ਦੀ ਵੀ ਇਹ ਕੇਹੀ ਵਡਿਆਈ ? ਛਡ ਵੀ ਪਰ੍ਹਾਂ। ਦਮੜੀ ਦੇ ਦੰਦਾਂ ਨਾਲ ਜੀਂਦੈ, ਹਰ ਕੁੜੀ ਤੇ ਅੱਖ ਰਖਦੈ। ਤੇਰੇ ਜਿਮੀਂਦਾਰ ਦੀ ਜਿਹੀ-ਤਿਹੀ ! ਪਾਪ ਦਾ ਘੜਾ ਭਰ ਜਾਏ ਤਾਂ ਆਪੇ ਟੁੱਟ ਜਾਂਦੈ।" ਦੂਜੀ ਨੇ ਚਵ੍ਹੀਂ-ਪਾਸੀਂ ਨਜ਼ਰ ਮਾਰੀ।—"ਨੀ ਭੈਣ, ਛਡ ਪਰ੍ਹਾਂ, ਸਾਨੂੰ ਕੀ ਚੱਟੀ ਪਈ ਐ ? ਜੋ ਕਰੂ, ਸੋ ਭਰੂ। ਅਸੀਂ ਕਾਹਨੂੰ ਆਪਣੀ ਜ਼ਬਾਨ ਗੰਦੀ ਕਰੀਏ"—ਇਹ ਆਖਦੀ ਨੇ ਘੜਾ ਚੁਕਿਆ, ਸਿਰ ਉਤੇ ਰਖਿਆ ਤੇ ਤੁਰ ਪਈ।

ਨਾਗੱਵਾ ਨੇ ਹਵੇਲੀ ਦਾ ਲੂਣ ਖਾਧਾ ਸੀ। ਤਾਂਹੀਓਂ ਬਾਪੂ ਸਾਹਬ ਉਹਨੂੰ ਕੁਬੇਰ ਦਾ ਭੰਡਾਰ ਲੁਟਾ ਦੇਣ ਵਾਲਾ ਮਹਾਂਦਾਨੀ ਲਗਦਾ ਸੀ। "ਨਿੰਗੋ, ਤੂੰ ਕੀ ਜਾਣੇ ਉਹਦੀ ਬਖ਼ਤਾਵਰੀ। ਉਹਦੇ ਦਰਾਂ ਤੋਂ ਕੋਈ ਸੱਖਣੀ ਝੋਲ ਲੈ ਕੇ ਨਹੀਂ ਮੁੜਦਾ। ਇਹਦੇ ਵੀ ਦਿਨ ਨੇ। ਕਿਤੇ ਬੁੱਲੇ ਲੁਟਦੈ ਤਾਂ ਕੀ ਹੋ ਗਿਆ ? ਉਹਨੇ ਜ਼ੁਲਮ ਜ਼ਬਰਦਸਤੀ ਕਰ ਕੇ ਕਿਸੇ ਘਰ ਵਾਲੀ ਦੀ ਇਜ਼ਤ ਤਾਂ ਨਹੀਂ ਲੁੱਟੀ—" ਉਸ ਦੀ ਨਜ਼ਰ ਵਿਚ ਬਾਪੂ ਸਾਹਬ ਦੇ ਵਿਸ਼ੇ-ਵਕਾਰ ਕੋਈ ਗੁਨਾਹ ਨਹੀਂ ਸਨ।

ਨਿੰਗੋ ਕੋਲੋਂ ਆਪਣਾ-ਆਪ ਸਾਂਭਿਆ ਨਾ ਗਿਆ।—"ਨੀ ਕੀ ਗੱਲਾਂ ਕਰਦੀ ਐਂ ਆਪਣੇ ਬਾਪੂ ਸਾਹਬ ਦੀਆਂ ਕਰਤੂਤਾਂ ਦੀਆਂ। ਦੇਖਿਆ ਨਹੀਂ, ਉਹਨੇ ਚਿਮਣਾ ਦਾ ਕੀ ਹਾਲ ਕੀਤਾ ? ਵਿਚਾਰੀ ਭੋਲੀ ਭਾਲੀ ਕੁੜੀ ਮੌਮੋਠਗਣੀਆਂ 'ਚ ਆ ਗਈ। ਸੁਣਿਐ, ਕੋਲ੍ਹਾਪੁਰ ਵਾਲਾ ਮੁੰਡਾ ਜਵਾਬ ਦੇ ਗਿਐ; ਬਿਨਾਂ ਵਿਆਹੀ ਬੈਠੀ ਐ। ਤੇਰੇ ਬਾਪੂ ਸਾਹਬ ਨੇ ਕਰਾਰ ਦਿੱਤਾ ਸੀ, ਹੁਣ ਪੂਰਾ ਕਿਉਂ ਨਹੀਂ ਕਰਦਾ ? ਵਿਆਹ ਕਿਉਂ ਨਹੀਂ ਕਰ ਲੈਂਦਾ ?"

ਨਾਗੱਵਾ ਨੇ ਘੜਿਆ—ਘੜਾਇਆ ਮੋੜ ਦਿੱਤਾ—"ਨੀ ਭੈਣ, ਪੂਰਾ ਕਿਉਂ ਨ੍ਹੀ ਕਰਦਾ ? ਉਹ ਤਾਂ ਕੌਲਾਂ ਦਾ ਪੱਕਾ ਐ। ਪਰ ਹੁਣ ਕਰੇ ਕੀ ? ਚਿਮਣਾ ਤਾਂ ਸਵਾਮੀ ਨੇ ਖਰਾਬ ਕਰ 'ਤੀ। ਬਾਪੂ ਸਾਹਬ ਹੁਣ ਕੀ ਵਿਆਹ ਕਰੇ ?"

"ਇਹ ਪੋਚੇ ਕਿਤੇ ਹੋਰ ਪਾਈਂ। ਏਸੇ ਡਰੋਂ ਸਵਾਮੀ ਡੇਰਿਓਂ ਤਿੰਨ ਮਹੀਨੇ ਗ਼ਾਇਬ ਰਿਹਾ। ਬਾਪੂ ਸਾਹਬ ਨੇ ਬਚਨ ਨਿਭਾਣ ਦੀ ਗੱਲ ਕੀਤੀ। ਚਿਮਣਾ ਨੂੰ ਡੇਰੇ ਸੱਦਿਆ। ਪਰ ਕੋਈ ਗੱਲ ਨਾ ਬਣੀ। ਜੇ ਵਿਆਹ ਦੀ ਮਰਜ਼ੀ ਨਹੀਂ ਸੀ, ਤਾਂ ਦਸ ਮੈਨੂੰ ਉਸ ਕੁੜੀ ਨੂੰ ਆਪਣੇ ਘਰ ਜਾਣ ਕਿਉਂ ਨਾ ਦਿਤਾ ? ਦੇਖ ਭੈਣ ਵਿਚੋਂ ਗੱਲ ਇਹ ਐ ਕਿ ਉਹਦੀ ਨੀਤ ਸਾਫ਼ ਨਹੀਂ। ਮੇਰੀ ਨੂੰਹ ਦਸਦੀ ਸੀ ਕਿ ਪਰਸੋਂ ਡੇਰੇ 'ਚ ਨਸ਼ੇ ਦੀ ਹਾਲਤ ਵਿਚ ਉਹਨੂੰ ਛਡਣ ਆਇਆ ਸੀ। ਉਹ ਦੀ ਲਾਹ ਪਾਹ ਕਰ ਕੇ ਆ ਗਈ। ਜੇ ਉਹਦੀ ਥਾਂ ਮੈਂ ਹੁੰਦੀ ਤਾਂ ਉਹਦੇ ਸਿਰ ਸਵਾਹ ਨਾ ਪਾਉਂਦੀ ? ਹੈਂ ?"—ਉਹ ਤਕਰੀਬਨ ਚੀਖ ਪਈ। ਉਹਨੂੰ ਇਹ ਚੇਤਾ ਵੀ ਨਾ ਰਿਹਾ ਕਿ ਉਹਦੇ ਸਿਰ 'ਤੇ ਘੜਾ ਹੈ। ਦੂਜੀਆਂ ਜਣੀਆਂ ਸਿਰ

ਉਤੇ ਭਾਰ ਚੁਕੀ ਕਿੰਨਾ ਚਿਰ ਖੜ੍ਹੀਆਂ ਰਹਿੰਦੀਆਂ ?

ਨਿੰਗੋ ਗੱਲ ਦੂਜੇ ਪਾਸੇ ਪਾਉਣ ਲਈ ਕਿਹਾ—"ਕਿਉਂ ਨੀ ਨਿੰਗੋ, ਤੇਰੀ ਨੂੰਹ ਦਿਹਾਰ 'ਤੇ ਪੇਕੀਂ ਗਈ ਸੀ, ਹਾਲੇ ਮੁੜੀ ਨਹੀਂ ?"

"ਕੀ ਦੱਸਾਂ ਚਾਚੀ, ਸੁਣਿਐ ਕੁੜੀ ਦੇ ਪਿਛੇ ਤਾਂ ਭੂਤ ਪੈ ਗਿਐ । ਜਦ ਵੀ ਅਸੀਂ ਲੈਣ ਜਾਂਦੇ ਆਂ ਤਾਂ ਬੁੱਤ ਬਣ ਕੇ ਹੇਠਾਂ ਡਿਗ ਪੈਂਦੀ ਐ ।"

"ਇਕ ਗੱਲੋਂ ਉਹਦਾ ਇਥੋਂ ਦੂਰ ਰਹਿਣਾ ਚੰਗਾ ਹੀ ਐ । ਮੈਂ ਵੀ ਸੋਚਦੀਆਂ ਕਿ ਵਹੁਟੀ ਨੂੰ ਪੇਕੀਂ ਘਲ ਦੇਵਾਂ । ਪਰ ਕਰਾਂ ਕੀ ? ਉਹਦੇ ਪੇਕੇ ਤਾਂ ਹਬਸ਼ੀ ਨੇ, ਨਿਰੇ ਹਬਸ਼ੀ । ਸੁਨੇਹਾ ਘਲ ਦਿਤੈ—ਨਹੀਂ ਐ ਨਹੀਂ ਕਰਨਾ । ਸਾਡੇ ਪਿੰਡ ਕਾਲ ਪਿਆ ਹੋਇਐ । ਇਥੇ ਖੇਤ ਅਣਵਾਹੇ ਪਏ ਨੇ । ਅਗਲੀ ਵਾਢੀ ਤਾਈਂ ਦਿਨ ਕਿਦਾਂ ਕੱਟੀਏ ? ਸੋਚਦੀਆਂ ਤਾਂ ਮੱਤ ਮਾਰੀ ਜਾਂਦੀ ਐ । ਤੇਰੇ ਹਗੇ* 'ਚ ਤਾਂ ਜੌਂ ਹੋਣਗੇ ?"

ਨਿੰਗੋ ਦੇ ਘਰ ਰੱਬ ਦਾ ਦਿਤਾ ਸਭ ਕੁਝ ਸੀ । ਉਹਦਾ ਪਤੀ ਦੇਸ਼ਪਾਂਡੇ ਜ਼ਿਮੀਂਦਾਰਾਂ ਨਾਲ ਸਾਂਝੀ 'ਤੇ ਕੰਮ ਕਰਦਾ ਸੀ । ਵਾਹੀ ਏਨੀ ਸੀ ਕਿ ਅੱਠ ਜੋਗਾਂ ਵੀ ਘਟ ਸਨ । ਇਸੇ ਲਈ ਉਹਦੇ ਭੜੋਲੇ ਭਰੇ ਰਹਿੰਦੇ ਸੀ । ਜ਼ਮੀਨ ਤਿੰਨ ਸਾਲਾਂ ਤਕ ਵੀ ਵਿਹਲੀ ਪਈ ਰਹੇ, ਤਾਂ ਵੀ ਕੋਈ ਤੋਟ ਨਾ ਸੀ । ਪਰ ਨਿੰਗੋ ਸੱਚੀ ਗਲ ਆਖਣੀ ਨਹੀਂ ਚਾਹੁੰਦੀ ਸੀ ; ਕਿਉਂਕਿ ਉਹਨੂੰ ਡਰ ਸੀ ਕਿ ਲੋਕ ਉਧਾਰ ਮੰਗਣਗੇ, ਤਾਂ ਫੇਰ ਨਾਂਹ ਨਹੀਂ ਕੀਤੀ ਜਾਣੀ । ਉਹਨੇ ਬੜੀ ਚਤੁਰਾਈ ਨਾਲ ਕਿਹਾ—"ਚਾਚੀ ਤੇਰੇ ਕੋਲੋਂ ਲੁਕੋ ਕਿਹੜੀ ਗੱਲ ਦਾ ? ਵੱਡੇ ਭੜੋਲੇ ਵਿਚ ਚਾਲੀ ਬੋਰੀਆਂ ਜੌਂ ਰਖੇ ਸੀ, ਜ਼ਿਮੀਂਦਾਰ ਨੇ ਹੁਲੀਬਿਆਟੀਆਂ ਨੂੰ ਘਲ ਕੇ ਸਾਰੇ ਚੁਕਵਾ ਲਏ । ਕਹਿੰਦੇ ਐ, ਉਧਾਰ ਲਏ ਨੇ । ਕਾਗਜ਼ ਲਿਖ ਕੇ ਦੇ ਦਿਤੈ । ਪਰ ਕਾਗਜ਼ ਨੂੰ ਚੱਟਣੈ ? ਚਲੋ ਹੁਣ ਜੋ ਹੋਊ, ਸਾਨੂੰ ਹੀ ਭੁਗਤਣਾ ਪਊ । ਕੀਹਦੇ ਮੂਹਰੇ ਜਾ ਕੇ ਰੋਈਏ ? ਹਾਂ ਛੋਟੇ ਭੜੋਲੇ ਵਿਚ ਥੋਹੜੇ-ਬਾਹਲੇ ਦਾਣੇ ਹੋਣਗੇ ।" ਉਹਦਾ ਮਤਲਬ ਸਾਰੀਆਂ ਜਣੀਆਂ ਸਮਝ ਗਈਆਂ ।

"ਕਿਉਂ ਨੀ ਸਾਥੋਂ ਲੁਕੋਂਦੀ ਐਂ ? ਕਹਿੰਦੇ ਐ ਮਲੱਈਆ ਮੰਦਰ ਦੇ ਸਾਹਮਣਲੇ ਭੜੋਲੇ ਨੂੰ ਕਿਸੇ ਨੇ ਹੱਥ ਤਕ ਨਹੀਂ ਲਾਇਆ । ਉਹਦੇ 'ਚ ਤੀਹ ਬੋਰੀਆਂ ਤਾਂ ਹੋਣਗੀਆਂ ਜਰੂਰ । ਪਰਸੋਂ ਸ਼ੰਕਰੱਪਾ ਗੌੜ ਹੁਰੀਂ ਕਹਿੰਦੇ ਸੀ ਪਈ ਸਾਰੇ ਭੜੋਲੇ ਏਨੇ ਭਰੇ ਹੋਏ ਐ ਕਿ ਸਾਰੇ ਪਿੰਡ ਦਾ ਛੇ ਮਹੀਨੇ ਤਕ ਤਾਂ ਚੰਗੀ ਤਰ੍ਹਾਂ ਗੁਜ਼ਾਰਾ ਹੋ ਜਾਊ । ਤੁਹਾਡੇ ਭੜੋਲੇ ਦੀ ਗੱਲ ਵੀ ਚੱਲੀ ਸੀ । ਤਾਂਹੀਓਂ ਤਾਂ ਸਾਨੂੰ ਪਤਾ ਲੱਗਾ"—ਨਿੰਗੋ ਨੇ ਦੂਜੀ ਦਾ ਭਾਂਡਾ ਹੀ ਭੰਨ ਦਿਤਾ ।

ਹੁਣ ਤਾਂ ਦੂਜੀ ਦੀ ਜੀਭ ਚੱਟਣ ਦੀ ਵਾਰੀ ਸੀ । ਉਹਨੇ ਸਫ਼ਾਈ ਦਿੱਤੀ—"ਭੈਣ, ਤੈਨੂੰ ਤਾਂ ਪਤਾ ਈ ਐ, ਵਾਢੀ ਦੇ ਦਿਨੀਂ ਮੈਂ ਹਾਵਨੂਰ ਚਲੇ ਗਈ ਸੀ, ਹੁਣ ਮੇਰੇ ਆਦਮੀ ਨੇ ਓਸ ਭੜੋਲੇ 'ਚ ਕੀ ਪਾਇਆ, ਕੀ ਨਹੀਂ ਪਾਇਆ, ਮੈਂ ਕੀ ਜਾਣਾ ? ਹੋਰ, ਘਰ ਦਾ ਖ਼ਰਚਾ ਤੁਹਾਨੂੰ ਪਤਾ ਈ ਐ, ਚਹੁੰ ਹਲਾਂ ਦੀ ਖੇਤੀ ਐ, ਤਾਂ ਖਾਣ ਵਾਲੇ ਮੂੰਹ ਵੀ ਹੋਣਗੇ ਹੀ ?

---

* ਜ਼ਮੀਨ ਪੁੱਟ ਕੇ ਬਣਾਇਆ ਟੋਹਾ (ਭੜੋਲਾ) ਜਿਸ ਵਿਚ ਪੰਜਾਹ ਬੋਰੀਆਂ ਦਾਣੇ ਪੈ ਸਕਦੇ ਹਨ ।—ਅਨੁ:

ਸਾਰਿਆਂ ਦੀ ਰੋਟੀ ਮਜੂਰੀ ਤਾਂ ਇਸੇ 'ਤੇ ਚਲਦੀ ਐ—''

ਹੁਣ ਨਾਗੋ ਵੀ ਚੁੱਪ ਨਾ ਰਹੀ। ਉਹ ਵਿਚ ਆ ਧਮਕੀ—''ਤੇਰੇ ਖੱਤੇ ਅਣਵਾਹੇ ਕਿਉਂ ਪਏ ਰਹਿਣਗੇ ? ਤੁਹਾਡੇ ਖੇਤਾਂ ਨੂੰ ਤਾਂ ਦਰਿਆ ਹੀ ਪਾਣੀ ਦੇ ਜਾਂਦੈ। ਬਜਾਈ ਹੋ ਗਈ, ਤਾਂ ਤੁਹਾਡੇ ਭਾ ਨੂੰ ਮੀਂਹ ਪਵੇ, ਨਿੱਜ ਪਵੇ; ਵਾਢੀ ਆ ਰਹੀ ਸਮਝੋ। ਪਿੰਡ ਭਰ 'ਚ ਕਾਲ ਪੈ ਜਾਏ ਪਰ ਤੁਹਾਡੇ ਭੜੋਲੇ ਕਦੇ ਖਾਲੀ ਨਹੀਂ ਹੋਣੇ। ਤੈਨੂੰ ਕਾਹਦੀ ਚਿੰਤਾ ਚਾਚੀ ?''

ਨਿੰਗੋ ਨੇ ਗੱਲ ਟਾਲਦਿਆਂ ਕਿਹਾ—''ਭੈਣ, ਖੱਤਿਆਂ 'ਚ ਦਰਿਆ ਦਾ ਵਹਿਣ ਤਾਂ ਆ ਜਾਂਦੈ, ਪਰ ਖੱਤੇ ਹੈਗੇ ਕੀਹਦੇ ਨੇ ? ਜ਼ਿਮੀਂਦਾਰ ਦੇ ਹੀ ਨੇ ਨਾ ? ਅੱਧੀ ਫ਼ਸਲ ਉਹਨੂੰ ਜਾਂਦੀ ਐ, ਉਪਰੋਂ ਪੱਟੇ ਦਾ ਹਿੱਸਾ ਅੱਡ ਦੇਣਾ ਪੈਂਦੈ। ਜੋ ਬਚੇ ਬੱਸ ਓਹੀ ਸਾਡੇ ਪੱਲੇ।''

ਉਹ ਗੱਲਾਂ ਕਰਦਿਆਂ ਕਰਦਿਆਂ ਪੱਤਣੋਂ ਵਾਹਵਾ ਦੂਰ ਆ ਗਈਆਂ। ਉਹ ਆਪਣੇ ਆਪਣੇ ਘਰਾਂ ਦੇ ਮੋੜਾਂ 'ਤੇ ਵੀ ਪਹੁੰਚ ਗਈਆਂ। ਇਥੋਂ ਤਕ ਹੀ ਉਨ੍ਹਾਂ ਦਾ ਸਾਥ ਹੁੰਦਾ ਸੀ। ਉਨ੍ਹਾਂ ਦੀ ਤੋਰ ਦੇ ਨਾਲ ਨਾਲ ਸਿਰ ਉਤੇ ਰਖੇ ਪਾਣੀ ਨਾਲ ਭਰੇ ਘੜਿਆਂ ਦਾ ਨਿਰੰਤਰ ਛਲਕਣ ਦਾ ਸੰਗੀਤ ਤੇ ਗੱਲ-ਬਾਤ ਨਾਲੋ ਨਾਲ ਚਲਦੀ ਸੀ।

ਹਾਲੇ ਇਹ ਗੱਲਾਂ ਵਿਚ ਮਗਨ ਹੀ ਸਨ ਕਿ ਅਗਿਓਂ ਪਾਥੀਆਂ ਦੇ ਟੋਕਰੇ ਚੁਕੀ ਆਉਂਦੇ ਹੋਲਈਏ (ਹਰੀਜਨ) ਨਜ਼ਰ ਆਏ। ਸਾਰੀਆਂ ਤੀਵੀਆਂ ਹੈਰਾਨੀ ਭਰੇ ਡਰ ਨਾਲ ਕੰਬ ਗਈਆਂ। ਜਦ ਕੋਈ ਮਰ ਜਾਏ, ਤਾਂ ਉਹਦੇ ਦਾਹ ਸੰਸਕਾਰ ਲਈ ਪਾਥੀਆਂ ਇਕੱਠੀਆਂ ਕਰਨ ਦਾ ਕੰਮ ਹੋਲਈਏ ਹੀ ਕਰਦੇ ਹੁੰਦੇ ਹਨ। ਜਦ ਉਨ੍ਹਾਂ ਨੇ ਸੁਣਿਆ ਕਿ ਸ਼ਿਲੇਦਾਰ ਨਾਨਾ ਅੱਜ ਸਵੇਰੇ ਹੀ ਮਰਿਆ ਪਿਆ ਲੋਕਾਂ ਨੇ ਦੇਖਿਆ, ਤਾਂ ਇਨ੍ਹਾਂ ਉਤੇ ਪਹਾੜ ਜਿਹਾ ਟੁੱਟ ਪਿਆ।

''ਹੈ-ਹਾਏ, ਦੇਖਿਆ ਭੈਣ। ਜਵਾਨ-ਜਹਾਨ ਕੁੜੀ ਬੂਹੇ ਬੈਠੀ ਸੀ। ਬਰਦਾਸ਼ਤ ਕਿੱਦਾਂ ਕਰਦਾ ? ਵਿਚਾਰੇ ਦਾ ਦਿਲ ਟੁੱਟ ਗਿਆ ਸੀ। ਪਰਾਣ ਦੇ 'ਤੇ।'' ਕਿਸੇ ਦੀਆਂ ਅੱਖਾਂ ਭਰ ਆਈਆਂ।

''ਨੀ, ਕੀ ਕਹਿੰਦੀ ਏਂ ? ਐਡਾ ਕਿਹੜਾ ਅਨਰਥ ਹੋ ਗਿਆ ਸੀ ਜਿਹੜਾ ਉਹਦਾ ਦਿਲ ਟੁੱਟਦਾ ? ਹਵੇਲੀ 'ਚ ਜਾ ਡੇਰੇ ਲਾਏ ਸੀ। ਜ਼ਿਮੀਂਦਾਰ ਦਾ ਮਾਮਾ ਬਣ ਬੈਠਾ ਸੀ। ਉਹਦੀਆਂ ਪੰਜੇ ਘਿਉ 'ਚ ਸਨ।''—ਨਾਗੱਵਾ ਨੇ ਆਪਣੀ ਗੱਲ ਆਖੀ।

ਨਿੰਗੋ ਨੇ ਇਹਦਾ ਜਵਾਬ ਦਿਤਾ—ਜਿਵੇਂ ਕੋਈ ਵੱਡਾ ਭੇਤ ਦਸਣ ਲਗੀ ਹੋਵੇ। ''ਭੈਣ, ਤੈਨੂੰ ਨਹੀਂ ਪਤਾ, ਕਾਰਹੁਣਿਮੇਂ (ਪੁੰਨਿਆ ਦਾ ਤਿਹਾਰ) ਵੇਲੇ ਚਿਮਣਾ ਬਾਹਰ ਬੈਠੀ ਸੀ। ਮਗਰੋਂ ਨਹੀਂ ਬੈਠੀ। ਬੁੜ੍ਹੇ ਦੇ ਤਾਂ ਹੱਥਾਂ-ਪੈਰਾਂ ਨੂੰ ਪੈ ਗਈ। ਸਾਡੇ ਘਰੇ ਆ ਕੇ ਰੋਣਾ ਰੋਣ ਲੱਗਾ। ਕਹਿੰਦਾ ਸੀ—'ਜੇ ਇਹਦਾ ਪਤਾ ਦਾਦੇ ਨੂੰ ਲਗ ਗਿਆ, ਤਾਂ ਦੋਨਾਂ ਦੀ ਖ਼ੈਰ ਨਹੀਂ।' ਖਵਰੇ ਦਾਦੇ ਦੇ ਕੰਨੀਂ ਕੁਸ਼ ਪੈ ਗਿਆ ਹੋਵੇ। ਤਾਂਹੀਓਂ ਵਿਚਾਰਾ ਚਲ ਵਸਿਆ।''

''ਇਹੋ ਜਿਹੀਆਂ ਗੱਲਾਂ ਰਾਹ ਜਾਂਦਿਆਂ ਕਰਨੀਆਂ ਚੰਗੀਆਂ ਨਹੀਂ, ਭੈਣ। ਕੁਸ਼ ਹੋ ਜਾਏ ਤਾਂ 'ਤਬੇਲੀ ਦੀ ਬਲਾ ਬਾਂਦਰ ਦੇ ਸਿਰ', ਤੈਨੂੰ ਨਹੀਂ ਪਤਾ। ਸੁਣਿਐ, ਪਰਸੋਂ ਬਾਪੂ ਸਾਹਬ ਪਡਦਈਆ ਨਾਲ ਸਲਾਹ ਕਰਦਾ ਸੀ ਪਈ ਨਾਨੇ ਦਾ ਮੂੰਹ ਕਿੱਦਾਂ ਬੰਦ ਰਖੀਏ। ਕਹਿੰਦੇ ਐ ਸਵਾਮੀ ਜੀ ਆਪ ਕਹਿੰਦਾ ਸੀ—ਇਹ ਬੁੜ੍ਹਾ ਸੱਤਰਿਆ—ਬੁਤਰਿਆ ਹੋ

ਗਿਐ। ਕੁਸ਼ ਨਾ ਕੁਸ਼ ਬਕਦਾ ਹੀ ਰਹਿੰਦੈ। ਇਹ ਠੀਕ ਨਹੀਂ।' ਮੈਂ ਤਾਂ ਆਖਾਂ ਭੈਣੇ, ਨਾਨਾ ਕਲ੍ਹ ਚੰਗਾ-ਭਲਾ ਸੀ, ਅੱਜ ਸਵੇਰੇ ਹੀ ਮਰਿਆ ਪਿਆ ਮਿਲਿਆ, ਤਾਂ ਖਵਰੇ ਇਹਦੇ 'ਚ ਬਾਪੂ ਸਾਹਬ ਦਾ ਹੱਥ......" ਇਸ ਮਗਰੋਂ ਦੇ ਸ਼ਬਦ ਉਹਦੇ ਸੰਘ ਵਿਚ ਹੀ ਅਟਕ ਗਏ। ਤਾਂ ਵੀ ਉਹਨੇ ਮੌਤ ਦੀ ਖ਼ਬਰ ਵਿਚ ਕੁਝ ਜਾਨ ਪਾ ਦਿੱਤੀ ਸੀ।

"ਰੱਬ ਜਾਣੇ, ਕਲ੍ਹ ਤਕਾਲੀਂ ਬੁੜ੍ਹਾ ਸਾਹਮਣੇ ਥੜ੍ਹੇ 'ਤੇ ਬੈਠਾ ਵਾਣ ਵੱਟਦਾ ਸੀ। ਮੈਂ ਆਖਿਆ—ਬਾਬਾ, ਉਮਰ ਸਿਆਣੀ ਹੋ ਗਈ, ਹੁਣ ਤਾਂ ਰਮਾਨ ਕਰ। ਧੀ ਹੈਗੀ ਐ, ਗਰਮ ਗਰਮ ਰੋਟੀਆਂ ਲਾਹੁੰਦੀ ਐ। ਖਾ-ਪੀ ਤੇ ਰੱਬ ਦਾ ਨਾਂ ਲੈ। ਇਹ ਕੀ ਗਲ ਪਾਈ ਬੈਠੈਂ ?" ਬੁਢੇ ਨੇ ਜਵਾਬ ਦਿਤਾ—"ਧੀਏ, ਕੀ ਆਖਦੀ ਐਂ। ਲੱਕ ਮੇਰਾ ਹਾਲ ਤਕ ਸਿੱਧਾ-ਸਤੀਰ ਐ। ਹੁਣੇ ਹੀ ਬਹਿ ਜਾਵਾਂ ? ਆਖੇਂ ਤਾਂ ਜੌਆਂ ਦੀ ਬੋਰੀ ਇਕੋ ਸਾਹੇ ਚੁੱਕ ਦਿਆਂ ?" ਏਦਾਂ ਦੀ ਜਾਨ ਵਾਲਾ ਅੱਜ ਤੜਕੇ ਹੀ ਠੰਢਾ ਹੋ ਗਿਆ। ਕੋਈ ਨਾ ਕੋਈ ਗੱਲ ਜ਼ਰੂਰ ਐ"—ਨਿੰਗੋ ਨੇ ਲੰਮਾ ਸਾਹ ਭਰਿਆ।

ਪਿੰਡ ਦੇ ਮੋੜ 'ਤੇ ਆ ਕੇ ਸਾਰੀਆਂ ਆਪਣੇ-ਆਪਣੇ ਘਰਾਂ ਵਲ ਮੁੜ ਗਈਆਂ। ਸਿੱਧੇ ਪਿੰਡ ਜਾਣ ਵਾਲੀਆਂ ਚੁੱਪ ਕਰ ਗਈਆਂ। ਪਿੰਡ ਵਿਚਕਾਰ ਗੋਪਾਲ ਕ੍ਰਿਸ਼ਣ ਦੇ ਮੰਦਰ ਦੇ ਅੱਗੋਂ ਦੀ ਲੰਘਦਿਆਂ ਉਨ੍ਹਾਂ ਨੇ ਦੇਖਿਆ ਕਿ ਕੁਲਕਰਣੀ ਕੇ, ਬਾਲਾਚਾਰੀਆ ਜੀ, ਬਾਪੂ ਸਾਹਬ ਤੇ ਹੋਰ ਵਡੇ ਬੰਦੇ ਮੰਦਰ ਵਿਚ ਬੈਠੇ ਹਨ, ਸਾਰਿਆਂ ਦੇ ਚਿਹਰੇ ਗੰਭੀਰ ਹਨ। ਪਿੰਡ ਦੀਆਂ ਵਹੁਟੀਆਂ ਨੇ ਏਨੇ ਸਾਰੇ ਜਣੇ ਦੇਖੇ, ਤਾਂ ਉਨ੍ਹਾਂ ਨੇ ਪੱਲਾ ਲੈ ਲਿਆ ਤੇ ਇਕ-ਇਕ ਕਰਕੇ ਮੰਦਰ ਦੇ ਅਗਾੜੀਓਂ ਲੰਘ ਗਈਆਂ।

ਨਾਨੇ ਦੇ ਮਰਨ ਨਾਲ ਪਿੰਡ ਦੀ ਜ਼ਿੰਦਗੀ ਠੱਪ ਹੋ ਗਈ। ਪਿੰਡ ਦੇ ਬਜ਼ੁਰਗ ਅਣਜਾਣਿਆਂ ਹੀ ਇਸ ਮੌਤ ਦੇ ਜ਼ਿੰਮੇਦਾਰ ਹੋ ਗਏ ਸਨ। ਚਿਮਣਾ ਦੀ ਬੇਪਤੀ ਤੇ ਨਾਨੇ ਦੀ ਮੌਤ ਕਿਸੇ ਇਕ ਜਣੇ ਦੀ ਜ਼ਾਤੀ ਸਮੱਸਿਆ ਨਹੀਂ ਰਹਿ ਗਈ ਸੀ। ਮੌਤ ਤਕ ਹੀ ਗੱਲ ਹੁੰਦੀ, ਤਾਂ ਅਫ਼ਸੋਸ ਦੇ ਕੁਝ ਸ਼ਬਦਾਂ ਨਾਲ ਗੱਲ ਮੁੱਕ ਜਾਂਦੀ। ਪਰ ਇਸ ਪਿਛੇ ਜ਼ੁਲਮ ਦੀ ਜ਼ੋਰਦਾਰ ਕਹਾਣੀ ਸੀ। ਉਹਨੇ ਇਸ ਜ਼ਾਤੀ ਦੁੱਖ ਨੂੰ ਸਾਰਿਆਂ ਦੀ ਸਮੱਸਿਆ ਬਣਾ ਦਿਤਾ ਸੀ। ਤੇ ਜਵਾਬ ਮੰਗ ਰਹੀ ਸੀ। ਪਰ ਜਵਾਬ ਦੇਵੇ ਤਾਂ ਕੌਣ ਦੇਵੇ ?

ਹੁਣ ਬਾਪੂ ਸਾਹਬ ਜ਼ਿਮੀਂਦਾਰੀ ਦਾ ਰੋਬ ਜਮਾਉਣ ਵਾਲੇ ਰਜਵਾੜੇ ਦੇ ਰੂਪ ਵਿਚ ਇਥੇ ਨਹੀਂ ਬੈਠਾ ਸੀ। ਉਹਦੇ ਸਿਰ 'ਤੇ ਦਸਤਾਰ ਨਹੀਂ ਸੀ। ਨੱਕਾਸ਼ੀਵਾਲੀ ਪਾਨ ਦੀ ਗੁੱਥਲੀ, ਜੋ ਹਮੇਸ਼ਾਂ ਉਹਦੀ ਗੋਦ ਵਿਚ ਰਹਿੰਦੀ ਸੀ, ਅੱਜ ਗ਼ਾਇਬ ਸੀ। ਬੁਲ੍ਹਾਂ ਤੋਂ ਹਾਸਾ ਛਾਈਂ ਮਾਈਂ ਹੋ ਗਿਆ ਸੀ। ਜੇ ਕੋਈ ਉਹਦੇ ਨਾਲ ਗੱਲ ਕਰਨ ਦੀ ਕੋਸ਼ਿਸ਼ ਕਰਦਾ, ਤਾਂ ਉਹ ਹੂੰ-ਹਾਂ ਕਰ ਛਡਦਾ। ਉਹਨੂੰ ਜਿਵੇਂ ਸੱਪ ਸੁੰਘ ਗਿਆ ਸੀ।

ਉਹਦੇ ਚਿਹਰੇ ਉਤੇ ਗੁਨਾਹ ਦਾ ਅਹਿਸਾਸ ਝਲਕ ਰਿਹਾ ਸੀ।

ਗੱਲ ਮੁੱਕ ਚੁਕੀ ਸੀ। ਪਿੰਡ ਦੇ ਬਜ਼ੁਰਗਾਂ ਨੇ ਫ਼ੈਸਲਾ ਕੀਤਾ ਕਿ ਨਾਨੇ ਦੀ ਦੇਹ ਨੂੰ ਹਸਪਤਾਲ ਲਿਜਾਂਦਾ ਜਾਵੇ। ਗੌੜ ਜੀ ਨੇ ਆਪਣੀ ਰਾਏ ਦੇਣ ਵਿਚ ਕੋਈ ਹੀਲ-ਹੁੱਜਤ ਨਹੀਂ ਕੀਤੀ ਸੀ। ਉਹਨੇ ਸਾਫ਼ ਸਾਫ਼ ਆਖ ਦਿਤਾ ਸੀ ਕਿ ਨਾਨੇ ਦੀ ਮੌਤ ਮਹੁਰਾ ਦੇਣ ਨਾਲ ਹੋਈ ਹੈ। ਲੋਹੇ ਵਰਗਾ ਤਗੜਾ ਨਾਨਾ ਏਨੀ ਛੇਤੀ ਚਲ ਵਸੇ, ਇਹ ਤਾਂ ਹੋ ਨਹੀਂ ਸਕਦਾ ਸੀ। ਉਹਨੇ ਇਹ ਵੀ ਇਲਜ਼ਾਮ ਲਾਇਆ ਕਿ ਮਹੁਰਾ ਬਾਪੂ ਸਾਹਬ ਨੇ ਹੀ ਦਿਤਾ

ਹੈ। ਸੋ ਬਾਪੂ ਸਾਹਬ ਨੂੰ ਚਾਹੀਦਾ ਹੈ ਕਿ ਉਹ ਆਪਣਾ ਜੁਰਮ ਮੰਨ ਕੇ ਪੰਚਪਰਮੇਸ਼ਵਰ ਨੂੰ ਡੰਨ ਭਰ ਦਏ। ਬਾਪੂ ਸਾਹਬ ਇਹ ਗਲ ਮੰਨਿਆਂ ਨਾ, ਸੋ ਪਿੰਡ ਦੇ ਸਿਆਣਿਆਂ ਨੇ ਲੋਥ ਹਸਪਤਾਲ ਲੈ ਜਾਣੀ ਚਾਹੀ।

ਸ਼ੰਕਰੱਪਾ ਦੇ ਮੱਥੇ 'ਤੇ ਪਏ ਵਟ ਉਹਦੀ ਨਿਰਲੇਪ ਜ਼ਿਮੇਦਾਰੀ ਦੇ ਸੂਚਕ ਸਨ। ਇਹ ਕੋਈ ਮਾੜੀ-ਧੀੜੀ ਘਟਨਾ ਨਹੀਂ ਸੀ। ਭਾਵੇਂ ਸ਼ਿਲੇਦਾਰ ਨਾਨਾ ਕੋਈ ਬਹੁਤਾ ਵੱਡਾ ਬੰਦਾ ਨਹੀਂ ਸੀ, ਤਾਂ ਵੀ ਉਹਦੀ ਮੌਤ ਨੇ ਪਿੰਡ ਦੇ ਸਾਰੇ ਮੁਹਤਬਰ ਬੰਦਿਆਂ ਦੁਆਲੇ ਜਾਲ ਜਿਹਾ ਬੁਣ ਦਿਤਾ ਸੀ। ਉਸ ਇਕੱਠ ਵਿਚ ਦਾਦਾ ਨਹੀਂ ਸੀ। ਦਾਦਾ 'ਜੱਤੀ' ਦੀ ਛਿੰਜ 'ਤੇ ਚਲੇ ਗਿਆ ਸੀ। ਉਹਨੇ ਤਿੰਨ ਦਿਨਾਂ ਮਗਰੋਂ ਮੁੜਨਾ ਸੀ। ਕਾਲ ਕਰਕੇ ਡੰਗਰਾਂ ਦੇ ਪੱਠੇ ਵੀ ਮਿਲਣੇ ਔਖੇ ਸੀ। ਸੋ ਨਾਨੇ ਦਾ ਭਰਾ ਲਛਮਣ ਵੀ ਆਪਣੇ ਬੌਲਦ ਆਪਣੇ ਸਾਕਾਂ ਦੇ ਘਰੇ ਛਡਣ ਤਾਸਗਾਂਵ ਚਲੇ ਗਿਆ ਸੀ। ਨਾਨੇ ਦੇ ਨਜ਼ਦੀਕੀ ਇਹ ਦੋਹਵੇਂ ਜਣੇ ਸਨ। ਜੇ ਉਨ੍ਹਾਂ ਵਿਚੋਂ ਕੋਈ ਨਾਨੇ ਦੀ ਮੌਤ ਦੀ ਫ਼ਰਿਆਦ ਕਰਦਾ, ਤਾਂ ਗੌੜ ਜੀ ਆਪ ਫ਼ੈਸਲਾ ਸੁਣਾ ਸਕਦਾ ਸੀ। ਪਰ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਪੁਲਸ ਪਾਟਿਲ (ਸਿਪਾਹੀ) ਦੀ ਹੈਸੀਅਤ ਵਿਚ ਰਿਪੋਰਟ ਦਰਜ ਕਰਨ ਦਾ ਜ਼ਿਮਾ ਵੀ ਗੌੜ ਦਾ ਹੀ ਸੀ। ਗੌੜ ਜਿਵੇਂ ਜਿਵੇਂ ਸਾਰੀਆਂ ਗੱਲਾਂ 'ਤੇ ਗ਼ੌਰ ਕਰਦਾ, ਤਾਂ ਅੱਗੇ ਹੋਰ ਨਾਜ਼ਕ ਪਹਿਲੂ ਨਿਕਲਦਾ ਆਉਂਦਾ। ਉਹਨੂੰ ਸ਼ੱਕ ਸੀ ਕਿ ਦਾਦੇ ਤੇ ਲਛਮਣ ਦੇ ਬਾਹਰ ਹੋਣ ਕਾਰਣ ਹੀ ਨਾਨੇ ਨੂੰ ਜ਼ਹਿਰ ਦਿਤੀ ਗਈ ਹੈ। ਲਾਸ਼ ਨੂੰ ਹਸਪਤਾਲ ਲੈ ਜਾਣ ਲਈ ਮ੍ਰਿਤਕ ਦੇ ਕਿਸੇ ਰਿਸ਼ਤੇਦਾਰ ਤੋਂ ਰਿਪੋਰਟ ਲਿਖਵਾਉਣੀ ਜ਼ਰੂਰੀ ਸੀ। ਸੋ ਉਹਨੇ ਸੋਚਿਆ ਕਿ ਚਿਮਣਾ ਕੋਲੋਂ ਰਿਪੋਰਟ ਲਿਖਵਾ ਲਈ ਜਾਵੇ। ਤਾਹੀਓਂ ਗੌੜ ਦੇ ਮੱਥੇ ਵੱਟ ਪਏ ਹੋਏ ਸਨ। ਉਹ ਏਦੂੰ ਪਹਿਲਾਂ ਇਹੋ ਜਿਹੇ ਕਈ ਮਸਲੇ ਸੁਲਝਾ ਚੁਕਾ ਸੀ।

ਚਿਮਣਾ ਦੇ ਹੱਥੋਂ ਰਪਟ ਲਿਖਵਾਉਣ ਦਾ ਉਪਾਅ ਲਭਣ ਲਈ ਉਹਨੂੰ ਬਹੁਤ ਦਿਮਾਗ ਨਹੀਂ ਲੜਾਉਣਾ ਪਿਆ। ਤੰਬਾਕੂ ਥੁਕਦਿਆਂ ਉਹਨੇ ਵਾਲੀਕਾਰ (ਨੌਕਰ) ਨੂੰ ਹੁਕਮ ਦਿਤਾ—''ਓਏ, ਦਰੀਆ। ਜਾ ਹਵੇਲੀਓਂ ਚਿੰਮਣਾ ਬਾਈ ਨੂੰ ਸਦ ਲਿਆ। ਆਖੀਂ, ਅਸੀਂ ਬੁਲਾਇਐ।'' ਫੇਰ ਉਹ ਪੰਚਾਇਤ ਵਲ ਮੂੰਹ ਕਰ ਕੇ ਮੁੱਛਾਂ ਨੂੰ ਤਾਅ ਦਿੰਦਿਆਂ ਗਰਜ ਕੇ ਕਹਿਣ ਲੱਗਾ—''ਜੇ ਇਹ ਜੁਰਮ ਜ਼ਿਮੀਂਦਾਰ ਨੇ ਨਹੀਂ ਕੀਤਾ, ਤਾਂ ਚਿਮਣਾ ਨੇ ਕੀਤਾ ਹੋਊ। ਉਹਨੂੰ ਪਰ੍ਹੇ 'ਚ ਬੁਲਾ ਕੇ ਪੁਛੂੰਗਾ। ਜੇ ਮੈਂ ਇਹ ਮਾਮਲਾ ਨਬੇੜ ਨਾ ਸਕਿਆ ਤਾਂ ਆਪਣੀ ਨੌਕਰੀ ਛਡ ਦੂੰ।''

''ਕਿਹੋ ਜਿਹੀ ਗੱਲ ਕਰਦੇ ਹੋ, ਗੌੜ ਜੀ ? ਤੁਹਾਡੇ ਕੋਲ ਪੁਲਸ ਪਾਟਿਲ ਦੇ ਹੱਕ ਨੇ ਤਾਂ ਇਹਦਾ ਇਹ ਮਤਲਬ ਨਹੀਂ, ਤੁਸੀਂ ਜੋ ਵੀ ਆਖੋ, ਉਹ ਨਿਆਂ ਹੋਊਗਾ। ਧੀ ਕਦੀ ਪਿਉ ਨੂੰ ਮਹੁਰਾ ਦਊਗੀ ? ਨਾਨਾ...ਹੈਜ਼ੇ ਨਾਲ ਮਰਿਐ, ਇਹ ਝੂਠ ਤਾਂ ਮੈਥੋਂ ਬੋਲ ਨਹੀਂ ਹੁੰਦਾ। ਤੁਸੀਂ ਲਾਸ਼ ਹਸਪਤਾਲ ਘਲ ਕੇ ਕੀ ਕਰੋਗੇ ?'' ਬਾਪੂ ਸਾਹਬ ਨੇ ਉਜ਼ਰ ਕੀਤਾ।

ਕੁਲਕਰਣੀ ਸ਼ੇਸ਼ੱਪਾ ਨੇ ਨਸਵਾਰ ਦੀ ਚੁਟਕੀ ਚਾੜ੍ਹ ਲਈ ਸੀ। ਉਹਨੂੰ ਓਥੇ ਹੀ ਰੋਕ ਲਿਆ। ਫੇਰ ਉਹ ਹਵਾ ਵਿਚ ਹੱਥ ਮਾਰਦਾ ਉੱਚੀ-ਦੇਣੀਂ ਕਹਿਣ ਲੱਗਾ—''ਜਗੀਰਦਾਰ ਸਾਹਬ, ਹਾਲੇ ਤੁਸੀਂ ਇਸ ਪਿੰਡ ਦਾ ਥਹੁ ਨਹੀਂ ਪਾਇਆ। ਇਥੇ ਇਹੋ ਜਹੀਆਂ ਵਾਰਦਾਤਾਂ

ਕਈ ਹੋ ਚੁੱਕੀਆਂ ਨੇ । ਧੀ ਨੇ ਪਿਉ ਨੂੰ ਮਾਰ 'ਤਾ, ਘਰ ਵਾਲੀ ਨੇ ਘਰ ਵਾਲੇ ਨੂੰ ਮਾਰ 'ਤਾ । ਇਹ ਮੈਂ ਇਸ ਪਿੰਡ 'ਚ ਹੁੰਦਾ ਦੇਖਿਐ । ਇਥੇ ਹੀ ਬਸ ਨਹੀਂ, ਪਿਉ ਨੇ ਪੁੱਤ ਦਾ ਵੀ ਖ਼ੂਨ ਕੀਤਾ ਹੈ । ਇਸ ਪਿੰਡ ਦੀ ਮਿੱਟੀ 'ਚ ਹੀ ਕੁਸ਼ ਐ । ਅਸੀਂ ਕੀ ਕਰੀਏ ? ਤੁਸੀਂ ਸਮਝਦੇ ਹੋ ਕਿ ਚਿਮਣਾ ਬੜੀ ਭੋਲੀ ਐ । ਪਰ ਦੈਵ-ਕੇ ਜ਼ਰੂਰ ਜਾਣਦੇ ਨੇ ਕਿ ਨਾਨਾ ਦੀ ਮੌਤ ਪਿਛੇ ਚਿਮਣਾ ਦਾ ਹੱਥ ਜ਼ਰੂਰ ਹੈ ।''

ਬਾਪੂ ਸਾਹਬ ਨੇ ਸਿਰ ਨਿਵਾ ਲਿਆ । ਇੰਨੇ ਨੂੰ ਓਲੇਕਰ ਦਰੀਅੱਪਾ ਨੇ ਆ ਕੇ ਅਰਜ਼ ਕੀਤੀ ਕਿ ਚਿਮਣਾ ਪਰ੍ਹੇ ਵਿਚ ਆ ਗਈ ਹੈ । ਹੁਣ ਗੌੜ ਜੀ ਦਾ ਸਬਰ ਜਵਾਬ ਦੇ ਗਿਆ । ਆਪਣੀ ਜ਼ਰੀ ਵਾਲੀ ਪੱਗ ਓਥੇ ਹੀ ਭੁੱਲ ਕੇ ਸ਼ਿਕਾਰ ਉਤੇ ਟੁੱਟ ਪੈਣ ਵਾਲੇ ਸ਼ੇਰ ਵਾਂਗ ਤੇਜ਼ੀ ਨਾਲ ਤੁਰਨ ਲਗ ਪਿਆ । ਸ਼ੇਸ਼ੱਪਾ ਆਵਾਜ਼ ਮਾਰ ਰਿਹਾ ਸੀ—''ਗੌੜ ਜੀ ਤੁਹਾਡੀ ਪੱਗ ।'' ਪਰ ਗੌੜ ਨੇ ਸੁਣਿਆ ਨਹੀਂ । ਦਰੀਅੱਪਾ ਨੇ ਪੱਗ ਚੁੱਕੀ ਤੇ ਨੱਠਦਾ, ਹਫਦਾ ਮੰਦਰ ਪਹੁੰਚਿਆ ਤੇ ਗੌੜ ਦੇ ਹੱਥ ਪੱਗ ਫੜਾ ਦਿਤੀ ।

ਮੰਦਰ ਵਿਚ ਬੈਠੇ ਸਾਰੇ ਲੋਕਾਂ ਨੂੰ ਜਿਵੇਂ ਸੱਪ ਸੁੰਘ ਗਿਆ । ਕਿਸੇ ਨੂੰ ਕੁਝ ਸੁਝ ਨਹੀਂ ਰਿਹਾ ਸੀ । ਪਰ ਚੁਪ ਕਦ ਤਕ ਸਹਾਰ ਹੁੰਦੀ ? ਵੇਲਾ ਸੰਭਾਲਣ ਲਈ ਬਾਲਾਚਾਰੀਆ ਨੇ ਮੂੰਹ ਖੋਲ੍ਹਿਆ—''ਜ਼ਿਮੀਂਦਾਰ ਸਾਹਬ, ਗੌੜ ਜੀ ਨੇ ਮਾਮਲੇ ਨੂੰ ਇਥੇ ਹੀ ਰਫ਼ਾ ਦਫ਼ਾ ਕਰਨ ਲਈ ਜਿਹੜਾ ਰਾਹ ਕੱਢਿਆ ਸੀ, ਉਹ ਤਾਂ ਤੁਸੀਂ ਕਰ 'ਤਾ ਰੱਦ । ਪੰਜਾਂ 'ਚ ਪਰਮੇਸ਼ਰ ਹੁੰਦੈ । ਉਨ੍ਹਾਂ ਅੱਗੇ ਜੁਰਮ ਮੰਨਣ 'ਚ ਕੋਈ ਹੇਠੀ ਨਹੀਂ । ਤੁਸੀਂ ਝਿਜਕੋ ਨਾ । ਜੇ ਸ਼ੰਕਰੱਪਾ ਕੁਝ ਕਰਨ ਲਈ ਤੁਲਿਆ ਹੁੰਦੈ, ਤਾਂ ਉਹ ਹਾਰ ਮੰਨਣ ਵਾਲਾ ਬੰਦਾ ਨਹੀਂ । ਜਦ ਇਸੇ ਪਿੰਡ 'ਚ ਸਾਰੀ ਜ਼ਿੰਦਗੀ ਕੱਟਣੀ ਐ, ਤਾਂ ਏਦਾਂ ਇਕ-ਦੂਜੇ ਨਾਲ ਵਗਾੜ ਚੰਗਾ ਨਹੀਂ ।'' ਬਾਲਾਚਾਰੀਆ ਦੀਆਂ ਗੱਲਾਂ ਵਿਚ ਨਿਆਂ-ਨਿਰਣੇ ਦੀ ਸਖ਼ਤੀ ਨਹੀਂ, ਸਗੋਂ ਦਿਲ ਦੀ ਤੀਬਰ ਵੇਦਨਾ ਭਰੀ ਹੋਈ ਸੀ । ਨਾਨੇ ਦੀ ਮੌਤ ਨਾਲ ਉਹਦੇ ਦਿਲ ਨੂੰ ਬੜੀ ਠੇਸ ਲੱਗੀ ਸੀ । ਹੁਣ ਮਾਮਲੇ ਨੂੰ ਇਸ ਕਦਰ ਗੁੰਝਲਦਾਰ ਹੁੰਦਿਆਂ ਦੇਖ ਉਹਦੇ ਦਿਲ ਦਾ ਜ਼ਖ਼ਮ ਰਿਸ ਪਿਆ ।

ਬਾਪੂ ਸਾਹਬ ਨੇ ਕਿਹਾ—''ਆਚਾਰੀਆ ਜੀ, ਮੈਨੂੰ ਨਹੀਂ ਸੀ ਪਤਾ ਪਈ ਤੁਸੀਂ ਮੇਰਾ ਕੀਤਾ ਏਨੀ ਛੇਤੀ ਭੁਲ ਜਾਓਗੇ । ਪਿੰਡ ਵਾਲੇ ਹਰ ਪਾਸਿਓਂ ਸੁਖੀ ਹੋਣ, ਏਸ ਵਾਸਤੇ ਮੈਂ ਕੀ ਕੀ ਨਹੀਂ ਕੀਤਾ ? ਤਾਂ ਵੀ ਤੁਸੀਂ ਮੇਰੇ ਉਤੇ ਇਲਜ਼ਾਮ ਲਾ ਰਹੇ ਹੋ ?''

''ਪਿੰਡ 'ਤੇ ਤੁਸੀਂ ਅਹਿਸਾਨ ਕੀਤੇ ਸਨ, ਇਹੀ ਸੋਚ ਕੇ ਅਸੀਂ ਤੁਹਾਡੀ ਨਖ਼ਰੇਬਾਜ਼ੀ ਤੇ ਇੱਲਤਾਂ ਵਲ ਅੱਖਾਂ ਮੁੰਦ ਲਈਆਂ ਸਨ । ਪਰ ਹੁਣ ਜਿਹੜਾ ਦੋਸ਼ ਤੁਹਾਡੇ 'ਤੇ ਲੱਗੈ, ਉਹ ਮਾੜਾ-ਮੋਟਾ ਨਹੀਂ, ਬਹੁਤ ਸੰਗੀਨ ਐ । ਤਾਂ ਵੀ ਤੁਸੀਂ ਰਫ਼ਾ ਦਫ਼ਾ ਕਰਨ ਲਈ ਆਖਦੇ ਹੋ ਤਾਂ ਹਵੇਲੀ ਦੀ ਇੱਜ਼ਤ ਦਾ ਖ਼ਿਆਲ ਕਰ ਕੇ ਹੀ ਅਸੀਂ ਏਦਾਂ ਨਹੀਂ ਕਰਾਂਗੇ, ਨਹੀਂ ਤਾਂ ਹਵੇਲੀ ਦੇ ਨਾਂ ਨੂੰ ਵੱਟਾ ਲੱਗੂਗਾ । ਤਾਂਹੀਓਂ ਅਸੀਂ ਤੁਹਾਨੂੰ ਕਿਹੈ—ਦੇਵ ਵਾਲੀ ਨੂੰ ਡੰਨ ਭਰ ਦਿਓ ਤੇ ਪਾਪ ਦਾ ਪ੍ਰਾਸ਼ਚਤ ਕਰੋ । ਪਰ ਤੁਹਾਨੂੰ ਤਾਂ ਸਾਡੀਆਂ ਗੱਲਾਂ ਦਾ ਖ਼ਿਆਲ ਹੀ ਨਹੀਂ । ਗੌੜ ਜੀ ਏਸੇ ਕਰਕੇ ਤੱਤੇ ਹੋ ਗਏ ।''—ਬਾਲਾਚਾਰੀਆ ਨੇ ਗੰਭੀਰ ਹੋ ਕੇ ਬਾਪੂ ਸਾਹਬ ਦੀ ਗੱਲ ਦਾ ਜਵਾਬ ਦਿਤਾ ।

ਕੁਲਕਰਣੀ ਸ਼ੇਸ਼ੱਪਾ ਨੇ ਵੀ ਆਚਾਰੀਆ ਜੀ ਦੇ ਵਿਚਾਰਾਂ ਦੀ ਹਮਾਇਤ ਕੀਤੀ ।

"ਜ਼ਿਮੀਦਾਰ ਸਾਹਬ, ਤੁਸੀਂ ਪਿੰਡ ਦੇ ਮਾਲਕ ਹੋ। ਤੁਹਾਡੀ ਇੱਜ਼ਤ ਪਿੰਡ ਦੀ ਇੱਜ਼ਤ ਐ। ਏਸੇ ਦਾ ਲਿਹਾਜ਼ ਕਰ ਕੇ ਅਸੀਂ ਤਜਵੀਜ਼ ਦਿਤੀ ਸੀ ਕਿ ਇਸ ਮਾਮਲੇ ਨੂੰ ਇਥੇ ਹੀ ਦੱਬ ਦਈਏ। ਗੌੜ ਜੀ, ਆਚਾਰੀਆ ਜੀ ਤੇ ਮੈਂ ਏਥੇ ਬੈਠੇ ਐਵੇਂ ਹੀ ਮਗਜ਼ਖਪਾਈ ਨਹੀਂ ਕਰ ਰਹੇ। ਤੁਸੀਂ ਰਤਾ ਸੋਚਿਆ ਵੀ ਐ ਪਈ ਅਸੀਂ ਏਦਾਂ ਕਿਉਂ ਕਹਿੰਦੇ ਹਾਂ ? ਹਵੇਲੀ ਵਾਸਤੇ ਸਾਡੇ ਦਿਲ 'ਚ ਇਜ਼ਤ ਐ। ਉਹਦੇ ਉਚੇ ਨਾਂ ਉਤੇ ਕਾਲਖ ਨਾ ਮਲੀ ਜਾਏ ਇਹੀ ਸੋਚ ਕੇ ਤਾਂ ਇਹ ਸਭ ਕੁਸ਼ ਕੀਤੈ। ਦੇਖੀਏ ਤਾਂ ਕਾਨੂੰਨ ਦੀਆਂ ਨਜ਼ਰਾਂ ਵਿਚ ਕਤਲ ਨੂੰ ਦਬਾਉਣਾ ਬੜਾ ਵੱਡਾ ਗੁਨਾਹ ਐ। ਤਾਂ ਵੀ ਤੁਹਾਡੀ ਇਜ਼ਤ ਬਚਾਈ ਰਖਣ ਲਈ ਪੰਚਾਇਤ ਨੇ ਏਨੀ ਵੱਡੀ ਆਫ਼ਤ ਸਿਰ ਲਈ ਹੈ। ਅਸੀਂ ਤੁਹਾਨੂੰ ਲੱਖ ਸਮਝਾਇਆ—'ਡੰਨ ਭਰ ਦਿਓ, ਬੇਦਾਗ ਹੋ ਜਾਓ', ਪਰ ਤੁਸੀਂ ਤਾਂ ਸੁਣਦੇ ਹੀ ਨਹੀਂ। ਹੁਣ ਅਸੀਂ ਓਹੀ ਕੁਸ਼ ਕਰਾਂਗੇ, ਜੋ ਕਾਨੂੰਨ ਬੋਲਦੈ। ਸਾਨੂੰ ਕੀ ? ਸਰਕਾਰ ਦਾ ਲੂਣ ਖਾਂਦੇ ਆਂ। ਉਹਦਾ ਹੁਕਮ ਪੂਰਾ ਕਰਦੇ ਆਂ। ਫ਼ਰਜ਼ ਅੱਗੇ ਆਪਣੇ ਪਰਾਏ ਦਾ ਫ਼ਰਕ ਨਹੀਂ ਕਰਦੇ। ਕਸੂਰਵਾਰ ਸਕਾ ਭਰਾ ਵੀ ਹੋਵੇ, ਉਸ ਉਤੇ ਦਾਅਵਾ ਦਾਇਰ ਕਰਨਾ ਹੋਵੇ ਤਾਂ ਕਰਵਾ ਹੀ ਦਿਆਂਗੇ। ਅੱਗਾ ਪਿੱਛਾ ਨਹੀਂ ਦੇਖਾਂਗੇ।" ਸ਼ੇਸ਼ੱਪਾ ਨੇ ਗਲ ਨਬੇੜ ਦਿਤੀ।

"ਕੁਲਕਰਣੀ ਮਹਾਰਾਜ, ਮੈਂ ਗੁਨਾਹ ਕੀਤਾ ਹੁੰਦਾ ਤਾਂ ਸੱਚ ਕਬੂਲ ਕਰਦਾ। ਪਰ ਨਾਨੇ ਮਾਮਾ ਦੀ ਮੌਤ ਦਿਲ ਦੀ ਧੜਕਣ ਰੁਕਣ ਨਾਲ ਹੋਈ ਐ। ਤੁਸੀਂ ਖਾਹਮਖਾਹ ਹੱਥ ਧੋ ਕੇ ਮੇਰੇ ਪਿਛੇ ਪਏ ਹੋਏ ਹੋ, ਜਿਵੇਂ ਨਾਨੇ ਦਾ ਖ਼ੂਨ ਮੈਂਹੀਓਂ ਕੀਤੈ। ਮੈਂ ਕੁਸ਼ ਵੀ ਆਖਾਂ ਤੁਸੀਂ ਕਿਹੜਾ ਮੰਨਣ ਲੱਗੇ ਹੋ ?"—ਬਾਪੂ ਸਾਹਬ ਬਿਨਾਂ ਮੂੰਹ ਉਪਰ ਚੁਕਿਆਂ ਬੋਲਿਆ।

ਸਾਰੀ ਪਾਦੱਲੀ ਵਿਚ ਕਾਨੂੰਨ ਦੀਆਂ ਘੁੰਡੀਆਂ ਦਾ ਜਾਣੂ ਸਿਰਫ਼ ਸ਼ੇਸ਼ੱਪਾ ਸੀ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਇਨ੍ਹਾਂ ਦੀਆਂ ਜੜ੍ਹਾਂ ਕਿਥੋਂ ਵਢਣੀਆਂ ਹਨ। ਉਹਨੇ ਕਿਹਾ—"ਜ਼ਿਮੀਂਦਾਰ ਜੀ, ਪੰਚਾਇਤ ਨੂੰ ਤੁਹਾਡੀਆਂ ਗੱਲਾਂ ਮੰਨਣ 'ਚ ਨਹੀਂ ਆਉਂਦੀਆਂ। ਸਾਰੇ ਇਹੀ ਸੋਚਦੇ ਨੇ ਪਈ ਚਿਮਣਾ ਦਾ ਮਸਲਾ ਹੀ ਨਾਨੇ ਦੀ ਮੌਤ ਦੀ ਜੜ੍ਹ ਐ। ਖ਼ੈਰ, ਤੁਸੀਂ ਜੋ ਕੁਝ ਆਖ ਰਹੇ ਹੋ, ਇਹਨੂੰ ਸਾਬਤ ਕਰਨ ਲਈ ਤੁਹਾਨੂੰ ਕਿੰਨੇ ਹਜ਼ਾਰ ਰੁਪਏ ਖ਼ਰਚਣੇ ਪੈਣਗੇ, ਇਹਦਾ ਕੁਸ਼ ਅੰਦਾਜ਼ਾ ਵੀ ਹੈਗਾ ? ਪਹਿਲਾਂ ਤੁਹਾਨੂੰ ਇਹ ਸਾਬਤ ਕਰਨਾ ਪਊਗਾ ਕਿ ਨਾਨਾ ਦਿਲ ਰੁਕ ਜਾਣ ਕਰ ਕੇ ਮਰਿਆ। ਲਾਸ਼ ਦਾ ਮੂੰਹ ਨੀਲਾ ਹੋ ਗਿਐ, ਇਸ ਤੋਂ ਸਾਬਤ ਹੁੰਦੈ ਕਿ ਜ਼ਹਿਰ ਦਿਤੀ ਗਈ ਐ। ਤੁਸੀਂ ਆਪਣੇ ਆਪ ਨੂੰ ਬੇਗੁਨਾਹ ਸਾਬਤ ਨਹੀਂ ਕਰ ਸਕਦੇ, ਏਸ ਹਾਲਤ 'ਚ ਤਾਂ ਸਭ ਕੁਸ਼ ਗੁੜ-ਗੋਬਰ ਹੋ ਜਾਊ। ਫੇਰ ਤਾਂ ਰੱਬ ਨੇ ਵੀ ਤੁਹਾਨੂੰ ਬਚਾ ਨਹੀਂ ਸਕਣਾ। ਅਸੀਂ ਤਾਂ ਸੋਚਿਆ ਸੀ ਕਿ ਤੁਹਾਨੂੰ ਕਿਸੇ ਤਰ੍ਹਾਂ ਬਚਾ ਲਈਏ। ਪਰ ਤੁਸੀਂ ਅੜੀ ਕਰਦੇ ਹੋ, ਤਾਂ ਫਸੋ, ਕੌਣ ਹਟਾਉਂਦੈ ?"

ਖੂੰਜੇ ਵਿਚ ਬੈਠੇ ਹਨੂਮੰਤਾਚਾਰੀਆ ਜੀ ਇਨ੍ਹਾਂ ਸਾਰੀਆਂ ਗੱਲਾਂ ਤੋਂ ਅੱਕ ਗਏ। ਉਹ ਧੋਤੀ ਝਾੜਦੇ ਉਠ ਖੜੋਤੇ ਤੇ ਕਿਹਾ—"ਕਿੰਨਾ ਕੁ ਮਨਾਵਾਂਗੇ ਇਹਨੂੰ ? ਇਹ ਤਾਂ ਮੰਨਣ ਨਹੀਂ ਲੱਗਾ। ਆਖ਼ਰ ਸਾਨੂੰ ਏਸ ਗੱਲ 'ਚ ਮਿਲਦਾ ਕੀ ਐ ? ਸਾਡੇ ਚੋਂ ਹਰ ਕੋਈ ਸਿਰਫ਼ ਪੰਜ ਫ਼ੀ ਸਦੀ ਦਾ ਸਾਂਝੀਦਾਰ ਐ। ਏਦੂੰ ਵਧ ਕੀ ਮਿਲੂ ? ਭਲਕ ਨੂੰ ਪਿੰਡ ਵਾਲਿਆਂ ਦੀ ਜ਼ਬਾਨ ਕੈਂਚੀ ਆਂਗੂ ਚੱਲੂ, ਤਾਂ ਕਿਹੜੇ ਮੂੰਹ ਨਾਲ ਜਵਾਬ ਦੇਵਾਂਗੇ ? ਲੋਕ

ਮੂੰਹ 'ਤੇ ਥੁੱਕਣਗੇ ਤੇ ਕਹਿਣਗੇ—ਦੇਖੋ ਬਈ, ਜ਼ਿਮੀਦਾਰ ਖ਼ੂਨ ਕਰੇ ਤੇ ਪੰਚਾਇਤ ਦਬਾਵੇ। ਏਸ ਵਾਸਤੇ ਐ ਪੰਚੈਤ—ਏਸੇ ਲਈ ਮੈਂ ਕਹਿੰਨਾਂ, ਜ਼ਿਮੀਂਦਾਰ ਸਾਹਬ ਤੁਸੀਂ ਕਾਹਨੂੰ ਕੁਸ਼ ਦੱਸਣੈ। ਘਰ ਜਾਓ, ਆਰਾਮ ਕਰੋ। ਸਾਨੂੰ ਵੀ ਕੁਵੇਲਾ ਹੋ ਰਿਹੈ। ਇਸ਼ਨਾਨ ਪਾਣੀ ਦਾ ਵੇਲਾ ਲੰਘ ਰਿਹੈ। ਆਓ ਚੱਲੀਏ।''

ਤਾਂਹੀਓਂ ਜੇਤੂ ਖ਼ੁਸ਼ੀ ਵਿਚ ਆਉਂਦੇ ਗੌੜ ਜੀ ਨਜ਼ਰ ਪਏ। ਜਾਣ ਨੂੰ ਕਾਹਲੇ ਹਨੂਮੰਤਾਚਾਰੀਆ ਦੀ ਹੈਰਾਨਗੀ ਜਾਗ ਪਈ ਤੇ ਉਹ ਬੈਠ ਗਏ।

ਕੁਲਕਰਣੀ ਸ਼ੇਸ਼ੱਪਾ ਨੇ ਹਨੂਮੰਤਾਚਾਰੀਆ ਨੂੰ ਛੇੜਿਆ—''ਕਿਉਂ ਅਚਾਰੀਆ ਜੀ ਤੁਸੀਂ ਕਾਹਨੂੰ ਬੈਠ ਗਏ। ਜਾਓ ਨਾ, 'ਸ਼ਨਾਨ ਦਾ ਮਹੂਰਤ ਲੰਘ ਤਾਂ ਨਹੀਂ ਚੱਲਿਆ। ਦੇਰ ਹੋ ਗਈ ਤਾਂ ਨਦੀ ਗ਼ੁੱਸੇ ਤਾਂ ਨਹੀਂ ਹੋਣ ਲਗੀ ? ਕਿਤੇ ਸੁਕ ਤਾਂ ਨਹੀਂ ਚੱਲੀ !''

ਇਹ ਵਿਅੰਗ ਆਚਾਰੀਆ ਜੀ ਨੂੰ ਸਮਝ ਆ ਗਿਆ। ਉਹਨੇ ਆਪਣੀ ਸੋਟੀ ਨੂੰ ਅਰਥ ਭਰੇ ਲਹਿਜੇ ਨਾਲ ਸ਼ੇਸ਼ੱਪਾ ਦੀ ਪਿੱਠ ਨਾਲ ਛੁਹਾਇਆ, ਜਿਵੇਂ ਕਹਿਣਾ ਹੋਵੇ—'ਓਏ, ਇਹੀ ਤਾਂ ਵੇਲਾ ਐ। ਜਦ ਲਛਮੀ ਮਾਈ ਛਣ-ਛਣ ਕਰਦੀ ਦਰਸ਼ਨ ਦਊ। ਐਸ ਵੇਲੇ ਚਲਾ ਜਾਵਾਂ, ਮੂਰਖ ਤਾਂ ਨਹੀਂ ਆਂ।' ਉਹ ਹੱਸਦਿਆਂ ਕਹਿਣ ਲਗਾ—''ਸ਼ੇਸ਼ੱਪਾ, ਕੀ ਆਖਦਾ ਏਂ ਭਰਾਵਾ। ਤੇਰੇ 'ਸ਼ਨਾਨ ਦਾ ਮਹੂਰਤ ਨਾ, ਲੰਘੂ ਤਾਂ ਮੇਰਾ ਲੰਘ ਜਾਊ ? ਹੁਣ ਤਾਂ ਗੌੜ ਜੀ ਵੀ ਆ ਗਏ। ਰਤਾ ਪਰ੍ਹਾਂ ਹੋਈਂ ਨਾ। ਮੈਂ ਵੀ ਰੁਕ-ਸਿਰ ਬਵ੍ਹਾਂ।''

ਗੌੜ ਜੀ ਨੇ ਮੰਦਰ ਵਿਚ ਪ੍ਰਵੇਸ਼ ਕੀਤਾ, ਸਭਨਾਂ ਵਲ ਦੇਖਿਆ, ਫੇਰ ਆਪਣੀ ਥਾਂ ਬੈਠ ਗਏ। ''ਲਓ, ਚਿਮਣਾ ਨੇ ਰਪਟ ਤਾਂ ਦਿੱਤੀ ਆ ਲਿਖਾ। ਉਹਨੇ 'ਗੂਠਾ ਲਾਉਂਦਿਆਂ ਸਾਫ਼ ਕਿਹੈ ਪਈ ਮੈਨੂੰ ਸ਼ਕ ਆ ਕਿਸੇ ਨੇ ਮੇਰੇ ਪਿਉ ਨੂੰ ਮਹੁਰਾ ਦਿਤੈ। ਮੈਨੂੰ ਕਿਹਦੇ 'ਤੇ ਸ਼ੱਕ ਐ, ਇਹ ਮੈਂ ਪੁਲਸ ਨੂੰ ਹੀ ਦਸੂੰਗੀ। ਤੇ ਹੁਣ ਕਾਨੂੰਨੀ ਕਾਰਵਾਈ ਕਰਨੀ ਐ—ਪੰਚਨਾਮਾ ਲਿਖਣੈ। ਤੁਸੀਂ ਸਾਰੇ ਪੰਚ ਪਰ੍ਹੇ 'ਚ ਆ ਜਾਓ।'' ਗੌੜ ਜੀ ਦੀ ਆਵਾਜ਼ ਵਿਚ ਪੁਲਸੀਏ ਦੀ ਧੌਂਸ ਸੀ।

ਬਾਪੂ ਸਾਹਬ ਪਸੀਨਾ-ਪਸੀਨਾ ਹੋ ਗਿਆ। ਦੇਹ ਕੰਬਣ ਲਗੀ। ਉਹਨੇ ਬਾਲਾਚਾਰੀਆ ਦੇ ਪੈਰ ਫੜ ਲਏ। ਬੜੀ ਦੀਨ ਵਾਣੀ ਵਿਚ ਜਾਚਨਾ ਕੀਤੀ—''ਆਚਾਰੀਆ ਜੀ, ਮੇਰੀ ਇਜ਼ਤ ਰਖ ਲਓ। ਮਾਮਲਾ ਏਥੇ ਹੀ ਰਫ਼ਾ ਦਫ਼ਾ ਕਰ ਦਿਓ। ਤੁਸੀਂ ਜਿਹੜਾ ਵੀ ਡੰਨ ਲਾਓ ਮੈਂ ਤਾਰਨ ਲਈ ਤਿਆਰ ਹਾਂ।''

''ਹੁਣ ਕੁਸ਼ ਨਹੀਂ ਹੋ ਸਕਦਾ। ਜਦ ਰਪਟ ਹੱਥ ਆ ਗਈ ਐ, ਤਾਂ ਪੰਚਨਾਮਾ ਲਿਖਿਆ ਹੀ ਜਾਊ। ਹੁਣ ਮੈਂ ਲੋਥ ਹਸਪਤਾਲ ਨਾ ਘੱਲਾਂ, ਰਪਟ ਘੜ ਦੇਵਾਂ, ਤਾਂ ਮੈਨੂੰ ਹੀ ਜੇਲ ਦੀ ਹਵਾ ਖਾਣੀ ਪਊ। ਮੈਂ ਹੁਣ ਕਿਸੇ ਦੀ ਨਹੀਂ ਸੁਣਨੀ, ਸਮਝਿਆ ?'' ਗੌੜ ਜੀ ਉਠ ਪਏ। ਉਹ ਮੰਦਰ ਦੇ ਅੰਦਰ ਗੇੜੇ ਕਢਣ ਲਗੇ। ਬਾਲਾਚਾਰੀਆ ਨੇ ਦੇਖਿਆ, ਜੇ ਉਹਨੇ ਦਖ਼ਲ ਨਾ ਦਿਤਾ, ਤਾਂ ਗੱਲ ਵਿਗੜ ਜਾਊ। ਉਹਨੇ ਗੌੜ ਨੂੰ ਸਮਝਾਂਦਿਆਂ ਕਿਹਾ—''ਗੌੜ ਜੀ ਸ਼ਾਂਤੀ ਨਾਲ ਕੰਮ ਲਓ। ਤੁਸੀਂ ਬੈਠ ਜਾਓ। ਇਥੇ ਸਵਾਲ ਸਾਰੇ ਪਿੰਡ ਦੀ ਇਜ਼ਤ ਦਾ ਐ। ਜ਼ਿਮੀਦਾਰ ਤਾਂ ਪਿੰਡ ਦਾ ਰਾਜਾ ਹੁੰਦੈ। ਉਹਦੀ ਛੱਟ ਲਾਹੁਣੀ, ਪਿੰਡ ਦੀ ਛੱਟ ਲਾਹੁਣੀ ਹੁੰਦੀ ਐ। ਹੁਣ ਬਥੇਰੀ ਹੋ ਗਈ। ਹੁਣ ਬੱਸ ਕਰੋ, ਭਲਾਈ ਇਸੇ 'ਚ ਐ ਕਿ ਇਹਦਾ ਇਥੇ ਹੀ ਨਬੇੜਾ ਕਰ ਦਿਓ। ਬਾਪੂ ਸਾਹਬ, ਪਹਿਲਾਂ ਹੀ ਤੁਹਾਨੂੰ

ਦਸਿਆ ਸੀ ਨਾ ? ਜਾਓ, ਇਕ ਹਜ਼ਾਰ ਰੁਪਏ ਲਿਆ ਕੇ ਗੌੜ ਜੀ ਦੀ ਤਲੀ 'ਤੇ ਰਖ ਦਿਓ ।''

''ਆਚਾਰੀਆ ਜੀ, ਇਹ ਰਕਮ ਤਾਂ ਪੰਚੈਤੀਆਂ ਦੇ ਹਿੱਸੇ ਜਾਊਗੀ । ਹੁਣ ਤੁਸੀਂ ਹੀ ਦੇਖੋ, ਰਪਟ ਤਕ ਤਾਂ ਮਾਮਲਾ ਪਹੁੰਚ ਚੁਕੈ । ਜੇ ਇਹ ਪਾੜਨੀ ਐ ਤੇ ਲਾਸ਼ ਪਾਸੇ ਲਾਉਣ ਦੀ ਇਜਾਜ਼ਤ ਦੇਣੀ ਐ ਤਾਂ ਪੁਲਸ ਦਾ ਮੂੰਹ ਵੀ ਬੰਦ ਕਰਨਾ ਪਊ । ਇਹਦੇ ਹਜ਼ਾਰ ਰੁਪਏ ਅੱਡ ਚਾਹੀਦੇ ਐ । ਫੇਰ ਹੀ ਮੈਂ ਕੁਸ਼ ਕਰ ਸਕਦਾਂ । ਆਖ਼ਰ ਮੈਨੂੰ ਵੀ ਕੋਈ ਆਸਰਾ ਚਾਹੀਦੈ ਕਿ ਨਹੀਂ ? ਤੁਸੀਂ ਸਿਆਣੇ-ਬਿਆਣੇ ਹੋ ਮੈਨੂੰ ਅਲਸੇਟ 'ਚ ਨਾ ਪਾਈਓ''—ਗੌੜ ਦੀ ਆਵਾਜ਼ ਵਿਚ ਜਿਤ ਦੀ ਮਸਤੀ ਸੀ ।

''ਠੀਕ ਐ, ਇਦਾਂ ਹੀ ਹੋਊ । ਜ਼ਿਮੀਂਦਾਰ ਸਾਹਬ, ਜੇ ਤੁਸੀਂ ਪਹਿਲੋਂ ਹੀ ਹਾਂ ਕਰ ਦਿੰਦੇ ਤਾਂ ਏਨੀ ਗੱਲ ਕਾਹਨੂੰ ਵਧਦੀ । ਜਾਓ, ਗੌੜ ਜੀ ਦੀ ਤਲੀ 'ਤੇ ਪੰਜ ਸੌ ਰੁਪਏ ਵਖਰੇ ਰਖ ਦਿਓ ।'' ਬਾਲਾਚਾਰੀਆ ਨੇ ਜਿਵੇਂ ਫ਼ੈਸਲਾ ਸੁਣਾ ਦਿਤਾ ।

ਬਾਪੂ ਸਾਹਬ ਲਾਚਾਰ ਹੋ ਕੇ ਰਕਮ ਲਿਆਉਣ ਲਈ ਓਥੋਂ ਚਲੇ ਗਿਆ ।

ਹੁਣ ਸ਼ੇਸ਼ੱਪਾ ਦੀ ਵਾਰੀ ਸੀ । ਉਹਨੇ ਸ਼ਕਾਇਤ ਕੀਤੀ—''ਆਚਾਰੀਆ ਜੀ, ਗੌੜ ਵਾਸਤੇ ਤਾਂ ਤੁਸੀਂ ਵਖਰੀ ਰਕਮ ਦਵਾ ਦਿਤੀ, ਪਰ ਕੁਲਕਰਣੀ ਦੇ ਹੱਥ ਕੀ ਆਇਆ—ਵੜੇਵਾਂ ?''

ਬਾਲਾਚਾਰੀਆ ਸ਼ੇਸ਼ੱਪਾ ਦੇ ਹੋਛੇਪਨ ਤੋਂ ਦੁਖੀ ਹੋ ਗਿਆ—''ਉਹਦਾ ਅੱਧ ਤੁਹਾਨੂੰ ਦਵਾ ਦਊਂ । ਠੀਕ ਐ ਨਾ ?''

''ਇਹ ਕਿਥੋਂ ਦਾ ਨਿਆਂ ਹੋਇਆ, ਆਚਾਰੀਆ ਜੀ ? ਜਿੰਨਾ ਗੌੜ ਦਾ ਹਿਸਾ, ਓਨਾ ਹੀ ਸਾਡਾ । ਇਹ ਰੀਤ ਤਾਂ ਬੜੀ ਪੁਰਾਣੀ ਐ । ਰੀਤ ਤੋੜੀਦੀ ਨਹੀਂ ।'' ਸ਼ੇਸ਼ੱਪਾ ਝਗੜੇ 'ਤੇ ਉਤਾਰੂ ਹੋ ਗਿਆ ।

''ਸ਼ੇਸ਼ੱਪਾ, ਇਹਦੇ 'ਚ ਅਨਿਆਂ ਕਿਥੋਂ ਆ ਗਿਆ ? ਹਜ਼ਾਰ ਦਾ ਅੱਧ ਪੰਜ ਸੌ ਗੌੜ ਦੀ ਪੱਤੀ; ਉਹਦਾ ਅੱਧ ਢਾਈ ਸੌ ਤੇਰੇ ਹਿਸੇ, ਬਾਕੀ ਢਾਈ ਸੌ ਪੰਜਾਂ 'ਚ ਵੰਡ ਜਾਂਦੈ । ਇਹ ਸਿਲਸਿਲਾ ਤਾਂ ਪੁਸ਼ਤਾਂ ਤੋਂ ਚਲਿਆ ਆਉਂਦੈ । ਹਾਂ, ਪੁਲਸ ਨੂੰ ਕੁਝ ਦੇ-ਦੂ ਕੇ ਮੂੰਹ ਜ਼ਰੂਰ ਬੰਦ ਕਰਨਾ ਪੈਂਦੈ । ਇਹ ਜ਼ਿੰਮਾ ਗੌੜ ਦਾ ਐ । ਇਹਦੇ ਵਾਸਤੇ ਪੰਜ ਸੌ ਵਖਰੇ ਉਹਦੀ ਜੇਬ 'ਚ ਜਾਣਗੇ । ਹੁਣ ਤੈਨੂੰ ਢਾਈ ਸੌ ਵਖਰੇ ਦੁਆ ਦਿੰਦਾਂ । ਤੈਨੂੰ ਵੀ ਗੌੜ ਜਿੰਨਾ ਹਿੱਸਾ ਮਿਲਿਆ ਕਿ ਨਾ ?''

ਇੰਨੇ ਨੂੰ ਹਨੂਮੰਤਾਚਾਰੀਆ ਬੋਲ ਪਿਆ—''ਬਾਲੂ, ਤੇਰਾ ਹਿਸਾਬ ਠੀਕ-ਠਾਕ ਨਹੀਂ । ਕੁਲ ਰਕਮ ਚੋਂ ਅੱਧੀ ਗਈ ਗੌੜ ਦੀ ਜੇਬ 'ਚ । ਉਹਦਾ ਅੱਧ ਮਿਲਿਆ ਕੁਲਕਰਣੀ ਨੂੰ । ਬਾਕੀ ਰਕਮ ਦਾ ਦਸਵੰਧ ਸਾਨੂੰ ਸਾਰਿਆ ਨੂੰ ਮਿਲੂ ਤਾਂ ਇਹਦਾ ਮਤਲਬ ਇਹ ਹੋਇਆ ਕਿ ਮੇਰੇ ਹਿੱਸੇ ਸਿਰਫ਼ ਪੱਚੀ ਰੁਪਏ ਆਏ—'' ਪੋਪਲੇ ਮੂੰਹ ਨੇ ਅਸੰਤੁਸ਼ਟੀ ਪਰਗਟ ਕੀਤੀ ।

ਬਾਲਾਚਾਰੀਆ ਨੇ ਕਿਹਾ—''ਹਨੂਮੰਤ ਚਾਚਾ, ਅਸੀਂ ਤਾਂ ਹੋਏ ਵੈਦਕ ਬ੍ਰਾਹਮਣ । ਇਹੋ ਜਿਹੇ ਮਾਮਲਿਆਂ ਵਿਚ ਮੂੰਹ ਲਗਣਾ ਨਹੀਂ ਚਾਹੀਦਾ । ਰਿਸ਼ਵਤ ਪੈਸੇ ਦਾ ਵਿਹਾਰ ਅਸੀਂ ਨਹੀਂ ਕਰਦੇ । ਉਹ ਤਾਂ ਗੌੜ ਤੇ ਕੁਲਕਰਣੀ ਦੇ ਹਿੱਸੇ ਹੈ । ਜੇ ਤੂੰ ਬਹੁਤ ਹੀ ਰੀਂ-ਰੀਂ ਕਰੇਂਗਾ ਤਾਂ ਮੈਂ ਆਪਣਾ ਹਿੱਸਾ ਵੀ ਤੇਰੀ ਖ਼ਾਤਰ ਛੱਡਿਆ ।''

ਹਨੂਮੰਤਾਚਾਰੀਆ ਨੂੰ ਬਹੁਤ ਕਰੋਧ ਆਇਆ।—''ਮੂਰਖ ਕਿਤੋਂ ਦਾ ਇਹਦੇ 'ਚ ਹੱਕ ਦਾ ਸਵਾਲ ਹੀ ਨਹੀਂ। ਇਹ ਤਾਂ ਦਿਨ-ਦਿਹਾੜੇ ਲੁੱਟ ਮਚਾਈ ਹੋਈ ਐ। ਜ਼ਿਮੀਂਦਾਰ ਕਰਵਾਂਉਂਦੈ ਰਾਹਜ਼ਨੀ। ਹੁਣ ਤੂੰ ਉਹਨੂੰ ਲੁਟ-ਲੁਟ ਪਤਾ ਨਹੀਂ ਕੀਹਦੀ ਕੀਹਦੀ ਝੋਲੀ ਭਰਨੀ ਐ।''

''ਆਪਸ ਦੀ ਖੋਹਾ-ਖਿੰਝੀ ਚ ਬਾਪੂ ਸਾਹਬ ਦੀ ਦੁਰਗਤ ਹੋਈ। ਲਓ, ਮੈਂ ਤਾਂ ਬਾਜ਼ ਆਇਆ, ਐਸੇ ਝਮੇਲੇ ਤੋਂ। ਤੁਸੀਂ ਆਪਸ 'ਚ ਹੀ ਨਬੇੜ ਲਓ। ਗੌੜ ਜੀ, ਮੈਂ ਤਾਂ ਸਿਰਫ਼ ਇਹ ਕਹਿੰਨਾਂ, ਜੋ ਵੀ ਲੈਣ-ਦੇਣ ਕਰਨੈ, ਕਰ ਲਓ। ਪਰ ਇਹ ਮਾਮਲਾ ਇਥੇ ਹੀ ਰਫ਼ਾ-ਦਫ਼ਾ ਹੋ ਜਾਣਾ ਚਾਹੀਦੈ। ਸ਼ੇਸ਼ੱਪਾ ਤੈਨੂੰ ਵੀ ਦੱਸ ਦਿਆਂ। ਆਪਣੇ ਕਰਤਬ ਦਿਖਾ ਕੇ ਪਿੰਡ ਦੀ ਭੱਲ ਨੂੰ ਵੱਟਾ ਨਹੀਂ ਲਾਉਣਾ। ਚਲੋ ਹਨੂਮੰਤ ਚਾਚਾ, ਨ੍ਹਾਣਾ ਤਾਂ ਹੈਗਾ ਹੀ ਆ—'' ਬਾਲਾਚਾਰੀਆ ਨਸਵਾਰ ਦੀ ਚੁਟਕ ਨਾਸ ਨੂੰ ਚਾੜ੍ਹਦਾ ਉਠ ਖੜ੍ਹੋਇਆ। ਉਹਦੀ ਆਵਾਜ਼ ਵਿਚ ਅਜੀਬ ਜਿਹੀ ਵਿਆਕੁਲਤਾ ਸੀ। ਪਤਾ ਨਹੀਂ ਅੱਜ ਉਹਦਾ ਮਨ ਉਚਾਟ ਕਿਉਂ ਹੋ ਗਿਆ ਸੀ। ਉਹ ਪਹਿਲਾਂ ਤੋਂ ਹੱਠੀ ਸੁਭਾਅ ਦਾ ਸੀ। ਲੋਕਾਂ ਨਾਲ ਵਰਤਾਵੇ ਵਿਚ ਉਹ ਆਪਣਾ ਹੱਠ ਬੜੀ ਕਾਮਯਾਬੀ ਨਾਲ ਅਜ਼ਮਾ ਚੁਕਾ ਸੀ। ਆਪਣੇ ਪ੍ਰਭਾਵ ਨਾਲ ਪਿੰਡ ਦੇ ਗੌੜ ਤੇ ਕੁਲਕਰਣੀ ਨੂੰ ਤਰ੍ਹਾਂ-ਤਰ੍ਹਾਂ ਦਾ ਬਾਂਦਰ ਨਾਚ ਨਚਾ ਚੁਕਾ ਸੀ। ਪਰ ਅੱਜ ਪਤਾ ਨਹੀਂ, ਉਹ ਕਿਸ ਕਾਰਣ ਉਦਾਸ ਹੋ ਗਿਆ ਸੀ। ਉਹ ਮਹਿਸੂਸ ਕਰ ਰਿਹਾ ਸੀ ਕਿ ਜੋ ਕੁਝ ਹੋ ਰਿਹਾ ਹੈ, ਸਰਾਸਰ ਅਨਿਆਂ ਹੋ ਰਿਹਾ ਹੈ ਤੇ ਉਹਦੇ ਵਿਚ ਇਹਦਾ ਵੀ ਹੱਥ ਹੈ। ਇਸ ਕਰ ਕੇ ਉਹਦੇ ਮਨ ਵਿਚ ਵਿਰਾਗ-ਜਿਹਾ ਪੈਦਾ ਹੋ ਗਿਆ ਸੀ। ਇਕ ਵਾਰ ਮੂੰਹ ਮੋੜ ਲਿਆ, ਤੇ ਫੇਰ ਉਹਦੀ ਵਲ ਦੇਖਣਾ ਵੀ ਨਹੀਂ—ਇਹ ਦ੍ਰਿੜ੍ਹਤਾ ਉਹਦੇ ਵਿਚ ਆ ਗਈ ਸੀ। ਸ਼ਾਇਦ ਨਾਨੇ ਦੀ ਮੌਤ ਵੀ ਇਹਦਾ ਇਕ ਕਾਰਣ ਸੀ।

ਪੋਹ ਦੀ ਦੁਪਹਿਰ ਸੀ। ਧੁੱਪ ਵੀ ਚਾਂਦਨੀ-ਵਰਗੀ ਸੀ। ਪਹਾੜ ਵਲੋਂ ਆਉਂਦੀ ਹਵਾ ਸਰੀਰ ਨੂੰ ਕੰਬਾ ਦਿੰਦੀ। ਧੁਪ ਵਿਚ ਨਿੱਘ ਦੀ ਘਾਟ ਅੱਖਰਦੀ ਸੀ। ਨਦੀ ਦੇ ਕਿਨਾਰੇ 'ਤੇ ਨਾਨੇ ਦੀ ਚਿਤਾ ਵਿਚੋਂ ਉਠਦੀਆਂ ਲਪਟਾਂ ਜੇ ਇਸ ਘਾਟ ਨੂੰ ਪੂਰਾ ਕਰ ਰਹੀਆਂ ਸਨ, ਤਾਂ ਇਸ ਵਿਚ ਹੈਰਾਨੀ ਕਾਹਦੀ ?

# 4

ਨਾਨਾ ਦੀ ਲੋਥ ਦੇ ਫੁਲ ਪੱਤਣ ਦੀ ਮਿੱਟੀ ਵਿਚ ਰਲ ਗਏ। ਪੰਚਾਇਤ ਦੀ ਸਲਾਹ ਨਾਲ ਗੌੜ ਨੇ ਮੌਤ ਵਾਲੇ ਰਜਿਸਟਰ ਵਿਚ ਖ਼ਾਨਾਪੂਰੀ ਕਰ ਦਿੱਤੀ ਕਿ ਨਾਨੇ ਦੀ ਮੌਤ ਦਿਲਦੀ ਹਰਕਤ ਬੰਦ ਹੋ ਜਾਣ ਨਾਲ ਹੋਈ। ਸਾਰੀ ਘਟਨਾ 'ਤੇ ਪਰਦਾ ਪਾ ਦਿੱਤਾ ਗਿਆ। ਪਿੰਡ ਵਾਲੇ ਬੇਫ਼ਿਕਰ ਹੋ ਗਏ ਕਿ ਮਾਮਲਾ ਸਦਾ ਲਈ ਦੱਬ ਗਿਆ। ਬਾਪੂ ਸਾਹਬ ਨੂੰ ਵੀ ਇਹੀ ਵਿਸ਼ਵਾਸ ਸੀ, ਕਿਉਂਕਿ ਉਹਨੇ ਡੇਢ ਹਜ਼ਾਰ ਰੁਪਏ ਦੇ ਕੇ ਗੌੜ ਨੂੰ ਰਜ਼ਾਮੰਦ ਕਰ ਲਿਆ ਸੀ।

ਪਾਦੱਲੀ ਦੇ ਪੰਚ ਪਹਿਲਾਂ ਵੀ ਇਹੋ ਜਿਹੀਆਂ ਕਈ ਵਾਰਦਾਤਾਂ ਡੂੰਘੀਆਂ ਦੱਬ ਕੇ

ਆਪਣਾ-ਆਪਣਾ ਹਿੱਸਾ ਡਕਾਰ ਚੁਕੇ ਸਨ। ਪਰ ਹੁਣ ਵਾਲੀ ਘਟਨਾ ਵਿਚ ਅੜਿੱਕਾ ਸੀ। ਇਹਦੇ ਕਰ ਕੇ ਇਹ ਡਰ ਸੀ ਕਿ ਭਾਂਡਾ ਭੱਜ ਜਾਏਗਾ। ਗੌੜ ਨੂੰ ਤਾਂ ਇਕ ਹਜ਼ਾਰ ਰੁਪਏ ਮਿਲੇ, ਕੁਲਕਰਣੀ ਨੂੰ ਢਾਈ ਸੌ ਹੀ ਮਿਲੇ। ਏਸ ਕਰ ਕੇ ਸੇਸ਼ੱਪਾ ਕੁੜ੍ਹਦਾ ਫਿਰਦਾ ਸੀ। ਉਹ ਗੌੜ ਦਾ ਖਾਧਾ ਮਾਲ ਕਢਵਾਉਣਾ ਚਾਹੁੰਦਾ ਸੀ। ਉਹਨੇ ਬਾਲਾਚਾਰੀਆ ਨੂੰ ਵੀ ਕਿਹਾ ਸੀ। ਪਰ ਉਹਦੀ ਕੋਈ ਕੋਸ਼ਿਸ਼ ਵਰ ਨਾ ਆਈ। ਜੋ ਕੁਝ ਹੋਇਆ, ਉਸ ਤੋਂ ਆਚਾਰੀਆ ਜੀ ਅਸੰਤੁਸ਼ਟ ਸਨ, ਉਨ੍ਹਾਂ ਦੇ ਮਨ ਵਿਚ ਨਫ਼ਰਤ ਪੈਦਾ ਹੋ ਗਈ ਸੀ। ਖ਼ਾਸਕਰ ਸ਼ੇਸ਼ੱਪਾ ਦੇ ਲੋਭ ਤੇ ਹੋਛੇਪਨ ਕਰ ਕੇ ਉਨ੍ਹਾਂ ਦਾ ਦਿਲ ਕਠੋਰ ਹੋ ਗਿਆ ਸੀ।

ਹੁਣ ਸ਼ੇਸ਼ੱਪਾ ਨੇ ਪੈਂਤੜਾ ਬਦਲਿਆ। ਉਹ ਬਾਪੂ ਸਾਹਬ 'ਤੇ ਖ਼ਾਸਾ ਹੀ ਮਿਹਰਬਾਨ ਹੋ ਗਿਆ। ਬੇਇੱਜ਼ਤ ਹੋਇਆ ਬਾਪੂ ਸਾਹਬ ਵੀ ਮੌਕੇ ਦੀ ਤਾੜ ਵਿਚ ਸੀ। ਉਹਦੀ ਬਦਲੇ ਦੀ ਭਾਵਨਾ ਹੋਰ ਤੇਜ਼ ਹੋ ਗਈ। ਸ਼ੇਸ਼ੱਪਾ ਮੌਕੇ ਦਾ ਲਾਹਾ ਲੈਣੋਂ ਨਾ ਖੁੰਝਿਆ। 'ਅਪਮਾਣ ਦਾ ਬਦਲਾ ਲੈਣਾ ਚਾਹੀਦੈ। ਪਰ ਕਿਵੇਂ ?' ਬਾਪੂ ਸਾਹਬ ਨੂੰ ਕੋਈ ਰਾਹ ਨਹੀਂ ਸੁੱਝਦਾ ਸੀ। ਸ਼ੇਸ਼ੱਪਾ ਨੇ ਅਨੇਰ੍ਹੇ ਵਿਚ ਭਟਕਦੇ ਦਾ ਹੱਥ ਫੜ ਲਿਆ, ਬਾਪੂ ਸਾਹਬ ਨੂੰ ਸਹਾਰਾ ਦਿੱਤਾ। ਬੜਾ ਚਿਰ ਸਲਾਹ-ਮਸ਼ਵਰਾ ਕਰਨ ਮਗਰੋਂ ਉਹ ਦੋਹਵੇਂ ਇਸ ਸਿੱਟੇ 'ਤੇ ਪੁਜੇ ਕਿ ਗ਼ਰੀਬੀ ਦਾ ਫ਼ਾਇਦਾ ਲੈ ਕੇ ਲੋਕਾਂ ਨੂੰ ਗੌੜ ਦੇ ਵਿਰੁਧ ਚੁਕਣਾ ਚਾਹੀਦਾ ਹੈ। ਲੋਕਾਂ ਨੂੰ ਦੱਸੀਏ ਕਿ ਗੌੜ ਦੇ ਤਾਂ ਭੜੋਲੇ ਭਰੇ ਪਏ ਨੇ। ਉਹਦੇ ਕੋਲੋਂ ਦਾਣੇ ਮੰਗੋ। ਜੇ ਉਹਨੇ ਦਾਣੇ ਨਾ ਦਿੱਤੇ, ਤਾਂ ਉਹਨੂੰ ਆਖੋ ਕਿ ਜਿਹੜੀ ਰਕਮ ਉਹਨੇ ਬਾਪੂ ਸਾਹਬ ਤੋਂ ਉਗਰਾਹੀ ਸੀ, ਉਹ ਲੋੜਵੰਦ ਲੋਕਾਂ ਨੂੰ ਦੇ ਦੇਵੇ। ਬਾਪੂ ਸਾਹਬ ਨੇ ਸ਼ੇਸ਼ੱਪਾ ਦੀ ਅਕਲ ਦੀ ਦਾਦ ਦਿੱਤੀ। ਬੜੇ ਦਿਨ ਬਾਹਰ ਰਹਿ ਕੇ ਹੁਣ ਪਡਦਈਆ ਸਾਧ ਵੀ ਪਿੰਡ ਆ ਗਿਆ ਸੀ। ਇਸ ਸਾਜ਼ਸ਼ ਵਿਚ ਉਹ ਵੀ ਰਲ ਗਿਆ। ਹੌਸਲਾ ਹੋਇਆ ਕਿ ਗੌੜ ਦੇ ਭੜੋਲੇ ਧੱਕੇ ਨਾਲ ਲੁਟ ਕੇ ਲੋਕਾਂ ਨੂੰ ਵੰਡ ਦਿਆਂਗੇ। ਤਿੰਨੇ ਆਪਣੀ ਅਕਲ 'ਤੇ ਆਪ ਦੰਗ ਸਨ।

ਰਾਤ ਨੂੰ ਡੇਰੇ ਵਿਚ ਲੋਕ ਇਕੱਠੇ ਹੋਏ। ਪਡਦਈਆ ਸਾਧ ਮੋਹਰੀ ਬਣਿਆ ਹੋਇਆ ਸੀ। ਸਾਰੇ ਕਿਸਾਨਾਂ ਨੂੰ ਸੱਦਿਆ ਗਿਆ ਸੀ। ਬਾਪੂ ਸਾਹਬ ਨੇ ਕਿਹਾ ਕਿ ਭਰੇ ਭੜੋਲਿਆਂ ਵਾਲੇ ਅੰਨ ਲੋਕਾਂ ਵਿਚ ਵੰਡ ਦੇਣ। ਪਡਦਈਏ ਸਾਧ ਨੇ ਇਸ ਮਤੇ ਦੀ ਤਹਿ ਦਿਲੋਂ ਹਮਾਇਤ ਕੀਤੀ। ਲੋਕ ਚੰਗੇ-ਮਾੜੇ ਦੀ ਤਮੀਜ਼ ਭੁਲ ਬੈਠੇ ਸਨ।

ਮੱਸਿਆ ਦੇ ਦੂਜੇ ਦਿਨ ਗੌੜ ਹਾਲੇ ਸੁੱਤਾ ਹੀ ਪਿਆ ਸੀ ਕਿ ਲੋਕਾਂ ਦੀ ਭੀੜ ਦੀ ਭੀੜ ਉਹਦੇ ਕਰੀਬ ਆ ਇਕੱਠੀ ਹੋਈ। ਗੌੜ ਬਾਹਰ ਆਇਆ। ਲੋਕਾਂ ਨੂੰ ਦੇਖਿਆ। ਉਨ੍ਹਾਂ ਦੀ ਹਾਲਤ ਸਚਮੁਚ ਮਾੜੀ ਸੀ। ਭੀੜ ਦਾ ਮੋਹਰੀ ਬੋਲਿਆ—"ਅੱਪਾ, ਕਲ੍ਹ ਪਿੰਡ 'ਚ ਲਾਸ਼ ਪਈ ਸੀ, ਅਸੀਂ ਸੋਚਿਆ ਗੱਲ ਕਰਨ ਦਾ ਇਹ ਮੌਕਾ ਨਹੀਂ। ਕਲ੍ਹ ਮੱਸਿਆ ਸੀ ਵਰ੍ਹੇ-ਦਿਨਾਂ ਦਾ ਦਿਨ ਸੀ, ਪਰ ਸੱਚ ਕਹਿੰਨਾਂ, ਬੱਚਿਆਂ ਵਾਲਿਆ, ਕਿਸੇ ਨੂੰ ਸੁੱਕੀ ਰੋਟੀ ਤਕ ਨਹੀਂ ਨਸੀਬ ਹੋਈ। ਦਾਣੇ-ਦਾਣੇ ਨੂੰ ਵਿਲਕਦੇ ਆਂ। ਅੰਨ ਸਾਨੂੰ ਮਿਲਣਾ ਹੀ ਚਾਹੀਦੈ।" ਉਹਦੇ ਲਹਿਜੇ ਵਿਚ ਜ਼ਿੱਦ ਸੀ। ਪਰ ਇਸ ਜ਼ਿੱਦ, ਰੋਹ ਤੇ ਕਰੋਧ ਦੇ ਪਿੱਛੇ ਪੱਥਰ ਤਕ ਨੂੰ ਵੀ ਪੰਘਰਾਉਣ ਵਾਲੀ ਕਰੁਣਾ ਚੀਕਾਂ ਮਾਰ ਰਹੀ ਸੀ।

ਗੌੜ ਨੇ ਸਾਰਿਆਂ ਨੂੰ ਸਮਝਾਇਆ। ਉਹ ਪਾਦੱਲੀ ਦੇ ਲੋਕਾਂ ਦੇ ਹੰਝੂ ਦੇਖ ਕੇ ਪੰਘਰ ਗਿਆ ਸੀ। ਉਹਨੇ ਲੋਕਾਂ ਨੂੰ ਯਕੀਨ ਦਵਾਇਆ ਕਿ ਦੁਪਹਿਰ ਤਕ ਅੰਨ ਵੰਡਣ ਦਾ

ਇੰਤਜ਼ਾਮ ਹੋ ਜਾਏਗਾ । ਲੋਕ ਆਪਣੇ-ਆਪਣੇ ਘਰੀਂ ਚਲੇ ਗਏ ।

ਜਦ ਸਾਰੇ ਲੋਕ ਜਾ ਚੁਕੇ ਸਨ, ਤਾਂ ਗੌੜ ਨੇ ਪੰਚਾਇਤ ਆਪਣੇ ਘਰ ਸੱਦੀ । ਵਿਹੜਾ ਲੋਕਾਂ ਨਾਲ ਭਰਿਆ ਪਿਆ ਸੀ । ਪਿੰਡ ਦੇ ਸਿਆਣਿਆਂ ਦੇ ਬੈਠਣ ਲਈ ਖੇਸੀਆਂ ਵਿਛੀਆਂ ਹੋਈਆਂ ਸਨ । ਬਾਲਾਚਾਰੀਆ, ਹਨੂਮੰਤਾਚਾਰੀਆ, ਸੇਸ਼ੱਪਾ ਤੇ ਗੌੜ ਜੀ ਬੈਠੇ ਸਨ । ਬਾਪੂ ਸਾਹਬ ਨੂੰ ਵੀ ਸੱਦਿਆ ਸੀ, ਪਰ ਹਾਲੇ ਤਕ ਆਇਆ ਨਹੀਂ ਸੀ ।

ਪੰਚਾਇਤ ਬੈਠੀ ਤਾਂ ਸੀ ਗ਼ਰੀਬਾਂ ਨੂੰ ਅੰਨ ਦੇਣ ਬਾਰੇ ਸਲਾਹ ਕਰਨ ਲਈ, ਪਰ ਲੈ ਕੇ ਬੈਠ ਗਈ ਵੱਡੇ ਬਜ਼ੁਰਗਾਂ ਦੀ ਆਪਸੀ ਫੁੱਟ ਦਾ ਮਾਮਲਾ । ਹਰ ਕੋਈ ਆਪਣਾ ਰਾਗ ਅਲਾਪਦਾ ਸੀ । ਗੱਲ ਕਿਸੇ ਸਿਰੇ ਨਹੀਂ ਲਗ ਰਹੀ ਸੀ । ਸ਼ੇਸ਼ੱਪਾ ਸਾਰਿਆਂ ਨਾਲੋਂ ਵਧ ਉੱਚਾ ਬੋਲ ਰਿਹਾ ਸੀ — "ਜ਼ਿਮੀਂਦਾਰ ਨੇ ਹਾਕਮਾਂ ਨੂੰ ਦੇਣ ਲਈ ਜੋ ਰਕਮ ਗੌੜ ਜੀ ਨੂੰ ਦਿੱਤੀ ਐ, ਉਹਨੂੰ ਇਹ ਖ਼ਰਚਣ । ਨਾਨੇ ਦੀ ਮੌਤ ਦੀ ਤਹਕੀਕਾਤ ਕਰਨ, ਹੁਣ ਕਿਸੇ ਨੇ ਨਹੀਂ ਆਉਣਾ । ਫੇਰ ਗੌੜ ਜੀ ਕੋਲ ਇਹ ਵਾਧੂ ਰਕਮ ਕਿਉਂ ਪਈ ਰਵ੍ਹੇ ?

ਗੌੜ ਚੁਪ ਕਿਉਂ ਬੈਠਦਾ ? ਉਹਨੇ ਜ਼ੋਰ ਦੇ ਕੇ ਕਿਹਾ — "ਉਸ ਰਕਮ ਦੀ ਗੱਲ ਕਿਉਂ ਚੁਕਦੇ ਹੋ ? ਜੇ ਕਲ੍ਹ ਨੂੰ ਕੋਈ ਅਮਲਦਾਰ ਆ ਧਮਕਿਆ, ਉਹਦੀ ਝੋਲੀ ਵੀ ਤਾਂ ਭਰਨੀ ਹੋਊਗੀ, ਭਰਾਵਾ । ਇਹ ਪੈਸੇ ਮੇਰੇ ਕੋਲ ਅਮਾਨਤ ਜਾਣੋ ।"

ਬਾਲਾਚਾਰੀਆ ਨੇ ਗੌੜ ਦੀ ਹਮਾਇਤ ਕੀਤੀ । "ਪੰਚਾਂ ਦੀ ਗੱਲ ਰਖਣ ਲਈ ਗੌੜ ਜੀ ਨੇ ਬੜੀ ਜੋਖੋਂ ਦਾ ਕੰਮ ਕੀਤੈ । ਚੰਗਾ ਇਹੀ ਐ ਪਈ ਇਹ ਰਕਮ ਇਨ੍ਹਾਂ ਕੋਲ ਹੀ ਰਵ੍ਹੇ, ਤੇ ਮੌਕੇ 'ਤੇ ਕੰਮ ਆ ਜਾਏ ।"

ਸ਼ੇਸ਼ੱਪਾ ਬੋਲ ਪਿਆ—"ਆਚਾਰੀਆ ਜੀ, ਓਦਣ ਤਾਂ ਮੈਂ ਗਿਆ ਸੀ ਮੰਨ । ਤੁਸੀਂ ਕਹਿੰਦੇ ਸੀ ਮੈਨੂੰ ਅੱਡ ਹਿੱਸਾ ਲੈ ਕੇ ਦਿਓਗੇ । ਹੁਣ ਮੈਨੂੰ ਦੱਸੋ, ਕਿਥੇ ਗਿਆ ਉਹ ਹਿੱਸਾ ਤੇ ਕਿਥੇ ਗਈ ਤੁਹਾਡੀ ਜ਼ਬਾਨ ?"

"ਸ਼ੇਸ਼ੱਪਾ ਕਾਹਨੂੰ ਵਾਲ ਦੀ ਖਲ ਲਾਹੀ ਜਾਂਦੈਂ । ਮੈਂ ਜ਼ਰੂਰ ਕਿਹਾ ਸੀ ਕਿ ਤੇਰਾ ਹਿੱਸਾ ਵੀ ਬਾਪੂ ਸਾਹਬ ਦੇ ਦੇਊਗਾ । ਪਰ ਓਦੋਂ ਬਾਪੂ ਸਾਹਬ ਓਥੇ ਹੈ ਨਾ ਸੀ । ਹੁਣ ਉਹ ਕਹਿੰਦੈ ਮੇਰੇ ਸਾਹਮਣੇ ਗੱਲ ਨਹੀਂ ਹੋਈ ਤਾਂ ਮੈਂ ਜ਼ਿੰਮਾਂ ਕਿਉਂ ਲਵਾਂ ? ਤੇਰਾ ਕੀ ਇਰਾਦਾ ਕਿ ਮੈਂ ਹੁਣ ਆਪਣੇ ਪੱਲਿਓਂ ਤੈਨੂੰ ਪੈਸੇ ਦੇਵਾਂ ?"

ਬਾਲਾਚਾਰੀਆ ਨੂੰ ਆਪਣੀ ਸਫ਼ਾਈ ਵਿਚ ਸੱਚੀਆਂ ਗੱਲਾਂ ਦੱਸਣੀਆਂ ਪਈਆਂ । ਸ਼ੇਸ਼ੱਪਾ ਨੇ ਅੱਗਿਓਂ ਵਿਅੰਗ ਬਾਣ ਚਲਾ ਦਿੱਤਾ—"ਜਦ ਕਿਸੇ ਦੀ ਗੱਲ ਦਾ ਨਬੇੜਾ ਨਹੀਂ ਕਰ ਹੁੰਦਾ, ਤਾਂ ਟੰਗ ਕਾਹਨੂੰ ਫਸਾਉਂਦੇ ਹੁੰਦੇ ਹੋ, ਮੱਲੋਮੱਲੀ ਨੱਕ ਕਾਹਨੂੰ ਵਢਾਉਂਦੇ ਹੋ ?"

ਗੌੜ ਨੇ ਦੇਖਿਆ ਕਿ ਗੱਲ ਦਾ ਗਲੇਡ਼ ਬਣ ਰਿਹਾ ਹੈ । ਉਹਨੇ ਗੱਲ ਹੋਰ ਪਾਸੇ ਪਾਉਣ ਲਈ ਉੱਚੀ ਆਵਾਜ਼ ਵਿਚ ਕਿਹਾ—"ਆਚਾਰੀਆ ਜੀ ਇਹਦੀਆਂ ਗੱਲਾਂ ਵਲ ਧਿਆਨ ਨਾ ਦਿਓ । ਗ਼ਰੀਬ-ਗੁਰਬਿਆਂ ਦੇ ਢਿੱਡ ਭਰਨ ਦੀ ਗੱਲ ਕਰੋ । ਦੱਸੋ, ਉਨ੍ਹਾਂ ਦੇ ਢਿੱਡ ਨੂੰ ਝੁਲਕਾ ਕਿੱਦਾਂ ਦੇਈਏ ?"

"ਹਾਂ, ਹਾਂ ਇਹਨੇ ਤਾਂ ਆਖਣੈ, ਪਿੰਡ 'ਚ ਜਿਨ੍ਹਾਂ ਕੋਲ ਭੜੋਲੇ ਹੈਗੇ ਆ, ਉਨ੍ਹਾਂ ਦੀ ਫ਼ਹਰਿਸਤ ਬਣਾਓ । ਫੇਰ ਖੋਲ੍ਹ ਕੇ ਦਾਣੇ ਸਾਰਿਆਂ ਨੂੰ ਵੰਡ ਦਿਓ । ਭਾਬੋ ਦੀ ਥੈਲੀ ਤੇ ਸਰਾਫ਼ੀ ਕਰੇ ਦਿਓਰ, ਹੋਈ ਨਾ ਉਹੀ ਗੱਲ । ਆਪਣੇ ਹੱਥੋਂ ਤਾਂ ਕੁਸ਼ ਜਾਣਾ ਨਹੀਂ, ਨਾਮ ਤਾਂ

ਹੋ ਜਾਊ !'' ਸ਼ੇਸ਼ੱਪੇ ਦੇ ਮਿਹਣਿਆਂ ਦਾ ਅਸਰ ਬਾਲਾਚਾਰੀਆ ਉਤੇ ਕੀ ਹੋਇਆ, ਇਹ ਤਾਂ ਪਤਾ ਨਹੀਂ, ਕਿਉਂਕਿ ਉਹਨੇ ਚੁਪ ਵੱਟ ਲਈ ਸੀ। ਹੁਣ ਗੌੜ ਨੇ ਹੀ ਕੁਝ ਕਰਨਾ ਸੀ। ਉਹਨੇ ਬਾਲਾਚਾਰੀਆ ਵਲੋਂ ਆਖ ਦਿਤਾ ਕਿ ਗ਼ਰੀਬਾਂ ਨੂੰ ਅੰਨ ਵੰਡਣ ਦੀ ਬੜੀ ਲੋੜ ਹੈ। ਹੁਣ ਤਕ ਚੁਪ ਬੈਠੇ ਹਨੂਮੰਤਾਚਾਰੀਆ ਦੇ ਪਤਾ ਨਹੀਂ ਕੀ ਲਹਿਰ ਦੌੜੀ, ਉਹਨੇ ਆਪਣਾ ਪੋਪਲਾ ਮੂੰਹ ਖੋਲ੍ਹ ਕੇ ਆਵਾਜ਼ ਕਢਣ ਦੀ ਕੋਸ਼ਿਸ਼ ਕਰਦਿਆਂ ਕਿਹਾ—''ਬੱਲੇ ਓ ਤੇਰੇ ਸਖੀ ਦੇ ! ਗ਼ਰੀਬਾਂ ਦੀ ਭਲਾਈ ਦਿਆ ਠੇਕੇਦਾਰਾ ਕਢ ਤਾਂ ਸਹੀ ਬਾਪੂ ਸਾਹਬ ਦੀ ਦਿਤੀ ਉਹ ਮੋਟੀ ਰਕਮ। ਉਹਨੂੰ ਰਖ ਇਥੇ, ਅੰਨ ਖ਼ਰੀਦੋ ਤੇ ਗ਼ਰੀਬਾਂ ਨੂੰ ਦਿਓ ਵੰਡ। ਮੈਂ ਵੀ ਆਖਾਂ ਤੇਰੇ ਅੰਦਰ ਗ਼ਰੀਬਾਂ ਵਾਸਤੇ ਤਰਸ ਕਿਥੋਂ ਆ ਗਿਆ ?''

ਸ਼ੇਸ਼ੱਪਾ ਨੂੰ ਤਾਂ ਸਹਾਰਾ ਮਿਲ ਗਿਆ। 'ਹਾਂ, ਹਾਂ। ਫੋਕੀਆਂ ਗੱਲਾਂ ਨਾਲ, ਕੀ ਬਣੂ। ਕਲ੍ਹ ਜਿਹੜੇ ਪੈਸੇ ਲਏ ਸੀ, ਉਹ ਲਿਆ ਇਥੇ। ਮੈਂ ਵੀ ਆਪਣੇ ਹਿੱਸੇ ਦੇ ਪੰਜ ਸੌ ਛਡ ਦਊਂ।'

ਹੁਣ ਬਾਲਾਚਾਰੀਆ ਬੋਲਿਆ—''ਹਾਂ ਇਹ ਵੀ ਠੀਕ ਆ। ਪਰ ਜੇ ਤੁਸੀਂ ਦੇ ਹੀ ਰਹੇ ਹੋ, ਤਾਂ ਹੋਰ ਲੋਕ ਵੀ ਦੇਣ। ਕਿਉਂ ਹਨੂਮੰਤ ਚਾਚਾ ! ਹੈ ਨਾ ਠੀਕ ਗੱਲ ? ਆਪਣੇ ਹਿੱਸੇ ਦੇ ਪੱਚੀ ਰੁਪਏ ਲਿਆ ਇਥੇ ਰਖ।''

ਹਨੂਮੰਤਾਚਾਰੀਆ ਦੇ ਤਾਂ ਹੋਸ਼ ਉਡ ਗਏ। ਉਹ ਹੀਲ-ਹੁੱਜਤ ਕਰਨ ਲੱਗਾ—''ਇਹ ਕਿਦਾਂ ਹੋਊ ? ਗੱਲ ਤਾਂ ਚਲੀ ਐ ਗਰੀਬਾਂ ਦੀ ਮਦਤ ਕਰਨ ਦੀ। ਮੈਂ ਤਾਂ ਆਪ ਗਰੀਬ ਆਂ, ਕੰਗਲਾ ਬਾਹਮਣ। ਜੋ ਮਿਲਿਆ ਸੀ, ਉਹ ਕਦੋਂ ਦਾ ਹੀ ਖ਼ਰਚ-ਖਾ ਲਿਆ। ਹੁਣ ਕਿਥੋਂ ਲਿਆਊਂ ? ਹਾਂ, ਏਦਾਂ ਕਰੀਓ, ਜਦ ਅੰਨ ਵੰਡੋ ਤਾਂ ਮੇਰੇ ਹਿੱਸੇ ਦਾ ਮੈਨੂੰ ਨਾ ਦਈਓ। ਕਿਉਂ ਹੈ ਨਾ ਠੀਕ ?''—ਉਹਦੀਆਂ ਗੱਲਾਂ ਵਿਚ ਕੁਝ-ਕੁਝ ਚਾਲਾਕੀ, ਕੁਝ ਸਣਕ ਤੇ ਸਭ ਤੋਂ ਵਧ ਲਾਚਾਰੀ ਪਰਗਟ ਹੁੰਦੀ ਸੀ। ਗੌੜ ਨੇ ਦੇਖਿਆ ਕਿ ਸ਼ੇਸ਼ੱਪਾ ਦਾ ਵਾਰ ਖ਼ਾਲੀ ਗਿਆ ਤੇ ਜਿਤ ਉਹਦੀ ਹੋਈ।

ਕੋਈ ਫ਼ੈਸਲਾ ਨਹੀਂ ਹੋ ਰਿਹਾ ਸੀ। ਸ਼ੇਸ਼ੱਪਾ ਦੀਆਂ ਅਖਾਂ ਤਾਂ ਉਨ੍ਹਾਂ ਪੰਜ ਸੌ ਰੁਪਏ ਉੱਤੇ ਸੀ ਜਿਹੜੇ ਗੌੜ ਨੇ ਅਮਲਦਾਰ ਨੂੰ ਦੇਣ ਲਈ ਆਪਣੇ ਕੋਲ ਰਖੇ ਹੋਏ ਸੀ। ਅੱਗਿਓਂ ਗੌੜ ਰਕਮ ਦੇਣ ਲਈ ਤਿਆਰ ਨਹੀਂ ਸੀ। ਸਾਰੇ ਆਪਣਾ-ਆਪਣਾ ਹਿੱਸਾ ਦੇਣ, ਤਾਂ ਆਪਣਾ ਹਿੱਸਾ ਦੇਣ ਲਈ ਉਹ ਰਜ਼ਾਮੰਦ ਸੀ। ਪਰ ਸ਼ੇਸ਼ੱਪਾ ਦਾ ਵਿਚਾਰ ਸੀ ਕਿ ਪੁਲਸ ਨੂੰ ਦੇਣ ਦਾ ਬਹਾਨਾ ਕਰ ਕੇ ਗੌੜ ਨੇ ਉਹਦੇ ਹੱਕ ਦੇ ਰੁਪਏ ਵੀ ਮਾਰ ਲਏ।

ਗੱਲ ਵਧਦੀ ਗਈ। ਇਕ ਦੂਜੇ 'ਤੇ ਦੋਸ਼ ਲਾਉਣ ਲੱਗੇ। ਦੱਬੇ ਮੁਰਦੇ ਪੁਟਣ ਲੱਗੇ। ਜਿਸ ਕੰਮ ਲਈ ਪੰਚ ਇਕੱਠੇ ਹੋਏ ਸੀ, ਉਹ ਉਹਨੂੰ ਭੁਲ ਗਏ। ਬਾਲਾਚਾਰੀਆ ਨੇ ਅਸਲੀ ਗੱਲ ਦਾ ਚੇਤਾ ਕਰਾਇਆ।

''ਜਦ ਪਿੰਡ 'ਚ ਏਕਾ ਸੀ, ਓਦੋਂ ਭੜੋਲੇ ਖੁਲ੍ਹਾਉਣੇ ਤੇ ਦਾਣੇ ਵੰਡਣੇ ਸੌਖੇ ਸੀ। ਹੁਣ ਵੀ ਜੇ ਸਾਰੇ ਮੰਨਣ ਤਾਂ ਦਾਣੇ ਵੰਡੋ। ਪਰ ਮੈਂ ਜ਼ੋਰ-ਜ਼ਬਰ ਦਸਤੀ ਕਰਨ ਦੇ ਹੱਕ 'ਚ ਨਹੀਂ। ਮੇਰੇ 'ਚ ਇਹ ਹਿੰਮਤ ਨਹੀਂ, ਜੀਹਦੇ 'ਚ ਹੈਗੀ ਐ ਉਹ ਅੱਗੇ ਨਿੱਤਰੇ—'' ਸ਼ੇਸ਼ੱਪੇ ਨੇ ਇਹ ਆਖ ਕੇ ਗੌੜ ਵਲ ਦੇਖਿਆ।

''ਜਬਰਦਤੀ ਵਾਸਤੇ ਮੈਂ ਕਿਹੜਾ ਰਾਜ਼ੀ ਆਂ ? ਭਲਕ ਨੂੰ ਜੇ ਲੋਕਾਂ ਨੇ ਭੜੋਲੇ ਲੁਟੇ,

ਮੈਂ ਪੰਚਨਾਮਾ ਲਿਖੂੰ ਤੇ ਆਪਣੀ ਜਿੰਮੇਦਾਰੀ ਨਿਭਾਊਂਗਾ।'' ਗੌੜ ਨੇ ਜਿਵੇਂ ਸ਼ੇਸ਼ੱਪਾ ਦੀ ਗੱਲ ਦਾ ਜਵਾਬ ਦਿੱਤਾ ਤੇ ਆਪ ਪਰ੍ਹਾਂ ਹੋ ਕੇ ਬੈਠ ਗਿਆ।

ਜਿਸ ਪਾਸੇ ਗੱਲ ਤੁਰ ਪਈ ਸੀ, ਉਸ ਤੋਂ ਹਰ ਕੋਈ ਇਕ ਦੂਜੇ ਤੋਂ ਡਰਨ ਲਗ ਪਿਆ। ਸਮੱਸਿਆ ਏਨੀ ਉਲਝਦੀ ਜਾਂਦੀ ਸੀ ਕਿ ਗੌੜ ਨੂੰ ਤਾਂ ਡਰ ਲਗਣ ਲਗ ਪਿਆ ਸੀ ਕਿ ਉਹ ਭੜੋਲੇ ਖੁਲ੍ਹਾ ਕੇ ਦਾਣੇ ਲੋਕਾਂ ਨੂੰ ਵੰਡ ਦੇਣਗੇ, ਤਾਂ ਸ਼ੇਸ਼ੱਪਾ ਬੇਨਾਮੀ ਅਰਜੀ ਲਿਖ ਦਊਗਾ। ਫੇਰ ਤਾਂ ਸਿੱਧਾ ਜੇਲ ਨੂੰ ਹੀ ਰਾਹ ਜਾਊਗਾ। ਸ਼ੇਸ਼ੱਪੇ ਨੂੰ ਤਾਂ ਪਿੰਡ ਦੀ ਕੋਈ ਪਰਵਾਹ ਨਾ ਸੀ। ਹਰ ਗੱਲ ਵਿਚ ਆਪਣਾ ਲਾਹਾ ਸੋਚਣਾ ਉਹਦਾ ਸੁਭਾਅ ਬਣ ਗਿਆ ਸੀ। ਬਾਕੀ ਜਿਹੜੀ ਵੀ ਗੱਲ ਕਰਦੇ, ਉਹਦਾ ਕੋਈ ਮਤਲਬ ਹੀ ਨਹੀਂ ਸੀ। ਸਾਰੇ ਡਰ ਰਹੇ ਸੀ ਕਿ ਜੇ ਕੋਈ ਉਨ੍ਹਾਂ ਨੇ ਸਲਾਹ ਦਿੱਤੀ ਤੇ ਗੱਲ ਉਨ੍ਹਾਂ 'ਤੇ ਹੀ ਆ ਪਈ, ਤਾਂ ਬਚਣ ਦਾ ਰਾਹ ਕੋਈ ਨਹੀਂ ਨਿਕਲਣਾ। ਨਮਾਜ਼ ਪੜ੍ਹਨ ਗਿਆ ਜੇ ਮਸੀਤ ਗਲ ਪੈ ਜਾਏ? ਇਕੱਲਾ ਬਾਲਾਚਾਰੀਆ ਹਾਲਤ ਨੂੰ ਸੰਭਾਲਣ ਦੀ ਕੋਸ਼ਿਸ਼ ਵਿਚ ਸੀ। ਪਰ ਹੁਣ ਉਹਨੂੰ ਕੁਝ ਸੁਝਦਾ ਨਹੀਂ ਸੀ।

ਹੁਣ ਤਾਂ ਇਹ ਗੱਲ ਸਾਫ਼ ਹੋ ਚੁਕੀ ਸੀ ਕਿ ਪੰਚਾਂ ਦੀ ਗੱਲਬਾਤ ਸਿਰਫ ਗੌੜ ਤੇ ਸ਼ੇਸ਼ੱਪੇ—ਦੇ ਇਕ ਦੂਜੇ ਵਿਰੁਧ ਚਿੱਕੜ ਉਛਾਲਣ ਤਕ ਹੀ ਸੀਮਤ ਹੋ ਗਈ ਹੈ। ਗੱਲ ਤਾਂ ਕਾਲ-ਮਾਰੇ ਗ਼ਰੀਬਾਂ ਨੂੰ ਅੰਨ ਵੰਡਣ ਦੀ ਸ਼ੁਰੂ ਹੋਈ ਸੀ। ਪਰ ਗੱਲ ਇਥੇ ਪਹੁੰਚ ਗਈ ਸੀ ਕਿ ਪੰਚ ਨਾ ਹੋ ਕੇ ਗ਼ਰਜ਼ ਪਾਲਣ ਵਾਲੇ ਈਰਖਾ, ਦਵੇਸ਼, ਲੋਭ ਆਦਿ ਦੇ ਗੰਦ ਵਿਚ ਕੁਰਬਲ-ਕੁਰਬਲ ਕਰਦੇ ਕੀੜੇ ਹੋ ਗਏ ਸਨ। ਜਦ ਵੱਡੇ ਬਜ਼ੁਰਗਾਂ ਦਾ ਇਹ ਹਾਲ ਸੀ, ਤਾਂ ਛੋਟਿਆਂ ਨੇ ਕੀ ਕਰ ਲੈਣਾ ਸੀ? ਉਹ ਤਾਂ ਵੱਡਿਆਂ 'ਤੇ ਸਾਰੀ ਗੱਲ ਸੁਟ ਕੇ ਚੁਪ ਕਰ ਕੇ ਬੈਠ ਗਏ ਸਨ। ਪਰ ਕਦ ਤਕ? ਇਕੱਠ ਤਾਂ ਮਘਿਆ ਪਿਆ ਸੀ, ਸੋ ਉਠਿਆਂ ਵੀ ਗੱਲ ਬਣਦੀ ਨਹੀਂ ਸੀ। ਛੇਕੜ ਨੂੰ ਗੌੜ ਨੇ ਆਪ ਆਖਿਆ ਕਿ ਪੰਚਾਇਤ ਬਰਖ਼ਾਸਤ ਹੁੰਦੀ ਹੈ। ਇੰਜ ਪੰਚ-ਪਰਮੇਸ਼ਰਾਂ ਦੀ ਸਭਾ ਕੋਈ ਫ਼ੈਸਲਾ ਲਏ ਬਿਨਾਂ ਉਠ ਗਈ।

ਸਾਰੀ ਰਾਤ ਸ਼ੰਕਰੱਪਾ ਗੌੜ ਜੀ ਪਾਸੇ ਮਾਰਦੇ ਰਹੇ। ਉਹ ਆਪਣੇ ਆਪ ਨੂੰ ਮਾੜਾ-ਮੰਦਾ ਆਖ ਰਿਹਾ ਸੀ। ''ਇਹ ਕੀ ਹੋ ਗਿਆ? ਕਿਸੇ ਦੀ ਖੁਦਗ਼ਰਜ਼ੀ ਦਾ ਸ਼ਿਕਾਰ ਹੋ ਕੇ ਪਿੰਡ ਦਾ ਪਿੰਡ ਵਿਲਕ ਰਿਹੈ।'' ਉਹਦੀਆਂ ਅੱਖਾਂ ਅੱਗੇ ਸਵੇਰ ਦਾ ਨਜ਼ਾਰਾ ਆ ਗਿਆ। ਭੁੱਖਾਂ ਦੇ ਮਾਰੇ ਲੋਕਾਂ ਨੇ ਹੱਥ ਪਸਾਰੇ ਸਨ। ਸਾਰੇ ਪਿੰਡ ਦਾ ਹਿਤੈਸ਼ੀ ਹੋਣ ਦਾ ਜ਼ਿੰਮਾ ਉਹਦਾ ਹੀ ਤਾਂ ਸੀ। ਜੇ ਉਹ ਆਪ ਪੁੰਨ ਨਹੀਂ ਕਰੇਗਾ, ਤਾਂ ਕੌਣ ਕਰੇਗਾ? ਪਰ ਅਭਿਮਾਨ ਕੰਧ ਬਣ ਗਿਆ ਸੀ। ਉਹਨੂੰ ਇਹ ਗੱਲ ਵੀ ਸਤਾ ਰਹੀ ਸੀ ਕਿ ਭੁੱਖਿਆਂ ਨੂੰ ਖੁਆਉਣ ਲਈ ਅੰਨ ਦੇਣ ਦੀ ਜ਼ਿੰਮੇਦਾਰੀ ਮੈਂ ਨਹੀਂ ਨਿਭਾ ਸਕਿਆ; ਕੁਲਕਰਣੀ ਉਤੇ ਗੁੱਸਾ ਆਉਂਦਾ। ਪਰ ਕੀ ਕਰਦੇ? ਸ਼ੇਸ਼ੱਪੇ ਦੀ ਕਲਮ ਕਾਹਦੀ ਸੀ, ਤਿੱਖੀ ਛੁਰੀ ਸੀ। ਕਾਇਦੇ-ਕਾਨੂੰਨ ਦੀਆਂ ਗੱਲਾਂ ਵਿਚ ਉਹਦੇ ਨਾਲ ਲੋਹਾ ਲੈਣਾ ਸੌਖਾ ਨਹੀਂ ਸੀ। ਉਤੋਂ ਉਹ ਖ਼ੁਦਗ਼ਰਜ਼ ਬਹੁਤ ਸੀ। ਪਤਾ ਨਹੀਂ ਕਿਹੜੇ ਵੇਲੇ ਕੀ ਕਰ ਬੈਠੇ। ਬੇਨਾਮੀ ਅਰਜ਼ੀ ਘਲ ਕੇ ਸਾਰੇ ਪਿੰਡ ਦਾ ਸਤਿਆ-ਨਾਸ਼ ਕਰ ਸਕਦਾ ਸੀ। ਕਾਲ ਵੇਲੇ ਲੋਕਾਂ ਦੀ ਹਿਫ਼ਾਜ਼ਤ ਪੁਲਸ-ਪਾਟਿਲ ਦੇ ਹੱਥ ਹੀ ਹੁੰਦੀ ਹੈ ਨਾ ਕਿ ਕੁਲਕਰਣੀ ਉਤੇ। ਪਿੰਡ ਦੇ ਭੜੋਲਿਆਂ ਵਿਚ ਛੇ ਮਹੀਨਿਆਂ ਜੋਗੇ ਦਾਣੇ ਪਏ ਸੀ। ਜੇ ਜ਼ਬਰਦਸਤੀ ਖੁਲ੍ਹਾਏ ਤਾਂ ਡਕੈਤੀ ਦਾ ਜੁਰਮ, ਪਰ ਜੇ ਹੱਥ ਉਤੇ ਹੱਥ ਧਰ ਕੇ

ਬੈਠੇ ਰਹੇ, ਤਾਂ ਲੋਕ ਲੁੱਟਣ ਲਗ ਪੈਣਗੇ। ਉਸ ਹਾਲਤ ਵਿਚ ਵੀ ਸਾਰੀ ਜ਼ਿੰਮੇਦਾਰੀ ਉਹਦੇ ਸਿਰ ਹੀ ਪਏਗੀ। ਗੌੜ ਨੂੰ ਆਪਣਾ ਫ਼ੈਸਲਾ ਬਦਲਣਾ ਪਿਆ। ਉਹ ਝੁਣਕ ਲਈ ਤਿਆਰ ਹੋ ਗਿਆ। ਇਸੇ ਵਿਚ ਉਹਦਾ ਹਿਤ ਸੀ।

ਅਗਲੀ ਸਵੇਰ ਉਹ ਬਾਲਾਚਾਰੀਆ ਦੇ ਘਰ ਪਹੁੰਚਿਆ।

ਗੌੜ ਨੇ ਬਾਲਾਚਾਰੀਆ ਅੱਗੇ ਅਰਜ਼ ਗੁਜ਼ਾਰੀ-''ਆਚਾਰੀਆ ਜੀ, ਮੇਰੇ ਹਿੱਸੇ ਜਿਹੜੀ ਰਕਮ ਆਈ ਸੀ, ਉਹ ਮੈਂ ਤੁਹਾਡੇ ਹੱਥ 'ਤੇ ਧਰ ਦਿੰਦਾਂ। ਤੁਸੀਂ ਕਿਸੇ ਤਰ੍ਹਾਂ ਸ਼ੇਸ਼ੱਪੇ ਨੂੰ ਮਨਾ ਲਓ, ਮੈਂ ਨਹੀਂ ਚਾਹੁੰਦਾ ਕਿ ਏਸ ਕਰ ਕੇ ਪਿੰਡ ਦਾ ਅਮਨ ਚੈਨ ਵਿਗੜ ਜਾਏ।''

''ਗੌੜ ਜੀ ਤੁਸੀਂ ਤਾਂ ਮੇਰੇ ਹੱਥ 'ਤੇ ਰਕਮ ਧਰ ਦਿਓਗੇ। ਪਰ ਏਦਾਂ ਨਾ ਸ਼ੇਸ਼ੱਪੇ ਨੇ ਚੁੱਪ ਹੋਣੈ, ਨਾ ਗੱਲ ਕਿਸੇ ਸਿਰੇ ਲਗਣੀ ਐ। ਹੁਣ ਉਹ ਬਾਪੂ ਸਾਹਿਬ ਨਾਲ, ਰਲਿਆ ਹੋਇਆ। ਦੋਹਵੇਂ ਪਿੰਡ 'ਤੇ ਕਾਠੀ ਪਾਉਣ ਦੀ ਮਾਰ ਚ ਬੈਠੇ ਐ। ਪਰ ਬਾਪੂ ਇਥੇ ਕਦੋਂ ਤਾਈਂ ਟਿਕਿਆ ਰਹੂ। ਸ਼ੇਸ਼ੱਪੇ ਦੀ ਕੁਲਕਰਣੀ ਵਾਲੀ ਮਿਆਦ ਵੀ ਪੁੱਗਣ ਵਾਲੀ ਐ। ਕਲ੍ਹ ਨੂੰ ਸ਼ਾਮਰਾਓ ਨੇ ਕੁਲਕਰਣੀ ਬਣ ਜਾਣੈ। ਸੋ ਹੁਣ ਸ਼ੇਸ਼ੱਪਾ ਨਾਲ ਸਿੱਝਣ ਦਾ ਇੱਕੋ ਤਰੀਕਾ ਇਹ ਆ ਕਿ ਸ਼ਾਮਰਾਓ ਨੂੰ ਸੱਦੋ ਤੇ ਉਹਨੂੰ ਕੁਲਕਰਣੀ ਬਣਾ ਦਿਓ। ਬਾਪੂ ਸਾਹਿਬ ਦੀ ਗੱਲ ਵਖਰੀ ਐ। ਉਹ ਤਾਂ ਆਪ ਮੂੰਹ ਕਾਲਾ ਕਰੀ ਬੈਠੈ। ਹਵੇਲੀ ਦਾ ਨਾਂ ਬਦਨਾਮ ਹੋਊ। ਸਾਰੀ ਵਿਥਿਆ ਵੱਡੀ ਜ਼ਿਮੀਦਾਰਨ ਲੱਛਮੀ ਬਾਈ ਨੂੰ ਲਿਖ ਘੱਲਾਂਗੇ। ਉਹ ਆ ਜਾਊ, ਤਾਂ ਇਹਦੀ ਵੀ ਲੋਲੋ-ਪੋਪੋ ਭੁੱਲ ਜਾਊ। ਸਾਰੀਆਂ ਗੱਲਾਂ ਤੁਹਾਡੇ ਨਾਲ ਕਰਨੀਆਂ ਸੀ-ਚੰਗਾ ਹੋਇਆ ਤੁਸੀਂ ਆ ਗਏ।'' ਬਾਲਾਚਾਰੀਆ ਦੀਆਂ ਇਨ੍ਹਾਂ ਗੱਲਾਂ ਤੋਂ ਲਗਦਾ ਸੀ ਕਿ ਹੋ ਚੁੱਕੀਆਂ ਘਟਨਾਵਾਂ ਕਾਰਣ ਉਹਦਾ ਮਨ ਬੜਾ ਖ਼ਰਾਬ ਸੀ।

''ਆਚਾਰੀਆ ਜੀ, ਏਦਾਂ ਹੀ ਹੋਊ। ਤੁਹਾਡੀ ਦਇਆ ਰਹੀ ਤਾਂ ਸ਼ੇਸ਼ੱਪੇ ਦੀ ਜਿਹੀ-ਤਿਹੀ ਫੇਰ ਦਊਂਗਾ। ਪਰ ਉਹ ਵੀ ਮਾੜਾ-ਧੀੜਾ ਬੰਦਾ ਨਹੀਂ। ਬੱਸ ਤੁਹਾਡਾ ਆਸਰਾ ਚਾਹੀਦੈ। ਤੁਸੀਂ 'ਹਾਂ' ਕਹਿ ਦਿਓ ਤਾਂ ਮੈਂ ਸ਼ੇਰ ਹੋ ਜਾਵਾਂ। ਫੇਰ ਸ਼ੇਸ਼ੱਪੇ ਨੂੰ ਨਾਨੀ ਯਾਦ ਕਰਾ ਦਊਂ। ਮੈਂ ਉਹਦੀ ਉਹ ਭੁਗਤ ਸਵਾਰੂੰਗਾ ਕਿ ਤੁਸੀਂ ਵੀ ਦੇਖੀਓ।''

ਗੌੜ ਮਹਿਸੂਸ ਕਰ ਰਿਹਾ ਸੀ ਕਿ ਵੱਡਾ ਬੋਝ ਲਹਿ ਚੁੱਕਾ ਹੈ। ''ਇਹ ਤਾਂ ਠੀਕ ਐ। ਹੁਣ ਦਾਣਿਆਂ ਦਾ ਕੁਸ਼ ਇੰਤਜਾਮ ਕਰਨੈ। ਇਹਦੇ ਬਾਰੇ ਤੁਸੀਂ ਕੀ ਸੋਚਿਐ?''

''ਏਦਾਂ ਕਰੀਏ, ਆਪਣੀ ਬੀਹੀ ਵਾਲਿਆਂ ਨੂੰ ਅਗਲੀ ਵਾਢੀ ਤਕ ਦਾਣੇ ਦੇਣ ਦਾ ਇਤਜਾਮ ਮੈਂ ਕਰਦਾਂ। ਸ਼ੇਸ਼ੱਪਾ ਆਪਣੀ ਪੱਤੀ ਦਾ ਜ਼ਿੰਮਾ ਆਪ ਸੰਭਾਲ਼ੇ।''

''ਪਰ ਗੌੜ ਜੀ, ਤੁਹਾਡੀ ਪੱਤੀ 'ਚ ਕਾਲ ਮਾਰੇ ਲੋਕ ਹੈਗੇ ਹੀ ਕਿੰਨੇ ਨੇ? ਸਾਰਿਆਂ ਕੋਲ ਦਾਣੇ ਪਏ ਆ। ਚਾਰ-ਪੰਜ ਘਰ ਜਿਹੜੇ ਹੈਗੇ ਨੇ, ਉਹ ਭਲੇ ਦਿਨਾਂ 'ਚ ਵੀ ਤੁਹਾਡੇ ਆਸਰੇ ਹੁੰਦੇ ਆ। ਪਰ ਸ਼ੇਸ਼ੱਪੇ ਦੀ ਪੱਤੀ ਚ, ਸਾਡੇ ਆਂਢ-ਗੁਆਂਢ ਸਾਰੇ ਕੰਗਾਲ ਵਸਦੇ ਆ। ਉਨ੍ਹਾਂ ਨੂੰ ਦਾਣੇ ਚਾਹੀਦੇ ਨੇ। ਜੇ ਤੁਸੀਂ ਸਾਰਾ ਜ਼ਿੰਮਾ ਬਾਪੂ ਸਾਹਿਬ ਤੇ ਕੁਲਕਰਣੀ ਨੂੰ ਦੇ ਕੇ ਆਪ ਹੱਥ ਖਿੱਚ ਲਿਆ ਤਾਂ ਲੋਕਾਂ ਨੇ ਪਹਿਲਾਂ ਤੁਹਾਡੇ ਜ਼ਖ਼ੀਰੇ ਲੁੱਟਣ ਨੂੰ ਪੈਣੈ।''

''ਆਚਾਰੀਆ ਜੀ, ਪਹਿਲਾਂ ਲੋਕਾਂ ਨੂੰ ਪਤਾ ਤਾਂ ਲਗੇ ਪਈ ਇਨ੍ਹਾਂ ਦੋਹਵਾਂ ਨੇ ਗ਼ਰੀਬਾਂ ਲਈ ਕੁਸ਼ ਨਹੀਂ ਕੀਤਾ। ਜੇ ਮੇਰੇ ਜ਼ਖ਼ੀਰੇ ਲੁੱਟਣ ਆਏ ਤਾਂ ਮੈਂ ਕਹੂੰਗਾ-ਪਹਿਲਾਂ ਭਾਈ ਜਿਮੀਂਦਾਰ ਦੇ ਜਾ ਕੇ ਲੁੱਟੋ, ਫੇਰ ਮੇਰੀ ਵਲ ਆਈਓ।''

"ਭੁੱਖ ਬੜੀ ਚੰਦਰੀ ਹੁੰਦੀ ਐ, ਗੌੜ ਜੀ। ਪਾਪੀ ਪੇਟ ਕੀ ਨਹੀਂ ਕਰਦਾ ? ਆਪਸੀ ਲੜਾਈ 'ਚ ਗਰੀਬਾਂ ਦਾ ਖੌ ਹੋ ਜਾਏ, ਏਦਾਂ ਨਹੀਂ ਹੋਊ। ਤੁਸੀਂ ਐਂ ਕਰੋ, ਤੁਸੀਂ ਤਾਂ ਪੰਜ ਸੌ ਰੁਪਏ ਦੇਣ ਨੂੰ ਤਿਆਰ ਸੀਗੇ ਹੀ, ਤਾਂ ਉਹਦੇ ਵਟੇ ਦਾਣੇ ਵੰਡਣ 'ਚ ਦੇਰ ਕਾਹਦੀ ਕਰਦੇ ਹੋ ? ਪਹਿਲਾਂ ਆਪਣੇ ਭੜੋਲੇ ਖੋਲ੍ਹੋ, ਗਰੀਬ-ਗੁਰਬਿਆਂ ਨੂੰ ਵੰਡੋ। ਮਗਰੋਂ ਦੂਜਿਆਂ ਨੂੰ ਵੀ ਸਮਝਾ ਲਾਂਗੇ। ਕੁਸ਼ ਵੀ ਕਰੋ, ਪਰ ਇਕ ਗੱਲ ਚੇਤੇ ਰਖਣੀ ਗੌੜ ਜੀ, ਪਾਟਿਲ ਪਿੰਡ ਦਾ ਮਾਈ-ਬਾਪ ਹੁੰਦੈ। ਇਹ ਸੱਚ ਕਰ ਦਖਾਲੋ।"

ਬਾਲਾਚਾਰੀਆ ਦੇ ਆਖ਼ਰੀ ਫ਼ਿਕਰੇ ਨੇ ਗੌੜ ਜੀ ਦਾ ਦਿਲ ਪੰਘਰਾ ਦਿੱਤਾ। ਪਾਦੱਲੀ ਵਿਚ ਗੌੜ ਦੇ ਖ਼ਾਨਦਾਨ ਵਾਸਤੇ ਲੋਕਾਂ ਵਿਚ ਜੋ ਆਦਰ-ਮਾਣ ਘਰ ਕਰ ਚੁੱਕਾ ਸੀ, ਉਹ ਕਿਸੇ ਹੋਰਸ ਖ਼ਾਨਦਾਨ ਵਾਸਤੇ ਨਹੀਂ ਸੀ। ਉਸ ਖ਼ਾਨਦਾਨ ਵਿਚ ਕੋਈ ਗੱਲ ਹੀ ਇਹੋ ਜਿਹੀ ਸੀ। ਕੁਲਕਰਣੀ ਵਾਂਗ ਵੇਲਾ ਤਾੜ ਕੇ ਫ਼ਾਇਦਾ ਲੈਣ ਵਲ ਉੱਲਰ ਜਾਣ ਦਾ ਹੋਛਾਪਨ ਗੌੜ ਤੋਂ ਕੋਹਾਂ ਦੂਰ ਸੀ। ਗੌੜ ਦੇ ਖ਼ਾਨਦਾਨ ਵਿਚ ਲੋਕਾਂ ਦਾ ਹਿੱਤ ਸਮਾਇਆ ਹੋਇਆ ਸੀ। ਲੋਕਾਂ ਨੂੰ ਸੁਖੀ ਦੇਖ ਕੇ ਉਹ ਵੀ ਸੁਖੀ ਹੁੰਦੇ। ਸੋ ਬਾਲਾਚਾਰੀਆ ਦੀ ਗੱਲ ਗੌੜ ਨੇ ਮੋੜੀ ਨਹੀਂ-"ਆਚਾਰੀਆ ਜੀ, ਤੁਹਾਡਾ ਕਿਹਾ ਸਿਰ-ਮੱਥੇ। ਤੁਹਾਡਾ ਕਿਹਾ ਮੋੜਨਾ, ਰੱਬ ਦਾ ਕਿਹਾ ਮੋੜਨ ਦੇ ਤੁੱਲ ਐ।" ਇਹ ਆਖ ਕੇ ਗੌੜ ਉੱਠਿਆ ਹੀ ਸੀ, ਕਿ ਸ਼ਿਲੇਦਾਰ ਲੱਛਮਣ ਆ ਗਿਆ।

ਸ਼ਿਲੇਦਾਰ ਲੱਛਮਣ ਧਾਹਾਂ ਮਾਰ ਮਾਰ ਰੋਈ ਜਾਂਦਾ ਸੀ। ਉਹਦੀਆਂ ਅੱਖਾਂ ਲਾਲ ਸਨ। ਉਹਨੇ ਪੱਗ ਕੱਛ ਵਿਚ ਮਾਰੀ ਹੋਈ ਸੀ। ਲੋਕਾਂ ਨੇ ਉਹਦੀ ਅੱਲ "ਆਪੇਸੀ" (ਨਿਕੰਮਾ) ਪਾਈ ਹੋਈ ਸੀ। ਉਹਦਾ ਮੂੰਹ ਹੋਰ ਹੀ ਤਰ੍ਹਾਂ ਉਤਰਿਆ ਹੋਇਆ ਸੀ। ਉਹਦੇ ਦਿਲ ਨੂੰ ਕਾਰੀ ਸੱਟ ਲਗ ਗਈ ਸੀ। ਹਮੇਸ਼ਾਂ ਸਿਰ ਉੱਤੇ ਪੱਠਿਆਂ ਦੀ ਪੰਡ ਚੁੱਕੀ ਡੰਗਰਾਂ ਨੂੰ ਚਰਾਉਣ, ਹਿੱਕਣ ਤੇ ਪੈਰ ਘਸੀਟ ਕੇ ਤੁਰਨ ਵਾਲਾ ਲਛਮਣ ਆਪਣੇ ਭਰਾ ਨਾਨੇ ਦੀ ਮੌਤ ਕਾਰਣ ਹਿੱਲ ਗਿਆ ਸੀ।

ਰਾਤੀਂ ਲਛਮਣ ਪਿੰਡ ਆਇਆ, ਤਾਂ ਉਹਨੇ ਆਪਣੇ ਭਰਾ ਦੇ ਮਰਨ ਦੀ ਖ਼ਬਰ ਸੁਣੀ। ਸਵੇਰੇ ਉੱਠ ਕੇ ਉਹ ਗੌੜ ਦੇ ਘਰ ਗਿਆ। ਪਤਾ ਲੱਗਾ ਕਿ ਇਥੇ ਆਇਆ ਹੈ, ਤਾਂ ਇਥੇ ਆ ਗਿਆ।

"ਲਛਮਣਾ ਮਰਦ ਹੋ ਕੇ ਏਦਾਂ ਰੋਣਾ ਤੈਨੂੰ ਸੋਭਦਾ ਨਹੀਂ। ਤੇਰੇ ਰੋਣ ਨਾਲ ਨਾਨੇ ਨੇ ਮੁੜ ਕੇ ਤਾਂ ਆ ਨਹੀਂ ਜਾਣਾ। ਜਦ ਰੱਬ ਦਾ ਸੱਦਾ ਆਉਂਦੈ, ਤਾਂ ਜਾਣਾ ਹੀ ਪੈਂਦੈ ਭਾਈ"-ਬਾਲਾਚਾਰੀਆ ਨੇ ਲਛਮਣ ਨੂੰ ਦਿਲਾਸਾ ਦਿੱਤਾ।

"ਰੱਬ ਦਾ ਸੱਦਾ ਨਹੀਂ ਆਇਆ ਸੀ, ਆਚਾਰੀਆ ਜੀ। ਕੋਈ ਦੈਂਤ ਸੀ, ਜਿਹੜਾ ਉਹਦੇ ਪਰਾਣ ਕਢ ਲੈ-ਗਿਆ। ਨਾਨੇ ਦੇ ਮਰਨੇ ਦੀ ਖ਼ਬਰ ਤਕ ਮੈਨੂੰ ਨਹੀਂ ਦਿੱਤੀ ਕਿਸੇ ਨੇ। ਮੈਂ ਕਿਹੜਾ ਕਸੂਰ ਕੀਤਾ ਸੀ ?" ਲਛਮਣ ਧੋਤੀ ਨਾਲ ਮੂੰਹ ਢੱਕ ਭੁੱਬਾਂ ਮਾਰ ਕੇ ਰੋਣ ਲੱਗਾ।

"ਕਸੂਰ ਨਾ ਤੂੰ ਕੀਤਾ ਸੀ, ਨਾ ਨਾਨੇ ਨੇ। ਇਹ ਸਭ ਕਰਮਾਂ ਦੀ ਗੱਲ ਐ। ਇਨ੍ਹਾਂ ਨੂੰ ਕੌਣ ਟਾਲ ਸਕਦੈ। ਹੌਂਸਲਾ ਕਰ, ਲਛਮਣ।" ਬਾਲਾਚਾਰੀਆ ਨੇ ਧੀਰ ਬੰਨ੍ਹਾਇਆ।

ਦੁੱਖ ਦਾ ਉਬਾਲ ਘਟ ਜਾਏ, ਇਸ ਲਈ ਆਚਾਰੀਆ ਤੇ ਗੌੜ ਕੁਝ ਚਿਰ ਚੁੱਪ ਰਹੇ। ਲਛਮਣ ਦੇ ਦਿਲ ਦਾ ਉਬਾਲ ਹੰਝੂ ਬਣ ਕੇ ਵਹਿ ਗਿਆ। ਉਹਨੇ ਅੱਖਾਂ ਪੂੰਝੀਆਂ ਤੇ ਸੱਖਣੀ ਨਿਗਾਹ ਨਾਲ ਦੋਹਵਾਂ ਨੂੰ ਦੇਖਣ ਲੱਗਾ। ਛੇਕੜ ਆਚਾਰੀਆ ਨੇ ਹੀ ਚੁੱਪ ਤੋੜੀ-"ਲੱਛਮਣ,

ਬਾਪੂ ਸਾਹਿਬ ਨੂੰ ਏਨਾ ਨੀਚ ਨਹੀਂ ਹੋਣਾ ਚਾਹੀਦਾ ਸੀ। ਓਦਾਂ ਤਾਂ ਨਾਨਾ ਵੀ ਆਪਣੀ ਉਮਰ ਭੋਗ ਚੁੱਕਾ ਸੀ। ਸ਼ੈਤ ਇਸੇ ਲਈ ਬਾਪੂ ਸਾਹਿਬ ਨੇ ਇਹ ਕਾਰਾ ਕਰ 'ਤਾ। ਖ਼ੈਰ, ਜੋ ਹੋਇਆ, ਸੋ ਹੋਇਆ। ਹਾਂ, ਜੇ ਤੂੰ ਵੀ ਓਦੋਂ ਇਥੇ ਹੁੰਦਾ, ਤਾਂ ਓਹੀ ਕਰਦਾ, ਜੋ ਅਸੀਂ ਕੀਤੈ।''

ਗੌੜ ਨੇ ਬਾਲਾਚਾਰੀਆ ਦੀ ਹਾਂ ਭਰੀ। ''ਆਚਾਰੀਆ ਜੀ ਦੀ ਗੱਲ ਸੁਣੀ ਐ ਨਾ, ਤੂੰ ? ਇਹ ਕਦੇ ਫਜ਼ੂਲ ਗੱਲ ਨਹੀਂ ਕਰਦੇ।''

''ਆਚਾਰੀਆ, ਉਹ ਜ਼ਹਿਰ ਨਾਲ ਮਰਿਐ। ਉਮਰ ਪੂਰੀ ਕਰ ਕੇ ਨਹੀਂ ਮਰਿਆ। ਤੁਸੀਂ ਕਹਿੰਦੇ ਹੋ, ਮੈਂ ਤਸੱਲੀ ਕਰ ਲਾਂ। ਨਹੀਂ ਬਿਲਕੁਲ ਨਹੀਂ, ਆਚਾਰੀਆ ਜੀ, ਕਸੂਰਵਾਰ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਐ। ਨਾਨੇ ਦਾ ਭਰਾ ਹੋ ਕੇ ਮੈਂ ਕਿਦਾਂ ਮਾਫ ਕਰ ਦਿਆਂ ਉਸ ਹੈਂਸਿਆਰੇ ਨੂੰ ?'' ਲਛਮਣ ਨੇ ਅੰਤਰ ਮਨ ਵਿਚੋਂ ਇਹ ਸਵਾਲ ਕੀਤਾ।

''ਗੁਸੇ ਚ ਆ ਕੇ ਦਲੀਲ ਨਹੀਂ ਛੱਡੀ ਦੀ, ਲੱਛੂ। ਤੂੰਹੀਓਂ ਸੋਚ। ਚਿਮਣਾ ਦੀ ਇਜਤ ਦੀ ਗੱਲ ਸੀ, ਸਾਨੂੰ ਚੁੱਪ ਹੋਣਾ ਪਿਆ, ਨਹੀਂ ਤਾਂ ਜਿਹੀ ਨਾਨੇ ਦੀ ਧੀ, ਤਿਹੀ ਤੇਰੀ। ਜੇ ਭਲਕ ਨੂੰ ਉਹਦੀ ਖੁਨਾਮੀ ਹੋ ਜਾਂਦੀ, ਤਾਂ ਕਿਸੇ ਜੋਗੀ ਨਾ ਰਹਿੰਦੀ, ਤਾਂ ਤੂੰ ਸਬਰ ਕਰ ਲੈਣਾ ਸੀ ?'' ਗੌੜ ਪੂਰੀ ਜ਼ਿੰਮੇਦਾਰੀ ਨਾਲ ਗੱਲ ਕਰ ਰਿਹਾ ਸੀ-''ਜੇ ਸਾਡਾ ਫੈਸਲਾ ਤੈਨੂੰ ਨਹੀਂ ਜੱਚਿਆ, ਤਾਂ ਰਾਹ ਪੱਧਰਾ ਐ। ਜੇਲ੍ਹ ਕਰਵਾ ਦੇ, ਜੇਲ੍ਹ। ਸਮਝਿਆ ? !'' ਲਛਮਣ ਉੱਤੇ-ਹਾਲਤ ਦੀ ਗੰਭੀਰਤਾ ਦਾ ਪ੍ਰਭਾਵ ਪਾਉਣ ਲਈ ਗੌੜ ਨੇ ਕਿਹਾ।

''ਜੋ ਕਰੂ, ਸੋ ਭਰੂ। ਇਹੀ ਇਨਸਾਫ਼ ਦਾ ਰਾਹ ਐ। ਰੱਬ ਦਾ ਨਿਆਂ ਹੈ। ਪਰ ਪਿੰਡ ਦੇ ਬਜ਼ੁਰਗਾਂ ਨੂੰ ਜੇਲ ਘਲ ਕੇ ਮੈਂ ਕਿਹੜੇ ਨਰਕ ਚ ਪਊਂਗਾ ? ਮੇਰੇ ਕੀੜੇ ਨਾ ਪੈਣਗੇ ?'' ਨਿਰਛਲ ਤੇ ਸਿੱਧੇ ਸੁਭਾਅ ਦਾ ਲੱਛਮਣ ਬੱਚਿਆਂ ਵਾਂਗ ਮਚਲ ਪਿਆ।

''ਲਛਮਣ, ਤੂੰ ਠੀਕ ਆਖਦੈਂ। ਤੂੰ ਆਪ ਹੀ ਸੋਚ, ਮਾਮਲਾ ਕਿੰਨਾ ਉਲਝਿਆ ਪਿਐ। ਜੇ ਫੇਰ ਤਹਿਕੀਕਾਤ ਸ਼ੁਰੂ ਕਰਨੀ ਐ ਤੇ ਫੇਰ ਤੋਂ ਚਿਮਣਾ ਨੂੰ ਸੱਦਣਾ ਪਊ। ਹਾਂ, ਜੇ ਸੱਚ ਨਿਤਰ ਪਿਆ, ਤਾਂ ਅਸੀਂ ਫਸਦੇ ਹਾਂ, ਰਿਸ਼ਵਤ ਖਾਧੀ, ਜੁਰਮ ਦੱਬ ਲਿਆ। ਫੇਰ ਹੋਊਗਾ ਇਹ ਕਿ ਅਸੀਂ ਜੇਲ੍ਹ ਦੀ ਹਵਾ ਖ਼ਾਵਾਂਗੇ। ਇਹਦੇ ਬਿਨਾਂ, ਹੋਰ ਬਣਨਾ-ਸਰਨਾ ਕੁਸ਼ ਨਹੀਂ। ਨਾਨਾ ਮਰ ਗਿਆ, ਇਹਦਾ ਸਦਮਾ ਤੈਨੂੰ ਹੈ ਤਾਂ ਸਹੀ, ਪਰ ਹੋਰ ਕੋਈ ਚਾਰਾ ਵੀ ਤਾਂ ਨਹੀਂ। ਏਸ ਲਈ ਅਸੀਂ ਵੀ ਚੁੱਕਣਾ ਨਹੀਂ ਚੁੱਕਿਆ।''

''ਆਚਾਰੀਆ ਜੀ, ਠੀਕ ਆਖ ਰਹੇ ਐ। ਗੱਲ ਤਾਂ ਇਥੋਂ ਤਕ ਅਪੜੀ ਪਈ ਐ ਕਿ ਕਿਸੇ ਨਾਲ ਖੁਲ੍ਹ ਕੇ ਉਭਾਸਰ ਨਹੀਂ ਸਕਦੇ। ਭਲਾ ਇਸੇ ਚ ਐ, ਚੁੱਪ ਹੋ ਜਾਓ, ਕਿਸੇ ਨਾਲ ਗੱਲ ਨਾ ਕਰੋ''-ਗੌੜ ਨੇ ਆਚਾਰੀਆ ਦੀ ਹਾਮੀ ਭਰੀ।

''ਪਰ ਬਾਪੂ ਸਾਹਿਬ ਨੂੰ ਏਦਾਂ ਹੀ ਛਡ ਦਿਆਂਗੇ ? ਇਹ ਤਾਂ ਠੀਕ ਨਹੀਂ। ਇਹ ਦੇ ਬਾਰੇ ਵੀ ਕੁਸ਼ ਸੋਚਿਐ ?'' ਲਛਮਣ ਨੇ ਪੁੱਛਿਆ।

''ਇਹਦੇ ਦੋ ਹੀ ਰਾਹ ਨੇ। ਜਾਂ ਚਿਮਣਾ ਨੂੰ ਉਹਦੇ ਨਾਲ ਵਿਆਹ ਦਿਓ ਜਾਂ ਲੱਛਮੀ ਬਾਈ ਨੂੰ ਸੱਦ ਕੇ ਬਾਪੂ ਸਾਹਿਬ ਨੂੰ ਪਿੰਡੋਂ ਬਾਹਰ ਕਰ ਦਿਓ। ਤੂੰਹੀਓ ਦੱਸ, ਕਿਹੜਾ ਰਾਹ ਅਖ਼ਤਿਆਰ ਕਰੀਏ ?''

''ਬਾਪੂ ਸਾਹਿਬ ਨਾਲ ਚਿਮਣਾ ਦਾ ਵਿਆਹ ? ਆਚਾਰੀਆ, ਤੁਸੀਂ ਕੀ ਆਖ ਰਹੇ ਹੋ ? ਨਾਨੇ ਦੀ ਆਤਮਾ ਦਾ ਕੀ ਹਾਲ ਹੋਊ ? ਇਹ ਗੱਲ ਤਾਂ ਨਹੀਂ ਹੋਣੀ। ਹਾਂ, ਉਹ ਨੂੰ

ਪਿੰਡੋਂ ਬਾਹਰ ਕਢ ਦਿਓ, ਇਹ ਮੈਨੂੰ ਮਨਜ਼ੂਰ ਐ।''-ਲਛਮਣ ਨੇ ਜਵਾਬ ਦਿੱਤਾ।

''ਪਰ ਉਹਦੀਆਂ ਤਾਂ ਜੜ੍ਹਾਂ ਬੜੀਆਂ ਡੂੰਘੀਆਂ ਨੇ। ਪਡਦਈਆ ਸਾਧ ਤਾਂ ਉਹਦਾ ਲੰਗੋਟੀਆ ਯਾਰ ਐ। ਉਹ ਤਾਂ ਜਾਨ ਦੇ ਦੇਊ। ਡਕੈਤ ਉਹਦੇ ਨਾਲ ਨੇ। ਉਹਨੂੰ ਪਿੰਡੋਂ ਬਾਹਰ ਕਢਣਾ ਕੋਈ ਖੱਬੇ ਹੱਥ ਦਾ ਖੇਲ ਐ ?'' ਗੌੜ ਨੇ ਆਪਣੀ ਰਾਏ ਦੱਸੀ।

''ਤਾਂ ਤੇ ਫੇਰ ਏਸ ਪਿੰਡ 'ਚ ਸਾਡੇ ਅਰਗਿਆਂ ਦਾ ਹੁਣ ਕੋਈ ਗੁਜ਼ਾਰਾ ਨਹੀਂ। ਏਦਾਂ ਕਿਉਂ ਨਹੀਂ ਆਖ ਦਿੰਦੇ, ਤੁਸੀਂਓ ਪਿੰਡ ਛਡ ਦਿਓ''-ਲਛਮਣ ਦੀ ਆਵਾਜ਼ ਵਿਚ ਉਹੀ ਅਧੀਨਗੀ ਸੀ। ਉਹਦਾ ਗੱਚ ਭਰ ਆਇਆ ਸੀ।

''ਲਛਮਣ ਐਂ ਦਿਲ ਛੋਟਾ ਨਾ ਕਰ। ਮੈਂ ਇਹ ਕਹਿੰਦਾ ਸੀ ਪਈ ਬਾਪੂ ਸਾਹਿਬ ਨੂੰ ਬਾਹਰ ਕਰਨਾ ਕੋਈ ਸੌਖੀ ਗੱਲ ਨਹੀਂ। ਇਹਦਾ ਮਤਲਬ ਇਹ ਨਹੀਂ ਕਿ ਅਸੀਂ ਧੱਕਾ ਸਹਾਰ ਲਵਾਂਗੇ। ਉਹਦੇ ਦਬਕੇ ਤੋਂ ਡਰ ਜਾਵਾਂਗੇ। ਅਸੀਂ ਵੰਗਾਂ ਤਾਂ ਨਹੀਂ ਪਾ ਕੇ ਬੈਠੇ। ਤੂੰ ਸ਼ਿਲੇਦਾਰ ਐਂ, ਇਕ ਕੰਮ ਕਰ, ਲੱਛਮੀ ਬਾਈ ਨੂੰ ਸੱਦਾ ਘਲ। ਉਹ ਆ ਜਾਏ ਤਾਂ ਬਾਕੀ ਸਭ ਕੁਸ਼ ਮੇਰੇ 'ਤੇ ਛਡ ਦੇ।'' ਗੌੜ ਨੇ ਲਛਮਣ ਨੂੰ ਸਮਝਾਇਆ-। ''ਸਿਰਫ਼ ਸੱਦਾ ਘਲ ਕੇ ਬੁਲਾ ਲੈਣ ਨਾਲ ਕੁਸ਼ ਨਹੀਂ ਬਣਨਾ, ਗੌੜ ਜੀ। ਲੱਛਮੀ ਬਾਈ ਵਲ ਸਾਰਾ ਪਿੰਡ ਹੋਵੇ। ਏਸੇ ਲਈ ਪਹਿਲਾਂ ਲੋਕਾਂ ਨੂੰ ਦਾਣੇ ਵੰਡ ਕੇ ਉਨ੍ਹਾਂ ਨੂੰ ਆਪਣੀ ਵਲ ਕਰ ਲਈਏ। ਅਗਲਾ ਕੰਮ ਸੌਖਾ ਹੋ ਜਾਊ।''

''ਮੈਂ ਤਾਂ ਕਿਹਾ, ਤੁਹਾਡਾ ਕਿਹਾ ਸਿਰ ਮੱਥੇ। ਹੁਣੇ ਭੜੋਲੇ ਖੁਲ੍ਹਵਾ ਦਿੰਦਾਂ। ਬਾਕੀ ਰਈਅਤਾਂ ਤੋਂ ਵੀ ਦਾਣੇ ਦੁਆ ਦਊਂਗਾ।'' ਗੌੜ ਬੋਲਿਆ।

''ਮੈਂ ਵੱਡੀ ਬੀਬੀ ਨੂੰ ਸੱਦ ਲਿਆਊਂਗਾ। ਗੌੜ ਜੀ, ਇਹ ਕਿਹੜੀ ਗੱਲ ਐ। ਪਰ ਇਕ ਗੱਲ ਮੈਂ ਕਹਿੰਦਾ, ਬਾਪੂ ਸਾਹਿਬ ਨੂੰ ਇਸ ਪਿੰਡ ਟਿਕਣ ਨਹੀਂ ਦੇਣਾ-ਇਹ ਜ਼ਿੰਮਾ ਤੁਹਾਡਾ ਐ, ਠੀਕ ਐ ਨਾ ?'' ਲਛਮਣ ਨੇ ਫੇਰ ਉਹੀ ਗੱਲ ਕੀਤੀ।

''ਇਹ ਆਪਾਂ ਹੀ ਕਰਾਂਗੇ, ਲਛਮਣ। ਪਹਿਲਾਂ ਨਾਨੇ ਦਾ ਕਿਰਿਆ-ਕਰਮ ਦਾ ਕਰਨਾ ਚਾਹੀਦੈ। ਇਹਦਾ ਕੁਸ਼ ਸੋਚਿਐ ? ਹਾਂ, ਫੇਰ ਤੂੰ ਚਲੇ ਜਾਈਂ ਲੱਛਮੀ ਬਾਈ ਨੂੰ ਸੱਦਣ। ਚਿਮਣਾ ਨੂੰ ਵੀ ਤੂੰਹੀਓਂ ਸਮਝਾਉਣਾ ਐ। ਘਰ ਦਾ ਵਡਾਰੂ ਐਂ ਤੂੰ। ਸਾਰਾ ਨਬੇੜ ਲੈ।'' ਆਚਾਰੀਆ ਜੀ ਨੇ ਜਿਵੇਂ ਉਪਦੇਸ਼ ਦਿੱਤਾ।

''ਉਹ ਤਾਂ ਹੋ ਜਾਊ, ਪਰ-'' ਲਛਮਣ ਕੁਝ ਕਹਿੰਦਿਆਂ ਅਟਕ ਗਿਆ।

''ਇਹ ਪਰ-ਪਰ ਕੀ ਕਰੀ ਜਾਂਦੈ ?'' ਗੌੜ ਰਤਾ ਖਿਝ ਕੇ ਬੋਲਿਆ।

''ਤੁਹਾਡੀ ਗੱਲ ਤਾਂ ਮੇਰੇ ਲਈ ਲਛਮਣ-ਕਾਰ ਐ। ਪੰਚਾਂ ਦਾ ਆਖਾ ਮੋੜ ਕੇ ਪਿੰਡ ਚ ਭਲਾ ਕੋਈ ਰਹਿ ਸਕਦੈ ? ਪਰ ਗੱਲ ਇਹ ਆ ਪਈ ਮੈਂ ਤਾਂ ਚਲੋ ਚੁੱਪ ਹੋ ਜਾਊਂਗਾ, ਪਰ ਮੇਰਾ ਪੁੱਤ ਚੁੱਪ ਰਹੂਗਾ ? ਤੁਹਾਨੂੰ ਤਾਂ ਪਤਾ ਹੀ ਐ ਦਾਦਾ ਤਾਂ ਨਿਰਾ ਬਾਘੜ-ਬਿੱਲਾ ਐ। ਲਹੂ ਬੜਾ ਤੱਤੈ ਉਹਦਾ। ਚਿਮਣਾ ਨੂੰ ਸਕੀ ਭੈਣ ਤੋਂ ਵਧ ਜਾਣਦੈ। ਹਾਲੇ ਤਕ ਚਿਮਣਾ ਵਾਲੀ ਖ ਬਰ ਉਹਦੇ ਤਕ ਨਹੀਂ ਪਹੁੰਚੀ। ਨਾਨਾ ਵੀ ਅਣਆਈ ਮੌਤ ਚਲੇ ਗਿਐ। ਦਾਦਾ ਆਪਣੇ ਚਾਚੇ ਨੂੰ ਮੈਥੋਂ ਵਧ ਮੰਨਦਾ ਸੀ। ਚੰਗਾ ਹੋਇਆ, ਉਹ ਪਿੰਡ ਚ ਨਹੀਂ। ਪਰ ਨਾਨੇ ਦੇ ''ਕੱਠ ਚ ਤਾਂ ਉਹ ਆਊਗਾ ਹੀ। ਓਦੋਂ ਤਾਂ ਉਹਨੂੰ ਸਾਰੀ ਗੱਲ ਦਾ ਪਤਾ ਲਗ ਜੂ। ਮੈਨੂੰ ਤਾਂ ਓਂ ਹੀ ਧੁੜਕੂ ਲੱਗਾ ਹੋਇਐ।'' ਲਛਮਣ ਨੇ ਆਪਣੇ ਮਨ ਦਾ ਭਉ ਦੱਸਿਆ।

ਉਹਦੀ ਗੱਲ ਸੱਚੀ ਸੀ। ਦਾਦੇ ਦੀ ਤੇਜ਼ਤੱਰਾਰੀ ਤੋਂ ਸਾਰੇ ਜਾਣੂ ਸਨ। ਬਾਲਾਚਾਰੀਆ ਫ਼ਿਕਰ ਵਿਚ ਪੈ ਗਿਆ। ਉਹ ਕੁਝ ਸੋਚ ਕੇ ਬੋਲਿਆ-"ਹਾਂ, ਗੱਲ ਤਾ ਤੇਰੀ ਠੀਕ ਐ। ਦਾਦਾ ਬੜੇ ਕੌੜੇ ਸੁਭਾਅ ਦਾ ਐ। ਉਹ ਪਿੰਡ ਆਊਗਾ, ਤਾਂ ਹੇਠਲੀ-ਉੱਤੇ ਆ ਜਾਊਗੀ। ਏਸ ਲਈ ਉਹਨੂੰ ਪਿੰਡ ਆਉਣੋਂ ਰੋਕਣਾ ਚਾਹੀਦੈ, ਹੁਣ ਕਿਥੇ ਗਿਆ ਹੋਇਐ ?"

"ਕਹਿੰਦਾ ਸੀ ਜੱਤੀ ਚਲਿਆਂ। ਓਥੋਂ ਸ਼ੋਲਾਪੁਰ ਪੰਢਰਪੁਰ ਹੋ ਕੇ ਮੁੜੂਗਾ। ਐਸ ਵੇਲੇ ਕਿਥੇ ਐ ? ਇਹ ਵੀ ਪਤਾ ਨਹੀਂ। ਖ਼ਬਰ ਕਿਦਾਂ ਘੱਲਾਂ ? ਹੋ ਸਕਦੈ ਤਾਸਗਾਂਵ ਪਹੁੰਚਿਆ ਹੋਵੇ-ਤਾਂ ਏਦਾਂ ਕਰਦੇ ਆਂ। ਤਾਸਗਾਂਵ ਸੁਨੇਹਾ ਨਾਈ ਦੇ ਹੱਥ ਘਲ ਦਿੰਦੇ ਆਂ। ਠੀਕ ਐ ?"

"ਤਾਂ ਚਿੱਠੀ 'ਚ ਇਹ ਹੋਵੇ ਪਈ-ਤਾਸਗਾਂਵ ਬੌਲਦ ਛਡ ਕੇ ਆਇਆਂ। ਮੈਂ ਯਾਨੀ ਲਛਮਣ-ਜਦ ਤਕ ਉਥੇ ਪਹੁੰਚਾਂ ਨਾ ਦਾਦਾ ਓਥੇ ਹੀ ਰਹੇ ਤੇ ਬੌਲਦਾਂ ਦੀ ਚੰਗੀ ਤਰ੍ਹਾਂ ਸੰਭਾਲ ਕਰੇ। ਇਹ ਵੀ ਤਕੀਦ ਕਰ ਦੇਈਂ ਕਿ ਜਦ ਤਕ ਮੇਰੀ ਚਿੱਠੀ ਨਾ ਮਿਲੇ, ਤਾਸਗਾਂਵ ਹੀ ਟਿਕਿਆ ਰਹੇ।" ਲੱਛਮਣ ਨੇ ਆਪਣੀ ਗੱਲ ਮੁਕਾਈ ਤੇ ਦੋਨਾਂ ਤੋਂ ਇਜਾਜ਼ਤ ਲੈ ਕੇ ਤੁਰ ਪਿਆ।

ਬਾਲਾਚਾਰੀਆ ਨੇ ਫੇਰ ਚਤਾਰਿਆ-"ਠੀਕ ਐ, ਲਛਮਣ। ਨਾਨੇ ਦੇ ਫੁੱਲ ਕ੍ਰਿਸ਼ਣਾ 'ਚ ਪਾਉਣ ਦਾ ਕੰਮ ਸ਼ਾਂਤੀ ਨਾਲ ਕਰ।'

ਗੌੜ ਦਾ ਬੋਝ ਹੋਲਾ ਹੋ ਗਿਆ। ਲਛਮਣ ਉਹਦੀ ਗੱਲ ਮੰਨ ਗਿਆ ਸੀ। ਹੁਣ ਗੱਲ ਵਿਗੜਨ ਦਾ ਡਰ ਨਹੀਂ ਸੀ।

ਹੁਨਾਲ ਦਾ ਸੂਰਜ ਗੋਡੇ-ਗੋਡੇ ਚੜ੍ਹਿਆ ਹੋਇਆ ਸੀ। ਤਾਂ ਵੀ ਠੰਢ ਘਟੀ ਨਹੀਂ ਸੀ। ਗੌੜ ਹਾਲੇ ਰਤਾ ਹੋਰ ਓਥੇ ਬੈਠਣਾ ਚਾਹੁੰਦਾ ਸੀ। ਪਰ ਗ਼ਰੀਬਾਂ ਨੂੰ ਦਾਣੇ ਦਵਾਉਣ ਦਾ ਕੰਮ ਉਹਨੇ ਹੀ ਕਰਨਾ ਸੀ। ਉਹ ਉਥੋਂ ਝਟਪਟ ਤੁਰ ਪਿਆ।

# 5

'ਏੱਲੂ' ਮੱਸਿਆ 'ਤੇ ਜੱਤੀ ਪਿੰਡ ਵਿਚ ਵੱਡੀ ਛਿੰਝ ਪੈਂਦੀ ਸੀ। ਇਸ ਛਿੰਝ ਵਿਚ ਘੁਲਣ ਵਾਸਤੇ ਪਾਦੱਲੀ ਦੇ ਭਲਵਾਨ ਦਾਦੇ ਦੀ ਅਗਵਾਈ ਹੇਠ ਆਏ ਸਨ। ਰਾਜਾ ਸਾਹਿਬ ਦੀ ਖ਼ਾਸ ਹਾਜ਼ਰੀ ਵਿਚ ਵੱਡੇ ਮੱਲਾਂ ਦੇ ਜੁੱਟ ਅਖਾੜੇ ਵਿਚ ਨਿਤਰਨ ਵਾਲੇ ਸਨ। ਪੰਜਾਬ ਦੇ ਮਸ਼ਹੂਰ ਭਲਵਾਨ ਲਾਭੇ ਨਾਲ ਦਾਦੇ ਦਾ ਜੁੱਟ ਬਣਾਇਆ ਗਿਆ ਸੀ। ਕਿਉਂਕਿ ਲਾਭੇ ਦਾ ਬੜਾ ਨਾਂ ਸੀ, ਲਾਗਲੇ ਪਿੰਡਾਂ ਤੋਂ ਹਜ਼ਾਰਾਂ ਲੋਕ ਦੰਗਲ ਦੇਖਣ ਆਏ ਸੀ।

ਦਾਦਾ ਅੱਜ ਤਕ ਕਿਸੇ ਤੋਂ ਹਾਰਿਆ ਨਹੀਂ ਸੀ। ਚਾਚੇ ਨਾਨਾ ਨੇ ਉਹਨੂੰ ਬਚਪਨ ਵਿਚ ਹੀ ਸਾਰੇ ਦਾਅ ਸਿਖਾ ਦਿੱਤੇ ਸੀ। ਪਾਦੱਲੀ ਦੇ ਮਦਰੱਸੇ ਦੇ ਮੰਨੇ ਦੰਨੇ ਮੱਲ ਦਾਦੇ ਅੱਗੇ ਚਿੱਤ ਹੋ ਚੁੱਕੇ ਸਨ। ਇਹੀ ਕਾਰਣ ਸੀ ਕਿ ਉਹਦੇ ਬੇਲੀਆਂ ਨੇ ਲਾਭੇ ਨਾਲ ਲੋਹਾ ਲੈਣ ਲਈ ਦਾਦੇ ਉੱਤੇ ਗੁਣਾਂ ਸੁੱਟਿਆ ਸੀ। ਪਾਦੱਲੀ ਦੇ ਮਦਰੱਸੇ ਦੀ ਮਸ਼ਹੂਰੀ ਕਾਫ਼ੀ ਫੈਲ ਚੁੱਕੀ ਸੀ।

ਅੱਜ ਉਹਦੇ ਜੱਸ ਵਾਲੇ ਨਿਸ਼ਾਨ ਨੂੰ ਹੋਰ ਉੱਚਾ ਲਹਿਰਾਣ ਦੀ ਜ਼ਿੰਮੇਦਾਰੀ ਦਾਦੇ ਉੱਤੇ ਆ ਪਈ ਸੀ। ਇਸੇ ਧੁਨ ਵਿਚ ਮਗਨ ਦਾਦਾ ਆਪਣੇ ਬੇਲੀਆਂ ਨਾਲ ਅਖਾੜੇ ਵਿਚ ਨਿਤਰਿਆ।

ਸ਼ੁਰੂ ਵਿਚ ਇਕ-ਦੋ ਜੁੱਟ, ਮਾਮੂਲੀ ਜਿਹੇ, ਅਖਾੜੇ ਵਿਚ ਆਏ। ਉਹ ਘੋਲ ਪਾਦੱਲੀ ਦੇ ਮੱਲਾਂ ਨੇ ਜਿੱਤ ਲਏ, ਤਾਂ ਦਾਦੇ ਦੇ ਬੇਲੀਆਂ ਦੀ ਖੁਸ਼ੀ ਦੀ ਹੱਦ ਨਾ ਰਹੀ। ਉਨ੍ਹਾਂ ਸਾਰਿਆਂ ਨੇ ਆਪਣੀਆਂ ਪੱਗਾਂ ਹਵਾ ਵਿਚ ਉਲਾਰ ਉਲਾਰ ਜੇਤੂਆਂ ਦੀ ਧੰਨ-ਧੰਨ ਕੀਤੀ।

ਅਖਾੜੇ ਦੀ ਖ਼ੁਸ਼ੀ ਅਕਸਰ ਸਾਂਝੀ ਹੁੰਦੀ ਹੈ। ਸਾਰੇ ਦਰਸ਼ਕਾਂ ਨੇ ਜੇਤੂਆਂ ਦੀ ਵਾਹ-ਵਾਹ ਕੀਤੀ।

ਦਾਦਾ ਹਾਲੇ ਜਾਂਘੀਆਂ ਕੱਸ ਰਿਹਾ ਸੀ ਕਿ ਲੋਕ ਘੁਸਰ ਮੁਸਰ ਕਰਨ ਲੱਗੇ-'ਔਹ ਦੇਖੋ, ਲਾਭੇ ਦਾ ਜੁੱਟ ਦਾਦਾ ਹੀ ਆ।' ਸਾਰਿਆਂ ਦੀਆਂ ਨਜ਼ਰਾਂ ਦਾਦੇ ਵਲ ਘੁੰਮ ਗਈਆਂ। ਉਹਦੀ ਉਮਰ ਕੋਈ ਅਠਾਰਾਂ ਕੁ ਦੀ ਹੋਏਗੀ। ਕਣਕ-ਵੰਨੇ ਰੰਗ ਦੇ ਮੁੱਖੜੇ 'ਤੇ ਭਿੱਜੀ ਲੂਈਂ, ਅੱਖਾਂ ਵਿਚ ਚੰਚਲਤਾ, ਬੁਲ੍ਹਾਂ 'ਤੇ ਖੇਡਦੀ ਮੁਸਕਰਾਹਟ, ਬੱਚਿਆਂ ਵਰਗੀ ਮੋਹਕਤਾ, । ਉਹਦਾ ਉਹ ਜਿਸਮ ਦਰਿਆ ਕੰਢੇ ਬੋਹੜ ਵਾਂਗ ਗੱਠਿਆ ਹੋਇਆ। ਪੈਰ ਧਰਦਾ ਹੈ, ਤਾਂ ਧਰਤ ਕੰਬ ਕੰਬ ਜਾਂਦੀ ਹੈ। ਜੁੱਸਾ ਅਣਕਤਰੇ ਜੰਗਲੀ ਬਾਂਸ ਵਾਂਗ ਲਚਕਦਾਰ। ਦਾਦੇ ਦੇ ਜੋਟੀਦਾਰ ਉਹ ਨੂੰ ਆਪਣੇ ਮੋਢਿਆਂ ਉੱਤੇ ਚੁੱਕ ਕੇ ਲਿਆਏ। ਜੈਕਾਰੇ ਬੋਲੇ ਤੇ ਅਖਾੜੇ ਵਿਚ ਉਤਾਰਿਆ। ਲਾਭੇ ਦਾ ਜੁੱਸਾ ਕੀ ਸੀ, ਨਿਰਾ ਪਹਾੜ ਸੀ। ਦਾਦਾ ਤੇ ਲਾਭਾ ਜਦ ਆਮੋ-ਸਾਹਮਣੇ ਹੋ ਗਏ, ਤਾਂ ਦੇਖਣ ਵਾਲਿਆਂ ਸੋਚਿਆ-ਦਾਦੇ ਅਰਗਾ ਛੋਕਰਾ ਲਾਭੇ ਨਾਲ ਕੀ ਘੁਲੂ? ਪਰ ਦਾਦੇ ਦੀ ਦਾਅ ਮਾਰਨ ਦੀ ਜੁਗਤ ਤੋਂ ਜਾਣੂ ਇਸ ਜੁੱਟ ਨੂੰ ਦੇਖ ਕੇ ਫ਼ੈਸਲੇ ਦੀ ਉਡੀਕ ਵਿਚ ਉਤਾਵਲੇ ਹੋ ਰਹੇ ਸਨ।

ਅਖਾੜੇ ਵਿਚ ਦਾਦਾ ਬਿਜਲੀ-ਹਾਰ ਲਿਸ਼ਕਿਆ, ਲਾਭੇ ਵਲ ਨੂੰ ਕੁੱਦਿਆ। ਮਿੱਟੀ ਚੁੱਕ ਕੇ ਆਪਣੀਆਂ ਤਲੀਆਂ ਤੇ ਆਪਣੇ ਸਰੀਰ ਉੱਤੇ ਮਲੀ। ਫਿਰ ਰਿਵਾਜ ਮੁਜਬ ਲਾਭੇ ਨਾਲ ਹੱਥ ਮਿਲਾ ਕੇ ਬੈਠਕ ਮਾਰ ਕੇ ਸਲਾਮੀ ਦਿੱਤੀ। ਲਾਭੇ ਨੇ ਜਿਉਂ ਹੀ ਦਾਦੇ ਨਾਲ ਹੱਥ ਮਿਲਾਇਆ, ਉਹਨੂੰ ਲੱਗਾ ਅੱਜ ਉਹਦਾ ਪਾਲਾ ਤਕੜੇ ਬੰਦੇ ਨਾਲ ਪਿਆ ਹੈ। ਹਮੇਸ਼ਾਂ ਰੇਸ਼ਮ ਵਰਗੀ ਕੂਲੀ ਲਗਣ ਵਾਲੀ ਦੇਹ ਹੁਣ ਲੋਹਾ ਬਣ ਚੁੱਕੀ ਸੀ। ਲਾਭੇ ਨੇ ਸੋਚਿਆ ਕਿ ਉਹ ਪੈਂਦੀ-ਸੱਟੇ ਧੱਕਾ ਦੇ ਕੇ ਉਹਨੂੰ ਚਿੱਤ ਕਰ ਦਏਗਾ। ਪਰ ਹੁਣ ਇਹ ਭਰਮ ਟੁੱਟ ਗਿਆ ਸੀ। ਉਹ ਚੁਕੰਨਾ ਹੋ ਕੇ ਹੱਥ ਚ ਹੱਥ ਪਾਈ ਕੁਸ਼ਤੀ ਲੜਨ ਲੱਗਾ।

ਦਾਦੇ ਦੀ ਬਾਕਾਇਦਾ ਜੁਗਤ ਸੀ। ਉਹ ਖਾਹਮਖਾਹ ਆਪਣੇ ਆਪ ਨੂੰ ਥਕਾਉਂਦਾ ਨਹੀਂ ਸੀ। ਮੌਕਾ ਤਾੜ ਕੇ ਕੋਈ ਅਜੀਬ ਦਾਅ ਮਾਰ ਕੇ ਅਗਲੇ ਨੂੰ ਫਸਾਉਂਦਾ। ਤੇ ਉਹਨੂੰ ਪੂਰੀ ਤਰ੍ਹਾਂ ਹੰਭਾ ਕੇ ਉਹਨੂੰ ਚਿਤ ਕਰ ਦਿੰਦਾ। ਦਾਦੇ ਦੇ ਜਾਣੂ ਅਟਕਲਾਂ ਲਾਉਂਦੇ ਸੀ ਕਿ ਉਹ ਕਦੋਂ ਕਿਹੜਾ ਦਾਅ ਮਾਰੇਗਾ। ਦਾਦਾ ਹੁਣ ਤਕ ਦਾਅ ਮਾਰਨ ਦੀ ਉਡੀਕ ਵਿਚ ਖੜ੍ਹਾ ਸੀ। ਉਹ ਇਕਦਮ ਬੈਠ ਗਿਆ ਤੇ ਲਾਭੇ ਦੀਆਂ ਲੱਤਾਂ ਦੇ ਵਿਚ-ਦੀ ਆਪਣਾ ਸਿਰ ਵਾੜ ਦਿੱਤਾ। ਜੇ ਲਾਭਾ ਇਕ ਬਿੰਦ ਵੀ ਹੋਸ਼ ਗੁਆ ਬਹਿੰਦਾ, ਤਾਂ ਉਹਨੇ ਦਾਦੇ ਦੇ ਪੇਚੇ ਵਿਚ ਫਸ ਜਾਣਾ ਸੀ। ਪਰ ਉਹ ਵੀ ਪਹੁੰਚਿਆ ਹੋਇਆ ਖਿਲਾੜੀ ਸੀ। ਪਤਾ ਨਹੀਂ ਉਸ ਪਹਾੜ-ਜਿਹੀ ਦੇਹ ਵਿਚ ਕਿਥੋਂ ਫੁਰਤੀ ਆ ਗਈ, ਅੱਖ ਪਲਕਾਰੇ ਵਿਚ ਹੀ ਦਾਦੇ ਨੂੰ ਦੋਹਵਾਂ ਪੈਰਾਂ ਤੋਂ ਫੜ ਲਿਆ। ਦਾਦਾ ਹੁਣ ਫਸਿਆ ਪਿਆ ਸੀ। ਉਹਦੇ ਕੋਲੋਂ ਉਠਿਆ ਨਹੀਂ ਜਾਂਦਾ ਸੀ। ਇਧਰ

ਲਾਭਾ ਦਾਦੇ ਦੇ ਸਿਰ ਨੂੰ ਆਪਣੀਆਂ ਲੱਤਾਂ ਵਿਚ ਦਬਾ ਕੇ ਬੈਠ ਗਿਆ ।

ਲੋਕ ਸਾਹ ਰੋਕੀ ਬੈਠੇ ਸੀ । ਇਨ੍ਹਾਂ ਦਾਅ-ਪੇਚਾਂ ਨੂੰ ਦੇਖ ਉਹ ਦੰਗ ਰਹਿ ਗਏ ਸਨ । ਲਾਭੇ ਨੇ ਸੋਚਿਆ ਆਪਣੇ ਭਾਰ ਹੇਠ ਦਬ ਕੇ ਦਾਦੇ ਨੂੰ ਸਾਹ ਚੜ੍ਹ ਜਾਏਗਾ ਤੇ ਉਹ ਆਪਣਾ ਦਾਅ ਮਾਰ ਦਏਗਾ । ਉਹ ਆਪਣੀਆਂ ਲੱਤਾਂ ਨੂੰ ਹੋਰ ਘੁੱਟ ਕੇ ਚਵ੍ਹੀਂ-ਪਾਸੀਂ ਦੇਖ ਕੇ ਮਾਣ ਨਾਲ ਹੱਸ ਪਿਆ । ਪਰ ਦਾਦਾ ਕੋਈ ਨਿਆਣਾ ਨਹੀਂ ਸੀ । ਹੰਢਿਆ-ਵਰਤਿਆ ਗੋਤੇ ਖ਼ੋਰ ਜਿਵੇਂ ਉਪਰ ਆਉਣ ਤੋਂ ਪਹਿਲਾਂ ਡੂੰਘਾਈ ਦੀ ਥਾਹ ਪਾਉਂਦਾ ਹੈ, ਉਸੇ ਤਰ੍ਹਾਂ ਬਿੰਦ ਕੁ ਲਈ ਉਹ ਵੀ ਅਹਿਲ ਹੋ ਗਿਆ । ਫੇਰ ਅਚਾਨਕ ਉਹਨੇ ਲਾਭੇ ਦੀਆਂ ਲੱਤਾਂ ਵਿਚ ਦੀ ਆਪਣੇ ਦੋਹਵੇਂ ਹੱਥ ਛੁਡਾ ਕੇ ਉਹਦੀ ਭਾਰੀ ਦੇਹ ਨੂੰ ਬਾਹਾਂ ਵਿਚ ਜਕੜ ਲਿਆ, ਤੇ ਉਹਦੇ ਪੈਰ ਛੁਟ ਗਏ । ਅੱਖ-ਪਲਕਾਰੇ ਵਿਚ ਹੀ ਉਹਨੇ ਆਪਣਾ ਸਿਰ ਜ਼ਮੀਨ 'ਤੇ ਟੇਕ ਦਿੱਤਾ । ਲਾਭੇ ਦਾ ਹਾਥੀ ਵਰਗਾ ਸਰੀਰ ਧੜੈਂ ਕਰ ਕੇ ਜ਼ਮੀਨ ਉੱਤੇ ਪਿਠ ਪਰਨੇ ਡਿਗ ਪਿਆ । ਦਾਦਾ ਹੱਥ ਝਾੜਦਾ ਖੜ੍ਹਾ ਹੋ ਗਿਆ, ਹੱਥ ਚੁੱਕ ਕੇ ਜਿੱਤ ਦਾ ਐਲਾਨ ਕੀਤਾ ਤੇ ਆਪਣੀ ਥਾਂ 'ਤੇ ਆ ਕੇ ਖੜੋ ਗਿਆ । ਸਾਰਾ ਮਾਹੌਲ ਲੋਕਾਂ ਦੀਆਂ ਆਵਾਜ਼ਾਂ ਨਾਲ ਗੂੰਜ ਉਠਿਆ । ਇਸ ਖਲਬਲੀ ਵਿਚ ਲਾਭੇ ਨੇ ਪਿੱਛਿਓਂ ਆ ਕੇ ਦਾਦੇ ਦੇ ਪੱਟਾਂ ਵਿਚ ਹੱਥ ਪਾ ਕੇ ਲੱਤ ਫਸਾਉਣ ਦੀ ਕੋਸ਼ਿਸ਼ ਕੀਤੀ । ਇਹ ਦੇਖ ਕੇ ਸਾਰਾ ਦੰਗਲ ਸਮੁੰਦਰ ਵਾਂਗ ਗਰਲ ਪਿਆ ।

ਭੀੜ ਨੇ ਕਿਹਾ ਕਿ ਲਾਭਾ ਚਿੱਤ ਹੋ ਚੁੱਕਾ ਹੈ । ਉਹਨੂੰ ਫੇਰ ਕੁਸ਼ਤੀ ਲੜਨ ਦਾ ਕੋਈ ਹੱਕ ਨਹੀਂ । ਦਾਦੇ ਦੇ ਜੋਟੀਦਾਰ ਅਖਾੜੇ ਵਲ ਨੱਠੇ । ਉਹ ਉਹਨੂੰ ਮੋਢਿਆਂ ਉੱਤੇ ਚੁੱਕ ਕੇ ਰੌਲਾ ਪਾਉਂਦੇ ਅਖਾੜੇ ਦਾ ਚੱਕਰ ਕੱਢਣ ਲੱਗੇ । ਇੰਨੇ ਨੂੰ ਲਾਭੇ ਵਲ-ਦਿਆਂ ਨੇ ਅਲ੍ਹਸੇਟ ਪਾ ਲਈ । ਉਹ ਕਹਿਣ ਲੱਗੇ 'ਕੁਸ਼ਤੀ ਦਾ ਫੈਸਲਾ ਹਾਲੇ ਨਹੀਂ ਹੋਇਆ ।' ਦਾਦਾ ਕਿਸੇ ਦੇ ਮੋਢਿਆਂ ਤੋਂ ਛਾਲ ਮਾਰ ਕੇ ਉਨ੍ਹਾਂ ਸਾਹਮਣੇ ਆਇਆ । ਗੁਲਾਬੀ ਪੱਗ ਵਾਲਾ ਲਾਭੇ ਦਾ ਕੋਈ ਚੇਲਾ ਮਰਾਠੀ ਵਿਚ ਸਾਰਾ ਜ਼ੋਰ ਲਾ ਕੇ ਕਹਿਣ ਲੱਗਾ-'ਲਾਭਾ ਨਹੀਂ ਪੜਲਾ । ਤਿਆਚੀ ਪਾਟ ਜਮੀਨੀਲਾਂ ਲਾਗਲੀ ਨਾਹੀ । ਪੁਨਾ ਕੁਸ਼ਤੀ ਵਹਾਇਲਾਚ ਪਾਹਿਜੇ' (ਲਾਭਾ ਹਰਿਆ ਨਹੀਂ । ਉਹਦੇ ਮੋਢੇ ਥੱਲੇ ਨਹੀਂ ਲੱਗੇ । ਕੁਸ਼ਤੀ ਦੁਬਾਰਾ ਹੋਣੀ ਚਾਹੀਦੀ ਹੈ) । ਦਾਦੇ ਦੇ ਸਾਰੇ ਬੇਲੀ ਗੁੱਸੇ ਨਾਲ ਖੌਲ ਉੱਠੇ । ਦਾਦੇ ਨੇ ਇਕਦਮ ਛਾਲ ਮਾਰੀ । "ਤਾਂ ਫੇਰ ਤੇਰਾ ਲਾਭਾ ਪਿੱਠ ਪਰਨੇ ਨਹੀਂ ਡਿੱਗਾ ? ਇਨ੍ਹਾਂ ਅੱਖਾਂ ਨਾਲ ਦੇਖਿਐ, ਹੁਣ ਨਾਂਹ ਕਰਦੈਂ ? ਜਾ, ਜਾ, ਵੱਡਾ ਆਇਆ ਤੀਸਮ ਰਖ਼ਾਂ ।"

ਬੋਲ-ਬਲਾਰੇ ਤੋਂ ਗੱਲ ਵਧ ਗਈ । ਦੋਹਵਾਂ ਭਲਵਾਨਾਂ ਦੇ ਦੋ ਧੜੇ ਜਿੱਦ ਪਏ, ਨੌਬਤ ਹੱਥੋ ਪਾਈ ਤਕ ਪਹੁੰਚ ਗਈ । ਜਿਹੜੇ ਕਹਿੰਦੇ ਸੀ ਕੁਸ਼ਤੀ ਦੁਬਾਰਾ ਹੋਵੇ, ਉਨ੍ਹਾਂ ਉੱਤੇ ਪਾਦੱਲੀ ਦੇ ਭਲਵਾਨਾਂ ਨੇ ਹੱਲਾ ਬੋਲ ਦਿੱਤਾ । ਕੁਝ ਬੰਦਿਆਂ ਨੂੰ ਤਾਂ ਦਬੱਲ ਫ਼ੇਂਟਾ ਚਾੜ੍ਹਿਆ । ਕੁਝ ਕੁ ਦੇ ਸਿਰ ਖੁਲ੍ਹ ਗਏ । ਮਾਮਲਾ ਹੱਥੋਂ ਨਿਕਲਦਾ ਦੇਖ ਛਿੰਝ ਦੇ ਪ੍ਰਬੰਧਕਾਂ ਨੇ ਛਿੰਝ ਮੁੱਕਣ ਦਾ ਏਲਾਨ ਕਰ ਦਿੱਤਾ । ਪੁਲਸ ਪਾਦੱਲੀ ਵਾਲਿਆਂ ਨੂੰ ਭਾਲਣ ਲੱਗੀ ।

ਅਖਾੜੇ ਵਿਚ ਜੋ ਰੌਲਾ ਪੈ ਗਿਆ ਸੀ, ਉਸ ਕਰਕੇ ਪਾਦੱਲੀ ਦੇ ਭਲਵਾਨਾਂ ਨੂੰ ਆਪਣਾ 'ਵਿਦਾਗੀ' (ਇਨਾਮ) ਛਡ ਕੇ ਨਸਣਾ ਪਿਆ । ਤ੍ਰਿਕਾਲਾਂ ਦੀ ਧੁੰਦ ਛਾਣ ਲੱਗੀ ਸੀ, ਤਾਂਹੀਓਂ ਹੀ ਉਹ ਬਚ ਕੇ ਨਿਕਲ ਗਏ । ਨੱਠਦੇ ਨੱਠਦੇ ਚਾਰ-ਪੰਜ ਮੀਲ ਨਿਕਲ ਆਏ ਤੇ ਰਾਹ ਵਿਚ ਕਿਸੇ ਨਾਲੇ ਤੋਂ ਪਾਣੀ ਪੀਤਾ ਤੇ ਸਾਹ ਲੈਣ ਬੈਠ ਗਏ । ਪਰ ਦਾਦਾ ਕਿਤੇ ਨਜ਼ਰ ਨਹੀਂ ਸੀ

ਆਉਂਦਾ। ਉਹਦੇ ਆੜੀ ਪਰੇਸ਼ਾਨ ਹੋ ਰਹੇ ਸੀ, ਕਿਤੇ ਉਹ ਪੁਲਸ ਦੇ ਹੱਥ ਨਾ ਆ ਗਿਆ ਹੋਵੇ। ਉਹ ਉਹਦੇ ਬਗ਼ੈਰ ਕਿਹੜੇ ਮੂੰਹ ਨਾਲ-ਪਿੰਡ ਜਾਣਗੇ ? ਇਸੇ ਸ਼ਸ਼ੋਪੰਜ ਵਿਚ ਉਹ ਰਾਹ ਤੋਂ ਹਟ ਕੇ ਖੇਤਾਂ ਦੀਆਂ ਵੱਟਾਂ ਉਹਲੇ ਹੋ ਗਏ ਤੇ ਦਾਦੇ ਦਾ ਰਾਹ ਦੇਖਣ ਲੱਗੇ।

ਸੁੰਨਮਸਾਨ। ਸੰਘਣਾ ਅਨੇਰ੍ਹਾ। ਖੇਤਾਂ ਵਿਚ 'ਨੇਲਗੁੰਮੀ' (ਬੀਂਡੇ) ਦੀ ਆਵਾਜ਼ ਕਦੇ ਨਾ ਮੁੱਕਣ ਵਾਲੀ ਕਹਾਣੀ ਨੂੰ ਸੁਣਨ ਲਈ ਮਜਬੂਰ ਕੀਤੇ ਗਏ ਬੰਦੇ ਦੇ ਹੁੰਗਾਰੇ ਵਰਗੀ ਲਗ ਰਹੀ ਸੀ। ਇਸ ਸੰਨਾਟੇ ਨੂੰ ਚੀਰ ਕੇ ਦੂਰੋਂ ਆਂਉਂਦੀ ਗੱਡੀ ਦੀ ਆਵਾਜ਼ ਆਈ। ਆੜ ਵਿਚ ਬੈਠਾ ਕੇਂਚੱਪਾ ਤੇ ਪਿੰਜਾਰ ਤੋਂ ਰਿਹਾ ਨਾ ਗਿਆ। ਉਹਨੇ ਕੰਨਾਂ ਵਿਚ ਆਖਿਆ-"ਲਗਦੈ, ਕਿਸੇ ਦੀ ਗੱਡੀ ਆ ਰਹੀ ਐ।"

ਅੰਬਿਗਰ ਬਸੱਪਾ ਨੇ ਸੰਸਾ ਪਰਗਟ ਕਰਦਿਆਂ ਪੁੱਛਿਆ-"ਕਿਉਂ ਬਈ ਦੰਗਲ ਚ ਜੋ ਨਹੀਂ ਮਿਲਿਆ, ਉਹ ਮਾਲ ਡਾਕਾ ਮਾਰ ਕੇ ਕੱਠਾ ਕਰਨੈ ?" ਅੰਗੜੀ ਸ਼ਿਵਰੁਦਰ ਨੇ ਆੜੀਆਂ ਨੂੰ ਤਾੜਨਾ ਕੀਤੀ-"ਓਏ, ਤੁਹਾਡੀ ਮੱਤ ਤਾਂ ਨਹੀਂ ਮਾਰੀ ਗਈ ? ਇਹ ਨੂੰ ਪਾਦੱਲੀ ਦਾ ਇਲਾਕਾ ਸਮਝ ਲਿਐ ? ਖਬਰੇ ਇਹ ਪੁਲਸੀਏ ਹੀ ਹੋਣ, ਸਾਡੇ ਮਗਰ ਲੱਗੇ ਹੋਏ। ਸਾਹ ਸੂਤ ਕੇ ਪਏ ਰਹੋ। ਨਹੀਂ ਤਾਂ ਤੁਹਾਡੀ ਖ਼ੈਰ ਨਹੀਂ।"

ਬਿੰਦ ਕੁ ਸਾਰੇ ਚੁੱਪ ਰਹੇ। ਗੱਡੀ ਦੀ ਘੱਰ-ਘੱਰ ਐਨ ਨੇੜੇ ਆ ਗਈ। ਅੰਗੜੀ ਬਾਸੱਪਾ ਹੁਲੀ ਬਿਆਟੀਆਂ ਦੇ ਟੋਲੇ ਦਾ ਸ਼ੇਰ ਸਮਝਿਆ ਜਾਂਦਾ ਸੀ। ਰਾਹਜ਼ਨੀ ਉਹਦਾ ਧੰਦਾ ਨਹੀਂ, ਸਗੋਂ ਸ਼ੌਂਕ ਸੀ। ਅੱਧੀ ਰਾਤ ਲੰਘ ਚੁੱਕੀ ਸੀ। ਹੱਥ ਨੂੰ ਹੱਥ ਨਹੀਂ ਦੀਹਦਾ ਸੀ। ਬਿਲਕੁਲ ਸੁੰਨਸਾਨ ਸੀ। ਇਹੋ ਜਿਹਾ ਮੌਕਾ ਫੇਰ ਕਦੋਂ ਆਉਣਾ ਸੀ ? ਉਹਨੇ ਸੋਚਿਆ, 'ਗੱਡੀ ਰੋਕੂੰਗਾ। ਪੁਛੂੰਗਾ ਕੌਣ ਐ ਬਈ ? ਕਿਥੇ ਜਾ ਰਹੇ ਹੋ ? ਗੱਡੀ ਚ ਮਾਲ ਹੋਇਆ ਤੇ ਵਿਚ ਬੈਠੇ ਡਰੂ ਹੋਏ ਤਾਂ ਇਕ ਹੂਰਾ ਮਾਹ ਕੇ ਸਾਰਾ ਮਾਲ ਖੋਹ ਲਵਾਂਗਾ। ਉਧਰ ਅਨ੍ਹੇਰਾ ਹੋਇਆ, ਏਧਰ ਆਪਣੇ ਭਾਗ ਜਾਗ ਪਏ। ਇਹ ਮੌਕਾ ਹੱਥੋਂ ਕਾਹਨੂੰ ਜਾਣ ਦਿਆਂ ?" ਇਸੇ ਵਿਚਾਰ ਨਾਲ ਅੰਗੜੀ ਬਾਸੱਪੇ ਦਾ ਸਾਰਾ ਸੰਜਮ ਕਾਫ਼ੂਰ ਹੋ ਗਿਆ।

"ਲੈ ਬਈ, ਲਗਦੈ ਗੱਡੀ ਲਾਗੇ ਹੀ ਆਈ ਖੜ੍ਹੀ ਐ। ਮੈਂ ਗੱਡੀ ਅਟਕਾ ਕੇ ਤੰਬਾਕੂ ਮੰਗੂਗਾ। ਜੇ ਪੁਲਸੀਏ ਹੋਏ ਤਾਂ ਮੁੜ ਆਊਂ। ਜੇ ਹੋਰ ਕਿਸੇ ਦੀ ਹੋਈ ਤਾਂ ਤੰਬਾਕੂ ਮਿਲਿਆ ਤਾਂ ਵੀ ਠੀਕ ਐ, ਨਾ ਮਿਲਿਆ ਤਾਂ ਵੀ ਠੀਕ ਐ। ਫੇਰ ਤੁਸੀਂ ਆ ਜਾਇਓ ਤੇ ਘੇਰਾ ਪਾ ਲਿਓ। ਜੋ ਕੁਸ਼ ਉਨ੍ਹਾਂ ਕੋਲ ਹੋਇਆ, ਉਹ ਦੇ ਦੇਣਗੇ ਤੇ ਜਾਨ ਬਚਾ ਕੇ ਨਸਣਗੇ। ਜਦ ਆਪਾਂ ਸਾਰੇ ਏਨੇ ਜਣੇ ਉਨ੍ਹਾਂ ਅੱਗੇ ਹੋਏ ਤਾਂ ਉਨ੍ਹਾਂ ਦੇ ਹੋਸ਼-ਹਵਾਸ ਨਾ ਉਡੇ ਤਾਂ ਮੇਰਾ ਨਾਂ ਬਦਲ ਦੇਣਾ।

ਇਹ ਆਖ ਕੇ ਉਹ ਪੱਗ ਕੱਛ ਵਿਚ ਮਾਰੀ ਗੱਡੀ ਵਲ ਤੁਰ ਪਿਆ।

ਜਿਉਂ ਹੀ ਗੱਡੀ ਅੱਗੇ ਆਈ, ਤਾਂ ਬਾਸੱਪੇ ਨੇ ਰੋਕ ਲਈ। ਸਾਹਮਣੇ ਬੰਦਾ ਦੇਖ ਕੇ ਬੌਲਦ ਡਰ ਗਏ ਤੇ ਰਾਹ ਛਡ ਕੇ ਇਧਰ-ਉਧਰ ਨੱਠਣ ਲੱਗੇ। ਗੱਡੀਵਾਨ ਨੇ ਬੌਲਦ ਸੰਭਾਲਦਿਆਂ ਪੁੱਛਿਆ-"ਕੌਣ ?" ਬਾਸੱਪਾ ਗੱਡੀ ਦੀ ਬਗਲ ਵਿਚ ਖੜ੍ਹਾ ਹੋ ਗਿਆ। ਉਹਨੇ ਬੜੇ ਆਦਾਬ ਨਾਲ ਪੁੱਛਿਆ-"ਭਾਈ ਸਾਹਿਬ, ਤੰਬਾਕੂ ਹੈਗਾ ?"

"ਤੰਬਾਕੂ ? ਕਿਹੜਾ ਤੰਬਾਕੂ ? ਜਾ, ਓਏ ਜਾ। ਏਨੀ ਰਾਤ ਗਏ, ਆ ਗਿਆ ਤੰਬਾਕੂ ਮੰਗਣ। ਓਏ, ਦੇਖਦਾ ਕੀ ਐਂ ? ਚਲਾ, ਅੱਗੇ ਤੋਰ ਰੱਥ ਨੂੰ।" ਮਾਲਕ ਨੇ ਰੱਥ ਅੰਦਰੋਂ ਰੱਥ ਚਾਲਕ ਨੂੰ ਹੁਕਮ ਦਿੱਤਾ।

ਗੱਡੀਵਾਨ ਜਾਣ ਗਿਆ ਸੀ ਕਿ ਆਸਾਰ ਚੰਗੇ ਨਹੀਂ। ਨਹੀਂ ਤਾਂ ਐਸ ਵੇਲੇ ਰਾਹ ਰੋਕ ਕੇ ਤੰਬਾਕੂ ਕਿਹੜਾ ਮੰਗਦਾ ਹੈ ? ਮਾਲਕ ਦਾ ਹੁਕਮ ਹੋਣ 'ਤੇ ਉਹਨੇ ਪਰੈਣੀ ਮਾਰ ਕੇ ਬੌਲਦਾਂ ਨੂੰ ਨਠਾ ਲਿਆ। ਏਨੇ ਨੂੰ ਬਾਸੱਪੇ ਨੇ ਰੱਥ ਅੰਦਰ ਝਾਕ ਕੇ ਸਾਰਾ ਜਾਇਜ਼ਾ ਲੈ ਲਿਆ। ਰੱਥ ਵਿਚ ਇਕ ਬੁੱਢਾ ਤੇ ਦੋ ਤੀਵੀਆਂ ਬੈਠੀਆਂ ਸਨ। ਉਨ੍ਹਾਂ ਵਿਚੋਂ ਇਕ ਅਧਖੜ ਉਮਰ ਦੀ ਸੁਹਾਗਣ ਸੀ। ਉਹਦੇ ਲਾਗੇ ਹੀ ਕਾਲੇ ਰੰਗ ਦੀ ਚੰਦਰਾਕਾਲੀ ਸਾੜ੍ਹੀ ਪਾਈ ਮੁਟਿਆਰ ਬੈਠੀ ਸੀ। ਬਾਸੱਪੇ ਨੇ ਸਿੱਟਾ ਕਢਿਆ ਕਿ ਇਹ ਰੱਥ ਮੁਕਲਾਵਾ ਲਈ ਜਾ ਰਿਹਾ ਹੈ। ਉਹਨੇ ਸੀਟੀ ਮਾਰੀ। ਰੱਥ ਅੱਗੇ ਵਧਿਆ। ਓਦੋਂ ਤਕ ਹੁਲੀ ਬਿਆਟੀਏ ਓਹਲਿਓਂ ਨਿਕਲ ਕੇ ਰੱਥ ਦੇ ਸਾਹਮਣੇ ਖੜ੍ਹੇ ਹੋ ਗਏ ਸਨ।

ਬਾਸੱਪਾ ਵੀ ਨੱਠਿਆ ਆਇਆ ਤੇ ਆਪਣੇ ਆੜੀਆਂ ਨਾਲ ਰਲ ਗਿਆ। ਉਨ੍ਹਾਂ ਨੇ ਰੱਥ ਚਾਰਿਓਂ ਪਾਸਿਓਂ ਘੇਰ ਲਿਆ। ਬੌਲਦ ਤ੍ਰਭਕ ਕੇ ਖੜ੍ਹੇ ਹੋ ਗਏ।

ਰੱਥ ਅੰਦਰ ਬੈਠਿਆਂ ਦੇ ਹਲਕ ਸੁੱਕ ਗਏ। ਉਨ੍ਹਾਂ ਕੋਲੋਂ ਬੋਲਿਆ ਨਹੀਂ ਜਾਂਦਾ ਸੀ। ਰੱਥ ਵਿਚ ਬੈਠਾ ਮਾਲਕ ਕੰਬਦਿਆਂ-ਕੰਬਦਿਆਂ ਬੋਲਿਆ–''ਅਸੀਂ ਗਰੀਬ ਆਂ ਬਾਬਾ, ਸਾਡੇ ਕੋਲ ਕੱਖ ਵੀ ਨਹੀਂ, ਬੱਸ ਇਹ ਰੋਟੀ ਹੀ ਐ।'' ਏਨੀ ਕੁ ਗੱਲ ਆਖਣ ਲਈ ਉਹ ਨੂੰ ਮੁੜ-ਮੁੜ ਖੰਘਣਾ ਪਿਆ।

ਪਿੰਜਾਰ ਲਾਡ ਨੇ ਰੋਅਬ ਨਾਲ ਕਿਹਾ–''ਏਧਰ ਲਿਆ।''

ਬੁੱਢੇ ਨੇ ਬਾਂਸਲੀ ਦੇਣ ਲਈ ਆਪਣਾ ਹੱਥ ਅਗਾਂਹ ਕੀਤਾ ਹੀ ਸੀ ਕਿ ਬਾਸੱਪੇ ਨੇ ਉਹਦਾ ਹੱਥ ਫੜ ਲਿਆ ਤੇ ਹੁਕਮ ਦੇ ਲਹਿਜੇ ਵਿਚ ਬੋਲਿਆ–''ਜੇ ਜਾਨ ਚਾਹੀਦੀ ਐ ਤਾਂ ਔਸ ਤੀਵੀਂ ਦੇ ਗਲ ਦਾ ਹਾਰ ਮੇਰੇ ਹਵਾਲੇ ਕਰ ਦੇ।''

ਤੀਵੀਆਂ ਦੇ ਤਾਂ ਅਸਲੋਂ ਹੀ ਹੋਸ਼ ਉਡ ਗਏ। ਗਾਡੀਵਾਨ ਦੀ ਤਾਂ ਜੀਭ ਡੰਗੀ ਗਈ। ਪਰ ਬਾਸੱਪੇ ਦਾ ਦਿਲ ਨਾ ਪੰਘਰਿਆ। ਉਹ ਫੇਰ ਦਬਕਾ ਮਾਰ ਕੇ ਕਹਿਣ ਲੱਗਾ–''ਫਟਾਫਟ ਕਰੋ, ਜੋ ਕੁਸ਼ ਵੀ ਹੈਗੈ, ਇਥੇ ਰਖ ਦਿਓ—'' ਇਸੇ ਤਰ੍ਹਾਂ ਇਕ ਮਿੰਟ ਬੀਤਿਆ ਹੋਏਗਾ। ਡਰ ਸਾਕਾਰ ਹੋ ਗਿਆ। ਬੌਲਦ ਵੀ ਚੁੱਪ ਚੁਪੀਤੇ ਖੜ੍ਹੇ ਸੀ।

ਪਿਛਿਓਂ ਕਿਸੇ ਦੀ ਆਵਾਜ਼ ਆਈ। ''ਕਿਹੜੈ ਓਏ ? ਠਹਿਰੋ, ਹੁਣੇ ਹੀ ਮਜ਼ਾ ਚਖਾਉਂਦਾਂ ?''

ਜਿਵੇਂ ਕਿਸੇ ਨੇ ਕਾਲ ਦੀ ਗਤੀ ਰੋਕ ਲਈ ਹੋਵੇ, ਤੇ ਜਿਵੇਂ ਇਸ ਆਵਾਜ਼ ਨਾਲ ਗਤੀ ਚਲ ਪਈ ਹੋਵੇ।

ਬਾਸੱਪੇ ਨੇ ਘਬਰਾ ਕੇ ਪਿਛਾੜੀ ਦੇਖਿਆ। ਉਹਨੇ ਆਵਾਜ਼ ਪਛਾਣ ਲਈ। ਉਹਨੂੰ ਬੜੀ ਨਿਰਾਸਤਾ ਹੋਈ—''ਸਤਿਆਨਾਸ। ਏਸ ਦੁਸ਼ਟ ਨੇ ਹੁਣੇ ਹੀ ਆਉਣਾ ਸੀ ?'' ਉਹ ਬੁੜ ਬੁੜ ਕਰਦਾ ਪਿੱਛੇ ਹਟ ਗਿਆ। ਸਾਰੇ ਪਿੱਛੇ ਹਟ ਗਏ। ਪਿੰਜਾਰ ਲਾਡ ਨੇ ਰੋਟੀ ਨਾ ਛੱਡੀ।

ਗਾਡੀਵਾਨ ਨੇ ਬੌਲਦ ਨੂੰ ਹੱਕ ਦਿੱਤਾ। ਰੱਥ ਅੱਗੇ ਵਧਿਆ। ਕੁਝ ਪਲਾਂ ਵਿਚ ਦਾਦਾ ਨੱਠਦਾ ਨੱਠਦਾ ਆ ਗਿਆ। ਉਹਨੇ ਸਾਹ ਚੜ੍ਹੇ ਵਿਚ ਹੀ ਬਾਸੱਪੇ ਤੋਂ ਪੁੱਛਿਆ–''ਕਿਥੇ ਐ ਗੱਡੀ ?''

''ਗੱਡੀ ? ਕਿਹੜੀ ਗੱਡੀ ?'' ਬਾਸੱਪੇ ਨੇ ਅੱਗੋਂ ਸਵਾਲ ਕਰ ਦਿੱਤਾ। ਤਾਂ ਵੀ ਉਹ ਨੂੰ ਬੁਲ੍ਹ ਟੁੱਕਣੇ ਪਏ।

ਦਾਦੇ ਨੇ ਸਾਰਿਆਂ ਨੂੰ ਘੂਰ ਕੇ ਦੇਖਿਆ-"ਓਏ, ਝੂਠ ਬੋਲਦੈਂ ? ਕੱਲੇ ਕੱਲੇ ਦੀ ਚਮੜੀ ਉਖੇੜ ਦਊਂ। ਏਧਰੋਂ ਹੁਣੇ ਗੱਡੀ ਨਹੀਂ ਗਈ ? ਭੋਲਾ ਨਾ ਬਣ। ਮੈਂ ਉਸੇ ਚ ਬਹਿ ਕੇ ਇਥੇ ਅਪੜਿਆਂ। ਨਾਲੇ ਦੇ ਪਾਰ ਉਤਰ ਗਿਆ ਸੀ। ਏਨੇ ਨੂੰ ਤੁਸੀਂ ਕਾਰਾ ਕਰ 'ਤਾ।"

ਲਾਡ ਨੇ ਸੱਚ-ਸੱਚ ਦੱਸ ਦਿੱਤਾ। "ਭਾਊ, ਗੱਡੀ ਆਈ ਤਾਂ ਸੀ। ਹਾਲੇ ਚਾਰ ਕਰਮਾਂ ਹੀ ਅੱਗੇ ਗਈ ਹੋਊ। ਸਾਹਮਣੇ ਚੜ੍ਹਾਈ ਐ, ਉਹਦੇ ਓਹਲੇ ਹੋ ਗਈ ਹੋਣੀ ਐ। ਉਹਨਾਂ ਸਾਨੂੰ ਇਹ ਰੋਟੀ ਦਿੱਤੀ ਸੀ, ਬੜੇ ਸੱਜਣ ਮਲੂਮ ਹੁੰਦੇ ਸੀ।"

"ਗੱਡੀ ਘੇਰੀ ਸੀ ਨਾ ? ਤੁਸੀਂ ਕਰਤੂਤਾਂ ਤੋਂ ਬਾਜ਼ ਨਹੀਂ ਆਉਂਦੇ। ਹੋਰ ਕੀ ਕੁਸ਼ ਖੋਹਿਆ ਉਨ੍ਹਾਂ ਤੋਂ ? ਠੀਕ-ਠੀਕ ਦੱਸੋ, ਨਹੀਂ ਤਾਂ ਤੁਹਾਡੀ ਖ਼ੈਰ ਨਹੀਂ-" ਦਾਦੇ ਨੇ ਤਾੜਨਾ ਕੀਤੀ।

ਬਾਸੱਪੇ ਨੇ ਗੱਲ ਹਾਸੇ ਵਿਚ ਪਾਉਣ ਦੀ ਕੋਸ਼ਿਸ਼ ਕਰਦਿਆਂ ਕਿਹਾ-"ਭਾਊ, ਕੁਸ਼ ਨਹੀਂ ਖੋਹਿਆ। ਬੁੱਢਾ ਤਾਂ ਸਾਨੂੰ ਦੇਖ ਕੇ ਕੰਬਣ ਲਗ ਪਿਆ। ਏਨੇ ਨੂੰ ਤੂੰ ਆ ਗਿਐਂ। ਅਸੀਂ ਗੱਡੀ ਛੱਡ 'ਤੀ। ਲਾਡੂ ਨੂੰ ਭੁੱਖ ਬੜੀ ਲਗੀ ਹੋਈ ਸੀ। ਇਹਨੇ ਰੋਟੀ ਮੰਗ ਲਈ। ਬੁੜ੍ਹੇ ਨੇ ਆਪ ਹੀ ਦਿੱਤੀ ਸੀ। ਕਿਉਂ ਬਈ ਮੇਰੀ ਗੱਲ ਠੀਕ ਐ ਨਾ ?"

"ਇਹ ਖੇਖਣ ਮੇਰੇ ਕੋਲ ਨਹੀਂ ਚਲਣੇ। ਪਤੈ ਉਹ ਬੁੜ੍ਹਾ ਕੌਣ ਐ ? ਆਪਣੇ ਜ਼ਿਮੀਦਾਰ ਬਾਪੂ ਸਾਹਿਬ ਦਾ ਸਹੁਰਾ। ਬਹੁਟੀ ਦਾ ਮੁਕਲਾਵਾ ਲੈ ਕੇ ਜਾ ਰਿਹੈ। ਭਲਕੇ ਮੱਸਿਆ ਹੈਗੀ। ਸੋ ਅੱਜੇ ਚੰਗਾ ਮਹੂਰਤ ਸੀ, ਕਾਹਲ ਚ ਸੀ। ਛਿੰਝ 'ਤੇ ਵੀ ਨਾ ਆਏ। ਪਰ ਜਦ ਸੁਣਿਆ ਪਈ ਮੈਂ ਘੁਲਣੈ ਤਾਂ ਦੇਖਣ ਆ ਗਏ। ਕੁਸ਼ਤੀ ਦੇਖ ਕੇ ਗੱਡੀ ਜੁਤਾ ਰਿਹਾ ਸੀ ਕਿ ਝਗੜਾ ਖੜ੍ਹਾ ਹੋ ਗਿਆ। ਫੇਰ ਆਪ ਜਸਵੰਤ ਰਾਓ ਨੂੰ ਲਭਦੇ ਮੇਰੇ ਕੋਲ ਆ ਗਏ। ਰਾਜਾ ਸਾਹਿਬ ਨਾਲ ਮਿਲਾ ਕੇ ਮੈਨੂੰ ਸੌ ਰੁਪਏ ਇਨਾਮ ਦਵਾਇਆ। ਇਨ੍ਹਾਂ ਨਾਲ ਹੀ ਮੈਂ ਆਇਆ। ਨਾਲੇ ਕੋਲ ਉਤਰ ਗਿਆ। ਤੇ ਤੁਸੀਂ ਉਹ ਕਰਤੂਤ ਕਰ 'ਤੀ ਕਿ ਪਾਦੱਲੀ ਦਾ ਤਾਂ ਨਾਂ ਹੀ ਬਦਨਾਮ ਕਰ ਕੇ ਰਖ 'ਤਾ।"

ਬਾਸੱਪੇ ਨੇ ਲੰਮਾ ਸਾਹ ਲਿਆ-"ਇਹ ਬਾਪੂ ਸਾਹਿਬ ਦਾ ਸਹੁਰਾ ਸਾਹਿਬ ਸੀ ? ਹੁਣ ਤਾਂ ਆਈ ਸ਼ਾਮਤ ਸਾਡੇ 'ਤੇ। ਕਿਹੜੇ ਮੂੰਹ ਨਾਲ ਪਿੰਡ ਵੜਾਂਗੇ ?"

"ਜੱਤੀ ਦੀ ਪੁਲਸ ਨੇ ਤੁਹਾਨੂੰ ਫੜ ਕੇ ਅੰਦਰ ਦੇਣਾ ਸੀ। ਜਸਵੰਤ ਰਾਓ ਦੀ ਮਿਹਰ ਨਾਲ ਤੁਸੀਂ ਸਾਰੇ ਬਚ ਗਏ। ਤੇ ਇਥੇ ਤੁਸੀਂ ਉਨ੍ਹਾਂ ਨੂੰ ਹੀ ਲੁੱਟਣ ਪੈ ਗਏ। ਹੁਣ ਉਨ੍ਹਾਂ ਦੇ ਪੈਰ ਫੜ ਕੇ ਮਾਫ਼ੀ ਮੰਗਣੀ ਹੋਊਗੀ, ਸਮਝੇ ?" ਦਾਦੇ ਨੇ ਕਿਹਾ। ਬਾਸੱਪੇ ਨੇ ਟੋਕਿਆ-"ਹਾਂ, ਜ਼ਰੂਰ, ਜ਼ਰੂਰ। ਆਪਣੇ ਆੜੀਆਂ ਦੀ ਇਜ਼ਤ ਮਿੱਟੀ ਚ ਰੋਲ ਕੇ ਅੰਦਰ ਕਰਵਾਉਣੈ ਤਾਂ ਉਹ ਵੀ ਕਰ। ਤੈਨੂੰ ਕੀਹਨੇ ਰੋਕਿਐ ?"

"ਕੀ ਗੱਲ ਕਰਦੈਂ ? ਜਸਵੰਤ ਰਾਓ ਦਾ ਪਿੰਡ ਇਥੋਂ ਦੋ ਮੀਲ ਐ। ਔਹ ਝਾੜ ਦਿਸਦੇ ਆ ਨਾ ? ਉਨ੍ਹਾਂ ਲਾਗੇ ਹੀ ਉਹਦਾ ਪਿੰਡ ਐ। ਅੱਜ ਰਾਤ ਉਥੇ ਕੱਟਾਂਗੇ, ਭਲਕੇ ਰੋਟੀ ਵੀ ਉਥੇ ਹੀ ਖਾਵਾਂਗੇ। ਉਂ ਤਾਂ ਉਹਨਾਂ ਸਾਨੂੰ ਸੱਦਿਆ ਵੀ ਐ। ਸਾਰੇ ਜਸਵੰਤ ਰਾਓ ਜੀ ਤੋਂ ਮਾਫ਼ੀ ਮੰਗ ਲਵਾਂਗੇ।" ਦਾਦੇ ਨੇ ਆਪਣੇ ਯਾਰ-ਬੇਲੀਆਂ ਨੂੰ ਸਲਾਹ ਦਿੱਤੀ।

"ਭਾਊ ਮੇਰਿਆ, ਕਿਹੜਾ ਮੂੰਹ ਲੈ ਕੇ ਉਹਦੇ ਅੱਗੇ ਹੋਵਾਂਗੇ ? ਮੈਥੋਂ ਤਾਂ ਨਹੀਂ ਹੁੰਦਾ ਇਹ। ਦਾਦਾ ਤੂੰ ਭਾਵੇਂ ਚਲੇ ਜਾਈਂ। ਸਾਡੀ ਗੱਲ ਹੀ ਨਾ ਛੇੜੀਂ। ਜੇ ਉਹ ਨੂੰ ਪਤਾ ਲਗ

ਜਾਏ ਕਿ ਉਸ ਗੱਲ ਚ ਸਾਡਾ ਹੱਥ ਸੀ, ਤਾਂ ਬਾਪੂ ਸਾਹਿਬ ਨੇ ਆਪਾਂ ਨੂੰ ਪਿੰਡ ਚ ਨਹੀਂ ਰਹਿਣ ਦੇਣਾ-'' ਲਾਡੂ ਤਾਂ ਰੋਣਹਾਕਾ ਹੋਇਆ ਹੋਇਆ ਸੀ।

''ਠੀਕ ਐ, ਠੀਕ ਐ, ਹੋਰ ਕੀ ਕਰਨੈ ? ਦੋਸਤੀ ਵੀ ਕੋਈ ਚੀਜ਼ ਹੁੰਦੀ ਐ। ਮੈਂ ਆਪ ਚਲੇ ਜਾਊਂਗਾ। ਤੁਸੀਂ ਆਪਣਾ ਰਾਹ ਫੜੋ-'' ਦਾਦਾ ਹੁਣ ਤੁਰਨ ਨੂੰ ਕਾਹਲਾ ਸੀ। ਉਹਨੇ ਆਪਣੇ ਜੋਟੀਦਾਰਾਂ ਨੂੰ ਕਿਹਾ ਕਿ ਭਲਕੇ ਜਲਦੀ ਉਹਦੇ ਨਾਲ ਰਲ ਜਾਈਓ।

ਜਦ ਦਾਦਾ ਪਿੰਡ ਦੀਆਂ ਨਿਆਈਆਂ ਕੋਲ ਆਇਆ ਤਾਂ ਕੁੱਤੇ ਬੇਤਹਾਸ਼ਾ ਭੌਂਕ ਰਹੇ ਸਨ। ਰਾਤ ਕਾਫ਼ੀ ਢਲ ਚੁੱਕੀ ਸੀ। ਤਾਰਿਆਂ ਦੀ ਲੋਅ ਵਿਚ ਜਸਵੰਤ ਰਾਓ ਦੇ ਘਰ ਦਾ ਪਤਾ ਲਾ ਕੇ ਦਾਦੇ ਨੇ ਬੂਹਾ ਖੜਕਾਇਆ। ਬੁੱਢੇ ਨੇ ਡਰਦਿਆਂ ਮਾਰਿਆਂ ਬੂਹਾ ਛੇਤੀ ਨਾ ਖੋਲ੍ਹਿਆ। ਦੱਸ ਵਾਰ ਪੁੱਛਣ ਮਗਰੋਂ ਉਹਨੇ ਦਾਦੇ ਦੀ ਆਵਾਜ਼ ਪਛਾਣੀ। ਬੂਹਾ ਖੋਲ੍ਹਣ 'ਤੇ ਦਾਦੇ ਨੂੰ ਦੇਖ ਕੇ ਉਹ ਦੀ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ। ਬੱਸ ਬਗਲਗੀਰ ਹੋਣ ਦੀ ਕਸਰ ਰਹਿ ਗਈ। ਉਹਨੇ ਸਾਥੀਆਂ ਬਾਰੇ ਪੁੱਛਿਆ, ਤਾਂ ਦਾਦੇ ਨੂੰ ਝੂਠ ਬੋਲਣਾ ਪਿਆ। ਉਹਨੇ ਆਖ ਦਿੱਤਾ ਕਿ ਉਹ ਮਿਲੇ ਨਹੀਂ। ਬੁੱਢੇ ਨੇ ਉਹਨੂੰ ਤੱਤਾ ਦੁੱਧ ਪਿਲਾਇਆ। ਉਹਦੇ ਸੌਣ ਲਈ ਕੰਬਲ ਵਿਛਾ ਦਿੱਤਾ।

ਦਾਦਾ ਚੁਬਾਰੇ ਵਿਚ ਸੁੱਤਾ। ਗੂੜ੍ਹੀ ਨੀਂਦ ਆਈ ਸੀ। ਵੱਡੇ ਤੜਕੇ ਉਹ ਬੁੜਬੁੜਾਉਣ ਲੱਗਾ-'ਚਾਚਾ, ਚਾਚਾ।' ਜਸਵੰਤ ਰਾਓ ਨੇ ਸੁਣਿਆ, ਤਾਂ ਘਬਰਾ ਗਿਆ। ਉਹਨੇ ਦਾਦੇ ਨੂੰ ਜਗਾਇਆ।

ਦਾਦੇ ਦੀਆਂ ਅੱਖਾਂ ਸਜਲ ਸਨ। ਮੂੰਹ ਉਤਰਿਆ ਹੋਇਆ ਸੀ। ਜਸਵੰਤ ਰਾਓ ਨੂੰ ਦੇਖ ਕੇ ਉਹਦਾ ਦੁੱਖ ਉਮਡ ਪਿਆ-''ਨਾਨਾ ਜੀ, ਮਾੜਾ ਸੁਪਨਾ ਸੀ। ਬੁਰਾ ਨਾ ਮੰਨੀਓ।'' ਫੇਰ ਜਦ ਜਸਵੰਤ ਰਾਓ ਨੇ ਕਿਹਾ, ਤਾਂ ਜਿੰਨਾ ਸੁਪਨਾ ਯਾਦ ਸੀ, ਉਹ ਸੁਣਾਉਣ ਲੱਗਾ।

''ਸੁਪਨੇ ਚ ਕੀ ਦੇਖਾਂ ਕਿ ਚਾਚਾ ਜੀ ਤੇ ਚਿਮਣਾ ਤੀਰਥ ਯਾਤਰਾ ਕਰਨ ਤੁਰੇ ਨੇ। ਬਾਪੂ ਸਾਹਿਬ ਵੀ ਘੋੜੇ 'ਤੇ ਅੱਗੇ ਅੱਗੇ ਨੇ। ਰਾਹ ਚ ਨ੍ਹੇਰਾ ਪੈ ਜਾਂਦੈ। ਚਿਮਣਾ ਇਕ ਪਾਸੇ ਹੁੰਦੀ ਹੈ। ਉਹ ਫਨੀਅਰ ਸੱਪ ਦੇਖਦੀ ਐ। ਚੀਕ ਮਾਰ ਕੇ ਮੂੰਹ ਪਰਨੇ ਡਿਗ ਪੈਂਦੀ ਹੈ। ਬਾਪੂ ਸਾਹਿਬ ਉਹਨੂੰ ਚੁੱਕਦੇ ਨੇ ਤੇ ਚਾਚੇ ਅੱਗੇ ਲਿਆ ਰਖਦੇ ਨੇ। ਫੇਰ ਕੀ ਹੋਇਆ, ਮੈਨੂੰ ਚੇਤਾ ਨਹੀਂ।''

''ਫੇਰ ਕੀ ਦੇਖਦਾਂ ਨਾਨੇ ਚਾਚੇ ਦਾ ਵਿਆਹ ਪੁਤਲੀ ਬਾਈ ਨਾਲ ਹੋ ਰਿਹੈ। ਮੰਡਪ ਲਗ ਚੁੱਕੈ। ਝੰਡੀਆਂ ਲਗੀਆਂ ਹੋਈਆਂ ਨੇ। ਨਾਨਾ ਚਾਚਾ ਘੋੜੇ 'ਤੇ ਚੜ੍ਹ ਕੇ ਆਉਂਦੈ। ਏਨੇ ਨੂੰ ਰਾਣੋ ਜੀ ਰਾਓ ਸ਼ੇਰ ਦਾ ਰੂਪ ਧਾਰ ਕੇ ਨਾਨੇ ਦਾ ਢਿਡ ਪਾੜ ਦਿੰਦੈ। ਮੈਂ ਫੇਰ ਚੀਕ ਮਾਰਦਾਂ- ਚਾਚਾ ਚਾਚਾ।'' ਸੁਪਨਾ ਸੁਣਾ ਕੇ ਦਾਦਾ ਬੱਚਿਆਂ ਵਾਂਗ ਰੋ ਪਿਆ।

ਜਸਵੰਤ ਰਾਓ ਦੇ ਬੁੱਢੇ ਚਿਹਰੇ ਉਤੇ ਚਿੰਤਾ ਦੀਆਂ ਰੇਖਾਵਾਂ ਉਭਰ ਆਈਆਂ। ਉਹ ਪੜ੍ਹਿਆ-ਲਿਖਿਆ ਤਾਂ ਨਹੀਂ ਸੀ, ਤਾਂ ਵੀ ਸੱਠ ਸਾਲ ਦੇ ਤਜਰਬੇ ਨੇ ਉਹਨੂੰ ਜ਼ਿੰਦਗੀ ਦੇ ਦੁੱਖਾਂ-ਸੁੱਖਾਂ ਦਾ ਅਹਿਸਾਸ ਕਰਵਾ ਦਿੱਤਾ ਸੀ। ਦਾਦੇ ਦੇ ਸੁਪਨੇ ਵਿਚ ਉਹਨੇ ਜ਼ਿੰਦਗੀ ਦੇ ਇਤਿਹਾਸ ਦੇ ਵਰਕੇ ਪੜ੍ਹੇ।

''ਕਾਕਾ, ਲਗਦੈ ਮਾੜਾ ਸੁਪਨਾ ਹੈ। ਤੂੰ ਜਦ ਪਿੰਡੋਂ ਆਇਆ ਸੀ, ਓਦੋਂ ਤੇਰੇ ਚਾਚੇ ਨੂੰ ਕੁਸ਼ ਹੋਇਆ ਤਾਂ ਨਹੀਂ ਸੀ ?''

"ਅੱਜ ਪਿੰਡ ਛੱਡਿਆਂ ਪੂਰੇ ਪੰਜ ਦਿਨ ਹੋ ਗਏ ਨੇ। ਆਉਣ ਵੇਲੇ ਤਾਂ ਚਾਚਾ ਚੰਗਾ-ਭਲਾ ਸੀ। ਮੈਂ ਕਿਹਾ-ਚਾਚਾ ਛਿੰਝ 'ਤੇ ਘੁਲਣ ਚਲਿਆਂ-ਤਾਂ ਉਹਨੇ ਅਸੀਸ ਦਿੱਤੀ ਸੀ ਤੇ ਕਿਹਾ ਸੀ-ਪੁੱਤ, ਪਟਕਾ ਜਿੱਤ ਕੇ ਲਿਆਈਂ।

ਹਰ ਗਲ ਨਾਲ ਉਹ ਹਿਚਕੀ ਲੈਂਦਾ ਸੀ। "ਚਾਚੇ ਨੂੰ ਤੂੰ ਏਨਾ ਤੇਹ ਕਰਦੈਂ ?" ਪਾਟਿਲ ਦੇ ਇਸ ਸਵਾਲ ਕਰਨ 'ਤੇ ਦੁਖੀ ਦਾਦਾ ਉਹਦੀ ਗੋਦੀ ਵਿਚ ਸਿਰ ਰਖ ਕੇ ਰੋਣ ਲਗ ਪਿਆ। ਜਸਵੰਤ ਰਾਓ ਨੇ ਦਿਲਾਸਾ ਦਿੰਦਿਆਂ ਕਿਹਾ-"ਉਠ ਕਾਕਾ, ਹਨੂੰਮਾਨ ਦੇ ਮੰਦਰ ਦੀਵਾ ਜਗਾ ਆਵੀਂ, ਸੁਖ ਸੁਖ ਲਈਂ।"

ਦਾਦੇ ਦਾ ਮਨ ਅਸ਼ਾਂਤ ਸੀ। ਉਹ ਮੰਦਰ ਜਾ ਕੇ ਦੀਵਾ ਜਗਾ ਆਇਆ। ਹਾਲੇ ਇਕ ਪਹਿਰ ਰਾਤ ਬਾਕੀ ਸੀ। ਦਾਦਾ ਮੰਦਰ ਦੇ ਚਬੂਤਰੇ ਉੱਤੇ ਜਾ ਬੈਠੀ। ਹਉਕਾ ਭਰਿਆ।

ਨਾ ਜਾਣੇ ਕਿਹੜਾ ਡੂੰਘਾ ਦੁੱਖ ਉਹਦੇ ਦਿਲ ਨੂੰ ਖੋਹ ਰਿਹਾ ਸੀ ? ਉਹਨੂੰ ਲਗਦਾ ਕਿ ਸ਼ਾਨਦਾਰ ਕੱਦ ਬੁੱਤ ਵਾਲਾ ਚਾਚਾ ਉਹਦੇ ਸਾਹਮਣੇ ਖੜ੍ਹਾ ਹੈ। ਉਹਦੀਆਂ ਵੱਡੀਆਂ ਵੱਡੀਆਂ ਕੁੰਢੀਆਂ ਮੁੱਛਾਂ, ਹੱਥ ਵਿਚ ਬੰਦੇ-ਜਿੱਡੀ ਲੱਠ ਉਹਦੀਆਂ ਅੱਖਾਂ ਅੱਗੇ ਪਰਤੱਖ ਹੋ ਗਈ। ਉਹਦੀ ਆਪਣੇ ਬਾਪ ਨਾਲੋਂ ਚਾਚੇ ਨਾਲ ਜ਼ਿਆਦਾ ਬਣਦੀ ਸੀ। ਯਾਦਾਂ ਦੀਆਂ ਤਹਿਆਂ ਖੁਲ੍ਹ ਗਈਆਂ। ਬੁੱਢਾ ਨਾਨਾ ਚਾਚਾ ਓਦੋਂ ਕਿੰਨਾ ਜਵਾਨ ਹੁੰਦਾ ਸੀ, ਜਵਾਨੀ ਦੇ ਨਸ਼ੇ ਵਿਚ ਝੂਮਦਾ। ਰੁਕਮਾ ਚਾਚੀ ਦਾ ਵੀ ਉਹਦੇ ਨਾਲ ਕਿੰਨਾ ਪਿਆਰ ਸੀ। ਮੱਥੇ 'ਤੇ ਬਿੰਦੀ ਲਾਉਣ ਮਗਰੋਂ ਉਹ ਪਹਿਲਾ ਕੰਮ ਇਹੀ ਕਰਦੀ ਸੀ ਕਿ ਦੁੱਧ ਦਾ ਭਰਿਆ ਗਲਾਸ ਉਹਨੂੰ ਪੀਣ ਲਈ ਦਿੰਦੀ ਸੀ। ਇਸ ਕੰਮ ਵਿਚ ਉਹ ਕਦੇ ਉੱਕੀ ਨਹੀਂ ਸੀ। ਜਦ ਦਾਦੇ ਦੀ ਮਾਂ ਉਹ ਨੂੰ ਇਕ ਸਾਲ ਦਾ ਛਡ ਕੇ ਮਰ ਗਈ ਸੀ। ਫੇਰ ਰੁਕਮਾ ਨੇ ਹੀ ਉਹ ਨੂੰ ਪਾਲਿਆ-ਪੋਸਿਆ ਸੀ। ਇਹ ਸਭ ਕੁਝ ਯਾਦ ਕਰ ਕੇ ਦਾਦੇ ਦੀਆਂ ਅੱਖਾਂ ਵਿਚ ਪਾਣੀ ਆ ਗਿਆ।

ਨਾਨੇ ਚਾਚੇ ਦੀ ਬੜੀ ਰੀਝ ਸੀ ਕਿ ਦਾਦਾ ਤਕੜਾ ਭਲਵਾਨ ਬਣੇ। ਇਸ ਲਈ ਉਹਨੇ ਅੱਡ ਮੱਝ ਬੰਨ੍ਹੀ ਹੋਈ ਸੀ। ਦਾਦੇ ਨੂੰ ਖੁਆ-ਪਿਆ ਕੇ ਤਕੜਾ ਬਣਾਉਣਾ ਉਹਦਾ ਇੱਕੋ ਇਕ ਦਾਈਆ ਸੀ। ਦਾਦਾ ਕਿੰਨਾ ਵੀ ਖਾ ਲਏ, ਤਾਂ ਵੀ ਨਾਨੇ ਨੂੰ ਤਸੱਲੀ ਨਹੀਂ ਹੁੰਦੀ ਸੀ। ਚਿਮਣਾ ਜਦ ਹੋਈ, ਤਾਂ ਨਾਨਾ ਚਾਚਾ ਖ਼ੁਸ਼ੀ ਵਿਚ ਮਿਉਂਦਾ ਨਹੀਂ ਸੀ। ਉਹ ਦਾਦੇ ਨੂੰ ਕਹਿਣ ਲੱਗਾ-"ਘਰ 'ਚ ਭੈਣ ਆ ਗਈ ਤੇਰੀ। ਭਰਾ ਹੁੰਦਾ ਤਾਂ ਤੇਰੇ ਜੋੜ ਦਾ ਮੱਲ ਹੋਣਾ ਸੀ। ਸ਼ੈਤ ਮੈਂ ਤੇਰੀ ਖ਼ੁਰਾਕ ਘਟ ਕਰ ਦਿੰਦਾ। ਸੋ ਰੱਬ ਨੇ ਕੁੜੀ ਦੇ ਦਿੱਤੀ।" ਨਾਨੇ ਦੀ ਕਿਸਮਤ ਚੰਗੀ ਸੀ। ਉਹਦੇ ਹੱਥ ਲਾਇਆਂ ਮਿੱਟੀ ਸੋਨਾ ਹੋ ਜਾਂਦੀ। ਚੰਗੀ ਚੀਜ਼ ਪਰਖਣ ਦੀ ਸਿਫ਼ਤ ਉਹਦੇ ਵਿਚ ਸੀ। ਫ਼ਸਲ ਦੇ ਬੀਂ ਤੋਂ ਲੈ ਕੇ ਹਰ ਚੀਜ਼ ਵਾਸਤੇ ਲੋਕ ਉਹਦੇ ਸਹਾਰੇ ਰਹਿੰਦੇ। ਡੰਗਰਾਂ ਦੀ ਨਸਲ ਪਛਾਣਨ ਵਿਚ ਹੀ ਉਹ ਮਾਹਰ ਸੀ। ਇਹੋ ਜਿਹੇ ਨਾਨੇ ਦੇ ਹੱਥੀਂ ਦਾਦਾ ਪਲ ਕੇ ਜਵਾਨ ਹੋਇਆ ਸੀ।

ਰੁਕਮਾ ਚਾਚੀ ਦੇ ਮੁੱਕਣ ਮਗਰੋਂ ਦਾਦੇ ਨੇ ਅੜੀ ਫੜ ਲਈ ਕਿ ਚਾਚਾ ਉਨ੍ਹਾਂ ਦੇ ਘਰ ਆ ਕੇ ਰਹੇ। ਪਰ ਚਾਚਾ ਨਾ ਮੰਨਿਆ। ਪਤਲੀ ਬਾਈ ਨੇ ਵੀ ਕਿਹਾ ਕਿ ਨਾਨਾ ਹਵੇਲੀ ਵਿਚ ਰਹੇ। ਨਾਨਾ ਇਹ ਨਾ ਮੰਨਿਆ। ਚਿਮਣਾ ਦੀ ਸਾਰੀ ਜ਼ਿੰਮੇਦਾਰੀ ਉਹਦੇ 'ਤੇ ਸੀ। ਉਹਦਾ ਘਰ ਵਸਾਉਣ ਤਕ ਨਾਨਾ ਆਪਣਾ ਘਰ ਛੱਡਣ ਲਈ ਰਾਜ਼ੀ ਨਹੀਂ ਸੀ। ਨਾਨਾ ਚਾਹੁੰਦਾ ਸੀ ਕਿ ਚਿਮਣਾ ਕਦੇ ਮਾਂ-ਮਹਿੱਟਰ ਮਹਿਸੂਸ ਨਾ ਕਰੇ। ਉਹਦੀਆਂ ਲਾਂਵਾਂ ਦੇ ਦੂਜੇ ਦਿਨ ਹੀ ਉਹਨੇ

ਦਾਦੇ ਦੇ ਘਰ ਜਾ ਕੇ ਰਹਿਣ ਦਾ ਇਰਾਦਾ ਕੀਤਾ ਸੀ। ਕੋਲ੍ਹਾ ਪੁਰ ਜਾਂਦਿਆਂ ਵੀ ਉਹ ਚਿਮਣਾ ਨੂੰ ਹਵੇਲੀ ਵਿਚ ਮਜਬੂਰਨ ਛਡ ਗਿਆ ਸੀ। ਓਥੋਂ ਮੁੜ ਕੇ ਉਹਦਾ ਅੱਡ ਘਰ ਬਣਾ ਲੈਣ ਦਾ ਇਰਾਦਾ ਸੀ। ਏਧਰ ਪੁਤਲੀ ਬਾਈ ਕਹਿੰਦੀ ਸੀ ਕਿ ਉਹ ਚਿਮਣਾ ਦੇ ਬਗ਼ੈਰ ਨਹੀਂ ਰਹਿ ਸਕਦੀ। ਉਹ ਨੂੰ ਲਾਚਾਰ ਹੋ ਕੇ ਹਵੇਲੀ ਵਿਚ ਹੀ ਰਹਿਣਾ ਪਿਆ ਸੀ। ਦਾਦਾ ਸੋਚਣ ਲੱਗਾ, 'ਪਤਾ ਨਹੀਂ ਚਾਚੇ ਨੂੰ ਕੀ ਹੋ ਗਿਐ ? ਉਹਦਾ ਲੋਹੇ ਵਰਗਾ ਜੁੱਸਾ ਪੱਕੇ ਫਲ ਵਾਂਗ ਢਿੱਲਾ ਪੈ ਗਿਆ ਹੈ। ਮੈਂ ਆਪ ਜਾ ਕੇ ਉਹਦੀ ਖ਼ਬਰ ਲਵਾਂ। ਕੋਈ ਤਕਲੀਫ਼ ਨਾ ਹੋਵੇ ਉਹਨੂੰ।' ਪਰ ਸੁਪਨੇ ਵਿਚ ਉਹਨੇ ਕੀ ਦੇਖਿਆ ਸੀ ? ਨਾਨੇ ਦਾ ਸਰੀਰ ਲਹੂ ਨਾਲ ਲਿਬੜਿਆ ਹੋਇਆ ਸੀ। ਇਹ ਚੇਤੇ ਕਰਕੇ ਦਾਦਾ ਕੰਬ ਗਿਆ।

ਸਵੇਰ ਹੋਈ। ਚਹਿਲ-ਪਹਿਲ ਸ਼ੁਰੂ ਹੋਈ। ਪਰ ਦਾਦੇ ਨੂੰ ਇਹਦੀ ਸੁਧ ਹੀ ਨਹੀਂ ਸੀ। ਦਾਦੇ ਵਿਚ ਆਖ਼ਰਾਂ ਦਾ ਜ਼ੋਰ ਸੀ। ਛਾਤੀ ਤਾਣ ਕੇ ਅੱਗੇ ਵਧਦਾ, ਤਾਂ ਸੁੱਤਾ ਸ਼ੇਰ ਵੀ ਇਕਦਮ ਉਠ ਕੇ ਪਰ੍ਹਾਂ ਹੋ ਜਾਏ। ਪਰ ਅੱਜ ਉਹਦੇ ਵਿਚ ਕੋਈ ਤਾਣ ਨਹੀਂ ਸੀ। ਸੁਪਨੇ ਕਰ ਕੇ ਉਹ ਪਰੇਸ਼ਾਨ ਹੋ ਗਿਆ ਸੀ। ਦਿਲ ਟੁੱਟਦਾ ਜਾਂਦਾ ਸੀ।

ਨਾਨੇ ਚਾਚੇ ਬਾਰੇ ਉਹਦੇ ਦਿਲ ਵਿਚ ਅਣਜਾਣ ਜਿਹਾ ਡਰ ਛਾ ਗਿਆ। ਉਹ ਉਸੇ ਵੇਲੇ ਪਾਦੱਲੀ ਜਾਣ ਨੂੰ ਕਾਹਲਾ ਪੈ ਗਿਆ। ਪਰ ਜਸਵੰਤ ਰਾਓ ਮੰਨਦਾ ਨਹੀਂ ਸੀ। ਅਖਾੜੇ ਵਿਚ ਜਿਹਨੇ ਵੱਡਿਆਂ-ਵੱਡਿਆਂ ਸੂਰਮਿਆਂ ਨੂੰ ਚਿੱਤ ਕਰ ਦਿੱਤਾ ਸੀ, ਉਹਦਾ ਆਦਰ ਮਾਣ ਕਰਨ ਤੋਂ ਬਿਨਾਂ ਹੀ ਉਹਨੂੰ ਤੋਰ ਦੇਵੇ। ਉਹਨੇ ਉਹਨੂੰ ਡਾਕੂਆਂ ਹੱਥੋਂ ਬਚਾਇਆ ਸੀ। ਉਹਦੇ ਪੈਸੇ ਗਹਿਣੇ-ਗੱਟੇ ਬਚਾਏ ਸੀ; ਵਹੁਟੀ ਦੀ ਲਾਜ ਬਚਾਈ ਸੀ। ਦਾਦੇ ਦੇ ਮਿੰਨਤਾਂ-ਤਰਲਿਆਂ ਦਾ ਕੋਈ ਅਸਰ ਨਾ ਹੋਇਆ। ਹਾਰ ਕੇ ਦਾਦੇ ਨੇ ਦੂਜੀ ਚਾਲ ਚਲੀ। ਉਹਨੇ ਕਿਹਾ-"ਮੈਂ ਆਪਣੇ ਦੋਸਤਾਂ ਦਾ ਪਤਾ ਕਰਨੈ।" ਪਰ ਜਸਵੰਤ ਰਾਓ ਹੁਣ ਵੀ ਨਾ ਮੰਨਿਆ। ਉਹਨੇ ਕਿਹਾ-"ਕੋਈ ਗੱਲ ਨਹੀਂ। ਕੋਈ ਬੰਦਾ ਘਲ ਕੇ ਪਤਾ ਕਰ ਲਵਾਂਗੇ।" ਸੋ ਦਾਦੇ ਨੂੰ ਦੋ ਦਿਨ ਉਥੇ ਹੀ ਰਹਿਣਾ ਪਿਆ। ਉਹਦਾ ਚਿਤ ਬੇਚੈਨ ਸੀ। ਪਰ ਜਸਵੰਤ ਰਾਓ ਦੀ ਗੱਲ ਉਹ ਟਾਲ ਨਹੀਂ ਸਕਿਆ ਸੀ।

ਤੀਜੇ ਦਿਨ ਰੋਟੀ ਖਾਣ ਮਗਰੋਂ ਦਾਦਾ ਪਾਦੱਲੀ ਨੂੰ ਤੁਰਿਆ ਹੀ ਸੀ ਕਿ ਓਥੋਂ 'ਹੋਲੇਯਾ' (ਲਾਗੀ) ਆ ਗਿਆ। ਉਹਨੇ ਰਾਮ ਸੱਤ ਆਖ ਕੇ ਦਾਦੇ ਨੂੰ ਰੁੱਕਾ ਦਿੱਤਾ।

ਜਸਵੰਤਰਾਓ ਵਾਸਤੇ ਤਾਂ ਕਾਲਾ ਅੱਖਰ, ਭੈਂਸ ਬਰਾਬਰ ਸੀ। ਦਾਦੇ ਦਾ ਵੀ ਇਹੀ ਹਾਲ ਸੀ। ਪਿੰਡ ਭਰ ਵਿਚ ਪੜ੍ਹਨ-ਲਿਖਣ ਵਾਲੇ ਮਹਾਂ ਪੰਡਤ ਦੋ ਹੀ ਸਨ। ਪਿੰਡ ਦਾ ਕੁਲਕਰਣੀ ਤੇ ਨਿਆਣਿਆਂ ਨੂੰ ਪੜ੍ਹਾਉਣ ਵਾਲਾ ਮਾਸਟਰ ਜੀ। ਕੁਲਕਰਣੀ ਕਿਸੇ ਦੀ ਰਜਿਸਟਰੀ ਕਰਵਾਉਣ ਬੀਜਾਪੁਰ ਗਿਆ ਹੋਇਆ ਸੀ। ਮਾਸਟਰ ਜੀ ਪੜ੍ਹਾਈ ਨੂੰ ਛੁੱਟੀ ਦੇ ਕੇ ਆਪਣੇ ਪਿੰਡ ਗਏ ਹੋਏ ਸੀ। ਵਾਢੀ ਦੇ ਦਿਨ ਸਨ। ਪਾੜ੍ਹੇ ਆਪਣੇ ਘਰ-ਦਿਆਂ ਨਾਲ ਆਪਣੇ ਆਪਣੇ ਖੇਤਾਂ ਨੂੰ ਚਲੇ ਜਾਂਦੇ ਤੇ ਮਾਸਟਰ ਜੀ ਨੂੰ ਵਾਢੀ ਵੇਲੇ ਆਪਣੇ ਪਿੰਡ ਹਾਜ਼ਰ ਹੋਣਾ ਪੈਂਦਾ। ਲਾਗੀ ਦਾ ਲਿਆਂਦਾ ਰੁੱਕਾ ਅਣਪੜ੍ਹਿਆ ਹੀ ਰਹਿ ਗਿਆ। ਦਾਦੇ ਨੇ ਲਾਗੀ ਕੋਲੋਂ ਜੋਰ ਲਾ ਕੇ ਵਿਚਲੀ-ਗੱਲ ਵੀ ਪੁੱਛੀ, ਪਰ ਬੇਕਾਰ-ਕਿਉਂਕਿ ਲਾਗੀ ਪਾਦੱਲੀ ਦਾ ਨਹੀਂ, ਇਸੇ ਪਿੰਡ ਦਾ ਸੀ। ਪਾਦੱਲੀ ਆਪਣੇ ਕੁੜਮ ਕੋਲ ਗਿਆ ਸੀ; ਆਉਣ ਲੱਗੇ ਨੂੰ ਇਹ ਰੁੱਕਾ ਹੱਥ ਫੜਾ ਦਿੱਤਾ ਕਿ ਜਸਵੰਤਰਾਓ ਨੂੰ ਪਹੁੰਚਾ ਦੇਈਂ। ਪਾਦੱਲੀ ਵਾਲਾ ਲਾਗੀ ਆਪ ਬੀਮਾਰ ਪਿਆ ਸੀ। ਮੁੜ-

ਮੁੜ ਪੁੱਛਣ 'ਤੇ ਹੀ ਇਹੀ ਪਤਾ ਲੱਗਾ ਕਿ ਪਾਦੱਲੀ ਕਾਲ ਪਿਆ ਹੋਇਆ ਹੈ, ਖਾਣ ਨੂੰ ਦਾਣੇ ਨਹੀਂ ਤੇ ਲੋਕ ਬਹੁਤ ਆਫ਼ਤ ਵਿਚ ਹਨ। ਫੇਰ ਉਹ ਆਪਣੇ ਕੁੜਮ ਬਾਰੇ ਦੱਸਣ ਡਹਿ ਪਿਆ।

"ਪਾਟਿਲ ਜੀ ਮਹਾਰਾਜ, ਵਿਚਾਰੇ ਦੇ ਘਰ ਇਕ ਦਾਣਾ ਵੀ ਨਹੀਂ ਸੀ। ਕਿਸੇ ਦਾ ਦਿੱਤਾ ਸੜਿਆ ਅੰਨ ਖਾ ਲਿਆ। ਸਾਰੀ ਰਾਤ ਦਸਤ ਆਉਂਦੇ ਰਹੇ। ਗ਼ਰੀਬ ਦਾ ਬੁਰਾ ਹਾਲ ਐ। ਬਿਸਤਰੇ 'ਤੇ ਪਿਆ ਹਾਏ–ਬਹੁੜੀ ਕਰੀ ਜਾਂਦੈ –" ਲਾਗੀ ਮੁੜ ਮੁੜ ਇਹੀ ਗੱਲ ਆਖਦਾ।

ਜਸਵੰਤਰਾਓ ਚਿੱਠੀ ਤਾਂ ਵਾਚ ਨਾ ਸਕਿਆ, ਪਰ ਉਹਦੀਆਂ ਜਾਣੀ-ਜਾਣ ਅੱਖਾਂ ਨੇ ਚਿੱਠੀ ਦਾ ਸਾਰ ਪੜ੍ਹ ਲਿਆ। ਪਿੰਡ ਵਿਚ ਕਿਸੇ ਦੇ ਗ਼ਮੀ ਹੋਵੇ, ਤਾਂ ਖ਼ਬਰ ਲਾਗੀ ਦੇ ਹੱਥ ਘਲੀ ਜਾਂਦੀ ਹੈ। ਇਥੇ ਵੀ ਇਹੀ ਗੱਲ ਹੋਈ ਹੋਏਗੀ। ਉਹ ਨੂੰ ਸ਼ੱਕ ਹੋ ਗਿਆ ਕਿ ਪਾਦੱਲੀ ਵਿਚ ਕਿਤੇ ਕੁਝ ਗੜਬੜ ਹੈ। ਪਰ ਚਿੱਠੀ ਦਾ ਸਾਰ ਜਾਣਨ ਬਿਨਾਂ ਉਥੇ ਪਹੁੰਚ ਜਾਣਾ ਵੀ ਠੀਕ ਨਹੀਂ। ਉਹਨੇ ਦਾਦੇ ਨੂੰ ਜਾਣ ਵੇਲੇ ਕਿਹਾ–"ਦਾਦਾ, ਪਾਦੱਲੀ ਪਹੁੰਚਣ–ਸਾਰ ਖ਼ਬਰ ਘਲ਼ ਦੇਈਂ। ਅਸੀਂ ਵੀ ਆ ਜਾਵਾਂਗੇ।"

ਦਾਦਾ ਦੇਰ ਨਾਲ ਪਿੰਡ ਪੁੱਜਾ। ਉਂਜ ਅੱਠ ਘੰਟਿਆਂ ਦੀ ਵਾਟ ਚਾਰ ਘੰਟਿਆ ਵਿਚ ਮੁਕਾਉਣੀ ਉਹਦੇ ਲਈ ਕੋਈ ਐਡੀ ਗੱਲ ਨਹੀਂ ਸੀ। ਪਰ ਅੱਜ ਉਹ ਬੇਚੈਨ ਸੀ। ਉਹ ਮੂੰਹ–ਅਨੇਰ੍ਹੇ ਘਰ ਪਹੁੰਚਿਆ। ਇਧਰ ਲੱਛਮਣ ਬਾਲਾਚਾਰੀਆ ਦੇ ਘਰੋਂ ਨਿਕਲਿਆ ਤੇ ਨਦੀ ਵਲ ਚਲੇ ਗਿਆ, ਨਾਨੇ ਦੇ ਫੁੱਲ ਪਾਉਣ। ਨ੍ਹਾ–ਧੋ ਕੇ ਘਰ ਆਇਆ, ਸੌਂ ਗਿਆ। ਜਾਗਣ ਮਗਰੋਂ ਸਾਰੇ ਪਿੰਡ ਦਾ ਗੇੜਾ ਲਾ ਕੇ ਤਾਸਗਾਂਵ ਘਲਣ ਲਈ ਆਦਮੀ ਪੱਕਾ ਕਰ ਕੇ ਆਇਆ, ਤਾਂ ਦੇਖਿਆ ਦਾਦਾ ਆਇਆ ਹੋਇਆ ਹੈ। ਲੱਛਮਣ ਤੋਂ ਚਾਚੇ ਦੀ ਮੌਤ ਦੀ ਖ਼ਬਰ ਸੁਣ ਕੇ ਆਸਮਾਨ ਉਹਦੇ ਸਿਰ 'ਤੇ ਟੁੱਟ ਪਿਆ।

# 6

ਦਾਦਾ ਪਿੰਡ ਆ ਕੇ ਭੁੱਲ ਕੇ ਵੀ ਅਖਾੜੇ ਵਲ ਨਾ ਗਿਆ। ਚਾਚੇ ਦੀ ਮੌਤ ਕਾਰਣ ਦਿੱਲ ਉੱਤੇ ਏਨੀ ਕਾਰੀ ਸੱਟ ਲੱਗੀ ਸੀ ਕਿ ਉਹ ਘਰੋਂ ਬਾਹਰ ਨਿਕਲਿਆ ਹੀ ਨਹੀਂ। ਅਖਾੜੇ ਦੇ ਭਲਵਾਨਾਂ ਨੇ ਬੜੀਆਂ ਬਣਤਾਂ ਬਣਾ ਕੇ ਰਖੀਆਂ ਸੀ ਕਿ ਲਾਭੇ ਨੂੰ ਢਾਹੁਣ ਵਾਲੇ ਦਾਦੇ ਦੇ ਗਲ ਵਿਚ ਹਾਰ ਪਾ ਕੇ ਪਿੰਡ ਵਿਚ ਜਲੂਸ ਕਢਾਂਗੇ। ਓਦਣ ਉਹ ਦਾ ਮਾਰਿਆ ਦਾਅ ਉਹਦੇ ਕੋਲੋਂ ਸਿਖਾਂਗੇ। ਪਰ ਦਾਦਾ ਘਰੋਂ ਹੀ ਨਾ ਨਿਕਲਿਆ। ਭਲਵਾਨ ਦਾਦੇ ਕੋਲ ਆ ਕੇ ਅਫ਼ਸੋਸ ਕਰ ਗਏ ਸੀ। ਨਦੀ ਵਿਚ ਫੁੱਲ ਪਾਉਣ ਵੇਲੇ ਵੀ ਉਹ ਲੱਛਮਣ ਨਾਲ ਨਦੀ ਤਕ ਗਏ ਸਨ। ਪਰ ਹੁਣ ਦਾਦੇ ਨਾਲ ਗੱਲ ਕਰਨ ਦੀ ਹਿੰਮਤ ਉਨ੍ਹਾਂ ਵਿਚ ਨਹੀਂ ਸੀ।

ਦਾਦੇ ਦਾ ਘਰ ਛੋਟਾ–ਜਿੰਨਾ ਸੀ–ਤਿੰਨ ਅੰਕਣ (ਚਾਰ ਫੁਟ ਦਾ ਇਕ ਅੰਕਣ) ਦੀ ਬੈਠਕ, ਤਿੰਨ ਅੰਕਣ ਦੀ ਰਸੋਈ। ਬੈਠਕ ਦੇ ਅੱਗੇ ਹੀ ਮੱਝ ਬੰਨ੍ਹਣ ਲਈ ਛੱਪਰ-ਜਿਹਾ ਪਾਇਆ ਹੋਇਆ ਸੀ। ਹੋਰ ਡੰਗਰ ਗਵਾਂਢ ਦੇ ਘਰ ਬੰਨ੍ਹਦੇ ਸੀ। ਨਾਲ ਦਾ ਘਰ ਵੀ ਦੋ ਸੌ

ਰੁਪਏ ਨੂੰ ਖ਼ਰੀਦ ਲਿਆ ਸੀ। ਓਥੇ ਦੀ ਰਸੋਈ ਖ਼ਾਲੀ ਪਈ ਸੀ। ਬੈਠਕ ਵਿਚ ਤੇ ਹੋਰ ਕਮਰਿਆਂ ਵਿਚ ਨਾਨਾ ਖੇਤੀ ਬਾੜੀ ਦੇ ਸੰਦ ਤੇ ਬੀ ਵਗ਼ੈਰਾ ਰਖਦਾ ਹੁੰਦਾ ਸੀ। ਨਾਨਾ ਤੇ ਲੱਛਮਣ ਅੱਡ ਹੋ ਗਏ ਸੀ। ਉਨ੍ਹਾਂ ਦੇ ਸ਼ਿਲੇਦਾਰ ਪਿਉ ਨੇ ਜੀਉਂਦਿਆਂ-ਜੀਉਂਦਿਆਂ ਬਰਾਬਰ ਵੰਡੀ ਪਾ ਦਿੱਤੀ ਸੀ, ਤਾਂ ਕਿ ਮਗਰੋਂ ਦੋਹਵਾਂ ਭਰਾਵਾਂ ਵਿਚ ਫਿਕ ਨਾ ਪਵੇ। ਇਸ ਲਈ ਸਰਕਾਰੀ ਕਾਗਜ਼ਾਂ ਵਿਚ ਟੱਬਰ ਅੱਡ ਅੱਡ ਦਰਜ ਸਨ। ਰੁਕਮਾ ਚਾਚੀ ਘਰ ਦੀ ਮਾਲਕਣ ਸੀ, ਖਾਣ-ਪੀਣ ਇਕੱਠਾ ਚਲਦਾ ਸੀ। ਲੱਛਮਣ ਦਾ ਵਿਆਹ ਹੋਣ-ਸਾਰ ਚੁਲ੍ਹੇ ਵੀ ਦੋ ਹੋ ਗਏ। ਭਰਾ-ਭਰਾ 'ਚ ਜੋ ਪਿਆਰ ਸੀ, ਉਹ ਵਹੁਟੀਆਂ ਵਿਚ ਨਾ ਪਿਆ। ਘਰ ਦੋ ਹੋ ਗਏ। ਪਰ ਖੇਤੀ ਨਾਲ ਚਲਦੀ। ਲਛਮਣ ਦੀ ਉਮਰ ਖੇਤੀ ਕਰਦਿਆਂ ਨਿਕਲੀ। ਜ਼ਮੀਨ ਭੋਲੀ 'ਤੇ ਲੈਣੀ, ਘਰ ਦਾ ਲੈਣ-ਦੇਣ, ਵੇਚ-ਵੱਟਤ ਸਭ ਨਾਨਾ ਹੀ ਕਰਦਾ। ਦੋਹਵਾਂ ਭਰਾਵਾਂ ਵਿਚ ਜਮੀਨ-ਆਸਮਾਨ ਦਾ ਫ਼ਰਕ ਸੀ। ਲੱਛਮਣ ਜਾਨ ਤੋੜ ਕੇ ਅੰਨ ਉਗਾਉਣ ਵਾਲਾ ਕਿਸਾਨ ਸੀ, ਤਾਂ ਨਾਨਾ ਬਾਹਰਲਾ ਕੰਮ ਸਾਂਭਣ, ਦਸ ਲੋਕਾਂ ਵਿਚ ਸਲੀਕੇ ਨਾਲ ਬੈਠਣ-ਉਠਣ ਤੇ ਘਰ ਦਾ ਮਾਣ-ਤਾਣ ਰਖਣ ਵਾਲਾ ਬੰਦਾ ਸੀ। ਪਰ ਇਸ ਫ਼ਰਕ ਨਾਲ ਉਨ੍ਹਾਂ ਦੇ ਆਪਸੀ ਪਿਆਰ ਵਿਚ ਕੋਈ ਫ਼ਰਕ ਨਹੀਂ ਪਿਆ ਸੀ।

ਨਾਨਾ ਜਿਉਂਦਾ ਸੀ, ਤਾਂ ਘਰ ਦਾ ਭਾਰ ਲੱਛਮਣ ਉੱਤੇ ਪਿਆ ਹੀ ਨਹੀਂ। ਹਵੇਲੀ ਵਾਲੇ ਵੀ ਜਿਹਨੂੰ ਮਾਮਾ ਸਾਹਿਬ ਆਖ ਕੇ ਸਤਿਕਾਰ ਕਰਦੇ, ਉਹਦੇ ਵਾਸਤੇ ਆਪਣਾ ਘਰ ਦਾ ਕਾਰੋਬਾਰ ਸੰਭਾਲਣਾ ਕੋਈ ਵੱਡੀ ਗੱਲ ਨਹੀਂ ਸੀ। ਪਰ ਹੁਣ ਨਾਨੇ ਦੇ ਮੁੱਕਣ ਮਗਰੋਂ ਸਾਰੀ ਜ਼ਿੰਮੇਦਾਰੀ ਲੱਛਮਣ 'ਤੇ ਆ ਪਈ। ਦਾਦਾ ਇਨ੍ਹਾਂ ਹੀ ਵਹਿਣਾਂ ਵਿਚ ਫਸ ਕੇ ਹੋਰ ਉਦਾਸ ਹੋ ਗਿਆ।

ਦਾਦੇ ਦੇ ਜੋਟੀਦਾਰਾਂ ਦੀ ਚਿੰਤਾ ਵਧਦੀ ਗਈ। ਨਾਨੇ ਦੇ ਮਰਨ ਬਾਰੇ ਉਨ੍ਹਾਂ ਨੂੰ ਸਹੀ ਗੱਲ ਦਾ ਪਤਾ ਨਹੀਂ ਸੀ, ਤਾਂ ਵੀ ਕੁਝ ਖ਼ਬਰਾਂ ਉਡਦੀਆਂ, ਉਡਦੀਆਂ ਉਨ੍ਹਾਂ ਤਕ ਪਹੁੰਚ ਗਈਆਂ ਸਨ। ਉਨ੍ਹਾਂ ਨੇ ਅੰਦਾਜ਼ਾ ਲਾ ਲਿਆ ਸੀ, ਕਿ ਬਾਪੂ ਸਾਹਿਬ ਤੇ ਚਿਮਣਾ ਦੇ ਨਾਜਾਇਜ਼ ਸੰਬੰਧ ਹੋ ਗਏ ਹੋਣਗੇ। ਪਡਦਈਆ ਸਾਧ ਦਾ ਨਾਂ ਵੀ ਵੱਜਦਾ ਸੀ। ਸ਼ਾਇਦ ਉਹਨੇ ਬਾਪੂ ਸਾਹਿਬ ਦੀ ਮਦਦ ਕੀਤੀ ਹੋਵੇ ਜਾਂ ਇਹੋ ਜਿਹੀ ਕੋਈ ਹੋਰ ਗੱਲ ਹੋਈ ਹੋਏਗੀ। ਇਕ ਸੱਚ ਦੇ ਨਾਲ ਦਸ ਝੂਠ ਮਿਲਕੇ-ਕਹਾਣੀ-ਜਿਹੀ ਲੋਕਾਂ ਵਿਚ ਫੈਲ ਗਈ। ਕਰੂਹੁਨਿਮੇ ਤਿਉਹਾਰ ਦੇ ਦੂਜੇ ਦਿਨ ਪਡਦਈਆ ਸਾਧ ਪਿੰਡ ਛਡ ਗਿਆ ਸੀ ਤੇ ਦੀਵਾਲੀ 'ਤੇ ਬਾਪੂ ਸਾਹਿਬ ਦੇ ਸੱਦਣ 'ਤੇ ਹੀ ਆਇਆ। ਦੋਹਵੇਂ ਡੇਰੇ ਵਿਚ ਬੈਠੇ ਕਿੰਨਾ ਚਿਰ ਘੁਸਰ ਮੁਸਰ ਕਰਦੇ ਰਹੇ। ਚਿੰਮਣਾ ਦਾ ਦੋ ਦਿਨ ਤੋਂ ਢਿਡ ਦੁਖਣ ਨਾਲ ਬਹੁਤ ਬੁਰਾ ਹਾਲ ਰਿਹਾ। ਭਲਕੇ ਏਲੂ ਮੱਸਿਆ ਸੀ। ਨਾਨਾ ਅੱਜ ਤਕ ਚੰਗਾ-ਭਲਾ ਸੀ, ਦੂਜੇ ਦਿਨ ਮਰ ਕਿਵੇਂ ਗਿਆ? ਡਾਕਟਰੀ ਜਾਂਚ ਲਈ ਲਾਸ਼ ਹਸਪਤਾਲ ਘਲਣ ਲੱਗੇ ਸੀ। ਬਾਪੂ ਸਾਹਿਬ ਨੇ ਪੁਤਲੀ ਬਾਈ ਦੇ ਗਹਿਣੇ ਹਿਰੇਕੁਰੂਬਸਾਬੂ ਕੋਲ ਗਿਰਵੀ ਰਖਕੇ ਪੰਦਰਾਂ ਸੌ ਰੁਪਏ ਉਧਾਰ ਚੁੱਕੇ ਸੀ। ਫੇਰ ਪੰਚਾਇਤ ਅੱਗੇ ਧਰੇ। ਫੇਰ ਗੌੜ ਨੇ ਪੰਚਨਾਮਾ ਲਿਖ ਦਿੱਤਾ ਕਿ ਨਾਨਾ ਦਿਲ ਦੀ ਹਰਕਤ ਬੰਦ ਹੋਣ ਨਾਲ ਮਰਿਆ।

ਇਹ ਹੂਲਾ ਹਰ ਥਾਂ ਉਡਿਆ ਹੋਇਆ ਸੀ, ਘਰ-ਘਰ, ਪੱਤਣ 'ਤੇ, ਅਖਾੜੇ ਵਿਚ। ਪਰ ਸੁਣਨ-ਸੁਣਾਉਣ ਵਾਲਿਆਂ ਦੀ ਕਲਪਨਾ ਸ਼ਕਤੀ ਦੀ ਪੁੱਠ ਚੜ੍ਹ ਕੇ ਕਹਾਣੀ ਹੋਰ ਹੀ ਹੋ ਗਈ ਸੀ। ਪਰ ਕੋਈ ਸੱਚਾਈ ਦਾ ਜ਼ਿੰਮਾ ਆਪਣੇ ਸਿਰ ਲੈਣ ਨੂੰ ਤਿਆਰ ਨਹੀਂ ਸੀ-'ਬਈ,

ਸਾਨੂੰ ਕੀ ਪਤਾ, ਜੋ ਸੁਣਿਆਂ, ਦਸ 'ਤਾ।' ਏਧਰ ਦਾਦੇ ਦੇ ਜੋਟੀਦਾਰਾਂ ਨੂੰ ਫ਼ਿਕਰ ਖਾਈ ਜਾਂਦਾ ਸੀ, ਮਤੇ ਲਛਮਣ ਦਾਦੇ ਨੂੰ ਸਾਰੀ ਖੇਤੀ ਸੰਭਾਲ ਦਏ। ਜੱਤੀ ਦੀ ਛਿੰਝ ਵਿਚ ਜਿਹਨੇ ਵੱਡੇ ਵੱਡੇ ਭਲਵਾਨਾਂ ਦੀਆਂ ਗੋਡਣੀਆਂ ਲੁਆ ਦਿੱਤੀਆਂ ਸਨ, ਉਹ ਹੁਣ ਬੌਲਦਾਂ ਨੂੰ ਹਿੱਕਦਾ ਫਿਰੂ ? ਲੱਛਮਣ ਦੇ ਡੰਗਰ ਹੁਣ ਉਹਦੇ ਕੁੜਮਾਂ ਦੇ ਪਿੰਡ ਸੀ। ਜੇ ਉਨ੍ਹਾਂ ਦੀ ਸੰਭਾਲ ਵਾਸਤੇ ਦਾਦੇ ਨੂੰ ਹੀ ਪਿੰਡ ਛਡਣਾ ਪਿਆ ?

ਇਕ ਗੱਲ ਹੋਰ ਸੀ, ਜਿਹਦੇ ਕਰਕੇ ਇਹ ਮਿੱਤਰ ਮੰਡਲੀ ਬੇਚੈਨ ਸੀ। ਚਿਮਣਾ ਵਾਲੀ ਗੱਲ ਦਾਦੇ ਨੂੰ ਪਤਾ ਨਹੀਂ ਸੀ। ਕੁਝ ਚਾਹੁੰਦੇ ਸਨ ਕਿ ਉਹਨੂੰ ਸਭ ਕੁਝ ਪਤਾ ਲਗ ਜਾਏ। ਪਰ ਕੁਝ ਡਰਦੇ ਸੀ। ਲੋਕ ਬੜੇ ਸਸ਼ੋ ਪੰਜ ਵਿਚ ਸਨ।

ਇਸ ਸਮੱਸਿਆ ਦੇ ਸੁਲਝਣ ਦਾ ਆਪ ਹੀ ਵੇਲਾ ਆ ਗਿਆ। ਬਾਪੂ ਸਾਹਿਬ ਦਾ ਸੁਨੇਹਾ ਪੜ੍ਹਵਾ ਕੇ ਆਪਣੀ ਧੀ ਰਤਨਾ (ਬਾਪੂ ਸਾਹਿਬ ਦੀ ਪਤਨੀ) ਨੂੰ ਪੇਕੇ ਲੈ ਜਾਣ ਦੇ ਬਹਾਨੇ ਜਸਵੰਤਰਾਓ ਪਾਦੱਲੀ ਆਇਆ। ਉਹਨੂੰ ਆਉਂਦਿਆਂ ਹੀ ਪਹਿਲੀ ਖ਼ਬਰ ਇਹੀ ਮਿਲੀ ਕਿ ਏਲੂ ਮੱਸਿਆ ਵਾਲੇ ਦਿਨ ਨਾਨੇ ਦੀ ਅਚਾਨਕ ਮੌਤ ਹੋ ਗਈ। ਬਾਪੂ ਸਾਹਿਬ ਨੇ ਉਹ ਨੂੰ ਸਫ਼ਾਈ ਦਿੰਦਿਆਂ ਕਿਹਾ-''ਸੱਚੀ ਖ਼ਬਰ ਘਲਦਾ, ਤਾਂ ਤੁਸੀਂ ਘਬਰਾ ਜਾਣਾ ਸੀ। ਤੁਸੀਂ ਰਤਨਾ ਨੂੰ ਤਾਂ ਲੈਣ ਹੀ ਆਉਣਾ ਸੀ। ਸੋਚਿਆ ਤੁਹਾਡੇ ਆਉਣ 'ਤੇ ਹੀ ਤੁਹਾਨੂੰ ਖ਼ਬਰ ਦਿਆਂਗਾ।'' ਫੇਰ ਉਹ ਨੇ ਇਹ ਵੀ ਦੱਸਿਆ ਕਿ ਪਿੰਡ ਵਾਲੇ ਗ਼ਲਤਫ਼ਹਮੀ ਕਾਰਣ ਉਹਦੇ ਵਿਰੁਧ ਹੋ ਗਏ ਹਨ। ਪਰ ਬਾਪੂ ਸਾਹਿਬ ਨੇ ਚਿਮਣਾ ਵਾਲੀ ਗੱਲ ਦਾ ਭੋਗ ਹੀ ਨਾ ਪਾਇਆ।

ਸ਼ਿਲੇਦਾਰ ਨਾਨੇ ਦੀ ਮੌਤ ਦੀ ਖ਼ਬਰ ਸੁਣ ਕੇ ਜਸਵੰਤਰਾਓ ਦਾ ਤਾਂ ਤਰਾਹ ਨਿਕਲ ਗਿਆ—ਹਾਏ ਜ਼ਿਮੀਦਾਰ ਦੀ ਹਵੇਲੀ ਦਾ ਹੀਰਾ ਗੁਆਚ ਗਿਆ ! ਉਹਨੂੰ ਇਕਦਮ ਲਛਮਣ ਤੇ ਦਾਦੇ ਦਾ ਖ਼ਿਆਲ ਆਇਆ। ਉਹਨੂੰ ਲੱਗਾ ਕਿ ਉਨ੍ਹਾਂ ਨਾਲ ਅਫ਼ਸੋਸ ਕਰਨਾ ਉਹਦਾ ਪਹਿਲਾ ਫ਼ਰਜ਼ ਹੈ। ਅਗਲੀ ਸਵੇਰ ਉਹ ਸਿੱਧਾ ਲਛਮਣ ਕੋਲ ਗਿਆ।

ਉਹ ਘਰ ਅੰਦਰ ਵੜਿਆ, ਤਾਂ ਸਾਹਮਣੇ ਬੈਠਾ ਦਾਦਾ ਰੱਸੀ ਵੱਟ ਰਿਹਾ ਸੀ। ਜਸਵੰਤਰਾਓ ਨੂੰ ਦੇਖਦਿਆਂ ਹੀ ਦਾਦੇ ਦਾ ਗੱਚ ਭਰ ਗਿਆ। ਜਸਵੰਤਰਾਓ ਕਿਹੜੇ ਸ਼ਬਦਾਂ ਨਾਲ ਉਹਦਾ ਧੀਰ ਬੰਨ੍ਹਾਉਂਦਾ ? ਉਹਨੇ ਸੋਚਿਆ ਥੋੜ੍ਹੀ ਦੇਰ ਦੀ ਚੁੱਪ ਮਨ ਸ਼ਾਂਤ ਕਰ ਸਕਦੀ ਹੈ। ਸਾਰੀਆਂ ਗੱਲਾਂ ਬਾਤਾਂ ਮਗਰੋਂ ਦਾਦੇ ਨੇ ਕਿਹਾ—''ਚਾਚੇ ਦੀ ਕਿਰਿਆ ਤਕ ਤੁਹਾਨੂੰ ਅਟਕਣਾ ਪਊ।''

ਜਸਵੰਤ ਰਾਓ ਕੋਲੋਂ ਨਾਂਹ ਨਾ ਕਰ ਹੋਈ। ਦਾਦੇ ਨੂੰ ਦਿਲਾਸਾ ਦਿੰਦਿਆਂ ਉਹਨੇ ਕਿਹਾ—''ਹਾਂ, ਹਾਂ, ਜ਼ਰੂਰ ਅਟਕੂੰਗਾ। ਮੈਂ ਏਨਾ ਵੀ ਨਹੀਂ ਕਰ ਸਕਦਾ ?'' ਫੇਰ ਜਸਵੰਤਰਾਓ ਲਛਮਣ ਦੇ ਘਰ ਗਿਆ। ਇਹ ਸੁਣਕੇ ਸ਼ੰਕਰ ਗੌੜ ਵੀ ਓਥੇ ਪਹੁੰਚ ਗਿਆ। ਜਦ ਪੁਤਲੀ ਬਾਈ ਵੱਲੋਂ ਹਵੇਲੀ ਨੂੰ ਤਾਬੇ ਲਿਆਉਣ ਲਈ ਉਹ ਪਾਦੱਲੀ ਆਇਆ ਸੀ, ਤਾਂ ਸ਼ੰਕਰੱਪੇ ਗੌੜ ਨੇ ਉਹਦੀ ਮਦਦ ਕੀਤੀ ਸੀ। ਓਦੋਂ ਦਾ ਇਨ੍ਹਾਂ ਦਾ ਬੜਾ ਗੂੜ੍ਹਾ ਪਰੇਮ ਸੀ। ਸ਼ੰਕਰੱਪਾ ਗੌੜ ਪਿੰਡ ਵਾਸਤੇ ਤਾਂ ਆਪਣੀ ਜਾਨ ਦੇਣ ਨੂੰ ਵੀ ਤਿਆਰ ਹੈ—ਇਹ ਦੇਖ ਕੇ ਜਸਵੰਤਰਾਓ ਦੇ ਦਿਲ ਵਿਚ ਉਹਦੇ ਲਈ ਸਤਿਕਾਰ ਘਰ ਕਰ ਗਿਆ ਸੀ। ਜਸਵੰਤਰਾਓ ਦੀ ਸੱਜਣਤਾਈ ਦੇਖ ਕੇ ਗੌੜ ਪੂਰੀ ਤਰ੍ਹਾਂ ਝੁਕ ਗਿਆ ਸੀ। ਗੌੜ ਨੂੰ ਯਕੀਨ ਸੀ ਕਿ ਬਾਪੂ ਸਾਹਿਬ ਜਸਵੰਤਰਾਓ ਦਾ ਜਵਾਈ ਹੋ ਕੇ ਪਿੰਡ ਦੀ ਭਲਾਈ ਕਰੇਗਾ। ਪਰ ਹੁਣ ਇਹ ਯਕੀਨ ਉਠ ਗਿਆ ਸੀ।

ਬਾਪੂ ਸਾਹਿਬ ਪਡਦਈਏ ਸਾਧ ਦੀ ਸ਼ਹਿ ਨਾਲ ਪਿੰਡ ਦੀ ਤਬਾਹੀ ਉੱਤੇ ਉਤਾਰੂ ਹੋ ਗਿਆ ਸੀ। ਗੌੜ ਦੇ ਦਿਲ ਵਿਚ ਪਡਦਈਏ ਵਾਸਤੇ ਪਹਿਲਾਂ ਵਰਗਾ ਆਦਰ ਨਹੀਂ ਰਿਹਾ ਸੀ। ਪਿੰਡ ਦੀ ਹਾਲਤ ਏਨੀ ਵਿਗੜ ਚੁੱਕੀ ਸੀ ਕਿ ਉਹਦਾ ਦਿਲ ਦੁਖੀ ਹੋ ਗਿਆ ਸੀ। ਆਪਣਾ ਸਾਰਾ ਗੁਬਾਰ ਉਹ ਜਸਵੰਤਰਾਓ ਅੱਗੇ ਕਢਣਾ ਚਾਹੁੰਦਾ ਸੀ।

ਦਾਦੇ ਨੂੰ ਤੰਬਾਕੂ ਲਿਆਉਣ ਦੇ ਬਹਾਨੇ ਹੱਟੀ ਵਲ ਘਲ ਕੇ ਗੌੜ ਜਸਵੰਤ ਰਾਓ ਨਾਲ ਗੱਲੀਂ ਜੁਟ ਗਿਆ। "ਪਾਟਿਲ ਚਾਚਾ, ਪਿੰਡ ਚ ਅੱਜ ਤਕ ਏਕਾ ਸੀ। ਤੁਹਾਡੇ ਜਵਾਈ ਨੇ ਨਹੀਂ ਰਹਿਣ ਦਿੱਤਾ। ਪੰਜੇ ਉਂਗਲਾਂ ਆਪੋ-ਆਪਣਾ ਪਾਸਾ ਦਿਖਾਈ ਜਾਂਦੀਆਂ ਹਨ। ਗ਼ਰੀਬ ਲੋਕ ਭੁੱਖ ਨਾਲ ਕਰਾਹ ਰਹੇ ਆ, ਤਾਂ ਉਨ੍ਹਾਂ ਨੂੰ ਜਾ ਕੇ ਚੁੱਕਦੈ-'ਗੌੜ ਦੇ ਭੜੋਲੇ ਲੁੱਟੋ।' ਪਰ ਇਹ ਭਲਾ ਮਾਣਸ ਭੁਲਦਾ ਕਿਉਂ ਐ ? ਅੱਜ ਮੇਰੇ ਭੜੋਲੇ ਲੁੱਟਣਗੇ ਤਾਂ ਭਲਕੇ ਇਹਦੀ ਵੀ ਵਾਰੀ ਆਈ ਲੈ।"

ਸ਼ੰਕਰ ਗੌੜ ਬੜੇ ਤਾਅ ਵਿਚ ਆ ਕੇ ਬੋਲ ਰਿਹਾ ਸੀ। ਏਨੇ ਨੂੰ ਉਹਨੇ ਦੇਖਿਆ ਕਿ ਲੱਛਮਣ ਪਾਣੀ ਦਾ ਭਰਿਆ ਘੜਾ ਚੁੱਕੀ ਦੇਹਲੀ 'ਤੇ ਖੜ੍ਹਾ ਹੈ। ਉਹਨੇ ਗੱਲ ਹੋਰ ਪਾਸੇ ਪਾ ਲਈ; ਪੁੱਛਣ ਲੱਗਾ-"ਤੁਹਾਡੇ ਤਾਂ ਵਾਹਵਾ ਮੀਂਹ ਪਿਐ। ਕਾਲ ਵੀ ਨਹੀਂ ਤੇ ਕੋਈ ਗੜਬੜ ਵੀ ਨਹੀਂ।"

"ਹਾਂ, ਇਹ ਤਾਂ ਗੱਲ ਠੀਕ ਐ। ਪਰ ਰਾਹਜ਼ਨੀ ਉਧਰ ਵੀ ਸ਼ੁਰੂ ਹੋ ਗਈ ਐ। ਮੱਸਿਆ ਵਾਲੀ ਰਾਤ ਦੀ ਗੱਲ ਐ। ਸਾਡੇ ਰੱਥ 'ਤੇ ਹੀ ਕਿਸੇ ਨੇ ਆ ਹੱਲਾ ਬੋਲਿਆ। ਦਾਦੇ ਨੇ ਬਚਾ ਲਿਆ।" ਜਸਵੰਤਰਾਓ ਨੇ ਸਾਰਾ ਕਿੱਸਾ ਬਿਆਨ ਕੀਤਾ।

"ਹੈਂ, ਇਹ ਲੋਕ ਓਥੇ ਵੀ ਅਪੜ ਗਏ ? ਪਾਟਿਲ ਸਾਹਿਬ, ਤੁਹਾਨੂੰ ਪਤੈ ਇਹ ਧਾੜਵੀ ਕੌਣ ਨੇ ? ਤੁਹਾਡੇ ਜਵਾਈ ਦੇ ਹੀ ਚੇਲੇ-ਚਾਟੇ ਨੇ-ਹੁਲੀ ਬਿਆਟੀਏ। ਉਨ੍ਹਾਂ ਦੀ ਹੀ ਕਰਤੂਤ ਐ। ਇਹ ਸਾਰੇ ਨਿਕਲੇ ਸੀ ਜੱਤੀ ਦੀ ਛਿੰਝ ਪੈਂਦੀ ਦੇਖਣ। ਆਂਢ-ਗੁਆਂਢ ਦਸ ਕੋਹਾਂ ਤਕ ਕਿਤੇ ਵੀ ਰਾਹਜ਼ਨੀ ਦੀ ਖ਼ਬਰ ਸੁਣੋ, ਤਾਂ ਸਮਝ ਲਓ, ਇਹ ਕਰਤੂਤ ਪਾਦੱਲੀ ਵਾਲਿਆਂ ਦੀ ਹੀ ਐ-" ਗੌੜ ਨੇ ਇੱਕੋ ਸੂਟੇ ਵਿਚ ਚਿਲਮ ਖ਼ਾਲੀ ਕਰਦਿਆਂ ਕਿਹਾ।

ਜਸਵੰਤ ਰਾਏ ਤਾਂ ਦੰਗ ਰਹਿ ਗਿਆ। "ਤਾਂ ਇਹ ਸਾਰੇ ਈ ਬਾਪੂ ਸਾਹਿਬ ਦੀ ਲਾਮਡੋਰੀ ਐ ?"

ਪਾਟਿਲ ਸਾਹਿਬ ਤਾਂ ਇਸ ਅਪਮਾਣ ਨਾਲ ਲੋਹਾ ਲਾਖਾ ਹੋ ਗਿਆ। ਜਸਵੰਤਰਾਓ ਦੇ ਖ਼ਾਨਦਾਨ ਵਿਚ ਖੰਡੋਬਲਾਲ ਬੰਦਾ ਹੋਇਆ ਸੀ। ਇਹਦੀ ਉਹ ਬੜੇ ਮਾਣ ਨਾਲ ਗੱਲ ਕਰਦਾ ਹੁੰਦਾ ਸੀ। ਆਪਣੇ ਬੰਸ ਦੀ ਜੱਸ ਗਾਥਾ ਗਾ ਗਾ ਤਲਵਾਰ ਦਿਖਾ ਕੇ ਲੋਕਾਂ ਨੂੰ ਕਹਿਣਾ—"ਇਹ ਤਲਵਾਰ ਖੰਡੋਬਲਾਲ ਦੇ ਹੱਥਾਂ ਦੀ ਐ। ਇਸੇ ਲਈ ਬਾਪੂ ਸਾਹਿਬ ਨੂੰ ਜਵਾਈ ਬਣਾਇਆ ਸੀ। ਪਰ ਅੱਜ ਇਥੇ ਇਹ ਸੁਣਦੇ ਆਂ ਕਿ ਬਾਪੂ ਨੇ ਇਹ ਕਾਰਾ ਕਰਵਾਇਆ ਕਿ ਖ਼ਾਨਦਾਨ ਦਾ ਨੱਕ ਵਢ ਕੇ ਰਖ 'ਤਾ।" ਪਰ ਮਨ ਨਹੀਂ ਮੰਨਦਾ ਸੀ ਕਿ ਬਾਪੂ ਸਾਹਿਬ ਏਨਾਂ ਨੀਚ ਹੋ ਸਕਦਾ ਹੈ। ਇਸੇ ਲਈ ਅੱਗੋਂ ਕਿਹਾ-"ਨਹੀਂ, ਸਾਡਾ ਜਵਾਈ ਇਹੋ ਜਿਹਾ ਹੋ ਹੀ ਨਹੀਂ ਸਕਦਾ।"

ਗੌੜ ਨੇ ਦੂਜਾ ਦਮ ਖਿੱਚਦਿਆਂ ਕਿਹਾ-"ਜਸਵੰਤਰਾਓ ਜੀ, ਮੈਂ ਝੂਠ ਕਾਹਨੂੰ ਬੋਲਾਂ ? ਤੁਸੀਂ ਲੱਛਮਣ ਨੂੰ ਹੀ ਪੁੱਛ ਲਓ। ਅੱਜ ਕਲ੍ਹ ਬਾਪੂ ਸਾਹਿਬ ਦੀ ਕੀਹਦੇ ਨਾਲ ਉਠਣੀ

ਬੈਠਣੀ ਹੈ ।''

ਪਾਟਿਲ ਨੇ ਲੱਛਮਣ ਤੋਂ ਪੁੱਛਿਆ–''ਕਿਉਂ ਬਈ ਲੱਛਮਣ, ਸੁਣਿਐ ਗੌੜ ਜੀ ਕੀ ਕਹਿੰਦੇ ਹਨ ?'' ਲੱਛਮਣ ਨੇ ਰੋਂਦੂ ਮੂੰਹ ਬਣਾਇਆ ਤੇ ਕਿਹਾ–''ਪਾਟਿਲ ਸਾਹਿਬ, ਤੁਹਾਡੇ ਜਵਾਈ ਦਾ ਕਿੱਸਾ ਕਿਥੋਂ ਤਾਈਂ ਖੋਲ੍ਹ ਸੁਣਾਵਾਂ ? ਤੁਸੀਂ ਆਪਣੀ ਧੀ ਕੋਲੋਂ ਹੀ ਪੁੱਛ ਲਈਓ । ਮੈਂ ਤਾਂ ਕਹੂੰਗਾ ਤੁਹਾਡੇ ਜਵਾਈ ਦੇ ਹੱਥੀਂ ਗਰੀਬਾਂ ਦੀ ਲਾਜ ਵਿਕਦੀ ਐ ।''

ਲੱਛਮਣ ਚੁਲ੍ਹਾ ਬਾਲਣ ਰਸੋਈ ਵਲ ਜਾਣ ਲੱਗਾ ਤਾਂ ਜਸਵੰਤਰਾਓ ਨੇ ਟੋਕਿਆ– ''ਅੱਜ ਚੁਲ੍ਹਾ ਨਾ ਬਾਲ । ਤੂੰ ਤੇ ਦਾਦਾ ਹਵੇਲੀ ਰੋਟੀ ਖਾ ਲਈਓ ।'' ਏਨਾ ਆਖ ਕੇ ਉਹ ਹਵੇਲੀ ਵਲ ਤੁਰ ਪਿਆ । ਗੌੜ ਵੀ ਤੁਰ ਪਿਆ । ਉਹਨੇ ਜਾਂਦਿਆਂ ਕਿਹਾ–''ਚੰਗਾ ਪਾਟਿਲ ਸਾਹਿਬ, ਫੇਰ ਮਿਲਾਂਗੇ ।'' ਰਾਹ ਵਿਚ ਦਾਦੇ ਨੇ ਜਸਵੰਤ ਰਾਓ ਨੂੰ ਤੰਬਾਕੂ ਦੀ ਪੁੜੀ ਦਿੱਤੀ । ਫੇਰ ਉਹ ਹਵੇਲੀ ਦੇ ਪਰੋਹਤ ਬਾਲਾਚਾਰੀਆ ਨੂੰ ਮਿਲਣ ਉਹਦੇ ਘਰ ਗਏ । ਬਾਲਾਚਾਰੀਏ ਨੇ ਬੜੇ ਆਦਰ ਨਾਲ ਉਨ੍ਹਾਂ ਦਾ ਸਵਾਗਤ ਕੀਤਾ । ਸੁਖ ਸਾਂਦ ਮਗਰੋਂ ਗੱਲ ਉਸੇ ਲੀਹ 'ਤੇ ਆ ਗਈ ।

''ਤੁਹਾਡਾ ਜਵਾਈ ਅੱਗ ਨਾਲ ਖੇਲ ਰਿਹੈ, ਜਸਵੰਤਰਾਓ ਜੀ । ਪਡਦਈਏ ਦੀ ਸੁਹਬਤ ਚ ਕਦੇ ਉਹਦਾ ਭਲਾ ਨਹੀਂ ਹੋਣਾ ।'' ਆਚਾਰੀਏ ਨੇ ਏਨੀ ਗੰਭੀਰ ਗੱਲ ਕਰ ਦਿੱਤੀ ਕਿ ਜਸਵੰਤਰਾਓ ਸਭ ਕੁਝ ਮੁੱਢ ਤੋਂ ਲੈ ਕੇ ਸੁਣਨ ਨੂੰ ਉਤਾਵਲਾ ਹੋ ਗਿਆ ।

''ਪਡਦਈਏ ਦੀ ਦੋਸਤੀ ਨੇ ਹਵੇਲੀ ਨੂੰ ਵੀ ਲੈ ਡੁੱਬਣੈ । ਹਵੇਲੀ ਤਾਂ ਪਿੰਡ ਵਾਲਿਆਂ ਦਾ ਮਾਣ ਹੈ । ਲਗਦੈ, ਇਹ ਦੋਹਵੇਂ ਇਹਦਾ ਸਤਿਆਨਾਸ ਕਰ ਕੇ ਹੀ ਸਾਹ ਲੈਣਗੇ । ਹਵੇਲੀ ਤਾਂ ਕੀ, ਡੇਰਾ ਵੀ ਡੁੱਬੂ । ਫੇਰ ਪਿੰਡ ਕਿਥੇ ਬਚਣ ਲੱਗੈ ?'' ਬਾਲਾਚਾਰੀਆ ਦੀਆਂ ਅੱਖਾਂ ਵਿਚ ਭਵਿਖ ਦੇ ਅਨਰਥ ਦੀ ਕਾਲੀ ਛਾਂ ਵਿਆਪ ਗਈ ਸੀ । ਸ਼ਾਇਦ ਬੀਤੇ ਦਿਨਾਂ ਦੀ ਸ਼ਾਨ ਉਹਦੀਆਂ ਅੱਖਾਂ ਅੱਗੇ ਆ ਗਈ ।

''ਓਹ–ਹੋ, ਕਿੰਨਾ ਪਵਿਤਰ ਡੇਰਾ ਸੀ ਇਹ ! ਕਿਹੋ–ਜਿਹੇ ਸੰਤ ਪੁਰਖ ਇਹਦੀ ਗੱਦੀ 'ਤੇ ਬੈਠੇ । ਅੱਜ ਉਨ੍ਹਾਂ ਦੀ ਥਾਂ ਮਹੰਤ ਬਣ ਕੇ ਬਹਿ ਗਿਐ, ਕਲਯੁੱਗ ਦਾ ਕਲੰਕੀ । ਜਦ ਤਕ ਗੁਰੂ ਪਾਦਈਆ ਸਵਾਮੀ ਜੀ ਗੱਦੀ 'ਤੇ ਬਰਾਜਮਾਨ ਰਹੇ, ਤਾਂ ਡੇਰੇ ਵਿਚ 'ਸਾਵਣੀ' ਵੇਲ ਮਹੀਨਾ ਭਰ ਅਖੰਡ ਸ਼ਿਵ ਭਜਨ ਚਲਦਾ ਰਹਿਣਾ, ਪੁਰਾਣ ਵਗੈਰਾ ਦੇ ਪਾਠ ਹੋਣੇ । ਪਾਟਿਲ ਸਾਹਿਬ ਮੈਂ ਆਪਣੀ ਨਿੱਕੇ–ਹੁੰਦੇ ਦੀ ਗੱਲ ਦਸਦਾਂ, ਜਦ ਤਕ ਸਾਡੇ ਘਰ ਦੇ ਬਜ਼ੁਰਗ ਡੇਰੇ ਨਹੀਂ ਜਾਂਦੇ ਸੀ, ਪਾਠ ਸ਼ੁਰੂ ਨਹੀਂ ਸੀ ਹੁੰਦਾ ਤੇ ਸਾਡੇ ਬਜੁਰਗ ਗੋਪਾਲ ਕ੍ਰਿਸ਼ਨ ਦੇ ਮੰਦਰ ਕਥਾ ਵਾਚਨ ਕਰਦੇ, ਤਾਂ ਮਹੰਤ ਜੀ ਆਉਣਾ ਕਦੇ ਨਾ ਖੁੰਝਾਂਦੇ । ਜੇ ਕਿਸੇ ਗੱਲੋਂ ਉਨ੍ਹਾਂ ਕੋਲੋਂ ਨਾ ਆ ਹੁੰਦਾ, ਤਾਂ ਸਾਡੇ ਬਜੁਰਗਾਂ ਨੇ ਖੁਲ੍ਹੀ ਪੋਥੀ ਬੰਦ ਕਰ ਦੇਣੀ ਤੇ ਕਹਿਣਾ, 'ਅੱਣਾ ਜੀ ਨਹੀਂ ਆਏ, ਅੱਜ ਦੀ ਕਥਾ ਨਹੀਂ ਹੋਊਗੀ ।' ਫੇਰ ਆਰਤੀ ਕਰਦੇ । ਅੱਜ ਇਹੋ ਜਿਹੇ ਸਾਧੂ–ਸੱਜਣ ਦੀ ਥਾਂ ਇਹ ਠੱਗ ਆ ਕੇ ਬਹਿ ਗਿਐ । ਤੁਹਾਡਾ ਵੀ ਇਹਦੇ ਨਾਲ ਵਾਸਤਾ ਸੀ, ਤਾਂਹੀਓਂ ਤੁਹਾਡੇ ਅੱਗੇ ਰੋਣਾ ਰੋਇਐ ।''

ਬਾਲਚਾਰੀਆ ਯਾਦਾਂ ਦੀ ਡੋਰ ਫੜ੍ਹ ਕੇ ਅਤੀਤ ਵਿਚ ਪਹੁੰਚ ਗਿਆ ਸੀ । ਜਸਵੰਤਰਾਓ ਠੋਡੀ ਤਲੀ ਉੱਤੇ ਟਿਕਾਈ ਸਭ ਕੁਝ ਸੁਣ ਰਿਹਾ ਸੀ ।

''ਪਡਦਈਆ, ਗੁਰੂ ਪਾਦਈਆ ਸਵਾਮੀ ਦਾ ਭਾਣਜਾ ਸੀ । ਪੜ੍ਹਿਆ–ਲਿਖਿਆ ਸੀ,

ਤੁਹਾਡ ਪਿੰਡ ਵਾਲੇ ਕਹਿੰਦੇ ਸੀ, ਬੰਦਾ ਪੜ੍ਹਿਆ-ਲਿਖਿਐ, ਡੇਰੇ ਦਾ ਨਾਂ ਰਖੇਗਾ। ਗੱਲ ਇਹੋ ਸੀ ਨਾ ? ਸਵਾਮੀ ਜੀ ਦਾ ਆਪਣਾ ਭਤੀਜਾ ਅਣਪੜ੍ਹ ਸੀ। ਉਹ ਨੂੰ ਛੱਡਿਆ ਤੇ ਇਹ ਨੂੰ ਮਰੀਮਹੰਤ ('ਮਰੀ' ਦਾ ਭਾਵ ਹੈ-ਛੋਟਾ) ਚੁਣਿਆ। ਫੇਰ ਤੁਹਾਡੇ ਪਿੰਡ ਦੀ ਛੋਕਰੀ, ਕੀ ਨਾਂ ਹੈ ਉਹਦਾ, ਹਾਂ ਦਾਨੱਵਾ ਹੈ, ਉਹਨੂੰ ਲਿਆ ਡੇਰੇ ਚ ਬੈਠਾ ਦਿੱਤਾ। ਲੋਕਾਂ ਨੇ ਸਬਰ ਕਰ ਲਿਆ, ਚਲੋ ਵਿਧਵਾ ਹੈਗੀ ਐ, ਮਹੰਤ ਦੀ ਟਹਿਲ-ਸੇਵਾ ਕਰੂਗੀ, ਬੈਠੀ ਰਹੂਗੀ, ਇਹਦੇ 'ਚ ਹਰਜ ਹੀ ਕੀ ਐ ? ਪਰ ਹੋਇਆ ਕੀ ? ਡੇਰੇ ਨੂੰ ਤਾਂ ਗ੍ਰਹਿਣ ਲਗ ਗਿਆ। ਹੁਣ ਪੁਰਾਣ ਦਾ ਪਾਠ ਨਹੀਂ ਹੁੰਦਾ, ਭਜਨ-ਕੀਰਤਨ ਸਭ ਬੰਦ। ਗੁੰਡੇ, ਬਦਮਾਸ਼ ਦਿਨ-ਦਿਹਾੜੇ ਪੀ ਕੇ ਲੋਟਣੀਆਂ ਲੈਂਦੇ ਆ। ਜੂਆ ਖੇਡਦੇ ਆ। ਡੇਰਾ ਤਾਂ ਗੁੰਡਿਆਂ-ਮੁਸ਼ਟੰਡਿਆਂ ਦਾ ਅੱਡਾ ਬਣ ਗਿਐ। ਭੁੱਖਾ ਥਿਆਇਆ ਕੋਈ ਰਾਹੀ ਆਉਂਦੈ, ਤਾਂ ਉਹ ਨੂੰ ਡੇਰੇ 'ਚ ਰੋਟੀ ਦਾ ਟੁੱਕ ਤਾਂ ਕੀ ਮਿਲਣੈ, ਪਾਣੀ ਦਾ ਘੁੱਟ ਨਹੀਂ ਮਿਲਦਾ। ਵੱਡੇ ਘਰਾਂ ਵਾਲੇ ਤਾਂ ਉਧਰ ਅੱਖ ਚੁੱਕ ਕੇ ਦੇਖਣੋਂ ਵੀ ਸ਼ਰਮਾਉਂਦੇ ਐ। ਪਿੰਡ 'ਚ ਲੂਤੀ ਲਾਉਣ ਵਾਲੇ ਹੀ ਪੜਦਈਏ ਦੀ ਜੀ-ਹਜ਼ੂਰੀ ਕਰਦੇ ਐ। ਅੱਜ ਕਲ੍ਹ ਤਾਂ ਬਾਪੂ ਸਾਹਿਬ ਉਨ੍ਹਾਂ ਦੀ ਸੱਜੀ ਬਾਂਹ ਹੈ। ਉਹ ਜੋ ਕਰਨ, ਸੋ ਕਰਨ। ਉਨ੍ਹਾਂ ਨੂੰ ਪੁੱਛਣ ਵਾਲਾ ਕੋਈ ਨਹੀਂ। ਉਨ੍ਹਾਂ ਨੂੰ ਰੋਕੇ ਕੌਣ ? ਉਨ੍ਹਾਂ ਦੀਆਂ ਕੀਤੀਆਂ ਅੱਗੇ ਆਉਂਦੀਆਂ ਪਿੰਡ ਵਾਲਿਆਂ ਦੇ।'' ਦਿਲ ਦਾ ਸਾਰਾ ਗੁਬਾਰ ਕਢਦਿਆਂ ਬਾਲਾਚਾਰੀਆ ਨੇ ਹਉਕਾ ਲਿਆ।

''ਬਾਲਾਚਾਰੀਆ ਜੀ, ਜੋ ਕਰਦੈ, ਸੋ ਭਰਦੈ। ਇਹ ਤਾਂ ਠੀਕ ਐ। ਪਰ ਮੇਰੀ ਸਮਝ 'ਚ ਇਕ ਗੱਲ ਨਹੀਂ ਆਈ, ਪਿੰਡ ਵਾਲਿਆਂ ਨੂੰ ਦੂਜਿਆਂ ਦਾ ਕੀਤਾ ਕਿਉਂ ਭੁਗਤਣਾ ਪੈ ਰਿਹੈ ?''-ਇਹ ਸਵਾਲ ਪਾਟਿਲ ਦੇ ਨਿਸ਼ਕਪਟ ਮਨ ਦਾ ਸੀ। ''ਗੌੜ ਜੀ ਕੀ ਆਖਾਂ ? ਨੇ-ਜਾਣੇ ਇਸ ਪਿੰਡ ਨੂੰ ਕਿਹੜਾ ਸਰਾਪ ਲਗ ਗਿਐ ? ਤੁਸੀਂ ਹੀ ਸੋਚੋ, ਚਿਮਣਾ ਪੁਤਲੀ ਬਾਈ ਕੋਲ ਆ ਗਈ, ਤਾਂ ਰਿਸ਼ਤੇ 'ਚ ਬਾਪੂ ਸਾਹਿਬ ਦੀ ਭੈਣ ਲੱਗੀ ਕਿ ਨਾ ? ਪਰ ਪਤੈ ਕੀ ਹੋਇਐ ? ਉਹਦੇ ਨਾਲ ਜੋ ਹੋਈ, ਉਹ ਤੁਹਾਨੂੰ ਪਤਾ ਹੀ ਐ। ਫੇਰ ਨਾਨੇ ਦੀ ਮੌਤ ਕਿਉਂ ਹੋਈ, ਕਿਵੇਂ ਹੋਈ ? ਇਹ ਸਾਰੇ ਮਿਲ ਕੇ ਪਿੰਡ ਨੂੰ ਖਾਈ ਜਾਂਦੇ ਐ। ਪਿੰਡ ਚ ਲੁਟ ਮਚਣ ਵਾਲੀ ਐ। ਪੜਦਈਏ ਦੇ ਆਪਣੇ ਨਾਲ ਸੌ ਦੇ ਕਰੀਬ ਗੁੰਡੇ ਰਲੇ ਹੋਏ ਐ। ਬਾਪੂ ਸਾਹਿਬ ਉਨ੍ਹਾਂ ਦੇ ਜ਼ੋਰ 'ਤੇ ਗੌੜ ਜੀ ਦੇ ਭੜੋਲਿਆਂ ਦੀ ਲੁਟ ਕਰਾਉਣ ਦੀ ਸਾਜ਼ਸ਼ ਕਰ ਰਿਹੈ। ਇਹ ਤਣਾਅ ਪਿੰਡ 'ਚ ਏਦਾਂ ਹੀ ਵਧਦਾ ਰਿਹਾ, ਤਾਂ ਇਕ ਦਿਨ ਬੇਫ਼ਿਕਰੀ ਨਾਲ ਦਿਨ ਗੁਜ਼ਾਰਨੇ ਮੁਮਕਿਨ ਹੋਣਗੇ ਕੀ ?''-ਬਾਲਾਚਾਰੀਆ ਨੇ ਦੁਖੀ ਹੋ ਕੇ ਪੁੱਛਿਆ।

ਜਸਵੰਤਰਾਓ ਨੂੰ ਸਾਰੀ ਗੱਲ ਸਮਝ ਆ ਗਈ। ਬਾਲਾਚਾਰੀਆ ਦਾ ਹਰ ਸ਼ਬਦ ਦੁੱਖ ਦੀ ਕਹਾਣੀ ਸੁਣਾ ਰਿਹਾ ਸੀ। ਨਾਨੇ ਦੀ ਮੌਤ ਦੀ ਖ਼ਬਰ ਕਿਉਂ ਦਬਾਈ ਗਈ, ਰੁੱਕੇ ਵਿਚ ਘਰਵਾਲੀ ਨੂੰ ਲੈ ਜਾਣ ਤਕ ਹੀ ਗੱਲ ਕਿਉਂ ਲਿਖੀ ਸੀ, ਇਹ ਸਾਰੀਆਂ ਗੱਲਾਂ ਉਹਨੂੰ ਇਕ-ਇਕ ਕਰਕੇ ਸਮਝ ਆ ਗਈਆਂ। ਉਹ ਨੂੰ ਮਹਿਸੂਸ ਹੋਇਆ ਕਿ ਹੁਣ ਉਹਦੇ ਉੱਤੇ ਬਹੁਤ ਵੱਡੀ ਜ਼ਿੰਮੇਦਾਰੀ ਹੈ। ਬਾਪੂ ਸਾਹਿਬ ਦੇ ਪਰਿਵਾਰ ਵਿਚ ਨਾਨੇ ਦੀ ਮੌਤ ਕਾਰਣ ਚਿਣਗ ਡਿਗ ਚੁੱਕੀ ਹੈ। ਉਹਨੂੰ ਨਫ਼ਰਤ ਦੀ ਅੱਗ ਦਾ ਰੂਪ ਧਾਰਨ ਕਰਨ ਵਿਚ ਦੇਰ ਨਹੀਂ ਲੱਗੇਗੀ। ਹੁਣ ਸਵਾਲ ਇਹ ਸੀ ਕਿ ਇਸ ਤੋਂ ਬਾਪੂ ਸਾਹਿਬ ਦੇ ਪਰਿਵਾਰ ਨੂੰ ਕਿਵੇਂ ਬਚਾਇਆ ਜਾਏ। ਓਧਰ ਪੜਦਈਆ ਇਸ ਹਵਨ ਦੀ ਸਾਮੱਗ੍ਰੀ ਬਣ ਕੇ ਅੱਗ ਨੂੰ ਘਿਉ ਦੇ ਰਿਹਾ ਸੀ, ਤਾਂ ਕਿ ਉਹ ਬੁਝੇ ਨਾ, ਹੋਰ-ਹੋਰ ਭੜਕੇ। ਦੂਜੇ ਪਾਸੇ ਅਪਮਾਣਿਤ ਲੋਕ ਬਦਲੇ ਦੀ ਭਾਵਨਾ ਨਾਲ

ਅੰਨ੍ਹੇ ਹੋ ਚੁੱਕੇ ਸਨ। ਡੂੰਘੀ ਬੇਚੈਨੀ ਅੰਦਰੋ-ਅੰਦਰ ਸੁਲਘ ਰਹੀ ਸੀ। ਧੂੰਆਂ ਉਠ ਰਿਹਾ ਸੀ। ਪਾਪ ਦਾ ਘੜਾ ਭਰਦਾ ਜਾ ਰਿਹਾ ਸੀ। ਕਦੋਂ ਕੀ ਹੋ ਜਾਏ, ਕਿਸੇ ਨੂੰ ਪਤਾ ਨਹੀਂ ਸੀ। ਜਸਵੰਤਰਾਓ ਇਨ੍ਹਾਂ ਖ਼ਿਆਲਾਂ ਕਾਰਣ ਪਰੇਸ਼ਾਨ ਹੋ ਕੇ ਹਵੇਲੀ ਵਲ ਤੁਰ ਪਿਆ।

ਜਦ ਜਸਵੰਤਰਾਓ ਹਵੇਲੀ ਪਹੁੰਚਿਆ, ਤਾਂ ਓਦੋਂ ਬਾਰਾਂ ਵੱਜ ਚੁੱਕੇ ਸਨ। ਬਾਪੂ ਸਾਹਿਬ ਨ੍ਹਾ ਰਿਹਾ ਸੀ। ਜਸਵੰਤਰਾਓ ਬਾਹਰਲੇ ਕਮਰੇ ਵਿਚ ਤਕੀਏ ਨਾਲ ਢੋਅ ਲਾ ਕੇ ਬੈਠ ਗਿਆ ਤੇ ਪਾਨ ਦੀ ਥੈਲੀ ਖੋਲ੍ਹ ਦਿੱਤੀ। ਮਨ ਹਾਲੇ ਵੀ ਪਰੇਸ਼ਾਨ ਸੀ। ਉਹ ਆਪਣੀ ਧੀ ਦੇ ਭਵਿੱਖ ਬਾਰੇ ਤਾਂ ਹੋਰ ਵੀ ਪਰੇਸ਼ਾਨ ਸੀ।

ਉਹਦੇ ਆਉਣ ਦੀ ਖ਼ਬਰ ਕਿਸੇ ਨੌਕਰ ਨੇ ਅੰਦਰ ਦੇ ਦਿੱਤੀ ਹੋਣੀ ਹੈ। ਪੰਜਾਂ ਮਿੰਟਾਂ ਵਿਚ ਹੀ ਪੁਤਲੀ ਬਾਈ ਬਾਹਰ ਆਈ। ਜਸਵੰਤਰਾਓ ਨੇ ਉਹਨੂੰ ਦੇਖਿਆ ਤੇ ਤਕੀਆ ਛਡ ਕੇ ਉਠ ਖੜ੍ਹਾ ਹੋਇਆ।

ਉਹਨੇ ਜੋ ਕੁਝ ਪਿੰਡ ਬਾਰੇ ਸੁਣਿਆ ਸੀ, ਪੁਤਲੀ ਬਾਈ ਨੂੰ ਦੱਸਿਆ ਤੇ ਪੁੱਛਿਆ-
"ਜਿਥੇ ਜਾਂਦਾਂ ਅੱਗੋਂ ਬਾਪੂ ਸਾਹਿਬ ਦੀ ਸ਼ਕਾਇਤ ਸੁਣਦਾਂ। ਇਹ ਕਿਉਂ ਹੋਇਆ ਸਾਰਾ ਕੁਸ਼?"

ਪੁਤਲੀ ਬਾਈ ਨੇ ਸਿੱਧਾ ਜਵਾਬ ਨਹੀਂ ਦਿੱਤਾ। ਉਹਨੇ ਟਾਲਦਿਆਂ ਕਿਹਾ-"ਤੁਹਾਡੇ ਆਉਣ ਮਗਰੋਂ ਹੀ ਸਾਨੂੰ ਪਤਾ ਲੱਗਾ ਕਿ ਬਾਪੂ ਨੇ ਰੁੱਕੇ ਚ ਸੱਚੀ ਗੱਲ ਨਹੀਂ ਲਿਖੀ ਸੀ। ਮੈਨੂੰ ਵੀ ਲਗਦੈ ਬਾਪੂ ਹੁਣ ਇਸ ਪਿੰਡ ਚ ਨਹੀਂ ਰਹਿ ਸਕਦਾ।"-ਸ਼ਾਇਦ ਉਹ ਜੋ ਗੱਲ ਨਹੀਂ ਕਹਿਣਾ ਚਾਹੁੰਦੀ ਸੀ, ਉਹ ਮਜਬੂਰ ਹੋ ਕੇ ਆਖ ਗਈ।

ਸਵਾਲ ਏਨਾ ਟੇਢਾ ਸੀ ਕਿ ਜਸਵੰਤਰਾਓ ਇਨ੍ਹਾਂ ਸਾਰੀਆਂ ਗੱਲਾਂ ਤੋਂ ਅੱਕ ਗਿਆ ਸੀ। ਉਹਨੇ ਪੁੱਛਿਆ-"ਪਹਿਲਾਂ ਤਾਂ ਪਿੰਡ ਚ ਬਾਪੂ ਦੀ ਬੜੀ ਕਦਰ ਸੀ। ਲੋਕ ਇਹ ਨੂੰ ਬਹੁਤ ਮੰਨਦੇ ਸੀ। ਮੈਂ ਪੁੱਛਦਾਂ ਚਾਣਕ ਸਭ ਕੁਸ਼ ਬਦਲ ਕਿਵੇਂ ਗਿਆ?"

ਪੁਤਲੀਬਾਈ ਨੇ ਚਾਰੇ ਪਾਸੇ ਝਾਕ ਕੇ-ਕਿਹਾ-"ਸਾਰੀ ਜੜ੍ਹ ਤਾਂ ਨਾਨੇ ਦੀ ਮੌਤ ਐ। ਦੂਜੀ, ਬਾਪੂ ਚਿਮਣਾ ਦੇ ਰਿਸ਼ਤੇ ਲਈ ਗਿਆ ਤਾਂ ਇਹ ਸਾਰੀ ਗੜਬੜ ਹੋ ਗਈ।"

ਜਸਵੰਤਰਾਓ ਨੇ ਕਿਹਾ-"ਮੈਂ ਸੁਣਿਐ, ਜਦ ਦਾ ਉਹ ਪਡਦਈਏ ਨਾਲ ਉਠਣ-ਬੈਠਣ ਲੱਗਾ ਹੈ, ਓਦੋਂ ਦਾ ਇਹ ਲੋਕਾਂ ਦੀਆਂ ਨਜ਼ਰਾਂ ਤੋਂ ਲੱਥੈ।"

"ਕੀ ਦੱਸਾਂ, ਚਾਚਾ ਜੀ, ਪਡਦਈਏ ਨੇ ਤਾਂ ਬਾਪੂ ਨੂੰ ਕਾਸੇ ਜੋਗਾ ਨਹੀਂ ਛਡਿਆ। ਮੈਨੂੰ ਤਾਂ ਲਗਦੈ ਕਿ ਹਾਲ ਦੀ ਘੜੀ ਰਤਨਾ ਤੇ ਚਿਮਣਾ ਪਿੰਡੋਂ ਬਾਹਰ ਹੀ ਰਹਿਣ। ਬਾਪੂ ਸਾਹਿਬ ਦਾ ਵੀ ਇਥੇ ਰਹਿਣਾ ਠੀਕ ਨਹੀਂ। ਇਹ ਸੋਚਦੈ ਗੌੜ ਨੇ ਇਹਦੀ ਹੇਠੀ ਕੀਤੀ। ਇਸੇ ਲਈ ਕੁੜ੍ਹਿਆ ਫਿਰਦੈ। ਹੁਣ ਇਹ ਦਿਨ-ਦਿਹਾੜੇ ਗੌੜ ਦੇ ਭੜੋਲੇ ਲੁਟਾਊਗਾ ਤੇ ਨਵਾਂ ਪੰਗਾ ਪਾਊ।"

ਜਸਵੰਤਰਾਓ ਨੂੰ ਜਿਸ ਗੱਲ ਦਾ ਸੰਸਾ ਸੀ, ਉਹੀ ਗੱਲ ਪੁਤਲੀ ਬਾਈ ਵੀ ਆਖ ਰਹੀ ਸੀ। ਉਂਜ ਤਾਂ ਉਹ ਨੂੰ ਕੋਈ ਉਜ਼ਰ ਨਹੀਂ ਸੀ ਕਿ ਜਵਾਈ ਉਹਦੇ ਘਰ ਜਾ ਕੇ ਰਹੇ। ਪਰ ਪੁਤਲੀ ਬਾਈ ਦੀਆਂ ਗੱਲਾਂ ਵਿਚ ਜੋ ਡੂੰਘਾ ਫ਼ਿਕਰ ਸੀ, ਉਸ ਤੋਂ ਲਗਦਾ ਸੀ ਕਿ ਹਾਲਤ ਹੱਦੋਂ ਵਧ ਪੇਚੀਦਾ ਹੋ ਜਾਏਗੀ। ਥੋਹੜਾ ਚਿਰ ਪੁਤਲੀ ਬਾਈ ਚੁੱਪ ਰਹੀ, ਫੇਰ ਕਹਿਣ ਲੱਗੀ-
"ਸਾਰੀ ਹਕੀਕਤ ਹਾਲੇ ਤੁਸੀਂ ਕੀ ਜਾਣੀ? ਹੁਣ ਤਾਂ ਬਾਪੂ ਨੂੰ ਚਿਮਣਾ ਨਾਲ ਵਿਆਹ ਕਰਨਾ

ਹੀ ਪਊ । ਰਤਨਾ ਦੀ ਹਿੱਕ 'ਤੇ ਸੌਂਕਣ ਸ਼ਠਾਲਣੀ ਚੰਗੀ ਗੱਲ ਤਾਂ ਨਹੀਂ । ਬਾਪੂ ਮੇਰਾ ਭਰਾ ਵੀ ਐ । ਤਾਂ ਵੀ ਮੈਂ ਉਹਦੀਆਂ ਕਰਤੂਤਾਂ 'ਤੇ ਪਰਦਾ ਨਹੀਂ ਪਾ ਸਕਦੀ । ਕਨਕੇਰੀ ਖ਼ਾਨਦਾਨ ਚ ਪੈਦਾ ਹੋ ਕੇ ਇਹਨੂੰ ਐਂ ਕਰਨਾ ਨਹੀਂ ਸੀ ਚਾਹੀਦਾ । ਅੱਗੋਂ ਕੋਰੀ ਨਾਂਹ ਕਰਦੈ-ਮੈਂ ਚਿਮਣਾ ਨਾਲ ਵਿਆਹ ਨਹੀਂ ਕਰਨਾ । ਮੈਂ ਨਾਨੇ ਨਾਲ 'ਕਰਾਰ ਕੀਤਾ ਸੀ ਪਈ ਮੈਂ ਚਿਮਣਾ ਨੂੰ ਆਪਣੀ ਧੀ ਜਾਣੂਗੀ । ਹੁਣ ਉਹਦੀ ਬਾਂਹ ਛਡ ਦੇਵਾਂ ? ਚਿਮਣਾ ਦੀ ਜ਼ਿੰਦਗੀ ਨਾਲ ਜੋ ਮਖੌਲ ਹੋਇਐ ਉਹਦਾ ਜਵਾਬ ਕੌਣ ਦਊ ? ਹੁਣ ਬਾਪੂ ਚਿਮਣਾ ਨਾਲ ਵਿਆਹ ਕਰਨਾ ਨਹੀਂ ਮੰਨਦਾ ਤਾਂ ਇਹਦੀ ਵਜ੍ਹਾ ਵੀ ਪਡਦਈਆ ਹੀ ਐ । ਜੇ ਇਹੋ ਹੀ ਹਾਲ ਰਿਹ , ਤਾਂ ਜਗੀਰ ਦੇ ਨਾਂ 'ਤੇ ਵੱਟਾ ਲਗ ਕੇ ਰਹੂ । ਮੇਰੀ ਗੱਲ ਝੂਠ ਹੋਈ ਤਾਂ ਮੇਰਾ ਨਾਂ ਬਦਲ ਦਈਓ ।" ਪੁਤਲੀ ਬਾਈ ਤੈਸ਼ ਵਿਚ ਆਈ ਹੋਈ ਸੀ, ਸੱਚਾਈ ਵਿਚ ਕੁੜੱਤਣ ਸੀ ।

ਜਸਵੰਤਰਾਓ ਆਪਣੇ ਜਵਾਈ ਦੀਆਂ ਕਰਤੂਤਾਂ ਸੁਣ ਕੇ ਸ਼ਰਮ ਨਾਲ ਪਾਣੀ-ਪਾਣੀ ਹੋ ਗਿਆ । ਉਹ ਨੂੰ ਹੁਣ ਆਪਣੀ ਧੀ ਦਾ ਫ਼ਿਕਰ ਖਾਈ ਜਾਂਦਾ ਸੀ ।

ਅੱਜ ਸਵੇਰ ਦਾ ਜਿਹੜਾ ਵੀ ਮਿਲਿਆ, ਉਹ ਬਾਪੂ ਸਾਹਿਬ ਦੀਆਂ ਸ਼ਕਾਇਤਾਂ ਲੈ ਕੇ ਬੈਠ ਜਾਂਦਾ ਸੀ । ਪਾਟਿਲ ਦੇ ਦਿਲ ਨੂੰ ਬੜੀ ਠੇਸ ਪੁੱਜੀ ਸੀ । ਫੱਟ ਹੋਰ ਡੂੰਘਾ ਹੋ ਗਿਆ । ਉਹਦਾ ਦਿਲ ਖੌਲਣ ਲੱਗਾ ।

ਪੁਤਲੀ ਬਾਈ ਅੰਦਰ ਚਲੇ ਗਈ । ਜਸਵੰਤ ਰਾਓ ਫੇਰ ਤਕੀਏ ਨਾਲ ਢੋਅ ਲਾ ਕੇ ਸੋਚਾਂ ਦੇ ਵਹਿਣਾਂ ਵਿਚ ਵਹਿ ਗਿਆ । ਕੁਝ ਚਿਰ ਮਗਰੋਂ ਬਾਪੂ ਸਾਹਿਬ ਨ੍ਹਾ-ਧੋ ਕੇ ਆਪਣੇ ਸਹੁਰੇ ਕੋਲ ਆਇਆ । ਉਹਨੇ ਗੱਲਾਂ-ਗੱਲਾਂ ਵਿਚ ਪਤਾ ਲਾਇਆ ਕਿ ਪਿੰਡ ਵਿਚ ਕਿਹਦੇ ਕਿਹਦੇ ਨਾਲ ਮੇਲ ਹੋਇਆ । ਜਸਵੰਤਰਾਓ ਨੇ ਬਹੁਤ ਸੰਜਮ ਤੋਂ ਕੰਮ ਲਿਆ ।

ਦੁਪਹਿਰ ਦੀ ਰੋਟੀ ਦਾ ਵੇਲਾ ਹੋਇਆ । ਜਸਵੰਤਰਾਓ ਨੇ ਆਪਣੇ ਜਵਾਈ ਨੂੰ ਕਿਹਾ ਕਿ ਦਾਦੇ ਤੇ ਲੱਛਮਣ ਨੂੰ ਰੋਟੀ ਲਈ ਬੁਲਾ ਲਓ । ਇਹ ਸੁਣਦਿਆਂ ਸਾਰ ਬਾਪੂ ਦੀਆਂ ਭਵਾਂ ਤਣ ਗਈਆਂ । ਓਧਰੋਂ ਪੁਤਲੀ ਬਾਈ ਆ ਕੇ ਕਹਿਣ ਲੱਗੀ-"ਉਨ੍ਹਾਂ ਆਖ ਘੱਲਿਐ, ਉਨ੍ਹਾਂ ਨਹੀਂ ਆਉਣਾ । ਤੁਸੀਂ ਦੋਹਵੇਂ ਖਾ ਲਓ ।"

ਜਸਵੰਤਰਾਓ ਤਾਂ ਅੜ ਗਿਆ । ਇਹ ਦੇਖ ਕੇ ਬਾਪੂ ਸਾਹਿਬ ਨੇ ਕੁਝ ਰੋਹਬ ਨਾਲ ਕਿਹਾ-"ਤੁਸੀਂ ਨਹੀਂ ਜਾਣਾ । ਉਹ ਦੋਹਵੇਂ ਹੁਣ ਏਸ ਲਾਇਕ ਨਹੀਂ ਰਹੇ ਕਿ ਹਵੇਲੀ ਆ ਸਕਣ ।" ਪਰ ਜਸਵੰਤਰਾਓ ਜਵਾਈ ਦੇ ਘੁਮੰਡ ਦੀ ਪਰਵਾਹ ਕਰਨ ਵਾਲਾ ਨਹੀਂ ਸੀ । ਅੱਜ ਪਾਦੱਲੀ ਵਿਚ ਉਹਦੀ ਉਹ ਬੇਇੱਜ਼ਤੀ ਹੋਈ ਸੀ, ਕਿ ਉਹ ਅੱਗ-ਭਬੂਕਾ ਹੋਈ ਫਿਰਦਾ ਸੀ । ਇਸ ਗੱਲ ਨੇ ਤਾਂ ਹੋਰ ਬਲਦੀ ਉੱਤੇ ਤੇਲ ਪਾ ਦਿੱਤਾ । ਉਹ ਆਪਿਓਂ ਬਾਹਰ ਹੋ ਗਿਆ । ਜਸਵੰਤਰਾਓ ਦੇ ਸੰਸਕਾਰ ਏਨੇ ਉੱਚੇ ਸਨ ਕਿ ਰੋਟੀ ਵੇਲੇ ਜੇ ਦੁਸ਼ਮਣ ਵੀ ਆ ਜਾਏ, ਤਾਂ ਬੜੇ ਪਿਆਰ ਤੇ ਆਦਰ ਨਾਲ ਆਉ ਭਗਤ ਕਰਦਾ । ਉਹਦੇ ਹੱਠ-ਧਰਮ ਨੂੰ ਕਿਸੇ ਨੇ ਨਹੁੰਦਰ ਮਾਰੀ, ਤਾਂ ਉਹ ਆਪਣੀ ਜਾਨ ਉੱਤੇ ਖੇਲ ਜਾਂਦਾ । ਪਰ ਆਪਣੀ ਗੱਲ ਤੋਂ ਤਿਲ ਭਰ ਵੀ ਪਿੱਛੇ ਨਾ ਹਟਦਾ । ਇਸੇ ਲਈ ਉਹਨੇ ਬਾਪੂ ਸਾਹਿਬ ਦੇ ਘੁਮੰਡ ਨੂੰ ਮਿੱਟੀ ਵਿਚ ਮਿਲਾਉਂਦਿਆਂ ਇੱਟ ਦਾ ਜਵਾਬ ਪੱਥਰ ਦਿੱਤਾ ।

"ਇਹ ਗੱਲ ਐ, ਤਾਂ ਅਸੀਂ ਵੀ ਹਵੇਲੀ ਚ ਰੋਟੀ ਨਹੀਂ ਖਾਵਾਂਗੇ ।"

ਬਾਪੂ ਸਾਹਿਬ ਅੱਗੋਂ ਬਿਲਕੁਲ ਚੁੱਪ ਰਿਹਾ । ਜਸਵੰਤਰਾਓ ਚਲੇ ਗਿਆ । ਪੁਤਲੀ

ਬਾਈ ਨੇ ਲੱਖ ਮਨਾਇਆ ਕਿ ਪਰੋਸੇ ਹੋਏ ਪੱਤਲ ਨੂੰ ਇੰਜ ਠੁਕਰਾ ਕੇ ਨਾ ਜਾਓ।

ਰਤਨਾ ਨੇ ਵੀ ਪਿਉ ਦੇ ਪੈਰ ਫੜ ਲਏ ਤੇ ਤਰਲਾ ਕੀਤਾ–"ਰੋਟੀ ਵੇਲੇ ਬਿਨਾਂ ਖਾਧਿਆਂ ਜਾਣਾ ਚੰਗਾ ਨਹੀਂ।"

ਪਰ ਜਸਵੰਤਰਾਓ ਨੇ ਹੰਝੂ ਪੂੰਝਦਿਆਂ ਕਿਹਾ–"ਧੀਏ, ਮੈਨੂੰ ਮਜਬੂਰ ਨਾ ਕਰ। ਅੱਜ ਏਸ ਘਰ ਚ ਖਾਣਾ ਮੇਰੇ ਭਾਗਾਂ ਚ ਨਹੀਂ।" ਇਹ ਆਖ ਕੇ ਉਹ ਉਥੋਂ ਤੁਰ ਪਿਆ।

ਜਿਉਂ ਹੀ ਇਹ ਖ਼ਬਰ ਲੱਛਮਣ ਤੇ ਦਾਦੇ ਨੂੰ ਮਿਲੀ, ਉਹ ਨੱਠੇ-ਨੱਠੇ ਆਏ, ਹਨੂੰਮਾਨ ਦੇ ਮੰਦਰ ਕੋਲ ਗੱਡੀ ਰੋਕ ਲਈ–"ਨਾਨਾ ਜੀ, ਪਾਦੱਲੀ ਤੋਂ ਤੁਹਾਨੂੰ ਭੁੱਖਣ-ਭਾਣੇ ਨਹੀਂ ਜਾਣ ਦਿਆਂਗੇ। ਇਹ ਹੋ ਹੀ ਨਹੀਂ ਸਕਦਾ। ਸਾਡੇ ਘਰ ਚੱਲੋ। ਰੋਟੀ ਖਾਓ। ਫੇਰ ਚਲੇ ਜਾਣਾ।"

ਗੁੱਸੇ ਵਿਚ ਬੁਖਲਾਏ ਜਸਵੰਤਰਾਏ ਦੀਆਂ ਅੱਖਾਂ ਭਰ ਆਈਆਂ। ਉਹਨੇ ਕਿਹਾ– "ਦਾਦਾ ਜੇ ਮੇਰੀ ਗੱਲ ਰਖੇਂਗਾ ਤਾਂ ਮੈਂ ਤੁਹਾਡੇ ਘਰ ਚਲੂੰਗਾ।"

ਦਾਦਾ ਨੇ ਇਕਰਾਰ ਕੀਤਾ–"ਤੁਸੀਂ ਹੁਕਮ ਕਰੋ।"

"ਤਾਂ ਸਹੁੰ ਖਾ ਕਿ ਮੇਰੀ ਧੀ ਰਤਨਾ ਦੀ ਗ੍ਰਹਸਥੀ ਕਿਸੇ ਵੀ ਹਾਲਤ ਚ ਉਜੜਨ ਨਹੀਂ ਦਏਂਗਾ। ਸਹੁੰ ਖਾ ਕਿ ਬਾਪੂ ਨੂੰ ਸਾਧ ਦੇ ਜਾਲ ਤੋਂ ਬਚਾਏਂਗਾ।"

"ਜੇ ਰੱਬ ਦੀ ਇੱਛਾ ਹੋਈ ਤਾਂ ਮੈਂ ਜੋ ਕਹਿੰਦੇ ਹੋ, ਓਹੀ ਕਰੂੰਗਾ। ਹੁਣ ਤਾਂ ਘਰ ਚਲੋ–" ਦਾਦੇ ਨੇ ਗੱਡੀ ਮੋੜੀ।

ਜਸਵੰਤਰਾਓ ਗੱਡੀ ਤੋਂ ਉਤਰ ਕੇ ਦਾਦੇ ਨਾਲ ਪੈਦਲ ਤੁਰਨ ਲੱਗਾ। ਉਹ ਇਹ ਜਾਣਨਾ ਚਾਹੁੰਦਾ ਸੀ ਕਿ ਬਾਪੂ ਦਾਦੇ ਨਾਲ ਏਨੀ ਖਾਰ ਕਿਉਂ ਖਾਂਦਾ ਹੈ ? ਉਹਨੇ ਪੁੱਛਿਆ– "ਬਈ ਦਾਦੇ, ਨਾਨੇ ਦੀ ਮੌਤ ਬਾਰੇ ਜਿਹੜਾ ਲੋਕਾਂ ਨੇ ਹੂਲਾ ਉੜਾਇਐ, ਉਹਦੇ ਕਰਕੇ ਤੇਰਾ ਬਾਪੂ ਨਾਲ ਕੋਈ ਝਗੜਾ ਤਾਂ ਨਹੀਂ ਹੋਇਆ ?"

ਦਾਦਾ ਇਸ ਸਵਾਲ ਲਈ ਤਿਆਰ ਨਹੀਂ ਸੀ। ਉਹਨੇ ਪੂਰਾ ਸਾਊ ਬਣਦਿਆਂ ਕਿਹਾ–"ਮੈਨੂੰ ਪਿੰਡ ਆਏ ਨੂੰ ਦੋ-ਤਿੰਨ ਦਿਨ ਹੀ ਹੋਏ ਆ। ਮੈਂ ਬਾਹਰ ਨਹੀਂ ਨਿਕਲਿਆ। ਚਿੰਮੋ ਨੂੰ ਵੀ ਨਹੀਂ ਮਿਲਿਆ। ਤੁਸੀਂ ਕਿਹੜੀ ਅਫ਼ਵਾਹ ਦੀ ਗੱਲ ਕਰਦੇ ਹੋ ? ਕਿਹਨੇ ਹੂਲਾ ਉੜਾਇਐ ?"

"ਜਿੰਨੇ ਮੂੰਹ ਉਨੀਆਂ ਗੱਲਾਂ। ਕਿਸੇ ਦੇ ਮੂੰਹ ਨੂੰ ਤਾਲਾ ਤਾਂ ਲਾਇਆ ਨਹੀਂ ਜਾ ਸਕਦਾ। ਤੂੰ ਐਵੇਂ ਪੰਗੇ 'ਚ ਨਾ ਪਈਂ। ਚਿੰਮੋਬਾਬਤ ਕੋਈ ਗੱਲ ਸੁਣੀ ਤਾਂ ਸੱਚ ਮੰਨ ਕੇ ਨਾ ਬਹਿ ਜਾਈਂ।" ਜਸਵੰਤਰਾਓ ਨੇ ਚਿਤਾਵਨੀ ਦਿੱਤੀ।

ਦਾਦਾ ਚੁੱਪ ਰਿਹਾ, ਜਿਵੇਂ ਕੁਝ ਸੋਚ ਰਿਹਾ ਹੋਵੇ। ਜਸਵੰਤ ਰਾਓ ਗੱਲ ਬਦਲਣਾ ਚਾਹੁੰਦਾ ਸੀ। ਇਸ ਲਈ ਉਹ ਬਾਪੂ ਤੇ ਪਡਦਈਏ ਦੀ ਪੱਕੀ ਦੋਸਤੀ, ਗੌੜ ਨਾਲ ਉਨ੍ਹਾਂ ਦੀ ਟੱਕਰ ਆਦਿ ਗੱਲਾਂ ਨੂੰ ਲੈ ਕੇ ਚਰਚਾ ਕਰਦਾ ਰਿਹਾ।

"ਹੁਣ ਤਾਂ ਬਾਪੂ ਤੇ ਪਡਦਈਆ ਗੌੜ ਜੀ ਦੇ ਭੜੋਲੇ ਲੁਟਵਾਉਣ ਦੀ ਮਾਰ 'ਤੇ ਬੈਠੇ ਨੇ। ਹੁਣ ਮਜ਼ਾ ਤਾਂ ਐ ਜੇ ਉਨ੍ਹਾਂ ਦੀ ਇਹ ਬਣਤ ਸਿਰੇ ਨਾ ਚੜ੍ਹੇ। ਬਾਪੂ ਤੇ ਸਾਧ ਦੀ ਦੋਸਤੀ ਆਪੇ ਈ ਟੁੱਟੀ ਲੈ।"

ਪਰ ਦਾਦੇ ਦਾ ਧਿਆਨ ਇਧਰ ਨਹੀਂ ਸੀ। ਜਸਵੰਤਰਾਓ ਨੂੰ ਲੱਗਾ ਕਿ ਉਹਦੇ ਮਨ

ਵਿਚ ਨਾਨੇ ਦੀ ਮੌਤ ਬਾਰੇ ਲੋਕਾਂ ਦੀਆਂ ਦੰਤਕਥਾਵਾਂ ਨੂੰ ਜਾਣ ਲੈਣ ਦੀ ਬੜੀ ਇੱਛਾ ਹੈ। ਉਹਨੇ ਬੱਧੇ ਰੱਧੇ ਨੇ ਸਾਰੀ ਗੱਲ ਦੱਸ ਦਿੱਤੀ ਕਿ ਬਾਪੂ ਤੇ ਚਿੰਮੋ ਵਿਚਕਾਰ ਨਾਜਾਇਜ਼ ਸੰਬੰਧ ਹੋ ਗਿਆ ਸੀ ਤੇ ਲੋਕ ਇਹ ਸੋਚਦੇ ਨੇ ਕਿ ਨਾਨਾ ਜ਼ਹਿਰ ਦੇਣ ਨਾਲ ਮਰਿਆ ਹੈ। ਗੱਲ ਨਬੇੜ ਕੇ ਉਹਨੇ ਕਿਹਾ, ''ਦਾਦਾ ਸੁਣ। ਜੋ ਹੋਇਆ, ਸੋ ਹੋਇਆ। ਹੁਣ ਜਲਦਬਾਜ਼ੀ ਚ ਹੋਰ ਈ ਨਾ ਕੁਸ਼ ਕਰ ਬੈਠੀਂ। ਸੋਚ-ਵਿਚਾਰ ਕੇ ਚੱਲੀਂ। ਬਾਪੂ ਤੇ ਚਿੰਮੋ ਦਾ ਵਿਆਹ ਹੋ ਜਾਏ, ਤਾਂ ਵਿਗੜੀ ਗੱਲ ਸੌਰ ਸਕਦੀ ਐ। ਇਹ ਮੇਰਾ ਜ਼ਿੰਮਾ ਰਿਹਾ। ਤੂੰ ਫ਼ਿਕਰ ਛਡ ਦੇ। ਬਣੀ ਗ੍ਰਹਸਥੀ ਉਜਾੜ ਕੇ ਘਰ ਨਹੀਂ ਵਸਾਈਦਾ।'' ਜਸਵੰਤਰਾਓ ਨੇ ਘੁਮਾ-ਫਿਰਾ ਕੇ ਗੱਲ ਕੀਤੀ। ਪਰ ਮਤਲਬ ਉਹਦਾ ਸਪਸ਼ਟ ਸੀ। ਉਹਨੇ ਸਾਰੀ ਹਾਲਤ ਦਾ ਜਾਇਜ਼ਾ ਲਿਆ ਸੀ। ਗੱਲ ਬੜੀ ਅਗਾਂਹ ਪਹੁੰਚ ਗਈ ਸੀ। ਉਹ ਨੂੰ ਉਚੇਚੀ ਸਾਵਧਾਨੀ ਵਰਤਣੀ ਪਈ।

ਦਾਦੇ ਨੂੰ ਇਹ ਸਾਰੀਆਂ ਗੱਲਾਂ ਹੁਣੇ ਹੁਣੇ ਪਤਾ ਲਗੀਆਂ ਸਨ, ਉਹ ਵੀ ਇਸ ਰੂਪ ਵਿਚ। ਉਹਨੇ ਸਾਰੀਆਂ ਗੱਲਾਂ ਗਹੁ ਨਾਲ ਵਿਚਾਰੀਆਂ, ਤਾਂ ਉਹਨੂੰ ਲੱਗਾ ਕਿ ਦਾਲ ਵਿਚ ਕੁਝ ਕਾਲਾ ਜ਼ਰੂਰ ਹੈ। ਉਹਨੂੰ ਸ਼ੱਕ ਤਾਂ ਪਹਿਲਾਂ ਹੀ ਸੀ। ਨਾਨੇ ਦੀ ਮੌਤ ਪਿੱਛੇ ਕੋਈ ਨਾ ਕੋਈ ਭੇਦ ਜ਼ਰੂਰ ਸੀ। ਹੁਣ ਜਸਵੰਤਰਾਓ ਦੇ ਮੂੰਹੋਂ ਇਹ ਗੱਲਾਂ ਸੁਣ ਕੇ ਉਹਨੂੰ ਸੱਤੀਂ ਕਪੜੀਂ ਅੱਗ ਲਗ ਗਈ। ਪਰ ਘਰ ਆਏ ਪ੍ਰਾਹੁਣੇ ਅੱਗੇ ਆਪਣੀ ਦਿਲ ਦੀ ਗੱਲ ਨਹੀਂ ਕਰਨੀ, ਹੁਣ ਸਤਿਕਾਰ ਹੀ ਪਰਮ ਧਰਮ ਹੈ-ਇਹ ਸੋਚ ਕੇ ਉਹਨੇ ਆਪਣੇ ਜਜ਼ਬਾਤ ਦਬਾ ਲਏ। ਜਸਵੰਤਰਾਓ ਨੇ ਰੋਟੀ ਖਾਧੀ ਤੇ ਉਹ ਜਾਣ ਨੂੰ ਕਾਹਲਾ ਪੈ ਗਿਆ। ਦਾਦਾ ਗੱਡੀ ਜੋਤ ਕੇ ਉਹਦੇ ਨਾਲ ਹਨੂੰਮਾਨ ਦੇ ਮੰਦਰ ਤਕ ਗਿਆ। ਓਦੋਂ ਵੀ ਜਸਵੰਤਰਾਓ ਦਾਦੇ ਨੂੰ ਸਮਝਾ ਰਿਹਾ ਸੀ।

ਉਹਨੂੰ ਛਡ ਕੇ ਵਾਪਸ ਆਉਣ ਤਕ ਤਿੰਨ ਵਜ ਚੁੱਕੇ ਸਨ। ਦਾਦੇ ਨੇ ਹੁਣ ਤਕ ਆਪਣੇ ਆਪ ਨੂੰ ਕਾਬੂ ਕੀਤਾ ਹੋਇਆ ਸੀ। ਹੁਣ ਤ੍ਰਿਕਾਲਾਂ ਤਕ ਉਡੀਕਣ ਦਾ ਸਬਰ ਉਹਦੇ ਵਿਚ ਨਹੀਂ ਸੀ। ਦਾਦਾ ਝਟਪਟ ਅਖਾੜੇ ਵਲ ਹੋਇਆ। ਉਹ ਸਾਰੀ ਗੱਲ ਆਪਣੇ ਦੋਸਤਾਂ ਨੂੰ ਦਸਣੀ ਚਾਹੁੰਦਾ ਸੀ, ਬਦਲਾ ਲੈਣ ਲਈ ਉਨ੍ਹਾਂ ਦੀ ਮਦਦ ਚਾਹੁੰਦਾ ਸੀ। ਪਰ ਜਦ ਉਹ ਉਥੇ ਪੁੱਜਾ, ਤਾਂ ਓਥੇ ਉਹਦਾ ਲੰਗੋਟੀਆ ਯਾਰ ਕੋਈ ਨਹੀਂ ਸੀ। ਓਥੇ ਇਕ-ਦੋ ਜਣੇ ਹੀ ਹਾਜ਼ਰ ਸਨ। ਉਨ੍ਹਾਂ ਨੇ ਦਾਦੇ ਦੀਆਂ ਅੱਗ ਵਰ੍ਹਾਉਂਦੀਆਂ ਅੱਖਾਂ ਦੇਖੀਆਂ, ਤਾਂ ਸਹਿਮ ਗਏ। ਅੱਖਾਂ ਜਿਵੇਂ ਦਹਿਕਦੇ ਅੰਗਾਰੇ ਹੋਣ, ਚਿਹਰਾ ਜਿਵੇਂ ਸ਼ਹਿਦ ਦੀਆਂ ਮੱਖੀਆਂ ਦਾ ਡੰਗਿਆ ਹੋਇਆ ਹੋਵੇ। ਨਾਸਾਂ ਜਿਵੇਂ ਲੁਹਾਰ ਦੀ ਧੌਂਕਣੀ ਚਲ ਰਹੀ ਹੋਵੇ। ਦਾਦੇ ਦਾ ਇਹ ਰੂਪ ਆਉਣ ਵਾਲੇ ਖ਼ਤਰੇ ਦੀ ਘੰਟੀ ਸੀ। ਦਾਦੇ ਨੇ ਥੋਹੜੀ ਦੇਰ ਇਧਰ ਓਧਰ ਦੇਖਿਆ। ਫੇਰ ਗਰਜਿਆ-''ਕਿਉਂ ਓਏ, ਕਿਥੇ ਮਰ ਗਏ ਸਾਰੇ ?'' ਕਿਸੇ ਨੇ ਜਵਾਬ ਦਿੱਤਾ-''ਸ਼ੈਤ ਪਡਦਈਏ ਸਾਧ ਦੇ ਡੇਰੇ ਚ ਹੋਣਗੇ।''

ਦਾਦਾ ਫੇਰ ਗਰਜਿਆ-''ਓਥੇ ਕੀ ਲੈਣ ਗਏ ਨੇ ?'' ''ਗਰੀਬ ਭੁੱਖੇ ਮਰ ਰਹੇ ਨੇ ਨਾ, ਏਸ ਲਈ ਬਾਪੂ ਸਾਹਿਬ ਤੇ ਪਡਦਈਆ ਸਵਾਮੀ ਨੇ ਡੇਰੇ ਗ਼ਰੀਬਾਂ ਨੂੰ ਸੱਦਿਐ। ਸੁਣਿਐ ਪਈ ਗੌੜ ਜੀ ਦੇ ਭੜੋਲੇ ਖੁਲ੍ਹਵਾ ਕੇ ਦਾਣੇ ਵੰਡਣ ਦਾ ਵਿਚਾਰ ਹੋ ਰਿਹੈ। ਅਬਿੰਗ ਬਾਸੱਪੇ ਨੂੰ ਤੇ ਪਿੰਜਾਰ ਲਾਡ ਦੋਹਵਾਂ ਨੂੰ ਸੱਦਿਐ। ਸੁਣਿਐ ਅੱਜ ਗੌੜ ਜੀ ਦੇ ਦਾਣੇ ਲੁੱਟਣੇ ਨੇ। ਗ਼ਰੀਬਾਂ ਨੂੰ ਵੰਡਣੇ ਨੇ। ਡੇਰੇ ਬੈਠ ਕੇ ਬਾਪੂ ਸਾਹਿਬ ਨੇ ਇਹ ਮਤਾ ਪਕਾਇਐ।''

ਦਾਦੇ ਨੇ ਅਖਾੜੇ ਵਿਚ ਪਿਆ ਮੁਗਦਰ ਚੁੱਕਿਆ ਤੇ ਤੁਰ ਪਿਆ।

ਦੋਸਤਾਂ ਨੇ ਪੁੱਛਿਆ, "ਦਾਦਾ, ਇਹ ਕਾਹਦੇ ਲਈ ?" ਉਹਨੇ ਅੱਗੋਂ ਇੰਨਾ ਹੀ ਕਿਹਾ, "ਬਾਪੂ ਦਾ ਸਿਰ ਭੰਨਣ"—ਤੇ ਫੇਰ ਡੇਰੇ ਵਲ ਡੀਂਘਾਂ ਪੁਟਦਾ ਚਲ ਪਿਆ।

ਅਨੇਰ੍ਹੀ ਵਾਂਗ ਆਉਂਦੇ ਦਾਦੇ ਨੂੰ ਹਵੇਲੀ ਕੋਲ ਮਲੱਪੇ ਨੇ ਟੋਕਿਆ ਤੇ ਪੁਛਿਆ— "ਦਾਦਾ, ਕਿਧਰ ਨੂੰ ?"

"ਖ਼ੂਨੀ ਦਾ ਸਿਰ ਭੰਨਣ, ਪਰਾਈ ਕੁੜੀ ਨੂੰ ਖ਼ਰਾਬ ਕਰਨ ਵਾਲੇ ਦੇ ਹੱਥ ਤੋੜਨ, ਸਮਝਿਆ ? ਏਦਾਂ ਨਹੀਂ, ਤਾਂ ਹੋਰ ਕਿਦਾਂ ਜਾਵਾਂ ?" ਤੇ ਉਹ ਅੱਗ ਉਗਲਦੇ ਤੀਰ ਵਾਂਗ ਅੱਗੇ ਨਿਕਲ ਗਿਆ।

# 7

ਡੇਰੇ ਨੂੰ ਜਾਂਦਾ ਰਾਹ ਜ਼ਿਮੀਦਾਰ ਦੀ ਹਵੇਲੀਓਂ ਹੋ ਕੇ ਜਾਂਦਾ ਸੀ। ਹਵੇਲੀ ਦੀ ਡਿਉੜੀ ਦੇ ਦੋਹਵੀਂ ਪਾਸੀਂ ਉੱਚੇ ਚਬੂਤਰੇ ਬਣੇ ਹੋਏ ਸਨ। ਇਥੇ ਆ ਕੇ ਰਾਹ ਤੰਗ ਹੋ ਜਾਂਦਾ ਸੀ। ਹੱਥ ਵਿਚ ਮੁਗਦਰ ਲਈ ਡੇਰੇ ਵਲ ਜਾਂਦਿਆਂ ਦਾਦੇ ਨੂੰ ਸਦਰ ਵਿਚ ਬੈਠੇ ਹੁਲੀਬਿਆਟੀਆਂ ਨੇ ਦੇਖ ਲਿਆ। ਦਾਦੇ ਨੇ ਮਲੱਪੇ ਨੂੰ ਜੋ ਜਵਾਬ ਦਿੱਤਾ ਸੀ, ਉਹਦੀ ਭਿਣਕ ਇਨ੍ਹਾਂ ਦੇ ਕੰਨੀਂ ਵੀ ਪਈ ਸੀ। ਓਦੋਂ ਬਾਪੂ ਹਵੇਲੀ ਵਿਚ ਨਹੀਂ ਸੀ।

ਪੁਤਲੀਬਾਈ ਹਵੇਲੀ ਦੀ ਬੈਠਕ ਵਿਚ ਝੂਲਦੇ ਪਲੰਘ ਉਤੇ ਬੈਠੀ ਚਿਮਣਾ ਨਾਲ ਗੱਲਾਂ ਕਰ ਰਹੀ ਸੀ। ਇੰਨੇ ਨੂੰ ਹੁਲੀਬਿਆਟੀਆਂ ਦਾ ਸਰਦਾਰ ਤੇਜ਼ੀ ਨਾਲ ਅੰਦਰ ਆਇਆ ਤੇ ਸਾਹੋ-ਸਾਹ ਹੋਇਆ ਬੋਲਿਆ—"ਭਾਈ, ਅਨਰਥ ਹੋ ਗਿਆ। ਲਗਦੈ ਚਿਮਣਾਬਾਈ ਬਾਰੇ ਦਾਦੇ ਨੂੰ ਸਭ ਪਤਾ ਲਗ ਗਿਐ। ਮੁਗਦਰ ਚੁਕੀ ਡੇਰੇ ਵਲ ਨਸਿਆ ਜਾਂਦੈ। ਮੈਂ ਤਾਂ ਡਰਦਾਂ, ਉਹਦੇ ਭੂਤ ਸਵਾਰ ਹੋਇਆ ਲਗਦੈ।" ਉਹ ਘਬਰਾਹਟ ਤੇ ਜਲਦਬਾਜ਼ੀ ਵਿਚ ਆਖ ਗਿਆ। ਨੁੱਕਰ ਵਿਚ ਬੈਠੀ ਚਿੰਮੋ ਨੂੰ ਉਹਨੇ ਦੇਖਿਆ ਨਹੀਂ ਸੀ। ਉਹਦੀ ਨਜ਼ਰ ਉਹਦੀ ਵਲ ਹੋਣ ਸਾਰ ਉਹਦੇ ਇਕ ਰੰਗ ਆਵੇ, ਦੂਜਾ ਜਾਵੇ।

ਪੁਤਲੀਬਾਈ ਘਬਰਾਈ, ਪਰ ਛੇਤੀ ਸੰਭਲ ਗਈ। ਇਸ਼ਾਰੇ ਨਾਲ ਹੁਲੀਬਿਆਟੀਏ ਨੂੰ ਕਿਹਾ, "ਜਾਓ।" ਤੇ ਫੇਰ ਉਹਨੇ ਰਤਨਾ ਨੂੰ ਹਾਕ ਮਾਰੀ।

ਰਤਨਾ ਕਮਰੇ ਵਿਚ ਬੈਠੀ ਵਾਲ ਵਾਹ ਰਹੀ ਸੀ। ਪੁਤਲੀਬਾਈ ਦੀ ਡਰੀ ਹੋਈ ਆਵਾਜ਼ ਸੁਣ ਕੇ ਉਹ ਘਬਰਾ ਗਈ। ਉਹ ਨੱਠੀ-ਨੱਠੀ ਬਾਹਰ ਆਈ।

"ਜੇ ਤੇਰੇ ਸੰਧੂਰ ਚ ਦਮ ਹੈ ਤਾਂ ਅੱਜ ਬਾਪੂ ਬੱਚ ਜਾਊਗਾ। ਨਹੀਂ ਤਾਂ ਉਹਨੂੰ ਕੋਈ ਨਹੀਂ ਬਚਾ ਸਕਦਾ। ਸਾਡੇ ਹੱਥ ਵੱਸ ਅੱਜ ਕੁਝ ਨਹੀਂ"—ਇਹ ਆਖ ਕੇ ਪੁਤਲੀਬਾਈ ਰੋਣ ਲਗ ਪਈ।

ਸਾਰੀਆਂ ਗੱਲਾਂ ਸੁਣ ਕੇ ਹੁਣ ਚਿੰਮੋ ਨੂੰ ਲੱਗਾ ਕਿ ਉਹਦਾ ਅੰਤ ਦੂਰ ਨਹੀਂ। ਉਹ ਏਨਾ ਘਬਰਾ ਗਈ ਸੀ ਕਿ ਉਹਦੇ ਕੋਲੋਂ ਬੋਲਿਆ ਨਹੀਂ ਸੀ ਜਾਂਦਾ। ਉਹ ਡੌਰ-ਭੌਰ ਅੱਖਾਂ ਟੱਡ ਕੇ ਦੇਖਣ ਲੱਗੀ, ਜਿਵੇਂ ਸ਼ਿਕਾਰੀ ਦੀ ਨਜ਼ਰ ਪੈਂਦਿਆਂ ਹੀ ਕੋਈ ਹਿਰਣੀ

ਘਬਰਾ ਕੇ ਦੇਖਦੀ ਹੋਵੇ ।

ਪਹਿਲਾਂ ਤਾਂ ਰਤਨਾ ਸਮਝੀ ਹੀ ਨਹੀਂ । ਪੁਤਲੀਬਾਈ ਨੇ ਦੱਸਿਆ ਕਿ ਦਾਦਾ ਆਪਿਓਂ-ਬਾਹਰਾ ਹੋ ਕੇ ਡੇਰੇ ਵਲ ਨਠਿਆ ਜਾਂਦਾ ਸੀ।

ਇਹ ਸੁਣ ਕੇ ਰਤਨਾ ਘਬਰਾਈ ਨਹੀਂ । ਉਹਦੀ ਗੁਤ ਖੁਲ੍ਹੀ ਹੋਈ ਸੀ; ਫੇਰ ਉਹਨੇ ਜੂੜਾ ਕਰ ਲਿਆ । ਜਲਦੀ-ਜਲਦੀ ਮੱਥੇ 'ਤੇ ਬਿੰਦੀ ਲਾਈ । ਪੱਲਾ ਸਾਂਭਦੀ ਬਾਹਰ ਆ ਗਈ । ਉਹਦੀਆਂ ਅੱਖਾਂ ਵਿਚ ਕੋਈ ਦੂਰ ਦਾ ਦ੍ਰਿਸ਼ ਸੀ । ਬੁਲ੍ਹ ਕੱਸੇ ਹੋਏ ਸਨ । ਉਹਦਾ ਇਹ ਰੂਪ ਦੇਖ ਕੇ ਪੁਤਲੀਬਾਈ ਨੇ ਪੁਛਿਆ—"ਰਤਨਾ, ਕਿਥੇ ਚੱਲੀ ਏਂ ?" ਰਤਨਾ ਨੇ ਕੋਈ ਜਵਾਬ ਨਾ ਦਿੱਤਾ । ਜ਼ਿਮੀਦਾਰ ਦੇ ਖ਼ਾਨਦਾਨ ਵਿਚ ਪਰਦੇ ਦੀ ਰੀਤ ਸੀ, ਪਰ ਰਤਨਾ ਨੇ ਅੱਜ ਤੋੜ ਦਿੱਤੀ ਸੀ । ਉਹ ਛੋਹਲੇ ਪੈਰੀਂ ਬਾਹਰ ਨਿਕਲ ਗਈ ।

ਪੁਤਲੀਬਾਈ ਹਾਕਾਂ ਮਾਰਦੀ ਰਹੀ—"ਰਤਨਾ, ਰਤਨਾ ।" ਹੁਲੀਬਿਆਟੀਆਂ ਦਾ ਸਰਦਾਰ ਵਾਜਾਂ ਮਾਰਦਾ ਰਿਹਾ—"ਬਾਈ ਜੀ, ਬਾਈ ਜੀ ।" ਪਰ ਉਹ ਸਭ ਅਣਸੁਣਿਆਂ ਕਰ ਰਹੀ ਸੀ ।

ਓਧਰ ਪਡਦਈਏ ਸਾਧ ਦੇ ਡੇਰੇ ਵਿਚ ਰਾਤ ਨੂੰ ਗੌੜ ਦੇ ਦਾਣੇ ਲੁਟਣ ਦੀ ਬਣਤ ਬਣ ਰਹੀ ਸੀ । ਮਾਦਿਗ, ਤੱਲਵਾਰ, ਕੁਰੂਬ—ਸਾਰੀਆਂ ਜ਼ਾਤਾਂ ਦੇ ਬੰਦੇ ਬੈਠੇ ਸਨ । ਬਾਪੂ ਦੇ ਭਲਵਾਨ ਵੀ ਬੈਠੇ ਸਨ ।

ਬਾਪੂ ਆਵਾਜ਼ ਵਿਚ ਜਜ਼ਬੇ ਦੀ ਛੁਹ ਦੇ ਕੇ ਸੋਚ ਸੋਚ ਕੇ ਬੋਲ ਰਿਹਾ ਸੀ । ਪਡਦਈਆ ਹਾਂ ਵਿਚ ਹਾਂ ਮਿਲਾ ਰਿਹਾ ਸੀ ।

"ਤੁਸੀਂ ਸਾਰੇ ਰਲ ਕੇ ਗੌੜ ਦੇ ਘਰੇ ਜਾਓ, ਸਮਝੇ ? ਅੜੀ ਕਰੀਓ ਪਈ ਭੜੋਲੇ ਖੋਲ੍ਹ ਕੇ ਲੋਕਾਂ ਨੂੰ ਦਾਣੇ ਵੰਡ ਦੇ । ਉਹਦੇ ਕੋਲ ਏਨੇ ਦਾਣੇ ਨੇ, ਕਿ ਸਾਰੇ ਪਿੰਡ ਦੇ ਛੇ-ਮਹੀਨੇ ਸੌਖੇ ਨਿਕਲ ਜਾਣ ਤੇ ਜੇ ਲੋੜ ਪਈ ਤਾਂ ਮੈਂ ਹਵੇਲੀ ਦੇ ਦਾਣੇ ਤੁਹਾਨੂੰ ਦੇ ਦੇਊਂਗਾ ।"

ਡੇਰੇ ਦੀਆਂ ਪੌੜੀਆਂ ਦਗੜ-ਦਗੜ ਚੜ੍ਹਦਿਆਂ ਦਾਦੇ ਨੇ ਬੜ੍ਹਕ ਮਾਰੀ—"ਕਿਥੇ ਐ ? ਜ਼ਿਮੀਂਦਾਰ ਬਾਪੂ ਸਾਹਬ ?" ਹੁਣ ਤਕ ਬਾਪੂ ਸਾਹਬ ਦਾ ਧਿਆਨ ਦਰਵਾਜ਼ੇ ਵਲ ਨਹੀਂ ਸੀ । ਉਹਨੇ ਦੇਖਿਆ, ਦਾਦੇ ਦੇ ਬੁਲ੍ਹ ਕੱਸ ਕੇ ਮੀਟੇ ਹੋਏ ਹਨ, ਚਿਹਰਾ ਦਗ ਰਿਹਾ ਹੈ । ਬਾਪੂ ਸਾਹਬ ਦੇ ਤਾਂ ਹੋਸ਼ ਉਡ ਗਏ । ਕੁਝ ਆਖਣਾ ਚਾਹਿਆ, ਪਰ ਜ਼ਬਾਨ ਥਥਲਾ ਗਈ । ਜਿਥੇ ਸੀ, ਓਥੇ ਹੀ ਢੇਰੀ ਹੋ ਗਿਆ । ਦਾਦੇ ਦਾ ਜੁਸਾ ਦੇਖ ਕੇ ਬਾਪੂ ਸਾਹਬ ਦੇ ਪਰਾਣ ਸੁਕ ਗਏ । ਉਹਨੇ ਸਵਾਮੀ ਜੀ ਦੇ ਪੈਰ ਫੜ ਲਏ ਤੇ ਤਰਲਾ ਕੀਤਾ—"ਸਵਾਮੀ ਜੀ, ਮੈਨੂੰ ਬਚਾਓ ।"

ਹਾਜ਼ਰ ਬੰਦੇ ਘਬਰਾ ਗਏ । ਕੁਝ ਬੰਦਿਆਂ ਨੇ ਉਹਦੇ ਹੱਥੋਂ ਮੁਗਦਰ ਖੋਹਣ ਦੀ ਕੋਸ਼ਿਸ਼ ਕੀਤੀ । ਦਾਦੇ ਨੇ ਇਕ-ਦੋਂਹ ਦੇ ਚਪੇੜਾਂ ਜੜ ਦਿੱਤੀਆਂ ਤੇ ਉਹ ਪੂਛ ਦਬਾ ਕੇ ਨਠ ਗਏ । ਇਸ ਘੜਮੱਸ ਵਿਚ ਆਪਣਾ ਬਚਾਅ ਕਰਦਾ ਉਹ ਸਾਧ ਦੇ ਅੰਦਰਲੇ ਕਮਰੇ ਵਿਚ ਚਲਾ ਗਿਆ । ਅੰਦਰੋਂ ਬਾਰ ਬੰਦ ਕਰ ਲਿਆ ।

ਪਡਦਈਏ ਵਿਚ ਆਪ ਦਾਦੇ ਨੂੰ ਰੋਕਣ ਦਾ ਹੀਆ ਨਹੀਂ ਸੀ । ਇਸ ਲਈ ਉਹ ਆਖਣ ਲੱਗਾ—"ਬਾਸੱਪਾ, ਦੇਖਦਾ ਕੀ ਏਂ ? ਦਾਦੇ ਨੂੰ ਫੜ ਕੇ ਬਠਾਲ ਲੈ ਇਕ ਥਾਂ । ਸਾਨੂੰ ਵੀ ਪਤਾ ਲੱਗੇ, ਇਹ ਚਾਹੁੰਦਾ ਕੀ ਐ ? ਕੁਸ਼ ਪਤਾ ਚਲੇ ਤਾਂ ਕੋਈ ਫ਼ੈਸਲਾ ਹੋਵੇ ।"

ਬਾਸੱਪਾ ਤੇ ਲਾਡਸਾਬ ਤਾਂ ਦਾਦੇ ਦੇ ਜਿਗਰੀ ਦੋਸਤ ਸਨ। ਉਹ ਉਹਦਾ ਮੂੰਹ ਦੇਖ ਕੇ ਹੀ ਤਾੜ ਗਏ ਕਿ ਉਹ ਇੰਨੇ ਗੁੱਸੇ ਵਿਚ ਕਿਉਂ ਹੈ ? ਦੋਹਵਾਂ ਨੇ ਉਹਦੇ ਪੈਰ ਫੜ ਲਏ, ਮਿੰਨਤ ਕੀਤੀ—"ਦਾਦਾ, ਸਮਝ ਤੋਂ ਕੰਮ ਲੈ। ਐਂ ਗੁੱਸੇ 'ਚ ਅੰਨ੍ਹਾ ਹੋਣਾ ਨਹੀਂ ਸੋਭਦਾ। ਸਵਾਮੀ ਜੀ ਦੀ ਗੱਲ ਸੁਣ ਲੈ...।"

ਦਾਦੇ ਨੇ ਉਨ੍ਹਾਂ ਦੇ ਇਕ-ਇਕ ਧੌਲ-ਧੱਫਾ ਮਾਰਿਆ ਤੇ ਪਡਦਈਏ ਸਾਧ ਦੇ ਅਗਾੜੀ ਆ ਖੜ੍ਹਾ ਹੋਇਆ। ਉਹ ਗਰਜ ਕੇ ਕਹਿਣ ਲੱਗਾ—"ਸਵਾਮੀ ਜੀ, ਪਹਿਲਾਂ ਓਸ ਨਾਗ ਨੂੰ ਬਾਹਰ ਕਢੋ। ਮੈਂ ਉਹਦੇ ਲਹੂ ਨਾਲ ਡੇਰੇ ਨੂੰ ਗੰਦਾ ਨਹੀਂ ਕਰਨਾ ਚਾਹੁੰਦਾ।"

ਪਡਦਈਆ ਉਹਨੂੰ ਮਨਾਉਣ ਲੱਗਾ, ਜਿਵੇਂ ਦਾਦਾ ਚਾਂਭਲਿਆ ਹੋਇਆ ਨਿਆਣਾ ਹੋਵੇ ਤੇ ਉਹਨੂੰ ਇਹ ਵਰਾ ਰਿਹਾ ਹੋਵੇ। "ਦਾਦਾ, ਜ਼ਿਮੀਂਦਾਰ ਨੇ ਕਿਹੜਾ ਗੁਨਾਹ ਕਰ ਤਾ ? ਕਿਸੇ ਨੇ ਤੇਰੇ ਕੰਨ ਭਰਤੇ, ਤੇ ਤੂੰ ਆਪਿਓਂ ਬਾਹਰਾ ਹੋਈ ਫਿਰਦੈਂ ? ਚ...ਚ...ਕਮਲਿਆ, ਸੁਣੀਆਂ-ਸੁਣਾਈਆਂ ਗੱਲਾਂ 'ਤੇ ਤਬਾਰ ਕਰ ਕੇ ਕਾਹਨੂੰ ਪੰਗਾ ਮੁਲ ਲੈਂਦੇ ?"

"ਸਵਾਮੀ ਜੀ, ਉਹਦਾ ਮੂੰਹ ਹੁਣੇ ਹੀ ਖੁਲ੍ਹਾਉਂਦਾ। ਦੇਖਦੇ ਜਾਈਓ, ਸਾਰੀਆਂ ਗੱਲਾਂ ਨਾ ਮੰਨੀਆਂ ਤਾਂ। ਪਹਿਲਾਂ ਉਹਨੂੰ ਬਾਹਰ ਕਢੋ।" ਦਾਦਾ ਸਾਧ ਦੀ ਉਡੀਕ ਕੀਤੇ ਬਿਨਾਂ ਹੀ ਅੰਦਰ ਵਲ ਨੂੰ ਹੋਇਆ।

ਦਾਦਾ ਗੁੱਸੇ ਵਿਚ ਅੰਨ੍ਹਾਂ ਹੋਇਆ ਪਿਆ ਸੀ। ਦਰਵਾਜ਼ੇ ਉਤੇ ਮੁਗਦਰ ਮਾਰਿਆ, ਫੇਰ ਲੱਤ ਮਾਰੀ। ਦਰਵਾਜ਼ਾ ਪੁਰਾਣਾ ਸੀ, ਉਹ ਜਵਾਬ ਦੇ ਗਿਆ। ਉਹ ਇਕ-ਦੋ ਵਾਰ ਹੋਰ ਕਰ ਦਿੰਦਾ, ਤਾਂ ਦਰਵਾਜ਼ਾ ਸਾਰਾ ਹੀ ਟੁੱਟ ਕੇ ਡਿਗ ਪੈਣਾ ਸੀ। ਡਰਦੇ ਮਾਰੇ ਦਰਸ਼ਕ ਬੁਤ ਬਣੀਂ ਖੜ੍ਹੇ ਸਨ। ਉਨ੍ਹਾਂ ਨੂੰ ਲਗਦਾ ਸੀ ਕਿ ਬਾਪੂ ਸਾਹਬ ਦੀ ਸ਼ਾਮਤ ਹੁਣ ਆਈ ਕਿ ਆਈ।

"ਓਏ, ਪਿੰਡ ਦੇ ਰਾਜੇ ਦੀ ਇਹ ਦੁਰਗਤ ਹੋ ਰਹੀ ਐ, ਤੇ ਤੁਸੀਂ ਚੁਪ ਖੜ੍ਹੇ ਓ।—" ਇਹ ਸ਼ਬਦ ਸਾਧ ਦੇ ਮੂੰਹੋਂ ਨਿਕਲਦੇ-ਨਿਕਲਦੇ ਹੀ ਰਹਿ ਗਏ।

ਅਚਾਨਕ ਲੋਕਾਂ ਨੇ ਦੇਖਿਆ ਕਿ ਰਤਨਾ ਆ ਕੇ ਬੂਹੇ ਨਾਲ ਢੋਅ ਲਾ ਕੇ ਖੜ੍ਹੀ ਹੋ ਗਈ। ਉਹਦੇ ਬੁਲ੍ਹ ਹਿਲ ਰਹੇ ਹਨ। ਅੱਖਾਂ ਤਰ ਹਨ। ਉਹਨੇ ਆਵੇਸ਼ ਵਿਚ ਆ ਕੇ ਆਖ ਦਿੱਤਾ—"ਦਾਦੇ, ਪਹਿਲਾਂ ਆਪਣੀ ਭੈਣ 'ਤੇ ਹੱਥ ਚੁਕ, ਫੇਰ ਦਾਲਾਨ 'ਚ ਪੈਰ ਰਖੀਂ। ਚੁਕ ਹੱਥ ਆਪਣੀ ਭੈਣ 'ਤੇ।"

ਬਿਜਲੀ ਲਿਸ਼ਕ ਰਹੀ ਸੀ, ਡਿਗਣਾ ਚਾਹੁੰਦੀ ਸੀ, ਪਰ ਅਚਾਨਕ ਕਿਸੇ ਨੇ ਉਹਨੂੰ ਕੱਸ ਕੇ ਫੜ ਲਿਆ। ਦਾਦੇ ਨੇ ਮੁਗਦਰ ਚਲਾ ਹੀ ਦਿੱਤਾ। ਸਾਰੇ ਡਰ ਗਏ ਕਿ ਰਤਨਾ ਦਾ ਸਿਰ ਖੁਲ੍ਹ ਗਿਆ। ਪਰ ਉਹਨੇ ਆਪਣਾ ਸਾਰਾ ਤਾਣ ਲਾ ਕੇ ਵਾਰ ਪਹਿਲਾਂ ਹੀ ਰੋਕ ਲਿਆ। ਉਹਦਾ ਗੁਟ ਮੁਚਕੜ ਗਿਆ। ਉਹਨੇ ਹੱਥ ਜੋੜੇ। ਮਿੰਨਤ ਕੀਤੀ—"ਭੈਣ ਤੈਨੂੰ ਇਥੇ ਨਹੀਂ ਆਉਣਾ ਚਾਹੀਦਾ ਸੀ। ਤੈਨੂੰ ਮੇਰੀ ਸਹੁੰ ਲਗੇ, ਤੂੰ ਹਵੇਲੀ ਚਲੀ ਜਾ।"

"ਇਥੇ ਉਹਦੀ ਜਾਨ ਦਾ ਖੌ ਐ ਤੇ ਮੈਂ ਹਵੇਲੀ 'ਚ ਵੜ ਕੇ ਆਪਣੀ ਜਾਨ ਬਚਾਵਾਂ ? ਤੂੰ ਮੈਨੂੰ ਭੈਣ ਕਿਹਾ, ਮੇਰੀ ਮਾਂਗ ਦਾ ਸੰਧੂਰ ਆਪਣੇ ਹੱਥੀਂ ਮਟੇ ਦੇ, ਫੇਰ ਅੰਦਰ ਪੈਰ ਪਾਈਂ।"

ਦਾਦੇ ਦੀਆਂ ਅੱਖਾਂ ਵਿਚ ਹੜ੍ਹ ਆ ਗਿਆ। ਉਹਨੇ ਕਿਹਾ—"ਭੈਣ, ਤੈਥੋਂ ਕੁਸ਼ ਲੁਕਿਆ ਨਹੀਂ। ਮੇਰਾ ਮੂੰਹ ਜ਼ਰੂਰੀ ਖੁਲ੍ਹਾਉਣੈ ? ਚਿੱਮੇ ਦੀ ਇੱਜ਼ਤ ਦੀ ਗੱਲ ਐ, ਤਾਂਈਓਂ

ਮੈਂ ਆਪਣੇ ਆਪ 'ਚ ਨਹੀਂ ।''

''ਮੇਰਾ ਸੁਹਾਗ ਉਜਾੜ ਕੇ ਤੇਰੀ ਭੈਣ ਦੀ ਇੱਜ਼ਤ ਤਾਂ ਨਹੀਂ ਬਚਣ ਲਗੀ ? ਜਸਵੰਤ ਮਾਮੂ ਦੇ ਘਰੇ ਮੈਂ ਸੁੰਞੀ ਮਾਂਗ ਲੈ ਕੇ ਜਾਵਾਂ, ਫੇਰ ਹੀ ਤੇਰੇ ਦਿਲ ਨੂੰ ਠੰਢ ਪਊ ?''

ਰਤਨਾ ਨੇ ਜਿਵੇਂ ਉਹਦੇ ਦਿਲ ਉੱਤੇ ਘਾਤ ਕੀਤਾ । ਦਾਦਾ ਨੂੰ ਚੇਤਾ ਆ ਗਿਆ । ਜਸਵੰਤਰਾਓ ਨੇ ਬੜੀ ਅਧੀਨਗੀ ਨਾਲ ਕਿਹਾ ਸੀ– ''ਦਾਦਾ ਸਹੁੰ ਖਾ, ਤੂੰ ਰਤਨਾ ਦੀ ਗ੍ਰਹਸਥੀ 'ਚ ਅੱਗ ਨਹੀਂ ਲਾਏਗਾ ।'' ਇਹ ਗੱਲ ਯਾਦ ਕਰ ਕੇ ਉਹ ਮੋਮ ਹੋ ਗਿਆ ।

ਜਿਥੇ ਸੀ, ਓਥੇ ਹੀ ਬੈਠ ਗਿਆ—''ਜਾ ਭੈਣ, ਮੈਂ ਤੇਰੇ ਸੁਹਾਗ ਨੂੰ ਨਹੀਂ ਉਜਾੜਦਾ । ਤੂੰ ਆਪਣੇ ਘਰ ਵਾਲੇ ਨੂੰ ਬਚਾ ਲਿਆ । ਪਰ ਭੈਣ ਤੂੰ ਹੀ ਦੱਸ, ਪਾਪੀ ਨੂੰ ਪਾਪ ਦੀ ਸਜ਼ਾ ਭੁਗਤਣੀ ਚਾਹੀਦੀ ਐ ਜਾਂ ਨਹੀਂ । ਨਿਆਂ ਕਰ ਕੇ ਜਾਈਂ ।''

ਹੁਣ ਦਾਦੇ ਦਾ ਗੁੱਸਾ ਉਤਰ ਗਿਆ ਸੀ । ਉਹ ਮਾਸੂਮ ਬੱਚਾ ਬਣ ਗਿਆ ਸੀ ।

''ਚਿੱਮੋ ਮੇਰੀ ਭੈਣ ਹੈ । ਮੈਂ ਵੀ ਇਹੋ ਚਾਹੁੰਦੀਆਂ, ਮੇਰੇ ਵਰਗਾ ਉਹਦਾ ਵੀ ਘਰ ਹੋਵੇ । ਉਹ ਜ਼ਿੰਦਗੀ ਦੇ ਸਾਰੇ ਸੁਖ-ਦੁਖ ਭੋਗੇ । ਪਰ ਤੂੰ ਉਹਨੂੰ ਹੀ ਪੁਛ ਇਹ ਪਾਪ ਕੀਹਦਾ ਕੀਤਾ ਹੋਇਐ ? ਜੀਹਨੇ ਵੀ ਕੀਤੈ, ਚਿੱਮੋ ਨੂੰ ਓਸੇ ਦੇ ਲੜ ਲਾ ਦਈਂ । ਐਵੇਂ ਕ੍ਰਿਸੇ ਦਾ ਖ਼ੂਨ ਕਰ ਕੇ ਪਾਪ ਦੀ ਪੰਡ ਆਪਣੇ ਸਿਰ ਕਿਉਂ ਲੈਂਦੇ ? ਤੂੰ ਭਾਈ ਗੁੱਸਾ ਪੀ ਜਾ, ਅਨਰਥ ਨਾ ਕਰ ।''

ਰਤਨਾ ਨੇ ਦਾਦੇ ਨੂੰ ਮੱਤ ਦਿੱਤੀ ।

ਹੁਣ ਵੀ ਮੁਗਦਰ ਦਾਦੇ ਦੇ ਹੱਥ ਵਿਚ ਹੀ ਸੀ । ਉਹ ਰਤਨਾ ਦੇ ਪਿੱਛੇ-ਪਿਛੇ ਤੁਰੀ ਗਿਆ, ਜਿਵੇਂ ਉਹ ਕੋਈ ਤੈਨਾਤ ਸਿਪਾਹੀ ਹੋਵੇ । ਪੁਤਲੀਬਾਈ ਵੀ ਫ਼ਿਕਰਮੰਦ ਹੋ ਕੇ ਡੇਰੇ ਵਲ ਜਾਣ ਲਈ ਨਿਕਲੀ, ਤਾਂ ਦਰਾਂ ਉੱਤੇ ਟਾਕਰਾ ਹੋ ਗਿਆ । ਦਾਦੇ ਨੂੰ ਮੋਢੇ ਉੱਤੇ ਮੁਗਦਰ ਚੁਕੀ ਆਉਂਦਿਆਂ ਦੇਖ ਕੇ ਉਹਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ । ਓਥੇ ਹੀ ਬੈਠ ਗਈ । ਉਹ ਰੋਣ-ਹਾਕੀ ਹੋ ਕੇ ਕਹਿੰਦੀ—''ਦਾਦਾ, ਮੈਂ ਕੋਈ ਕਸੂਰ ਨਹੀਂ ਕੀਤਾ । ਮੈਂ ਤਾਂ ਪਹਿਲਾਂ – ਹੀ ਬਾਪੂ ਨੂੰ ਸਮਝਾ ਸਮਝਾ ਥਕ ਗਈ ਪਈ ਚਿੱਮੋ ਨਾਲ ਵਿਆਹ ਕਰ ਲੈ । ਪਰ ਮੈਂ ਕਰਾਂ ਕੀ ? ਅਜ-ਕਲ੍ਹ ਤਾਂ ਪਡਦਈਏ ਦੀ ਹੀ ਮੰਨਦਾ ਐ''—ਰੋਂਦਿਆਂ-ਰੋਂਦਿਆਂ ਉਹਨੇ ਆਪਣੇ ਭਰਾ ਦੀ ਜਾਨ ਦੀ ਖ਼ੈਰ ਮੰਗੀ ।

ਦਾਦਾ ਰੁਕਿਆ ਨਹੀਂ । ਸਿੱਧਾ ਚਿੱਮਣਾ ਕੋਲ ਪਹੁੰਚ ਗਿਆ । ਚਿੱਮੋ ਵੀ ਤਿਆਰ ਬੈਠੀ ਸੀ । ਉਹ ਦਾਦੇ ਦਾ ਸੁਭਾਅ ਚੰਗੀ ਤਰ੍ਹਾਂ ਜਾਣਦੀ ਸੀ । ਉਹਨੂੰ ਪਤਾ ਸੀ, ਪਿਆਰ ਵਿਚ ਸਭ ਕੁਝ ਕੁਰਬਾਨ ਕਰ ਦੇਣ ਵਾਲਾ ਦਾਦਾ ਵੈਰ ਵਿਚ ਜਾਨ ਲੈ ਲਏਗਾ । ਉਹਨੇ ਸੋਚ ਲਿਆ ਸੀ ਕਿ ਅੱਜ ਭਰਾ ਦੇ ਹਥੋਂ ਉਹਦਾ ਅੰਤ ਹੋਏਗਾ ।

ਦਾਦੇ ਨੇ ਗਰਜ ਕੇ ਪੁਛਿਆ—''ਚਿੱਮੋ, ਸੱਚ ਸੱਚ ਦਸ, ਇਹ ਪਾਪ ਕੀਹਨੇ ਕੀਤਾ ਸੀ ?''

''ਵੀਰ ਇਹ ਆਪ ਮੈਂਹੀਓਂ ਕੀਤਾ, ਮੈਨੂੰ ਬਖ਼ਸ਼ੀਂ ਨਾ । ਪਾੜ ਘੱਤ ਮੇਰਾ ਸਿਰ—'' ਰੋਂਦੀ—ਕੁਰਲਾਂਦੀ ਉਹ ਆਪਣੇ ਭਰਾ ਦੇ ਪੈਰਾਂ ਨੂੰ ਚਿੰਬੜ ਗਈ ।

ਨਾਨੇ ਚਾਚੇ ਦੀ ਮੌਤ ਮਗਰੋਂ ਉਹ ਭੈਣ ਨੂੰ ਅੱਜ ਪਹਿਲੀ ਵਾਰ ਮਿਲ ਰਿਹਾ ਸੀ ।

ਬਿੰਦ ਕੁ ਲਈ ਉਹਨੂੰ ਘੂਰਦਾ ਰਿਹਾ, ਫੇਰ ਬੁਲ੍ਹ ਟੁਕਦਿਆਂ ਉਹਨੇ ਪੁਛਿਆ—"ਦੱਸ ਫੇਰ, ਤੂੰ ਇਹ ਪਾਪ ਕੀਤਾ ਕਿ ਨਹੀਂ ?"

ਰਤਨਾ ਨੇ ਚਿੱਮੋ ਨੂੰ ਬਾਹੋਂ ਫੜ ਕੇ ਉਠਾਲਿਆ ਤੇ ਉਹਨੂੰ ਬੈਠਾ ਕੇ ਪੁਛਿਆ—"ਚਿੱਮੋ, ਵਿਆਹ ਨੂੰ ਦਿਲ ਕਰੇ, ਤਾਂ ਉਹ ਪਾਪ ਨਹੀਂ ਹੁੰਦਾ। ਪਰ ਇਹ ਦੱਸ ਤੈਨੂੰ ਕਿਹਨੇ ਭਟਕਾਇਆ ਸੀ ?"

"ਹੁਣ ਕਿਸੇ ਦਾ ਨਾਂ ਲੈ ਕੇ ਕੀ ਹੋਊ, ਭੈਣ ? ਇਜਤ ਲੁਟਾ ਚੁਕੀ ਆਂ। ਚਾਚੇ ਨੂੰ ਖਾ ਚੁਕੀਆਂ, ਹੁਣ ਕਿਹੜੇ ਮੂੰਹ ਨਾਲ ਜੀਉਂਦੀ ਰਵ੍ਹਾਂ ? ਵੀਰ ਪਾਪ ਮੈਂ ਕੀਤਾ, ਮੈਨੂੰ ਛੱਡੀਂ ਨਾ।" ਚਿੱਮੋ ਵਿਚ ਪਤਾ ਨਹੀਂ ਕਿਥੋਂ ਏਨਾ ਹੌਸਲਾ ਆ ਗਿਆ ਸੀ। ਸ਼ਾਇਦ ਆਪਣੇ ਆਪ ਨੂੰ ਮੌਤ ਦੇ ਮੂੰਹ ਦੇ ਕੇ ਉਹਨੂੰ ਸਾਰੇ ਦੁਖਾਂ ਤੋਂ ਮੁਕਤ ਹੋਣ ਦਾ ਲੋਭ ਹੋ ਗਿਆ ਸੀ। ਸ਼ਾਇਦ ਇਸੇ ਕਰ ਕੇ ਇਹੋ ਜਿਹੀਆਂ ਗੱਲਾਂ ਕਰਨ ਦੀ ਹਿੰਮਤ ਉਹਦੇ ਵਿਚ ਆ ਗਈ ਸੀ।

ਰਤਨਾ ਨੇ ਫੇਰ ਕਿਹਾ—"ਕਮਲੀਏ, ਇਹੋ ਜਿਹੀਆਂ ਗੱਲਾਂ ਮੂੰਹੋਂ ਨਹੀਂ ਕਢੀਦੀਆਂ। ਚਿੱਮੋ, ਤੈਨੂੰ ਮਰ ਕੇ ਕੀ ਮਿਲੂ ? ਤੂੰ ਕੱਲੀ ਤਾਂ ਨਹੀਂ ਮਰਦੀ। ਤੇਰੇ ਢਿਡ 'ਚ ਜੋ ਬੱਚਾ ਐ, ਉਹਦਾ ਪਿਉ ਕੌਣ ਐ, ਏਨਾ ਦੱਸ ਦੇ।"

"ਨਾ ਦੱਸੂ, ਤਾਂ ਮੈਂ ਛਡ ਦਊਂ ਇਹਨੂੰ ? ਸਾਰੇ ਪਿੰਡ ਨੂੰ ਪਤਾ ਲਗ ਜਾਏ, ਬੱਚੇ ਦਾ ਪਿਉ ਕੌਣ ਐ ? ਜੇ ਮੈਂ ਤੇਰਾ ਕਾਜ ਉਹਦੇ ਨਾਲ ਨਾ ਰਚਾਵਾਂ ਤਾਂ ਮੇਰੇ ਭਰਾ ਹੋਣ ਦਾ ਕੀ ਫਾਇਦਾ ?" ਹੁਣ ਦਾਦਾ ਭੈਣ ਨੂੰ ਦਿਲਾਸਾ ਦੇ ਰਿਹਾ ਸੀ। ਉਹਨੇ ਫੇਰ ਪੁਛਿਆ—"ਮੇਰੇ ਕੰਨੀਂ ਕੋਈ ਭਿਣਕ ਪਈ ਐ। ਸੁਣਿਐ ਬਾਪੂ ਸਾਹਬ ਦਾ ਕਾਰਾ ਐ ? ਕੀ ਇਹ ਗੱਲ ਸੱਚ ਐ ?"

ਚਿੱਮੋ ਨੇ ਬੇਵਸ ਹੋ ਕੇ ਡਰਦਿਆਂ ਡਰਦਿਆਂ ਕਿਹਾ—"ਨਹੀਂ ਨਹੀਂ, ਵੀਰ, ਉਹ ਜੋ ਵਿਆਹ ਕਰਨ ਵਾਲਿਆਂ ਦੀ ਗਿਣਤੀ 'ਚ ਨਹੀਂ ਆਉਂਦਾ। ਉਹ ਤਾਂ ਘਰ ਛੱਡੀ ਬੈਠਾ ਸਾਧ-ਸੰਨਿਆਸੀ ਐ।"

ਦਾਦੇ ਉਤੇ ਜਿਵੇਂ ਬਿਜਲੀ ਡਿਗ ਪਈ ਹੋਵੇ। ਹੁਣ ਪੁਤਲੀਬਾਈ ਨੇ ਸਾਰੀ ਕਹਾਣੀ ਆਖ ਸੁਣਾਈ।

ਦਾਦੇ ਨੇ ਫੇਰ ਪੁਛਿਆ, "ਮੈਂ ਇਹ ਸੱਚੀ ਗੱਲ ਸੁਣ ਰਿਹਾ ਨਾ ?"

ਚਿੱਮੋ ਨੇ ਕਿਹਾ—"ਦਾਦਾ, ਸਹੁੰ ਮੇਰੀ, ਇਹੀ ਸੱਚ ਐ।"

ਦਾਦਾ ਥੋਹੜਾ ਚਿਰ ਗੰਭੀਰ ਹੋ ਕੇ ਸੋਚਦਾ ਰਿਹਾ। ਉਹਦਾ ਵਿਸ਼ਵਾਸ ਸੀ ਕਿ ਪਰੇਮੀ ਨੂੰ ਚਾਹੀਦਾ ਹੈ ਕਿ ਉਹ ਆਪਣੀ ਪਰੇਮਕਾ ਨਾਲ ਵਿਆਹ ਕਰ ਕੇ ਉਹਦੀ ਪਰਵਰਿਸ਼ ਕਰੇ, ਭਾਵੇਂ ਉਹ ਸਾਧ ਹੋਵੇ ਤੇ ਭਾਵੇਂ ਗ੍ਰਹਸਥੀ ਵਾਲਾ। ਉਹ ਕਿਸੇ ਹਾਲਤ ਵਿਚ ਵੀ ਭੈਣ ਦੀ ਜ਼ਿੰਦਗੀ ਨੂੰ ਬਦਨਾਮ ਔਰਤ ਦੀ ਜ਼ਿੰਦਗੀ ਨਹੀਂ ਬਣਨ ਦੇਣਾ ਚਾਹੁੰਦਾ ਸੀ। ਨਹੀਂ ਤਾਂ ਨਾਨੇ ਚਾਚੇ ਦੀ ਰੂਹ ਨੂੰ ਸ਼ਾਂਤੀ ਨਹੀਂ ਮਿਲੇਗੀ। ਸੋ ਹੁਣ ਉਹਦੇ ਅੱਗੇ ਇਕੋ ਰਸਤਾ ਸੀ। ਉਹ ਸੀ, ਚਿੱਮੋ ਨੂੰ ਡੇਰੇ ਸਵਾਮੀ ਜੀ ਕੋਲ ਛੱਡ ਦੇਣਾ। ਉਸ ਪਲ ਉਹਨੂੰ ਇਹੀ ਗੱਲ ਠੀਕ ਲੱਗੀ।

ਦਾਦਾ ਚਿੱਮੋ ਨੂੰ ਲੈ ਕੇ ਡੇਰੇ ਪਹੁੰਚਾ। ਪੜਦਈਏ ਨੂੰ ਇਸ ਗੱਲ ਦੀ ਆਸ ਨਹੀਂ ਸੀ। ਲੋਕਾਂ ਦਾ ਇਹੀ ਖ਼ਿਆਲ ਸੀ ਕਿ ਚਿੱਮੋ ਦਾ ਚਾਹਵਾਨ ਬਾਪੂ ਸਾਹਬ ਹੀ ਹੈ। ਪੜਦਈਏ ਨੇ ਸੁਖ ਦਾ ਸਾਹ ਲਿਆ ਸੀ ਕਿ ਸਿਰੋਂ ਬਲਾ ਟਲੀ। ਉਹਨੇ ਹੁਣ ਇਹ ਰਾਗ

ਅਲਾਪਿਆ—"ਕਿਉਂ ਬਾਈ ਦਾਦਾ, ਕਿਥੇ ਗਈ ਤੇਰੀ ਸਾਰੀ ਹੈਂਕੜ ? ਬਾਪੂ ਸਾਹਬ 'ਤੇ ਮੁਗਦਰ ਵਾਹੁਣ ਲੱਗਾ ਸੈਂ। ਹੁਣ ਨਵਾਂ ਰਾਹ ਲਭ ਲਿਆ। ਵਾਹ, ਕੀ ਚਾਲ ਚਲ ਰਿਹੈ ? ਓਧਰ ਰਤਨਾ ਦਾ ਘਰ ਵੀ ਨਾ ਉਜੜੇ, ਇਧਰ ਚਿਮਣਾ ਦਾ ਘਰ ਵੀ ਕਿਸੇ ਤਰ੍ਹਾਂ ਵਸ ਜਾਵੇ। ਆਪਣੇ ਸਿਰ ਦੀ ਬਲਾ ਕਿਸੇ ਉਤੇ ਮੜ੍ਹ ਕੇ ਬੇਫ਼ਿਕਰ ਹੋ ਜਾਓ ! ਪਰ ਭਾਈ, ਤੇਰੀ ਗੱਲ ਸੁਣ ਕੇ ਲੋਕ ਹੱਸਣਗੇ। ਜਿਹੜੀ ਗੱਲ ਸਾਰੇ ਪਿੰਡ ਨੂੰ ਪਤੈ, ਉਹਤੋਂ ਅੱਖਾਂ ਮੀਟ ਕੇ ਦੂਜਿਆਂ ਦੀ ਪਾਪ ਦੀ ਗੰਦ ਮੇਰੇ 'ਤੇ ਧਰਨ ਆਇਐਂ ? ਜਿਦਾਂ ਚਿਮਣਾ ਨੇ ਕਿਹਾ, ਓਦਾਂ ਤੂੰ ਮੰਨ ਲਿਆ। ਤੇ ਤੇਰੀ ਮਰਜ਼ੀ ਇਹ ਐ, ਮੈਂ ਵੀ ਮੰਨ ਲਵਾਂ ਤੇ ਬਲਾ ਆਪਣੇ ਗਲ ਪਾ ਲਵਾਂ ?"

"ਆਪਣੀਆਂ ਕਰਤੂਤਾਂ ਤੋਂ ਮੁਕਰਦੈਂ ਤੇ ਸਾਰਾ ਭਾਂਡਾ ਚਿੰਮੋ ਸਿਰ ਭੰਨਦੈਂ ! ਸ਼ਰਮ ਨਹੀਂ ਆਉਂਦੀ ਤੈਨੂੰ ? ਉਰੇ ਆ, ਮੈਂ ਤੇਰੀ...," ਦਾਦੇ ਨੇ ਮੁਗਦਰ ਚੁੱਕਿਆ।

ਹੁਣ ਤਕ ਡੇਰੇ ਵਿਚ ਪਿੰਡ ਦੇ ਬਹੁਤ ਸਾਰੇ ਲੋਕ ਇਕੱਠੇ ਹੋ ਚੁਕੇ ਸਨ। ਸਾਰੇ ਜਾਣਦੇ ਸਨ ਕਿ ਉਨ੍ਹਾਂ ਦੇ ਸਵਾਮੀ ਜੀ ਪਹੁੰਚੇ ਹੋਏ ਬੰਦੇ ਹਨ, ਤਾਂ ਵੀ ਸਰੇ-ਆਮ ਇਹ ਤੱਥ ਮੰਨਣ ਵਿਚ ਆਪਣੀ ਹੱਤਕ ਸਮਝਦੇ ਸਨ। ਮਹੰਤ ਦੀ ਇੱਜ਼ਤ ਨੂੰ ਬਚਾਉਣ ਲਈ ਸਾਰਿਆਂ ਨੇ ਦਾਦੇ ਨੂੰ ਘੇਰ ਲਿਆ ਤੇ ਬੁਰਾ-ਭਲਾ ਕਹਿਣ ਲੱਗੇ—

"ਕਿਉਂ ਕੰਜਰਪੁਣੇ 'ਤੇ ਉਤਰ ਆਇਐਂ ? ਡੇਰੇ ਦੇ ਨਾਂ 'ਤੇ ਵੱਟਾ ਲਾਉਂਦੈਂ ?"

ਕੁਲਕਰਣੀ ਸ਼ੇਸ਼ੱਪੇ ਨੇ ਕਿਹਾ—"ਦਾਦਾ ਤੈਨੂੰ ਸਾਬਤ ਕਰਨਾ ਪਊ ਕਿ ਚਿਮਣਾ ਨਾਲ ਬੁਰਾ ਸਵਾਮੀ ਜੀ ਨੇ ਕੀਤਾ, ਨਾ ਕਿ ਬਾਪੂ ਸਾਹਬ ਨੇ। ਜੇ ਇਹ ਕਰ ਦਏਂ ਤਾਂ ਅਸੀਂ ਸਵਾਮੀ ਜੀ ਨੂੰ ਗੱਦੀਓਂ ਲਾਹ ਕੇ ਪਿੰਡੋਂ ਬਾਹਰ ਕਰ ਦਿਆਂਗੇ। ਦੂਜੇ ਸਵਾਮੀ ਜੀ ਨੂੰ ਗੱਦੀ 'ਤੇ ਬਠਾਵਾਂਗੇ। ਪਰ ਤੂੰ ਤਾਂ ਉਲਟੇ ਹੱਥੀਂ ਤੁਰ ਨਿਕਲਿਐਂ, ਤੇਰੀ ਗੱਲ ਕੌਣ ਸੁਣੂ ਭਾਈ—" ਸ਼ੇਸ਼ੱਪੇ ਦਾਦੇ ਨੂੰ ਤਾੜਨਾ ਕੀਤੀ।

ਦਾਦੇ ਨੇ ਕਿਹਾ—"ਕੁਲਕਰਣੀ ਮਹਾਰਾਜ, ਤੁਸੀਂ ਕਿਹੜੀਆਂ ਗੱਲਾਂ ਕਰਦੇ ਹੋ ? ਰਾਤ ਦੇ ਨੇਰ੍ਹੇ, 'ਚ ਸਬੂਤ ਰਖ ਕੇ ਕੋਈ ਚੋਰ ਚੋਰੀ ਨਹੀਂ ਕਰਦਾ। ਜੇ ਇਹ ਸਾਰਿਆਂ ਸਾਹਮਣੇ ਹੋਣ ਵਾਲੀ ਗੱਲ ਹੁੰਦੀ, ਤਾਂ ਮਾਮਲਾ ਇਥੋਂ ਤਕ ਕਿਉਂ ਪਹੁੰਚਦਾ ? ਚਲ, ਚਿੰਮੋ ਤੂੰ ਦੱਸ, ਤੇਰੇ ਬਿਨਾਂ ਕਿਸੇ ਹੋਰ ਤੀਸਰੇ ਨੂੰ ਇਸ ਗੱਲ ਦਾ ਪਤੈ ?" ਦਾਦੇ ਨੇ ਸਵਾਲ ਕੀਤਾ।

"ਓਸ ਵੇਲੇ ਦਾਨੱਵਾ ਡੇਰੇ 'ਚ ਸੀ। ਉਹਨੂੰ ਸਾਰੀ ਗੱਲ ਦਾ ਪਤੈ। ਉਹਨੂੰ ਮੇਰੇ ਮੂੰਹ 'ਤੇ ਕਰਾ ਲਓ"—ਚਿਮਣਾ ਨੇ ਸਿਰ ਨਿੰਵਾਈਂ ਜਵਾਬ ਦਿੱਤਾ। ਇੰਨੇ ਸਾਰੇ ਲੋਕਾਂ ਸਾਹਮਣੇ ਇਸ ਤਰ੍ਹਾਂ ਬੇਇਜ਼ਤੀ ਹੋਣੀ ਉਹਦੇ ਲਈ ਤਾਂ ਨਿਰੀ ਮੌਤ ਸੀ।

"ਹਾਂ, ਹਾਂ ਕਿਉਂ ਨਹੀਂ ? ਇਕ ਕਰੇਲਾ ਤੇ ਓਤੋਂ ਦੂਜਾ ਨਿੰਮ ਚੜ੍ਹਿਆ ! ਉਹ ਰੰਡੀ ਤਾਂ ਘਾਟ-ਘਾਟ ਦਾ ਪਾਣੀ ਪੀ ਚੁੱਕੀ ਐ। ਇਹ ਉਹਨੂੰ ਗਵਾਹ ਬਣਾਉਂਦੀ ਐ। ਉਹ ਗਵਾਹੀ ਕਿਉਂ ਨਾ ਦਊ ?"—ਪੜਦਈਏ ਨੇ ਨਫ਼ਰਤ-ਭਰਿਆ ਹਾਸਾ ਹੱਸਿਆ।

ਓਧਰ ਗੌੜ ਜੀ ਨੂੰ ਖ਼ਬਰ ਹੋ ਚੁਕੀ ਸੀ। ਪੜਦਈਏ ਤੋਂ ਬਦਲਾ ਲੈਣ ਦਾ ਇਸ ਤੋਂ ਚੰਗਾ ਮੌਕਾ ਉਹਦੇ ਹੱਥ ਫੇਰ ਨਹੀਂ ਆਉਣਾ ਸੀ। ਉਹਨੇ ਪਹਿਲਾਂ ਹੀ ਸਾਰਾ ਇੰਤਜ਼ਾਮ ਕਰ ਲਿਆ ਸੀ। ਉਹਨੇ ਦਾਨੱਵਾ ਨੂੰ ਆਪਣੇ ਘਰ ਸੱਦ ਲਿਆ ਸੀ। ਇਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਸੀ। ਉਹ ਖ਼ਬਰ ਮਿਲਦਿਆਂ ਹੀ ਦਾਨੱਵਾ ਨੂੰ ਨਾਲ ਲੈ ਕੇ ਡੇਰੇ ਪਹੁੰਚ ਗਿਆ।

ਉਨ੍ਹਾਂ ਨਾਲ ਹੋਰ ਲੋਕ ਵੀ ਸਨ । ਸਾਧ ਦੇ ਇਸ ਇਸ਼ਕ ਦਾ ਕਿੱਸਾ ਸਾਰਿਆਂ ਲਈ ਤਮਾਸ਼ਾ ਬਣ ਗਿਆ ਸੀ । ਗੌੜ ਨੇ ਵੰਗਾਰਿਆ—"ਸਵਾਮੀ ਜੀ ਮਹਾਰਾਜ, ਤੁਸੀਂ ਸਾਖ਼ਸ਼ਤ ਕਰੋ ਪਈ ਤੁਸੀਂ ਪਹੁੰਚੇ–ਹੋਏ ਮਹੰਤ ਹੈਗੇ ਓ । ਚਿਮਣਾ ਨੇ ਜੋ ਅਲਜ਼ਾਮ ਤੁਹਾਡੇ 'ਤੇ ਲਾਇਐ, ਉਹਨੂੰ ਸਹੀ ਕਰਨ ਦੀ ਜ਼ਿਮੇਦਾਰੀ ਮੈਂ ਲਊਂਗਾ ।" ਗੌੜ ਦੀ ਆਵਾਜ਼ ਵਿਚ ਹੱਠ ਸੀ ।

"ਇਹ ਡੇਰਾ ਪੁਸ਼ਤ-ਦਰ-ਪੁਸ਼ਤ ਚਲਦਾ ਆਇਐ । ਇਹਦੀ ਗੱਦੀ 'ਤੇ ਜੋ ਵੀ ਬੈਠਦੈ, ਉਹ ਸੰਨਿਆਸੀ ਹੋਊਗਾ—ਇਹ ਵੀ ਮੁਢੋਂ ਚਲੀ ਆਉਂਦੀ ਰਵਾਇਤ ਹੈ, ਜੋ ਗੱਲ ਆਪੇ ਹੀ ਜ਼ਾਹਰ ਹੈ, ਉਹਨੂੰ ਜ਼ਾਹਰ ਕਰਨ ਵੀ ਕਿਦਾਂ ?" ਸ਼ੇਸ਼ੱਪੇ ਨੇ ਦਲੀਲ ਦਿੱਤੀ ।

ਦਾਨੱਵਾ ਨੇ ਆਪਣੇ ਸਿਰ ਉਤੇ ਪੱਲਾ ਲੈਂਦਿਆਂ ਕਿਹਾ—"ਤੁਸੀਂ ਏਨੇ ਸਾਰੇ ਆਦਮੀ ਇਥੇ ਬੈਠੇ ਹੋ । ਪੰਜਾਂ 'ਚ ਪਰਮੇਸਰ ਹੁੰਦੈ । ਮੇਰੀ ਗੱਲ ਤੇ ਤੀਬਾਰ ਕਰਨਾ ਜਾਂ ਨਾ ਤੁਹਾਡੇ ਅਖ਼ਤਿਆਰ ਐ । ਮੈਂ ਤਾਂ ਓਹੀ ਦਸੂੰ, ਜੋ ਮੈਂ ਇਨ੍ਹਾਂ ਅਖਾਂ ਨਾਲ ਦੇਖਿਐ । ਚਿਮਣਾ ਦੀ ਇਹ ਹਾਲਤ ਕਰਨ ਵਾਲਾ ਇਹ ਸਵਾਮੀ ਹੀ ਹੈ । ਮੈਂ ਆਪ ਚਿਮਣਾ ਨੂੰ ਸੱਦ ਕੇ ਲਿਆਈ ਸੀ । ਮੈਨੂੰ ਵਿਧਵਾ ਨੂੰ ਏਸ ਸਵਾਮੀ ਨੇ ਕਾਸੇ ਜੋਗਾ ਨਹੀਂ ਛੱਡਿਆ, ਜਦ ਏਸ ਭੋਲੀਭਾਲੀ ਕੁੜੀ ਦੀ ਜ਼ਿੰਦਗੀ 'ਚ ਸਵਾਮੀ ਨੇ ਅੱਗ ਲਾਈ ਤਾਂ ਫੇਰ ਮੈਥੋਂ ਹੋਰ ਸਬਰ ਨਾ ਹੋਇਆ । ਇਸੇ ਗੱਲੋਂ ਸਵਾਮੀ ਨਾਲ ਮੇਰਾ ਬੋਲ-ਬਲਾਰਾ ਹੋ ਗਿਆ ਤੇ ਮੈਂ ਡੇਰਾ ਛਡ ਕੇ ਚਲੇ ਗਈ । ਫੇਰ ਮੈਨੂੰ ਪਤਾ ਲੱਗਾ ਪਈ ਚਿੱਮੋ ਦਾ ਵਿਆਹ ਨਹੀਂ ਹੋ ਸਕਿਆ ਤੇ ਇਸੇ ਕਰਕੇ ਨਾਨਾ ਮਰ ਗਿਆ । ਫੇਰ ਮੈਂ ਸੋਚਿਆ, ਚਲੋ ਚਿੱਮੋ ਨਾਲ ਗੱਲ ਕਰਾਂ । ਕੋਈ ਮੌਕਾ ਈ ਨਾ ਮਿਲਦਾ ਸੀ । ਗੌੜ ਜੀ ਦਾ ਬੰਦਾ ਬੌਲਦ ਵੇਚਣ ਬੀਜਾਪੁਰ ਆਇਆ ਹੋਇਆ ਸੀ । ਉਹਦੇ ਨਾਲ ਪਰਸੋਂ ਇਥੇ ਆ ਗਈ । ਗੌੜ ਜੀ ਕੇ ਠਹਿਰੀ ਹੋਈ ਆਂ । ਏਸ ਸਵਾਮੀ ਦੀਆਂ ਕਰਤੂਤਾਂ ਤੁਹਾਨੂੰ ਕਿਥੋਂ ਤਾਈਂ ਦੱਸਾਂ ? ਨਾ ਜਾਣੇ ਇਹਨੇ ਕਿੰਨੀਆਂ ਆਲੀਆਂ-ਭੋਲੀਆਂ ਕੁੜੀਆਂ ਨਾਲ ਖੇਹ-ਖਰਾਬਾ ਕੀਤੈ । ਉਨ੍ਹਾਂ ਦੀ ਹਾਅ ਇਹਨੂੰ ਜ਼ਰੂਰ ਮਾਰੂ । ਸਤਿਆਨਾਸ ਹੋਵੇ ਇਸ ਕਲੰਕੀ ਦਾ," ਦਾਨੱਵਾ ਨੇ ਤੈਸ਼ ਵਿਚ ਆ ਕੇ ਸਾਧ ਨੂੰ ਸਰਾਪ ਦਿੱਤਾ ।

ਉਂਜ ਤਾਂ ਦਾਨੱਵਾ ਸਵਾਮੀ ਜੀ ਦੀ ਅਣਵਿਆਹੀ ਘਰਵਾਲੀ ਸੀ । ਜਿਵੇਂ ਕੰਡਾ ਕੰਡੇ ਨਾਲ ਨਿਕਲਦਾ ਹੈ, ਓਸੇ ਤਰ੍ਹਾਂ ਅੱਜ ਵੀ ਪਾਪ ਦਾ ਭਾਂਡਾ ਪਾਪ ਦੇ ਹੱਥੀਂ ਟੁਟ ਰਿਹਾ ਸੀ । ਲੋਕਾਂ ਨੂੰ ਦਾਨੱਵਾ ਦੀਆਂ ਗੱਲਾਂ ਦਾ ਇਤਬਾਰ ਆ ਗਿਆ । ਲੋਕ ਕਹਿਣ ਲੱਗੇ ਕਿ ਸਵਾਮੀ ਜੀ ਤੁਸੀਂ ਹੀ ਚਿਮਣਾ ਦਾ ਕੁਆਰ ਭੰਗ ਕੀਤਾ ਹੈ । ਪਰ ਗੱਦੀ ਉਤੇ ਵਿਰਾਜੇ ਸਵਾਮੀ ਜੀ ਨਾਲ ਚਿੱਮਣਾ ਦਾ ਵਿਆਹ ਕਰ ਕੇ ਡੇਰੇ ਵਰਗੇ ਪਵਿਤਰ ਥਾਂ ਉਤੇ ਘਰ ਵਸਣਾ ਕਿਸੇ ਨੂੰ ਮਨਜ਼ੂਰ ਨਹੀਂ ਸੀ ।

ਸ਼ੇਸ਼ੱਪੇ ਨੇ ਆਪਣੀ ਵਕਾਲਤ ਸ਼ੁਰੂ ਕੀਤੀ । "ਤੇ ਹੁਣ ਸਵਾਲ ਇਹ—ਐ ਪਈ ਬਾਪੂ ਸਾਹਬ ਦੀ ਕਰਨੀ ਦਾ ਫਲ ਸਵਾਮੀ ਜੀ ਦੇ ਸਿਰ ਮੜ੍ਹਨਾ ਕਿਥੋਂ ਤਕ ਜਾਇਜ਼ ਐ ? ਇਹ ਗੱਲ ਵਿਚਾਰਨੀ ਚਾਹੀਦੀ ਐ ।"

ਬਾਪੂ ਸਾਹਬ ਬੜੇ ਗਹੁ ਨਾਲ ਗੱਲਾ ਸੁਣੀ ਜਾਂਦਾ ਸੀ । ਹੁਣ ਤਕ ਉਹ ਲੁਕਿਆ ਬੈਠਾ ਸੀ, ਹੁਣ ਅਰਲ ਖੋਲ੍ਹ ਕੇ ਬਾਹਰ ਆਇਆ ਤੇ ਕਹਿਣ ਲੱਗਾ—"ਮੈਂ ਜਿਹੜਾ ਪਾਪ ਕੀਤੈ, ਉਹ ਮੇਰੀ ਝੋਲੀ 'ਚ ਪਾ ਦਿਓ, ਮੈਨੂੰ ਮਨਜ਼ੂਰ ਐ । ਪਰ ਜੋ ਮੈਂ ਕੀਤਾ ਹੀ ਨਹੀਂ, ਉਹ ਮੇਰੇ 'ਤੇ ਲੱਦਣਾ ਚਾਹੁੰਦੇ ਹੋ, ਮੇਰੀ ਜਾਨ ਜਾਂਦੀ ਤਾਂ ਜਾਵੇ, ਮੈਂ ਨਹੀਂ ਮੰਨੂਗਾ । ਸਵਾਮੀ

ਜੀ ਨੇ ਓਦਣ ਚਿਮਣਾ ਨੂੰ ਖ਼ਰਾਬ ਕੀਤਾ, ਓਦਣ ਤੋਂ ਹੀ ਮੈਂ ਚਿਮਣਾ ਦੀ ਆਸ ਛਡ ਦਿੱਤੀ। ਹੋਰ ਤਾਂ ਹੋਰ ਭੈਣ ਉਹਦਾ ਉਹ ਪਹਿਰਾ ਕਰਦੀ ਐ, ਕਿ ਚਿੱਮਣਾ ਦੀ ਛਾਂ ਤਕ ਕਿਸੇ ਨੂੰ ਫਟਕਣ ਨਹੀਂ ਦਿੰਦੀ। ਸਵਾਮੀ ਜੀ ਤੁਸੀਂ ਹੀ ਅੰਦਾਜ਼ਾ ਲਾਓ, ''ਕਾਰੂਹੁਣਿਮੇ'' ਹੋਏ ਨੂੰ ਕਿੰਨੇ ਦਿਨ ਹੋ ਗਏ ? ਗੱਲ ਦਬਾਉਣ ਲਈ ਤੁਸੀਂ ਹੀ ਤਾਂ ਦਵਾਈ ਲਿਆ ਕੇ ਦਿੱਤੀ ਸੀ। ਤੁਹਾਨੂੰ ਯਾਦ ਹੋਣਾ ਹੀ ਐ।''

ਬਾਪੂ ਸਾਹਬ ਦੀਆਂ ਗੱਲਾਂ ਸੁਣ ਕੇ ਪਡਦਈਆ ਸਾਧ ਸੁੰਨ ਹੋ ਗਿਆ। ''ਭਾਈ ਆਪਣੇ ਈ ਪਰਾਏ ਹੋ ਗੇ। ਜੋ ਜਾਨ ਦਿੰਦੇ ਸੀ, ਓਹੀ ਅੱਜ ਜਾਨ ਲੈਣ 'ਤੇ ਉਤਰ ਆਏ। ਇਹ ਸਭ ਸ਼ਿਵ ਦੀ ਮਾਇਆ ਹੈ।'' ਸਾਧ ਬੋਲਿਆ।

''ਕਿਉਂ ਨਹੀਂ, ਸ਼ਿਵ ਦੀ ਮਾਇਆ ਹੀ ਤਾਂ ਹੈ। ਓਸੇ ਕਰ ਕੇ ਤੇਰੀ ਵੀ ਕਾਇਆ ਮਾਇਆ 'ਚ ਸਮਾ ਜਾਊਗੀ—'' ਦੂਰ ਬੈਠਾ ਕੋਈ ਕਹਿਣ ਲੱਗਾ।

''ਛੋਟਾ ਮੂੰਹ, ਵੱਡੀ ਗੱਲ, ਏਦਾਂ ਗੱਲ ਨਹੀਂ ਕਰੀਦੀ,'' ਸ਼ੇਸ਼ੱਪੇ ਨੇ ਮੱਤ ਦਿੱਤੀ।

ਚਿੱਮਣਾ ਦੀਆਂ ਅੱਖਾਂ ਲਗਾਤਾਰ ਵਹਿ ਰਹੀਆਂ ਸਨ। ਭਵਿਖ ਦੇ ਭਿਆਨਕ ਨਜ਼ਾਰੇ ਉਹਦੀਆਂ ਅੱਖਾਂ ਅੱਗੇ ਆਉਣ ਲੱਗੇ। ਉਹ ਧੀਰਜ ਗੁਆ ਬੈਠੀ ਸੀ। ਨਾਨੇ ਦੀ ਮੌਤ ਕਾਰਣ ਉਹਦਾ ਦਿਲ ਬੰਜਰ ਜ਼ਮੀਨ ਹੋ ਗਿਆ ਸੀ। ਤਾਂ ਵੀ ਕੁਝ ਕੁਝ ਆਸ ਦਾਦੇ ਤੋਂ ਬਚੀ ਸੀ। ਇਹ ਉਹਦੇ ਕੋਲੋਂ ਡਰਦੀ ਤਾਂ ਜ਼ਰੂਰ ਸੀ, ਪਰ ਅਪ੍ਰਗਟ ਜਿਹੀ ਆਸ ਟਿਮਟਿਮਾਂਦੀ ਰਹਿੰਦੀ ਸੀ ਕਿ ਉਹ ਕੋਈ ਰਾਹ ਕਢੇਗਾ। ਉਹਨੂੰ ਜ਼ਿੰਦਗੀ ਦਾ ਪਹਿਲਾ ਘੁੱਟ ਹੀ ਕੌੜਾ ਪੀਣਾ ਪਿਆ ਸੀ। ਕੀ ਸੋਚਿਆ ਸੀ ? ਕੀ ਹੋ ਗਿਆ ? ਨਾਨੇ ਦੀਆਂ ਅੱਖਾਂ ਦੀ ਪੁਤਲੀ, ਆਪਣੇ ਸੁਹੱਪਣ 'ਤੇ ਮਾਣ ਕਰਨ ਵਾਲੀ, ਦਿਲਕਸ਼ ਮੁਖੜਾ ਅੱਜ ਸਾਰਿਆਂ ਦੇ ਸਾਹਮਣੇ ਪੁਛਗਿੱਛ ਲਈ ਪੇਸ਼ ਹੋਇਆ ਸੀ। ਕੀ ਆਪਣੀ ਇੱਜ਼ਤ ਰਖਣ ਲਈ ? ਨਹੀਂ, ਗਰਭ ਵਿਚ ਪਲਦੇ ਸਰੀਰ ਦਾ ਬਾਪ ਕੌਣ ਹੈ ?—ਇਸ ਸੱਚ ਨੂੰ ਜਾਣਨ ਲਈ। ਸੱਚਾਈ ਤਾਂ ਅੱਗੇ ਆ ਗਈ ਸੀ, ਪਰ ਹੋਇਆ ਕੀ ? ਔਰਤ ਦਾ ਮਾਣ ਕੋਈ ਗੰਧਲਾ ਪਾਣੀ ਨਹੀਂ ਕਿ ਥੋਹੜੇ ਚਿਰ ਵਿਚ ਮੈਲ ਹੇਠਾਂ ਬਹਿ ਜਾਏ ਤੇ ਸਾਫ਼ ਪਾਣੀ ਨਿਤਰ ਆਵੇ। ਸੱਚ ਦਾ ਤਾਂ ਮੋਹਕਮਾ ਨੇ ਫ਼ੈਸਲਾ ਕਰ ਲਿਆ ਸੀ। ਪਰ ਔਰਤ ਦਾ ਦਿਲ ਦਾ ਦਰਪਣ ਟੁਟ ਕੇ ਚੂਰ-ਚੂਰ ਹੋ ਗਿਆ ਸੀ। ਸ਼ੀਸ਼ੇ ਦੇ ਉਨ੍ਹਾਂ ਟੁਕੜਿਆਂ ਵਿਚ ਸੱਚ ਵਿਕਰਾਲ ਰੂਪ ਧਾਰ ਕੇ ਝਾਕ ਰਿਹਾ ਸੀ।

ਚਿਮਣਾ ਰੋਂਦੀ ਰਹੀ। ਅੰਤ ਵਿਚ ਗੌੜ ਜੀ ਨੇ ਢਾਰਸ ਬੰਨ੍ਹਾਈ—''ਧੀਏ, ਅੰਦਰ ਜਾ। ਹੁਣ ਤੇਰੀ ਬਾਕੀ ਦੀ ਜ਼ਿੰਦਗੀ ਇਥੇ ਕੱਟ ਹੋਣੀ ਲਿਖੀ ਐ। ਜਦ ਭਗਵਾਨ ਦੀ ਇਹੀ ਇੱਛਾ ਹੈ, ਤਾਂ ਕੋਈ ਕੀ ਕਰ ਸਕਦਾ ਹੈ ? ਸਵਾਮੀ ਜੀ, ਨਾਨਾ ਮਰ ਚੁਕਾ ਹੈ। ਉਹਦੀ ਧੀ ਪਿੰਡ ਦੀ ਧੀ ਐ। ਜੇ ਇਹਨੂੰ ਕਿਤੇ ਕੋਈ ਕੰਡਾ ਵੀ ਚੁਭੇ, ਤਾਂ ਜਾਣੀਓ ਪਿੰਡ ਦੇ ਕੰਡਾ ਚੁਭਿਐ। ਏਸ ਗੱਲ ਦਾ ਖ਼ਿਆਲ ਰਖਣਾ।''

ਪਡਦਈਏ ਸਾਧ ਨੂੰ ਤਾੜਨਾ ਕਰ ਕੇ ਗੌੜ ਜੀ ਨੇ ਲੋਕਾਂ ਨੂੰ ਆਪਣੇ ਆਪਣੇ ਘਰੀਂ ਜਾਣ ਲਈ ਆਖਿਆ।

''ਮੇਰੀ ਭੈਣ ਦੀ ਇਜ਼ਤ ਲੁਟ ਕੇ ਤੂੰ ਆਪ ਅੱਗ 'ਚ ਛਾਲ ਮਾਰੀ ਐ। ਖ਼ਬਰਦਾਰ, ਜੇ ਇਹਨੂੰ ਕਦੇ ਕੁਝ ਕਿਹਾ ਤਾਂ—'' ਦਾਦੇ ਦੇ ਮੂੰਹੋਂ ਅਗਾਂਹ ਸ਼ਬਦ ਨਾ ਨਿਕਲੇ। ਗੁੱਸਾ ਤੇ

ਦੁਖ ਉਹਦੇ ਦਿਲ ਵਿਚ ਖੌਲ ਰਹੇ ਸਨ। ਰਹਿ-ਰਹਿ ਕੇ ਇਹ ਵਿਚਾਰ ਉਹਦੇ ਮਨ ਵਿਚ ਆਉਂਦਾ ਕਿ ਮੇਰੇ ਵਰਗਾ ਭਰਾ ਹੁੰਦਿਆਂ-ਸੁੰਦਿਆਂ ਵੀ ਚਿੰਮੋ ਨੂੰ ਇੰਜ ਬੇ ਸਹਾਰਾ ਹੋ ਕੇ ਡੇਰੇ ਵਿਚ ਜ਼ਿੰਦਗੀ ਕੱਟਣੀ ਪਏਗੀ। ਉਹਦਾ ਦਿਲ ਕੁਰਲਾ ਉੱਠਿਆ। ਸੱਜਲ ਅੱਖਾਂ ਨਾਲ ਉਹਨੇ ਇਕ ਵਾਰ ਚਿਮਣਾ ਨੂੰ ਦੇਖਿਆ, ਫੇਰ ਦੋਹਵਾਂ ਹੱਥਾਂ ਨਾਲ ਮੂੰਹ ਢਕ ਲਿਆ ਤੇ ਡੇਰੇ ਦੀਆਂ ਪੌੜੀਆਂ ਉਤਰ ਕੇ ਹੌਲੀ-ਹੌਲੀ ਤੁਰਨ ਲਗ ਪਿਆ।

# 8

ਦਾਦੇ ਦੀ ਜ਼ਿੰਦਗੀ ਵਿਚ ਅੱਜ ਤਕ ਇਹੋ ਜਿਹੀਆਂ ਉਲਝਣਾਂ ਨਹੀਂ ਆਈਆਂ ਸਨ। ਵੀਹ ਸਾਲਾਂ ਦੀ ਉਮਰ ਵਿਚ ਵੀ ਉਹ ਦੁੱਧ-ਮੂੰਹਾਂ ਬੱਚਾ ਹੀ ਬਣਿਆ ਰਿਹਾ। ਅਖਾੜਾ ਤੇ ਛਿੰਝ ਹੀ ਉਹਦੀ ਦੁਨੀਆ ਸੀ। ਇਸ ਤੋਂ ਪਰ੍ਹਾਂ ਉਹਨੇ ਕਦੇ ਸੋਚਿਆ ਹੀ ਨਹੀਂ ਸੀ। ਕੋਈ ਮਾੜੀ ਆਦਤ ਵੀ ਉਹਨੂੰ ਨਹੀਂ ਸੀ। ਰੱਜ ਕੇ ਦੁੱਧ ਪੀਂਦਾ, ਡੰਡ-ਬੈਠਕਾਂ ਕਢਦਾ। ਉਹਦੀ ਇਸ ਤਰ੍ਹਾਂ ਦੀ ਬੇਫ਼ਿਕਰੀ ਦਾ ਇਕ ਹੋਰ ਕਾਰਣ ਵੀ ਸੀ। ਉਹਨੇ ਆਪਣੀ ਹੁਣ ਤਕ ਦੀ ਉਮਰ ਵਿਚ ਕਿਸੇ ਪਾਸਿਓਂ ਕੋਈ ਵਿਰੋਧ ਨਹੀਂ ਦੇਖਿਆ ਸੀ। ਹਾਂ, ਜੇ ਵਿਰੋਧ ਹੁੰਦਾ ਸੀ, ਤਾਂ ਦੰਗਲ ਵਿਚ, ਜਿਥੇ ਨਾਲ ਘੁਲਣ ਵਾਲੇ ਬਹੁਤੇ ਦੋਖੀ ਭਾਵਨਾ ਵਾਲੇ ਨਹੀਂ ਹੁੰਦੇ ਸਨ।

ਪਰ ਅੱਜ ? ਨਾਨੇ ਚਾਚੇ ਦੀ ਮੌਤ ਨਾਲ ਮਨ ਦਾ ਚੈਨ ਪਤਾ ਨਹੀਂ ਕਿਥੇ ਚਲੇ ਗਿਆ ਸੀ। ਉਹਦੇ ਹੌਸਲੇ ਦੀਆਂ ਜੜ੍ਹਾਂ ਹਿੱਲ ਗਈਆਂ ਸਨ। ਜਦ ਜਸਵੰਤ ਰਾਓ ਨੇ ਕਿਹਾ ਕਿ ਚਿਮਣਾ ਕੁਆਰੀ ਹੀ ਮਾਂ ਬਣਨ ਵਾਲੀ ਹੈ, ਤਾਂ 'ਉਹਦਾ ਖ਼ੂਨ ਖੌਲ ਉੱਠਿਆ। ਉਹ ਬੜੀ ਛੇਤੀ ਗੁੱਸੇ ਵਿਚ ਆ ਜਾਣ ਵਾਲਾ ਸੀ ਤੇ ਬੜੀ ਜਲਦਬਾਜ਼ ਤਬੀਅਤ ਸੀ। ਪਿਤਾ ਲਛਮਣ, ਸੁਭਾਅ ਦਾ ਜਿੰਨ੍ਹਾਂ ਸ਼ਾਂਤ ਤੇ ਗੰਭੀਰ ਸੀ, ਦਾਦਾ ਐਨ ਉਹਦੇ ਉਲਟ ਸੀ। ਉਹ ਮੰਨਦਾ ਸੀ ਕਿ ਪਾਪ ਦਾ ਸਹੀ ਪ੍ਰਾਸ਼ਚਿਤ ਹੋਣਾ ਹੀ ਚਾਹੀਦਾ ਹੈ। ਏਸ ਲਈ ਉਹ ਬਦਲਾ ਲੈਣ ਤੁਰਿਆ ਸੀ। ਪਰ ਕਿਸੇ ਦੀ ਮਾਂਗ ਦੇ ਸੰਧੂਰ ਨੇ ਉਹਦੇ ਹੱਥ ਰੋਕ ਲਏ ਸਨ। ਫੇਰ ਦੁੱਖ ਨੇ ਗੁੱਸੇ ਦੀ ਥਾਂ ਲੈ ਲਈ ਸੀ। ਪਿੰਡ ਵਾਲਿਆਂ ਨੇ ਉਹਦੇ ਦੁਖੀ ਦਿਲ ਨੂੰ ਬਿੰਦ-ਬਿੰਦ ਵਿਰੋਧ ਦੇ ਬਰਛੇ ਮਾਰ-ਮਾਰ-ਫੱਟੜ ਕਰ ਦਿੱਤਾ ਸੀ। ਡੇਰੇ ਤੋਂ ਪਰਤਦਿਆਂ ਸਾਰਾ ਉਬਾਲ ਦੂਰ ਹੋ ਗਿਆ ਸੀ।

ਹੁਣ ਉਹ ਬਹੁਤ ਪਛਤਾ ਰਿਹਾ ਸੀ। "ਓ ਰੱਬਾ, ਮੈਂ ਕੀ ਕਰ ਲਿਆ ? ਜ਼ੀਹਨੇ ਪਾਪ ਕੀਤਾ, ਉਹ ਨੂੰ ਸਜ਼ਾ ਨਹੀਂ ਦਿੱਤੀ, ਉਲਟਾ ਚਿੰਮੋ ਨਾਲ ਅਨਿਆਂ ਕਰ 'ਤਾ। ਉਹਨੂੰ ਪਡਦਈਏ ਦੇ ਹੱਥ ਸੌਂਪ ਕੇ ਆਪਣੀ ਇਜ਼ਤ ਵੀ ਰੋਲ ਲਈ। ਜੇ ਨਾਨਾ ਅੱਜ ਜੀਉਂਦਾ ਹੁੰਦਾ ਤਾਂ ਇਹ ਸਭ ਕੁਸ਼ ਸਹਾਰ ਲੈਂਦਾ ? ਖਵਰੇ ਉਹਨੇ ਇਹ ਜਾਣਦਿਆਂ ਹੀ ਮਹੁਰਾ ਖਾ ਲਿਆ ? ਪਡਦਈਆ ਅੱਵਲ ਦਰਜੇ ਦਾ ਲੁੱਚਾ ਹੈ। ਜੇ ਉਹਨੇ ਚਿੰਮੋ ਨੂੰ ਦਾਨਵਾ ਵਾਂਗ ਹੀ ਡੇਰਿਓਂ ਕਢ ਘੱਤਿਆ, ਤਾਂ ਫੇਰ ਕੀ ਹੋਏਗਾ ? ਉਹ ਨੂੰ ਸੰਭਾਲੇਗਾ ਕੌਣ ? ਇਹ ਸੱਚ ਐ ਕਿ ਚਿੰਮੋ ਕੁਰਾਹੇ ਪੈ ਗਈ ਹੈ, ਪਰ ਉਹਦੇ ਵਿਚੋਂ ਸਵੈਮਾਣ ਨਹੀਂ ਗਿਆ। ਜੇ ਉਹ ਵੀ ਨਾਨੇ ਚਾਚੇ ਦੇ ਰਾਹ ਪੈ ਜਾਏ ? ਉਹਦੇ ਮਗਰੋਂ ਪਿੰਡ 'ਚ ਮੇਰੀ ਹਾਲਤ ਕੀ ਹੋਏਗੀ ?"

ਇਹ ਸੋਚਦਿਆਂ-ਸੋਚਦਿਆਂ ਦਾਦੇ ਦਾ ਸਿਰ ਚਕਰਾ ਗਿਆ। ਉਹਦੇ ਲਈ ਇਹ ਅਨੁਭਵ ਬਿਲਕੁਲ ਨਵਾਂ ਸੀ। ਜ਼ਿੰਦਗੀ ਦੀ ਪਹਿਲੀ ਕੁੜੱਤਣ ਨੇ ਉਹਨੂੰ ਸਬਕ ਸਿਖਾ ਦਿੱਤਾ ਸੀ। ਹੁਣ ਉਹਨੂੰ ਪਤਾ ਲੱਗਾ ਸੀ ਕਿ ਜ਼ਿੰਦਗੀ ਦੇ ਰਾਹ ਵਿਚ ਸੂਲਾਂ ਵੀ ਹਨ। ਅੱਜ ਤਕ ਉਹ ਸਾਰੇ ਪਿੰਡ ਦਾ ਦੁਲਾਰਾ ਸੀ, ਮਾਣ ਸੀ। ਪਰ ਅੱਜ ਬਿਨਾਂ ਕਿਸੇ ਕਸੂਰ ਦੇ ਉਹ ਪਿੰਡ ਦੀਆਂ ਨਜ਼ਰਾਂ ਵਿਚ ਡਿਗ ਗਿਆ ਸੀ। ਮੌਤ ਨੂੰ ਸਾਹਮਣੇ ਦੇਖ ਕੇ ਵੀ ਹਿੱਕ ਤਾਣ ਕੇ ਖੜ੍ਹਾ ਹੋਣ ਵਾਲਾ ਦਾਦਾ ਅੱਜ ਲੋਕਾਂ ਦੇ ਹਿਕਾਰਤ-ਭਰੇ ਹਾਸੇ ਅੱਗੇ ਮੱਥਾ ਟੇਕ ਚੁੱਕਾ ਸੀ। ਅਨ੍ਹੇਰੇ ਵਿਚ ਵੀ ਦਾਦਾ ਸਿਰ ਨਿੰਵਾਈ ਤੁਰ ਰਿਹਾ ਸੀ, ਮਤੇ ਉਹਨੂੰ ਦੇਖ ਕੇ ਕੋਈ ਹੱਸੇ ਨਾ।

ਇਸ ਹਾਲਤ ਵਿਚ ਰੋਟੀ-ਟੁੱਕ ਦਾ ਖ਼ਿਆਲ ਕਰਨਾ ਵੀ ਸ਼ਰਮ ਵਾਲੀ ਗੱਲ ਸੀ। ਦਾਦਾ ਅਖਾੜੇ ਵਲ ਤੁਰ ਪਿਆ। ਅਖਾੜੇ ਦੀ ਕੰਧ ਉੱਤੇ ਹਨੂਮਾਨ ਦਾ ਵੱਡਾ ਸਾਰਾ ਚਿੱਤ੍ਰ ਸੀ। ਦਾਦਾ ਉਹਨੂੰ ਅੱਖਾਂ ਪਾੜ-ਪਾੜ ਦੇਖਣ ਲੱਗਾ। ਅੰਦਰ ਅਨ੍ਹੇਰਾ ਸੀ। ਉਹ ਮੁਗਦਰ ਨੂੰ ਹੀ ਸਿਰ ਹੇਠ ਰਖ ਕੇ ਸੌਂ ਗਿਆ।

ਜਸਵੰਤਰਾਓ ਦੇ ਚਲੇ ਜਾਣ ਮਗਰੋਂ ਲਛਮਣ ਬੜੌਦਾ ਜਾਣ ਲਈ ਪੈਸਿਆਂ ਦਾ ਇੰਤਜ਼ਾਮ ਕਰਨ ਲਾਗਲੇ ਪਿੰਡ ਗਿਆ, ਤਾਂ ਰਾਤ ਨੂੰ ਹੀ ਵਾਪਸ ਆਇਆ। ਘਰ ਤਾਲਾ ਲੱਗਾ ਹੋਇਆ ਸੀ। ਉਹ ਚਾਬੀ ਲੈਣ ਅਖਾੜੇ ਵਲ ਗਿਆ; ਬਾਰ ਖੁਲ੍ਹਾ ਸੀ। ਅੰਦਰ ਬੱਤੀ ਨਹੀਂ ਸੀ। ਕੋਈ ਜਣਾ ਦਿਸਦਾ ਨਹੀਂ ਸੀ। ਉਹਨੇ ਬਾਹਰ ਖੜ੍ਹੇ ਨੇ ਹਾਕ ਮਾਰੀ-''ਅੰਦਰ ਕੋਈ ਹੈਗਾ ?''

ਦਾਦਾ ਅਭੜਵਾਹਿਆ ਉੱਠਿਆ। ਬਾਹਰ ਆਇਆ, ਤਾਂ ਪਿਉ ਦੇ ਪੈਰ ਫੜ ਲਏ ਤੇ ਭੁੱਬੀਂ ਰੋਣ ਲੱਗਾ। ਲਛਮਣ ਵੀ ਕਾਰਣ ਜਾਣਨ ਬਗ਼ੈਰ ਹੀ ਉਹਦੇ ਨਾਲ ਰੋਣ ਲਗ ਪਿਆ। ਮਨ ਹੌਲਾ ਹੋਇਆ, ਤਾਂ ਦਾਦੇ ਨੇ ਕਿਹਾ-''ਬਾਪੂ, ਮੈਂ ਘਰ ਦੀ ਇਜ਼ਤ ਮਿੱਟੀ 'ਚ ਰੋਲ ਦਿੱਤੀ। ਮੈਨੂੰ ਮਾਫ਼ ਕਰਦੇ ਬਾਪੂ।''

ਲਛਮਣ ਹਾਲੇ ਵੀ ਬੋਲਣ ਦੀ ਹਾਲਤ ਵਿਚ ਨਹੀਂ ਸੀ। ਪੁੱਤ ਨੂੰ ਗਲ ਨਾਲ ਲਾਇਆ ਤੇ ਕਿਹਾ-'ਪੁੱਤ, ਘਰ ਚਲ।'

ਪਿਉ-ਪੁੱਤ ਘਰ ਆਏ। ਗਵਾਂਢੀ ਇਨ੍ਹਾਂ ਦਾ ਰਾਹ ਦੇਖ ਰਹੇ ਸਨ। ਸਾਰੇ ਦਾਦੇ ਨੂੰ ਸਰਾਹੁਣ ਲੱਗੇ। ਉਸ ਦਿਨ ਭਰੀ ਪਰ੍ਹੇ ਵਿਚ ਉਹਨੇ ਜੋ ਸੂਰਮਗਤੀ ਦਿਖਾਈ, ਜਿਹੜੀ ਵਿਗੜੀ ਬਣਾਈ, ਜਿਹੜਾ ਚਿੰਮਣਾ ਦੇ ਭਵਿੱਖ ਬਾਰੇ ਫ਼ੈਸਲਾ ਕੀਤਾ, ਉਨ੍ਹਾਂ ਨੇ ਸਾਰਾ ਕਿੱਸਾ ਲਛਮਣ ਨੂੰ ਦੱਸਿਆ। ਲਛਮਣ ਉਸੇ ਵੇਲੇ ਬਾਲਾਚਾਰੀਆ ਦੇ ਘਰ ਗਿਆ।

ਬਾਲਾਚਾਰੀਆ ਓਦਣ ਗੌੜ ਦੇ ਘਰੇ ਗਿਆ ਹੋਇਆ ਸੀ, ਤਾਂ ਦੇਰ ਲਾ ਕੇ ਹੀ ਘਰ ਮੁੜਿਆ। ਉਹ ਹੱਥ-ਮੂੰਹ ਧੋ ਕੇ ਸੰਧਿਆ ਕਰਨ ਬੈਠਾ ਸੀ। ਜਦ ਉਹਨੂੰ ਲਛਮਣ ਦੇ ਆਉਣ ਦਾ ਪਤਾ ਲੱਗਾ, ਤਾਂ ਉਹ ਸੰਧਿਆ ਜਲਦੀ ਮੁਕਾ ਕੇ ਬਾਹਰ ਆਇਆ। ਮਿਰਗਛਾਲ ਵਿਛੀ ਹੋਈ ਸੀ, ਉਹ ਉਸ ਉੱਤੇ ਬੈਠ ਗਿਆ। ਲਛਮਣ ਨੇ ਪੁੱਛਿਆ-''ਹੁਣੇ ਹੀ ਆਏ ?''

ਚਬੂਤਰੇ ਦੀ ਨੁੱਕਰ ਵਿਚ ਲਛਮਣ ਨੇ ਬੈਠਦਿਆਂ ਕਿਹਾ-''ਦਾਦੇ ਨੇ ਜੋ ਅੱਜ ਕੀਤੈ, ਉਹਦੀ ਖ਼ਬਰ ਤੁਹਾਨੂੰ ਤਾਂ ਹੋ ਗਈ ਹੋਏਗੀ ?''

ਆਚਾਰੀਆ ਜੀ ਨੇ ਆਪਣੀ ਰਾਏ ਇਕੋ ਹੀ ਫ਼ਿਕਰੇ ਵਿਚ ਜ਼ਾਹਰ ਕੀਤੀ-''ਸ਼ਾਇਦ ਸ੍ਰੀ ਹਰੀ ਦੀ ਇਹੀ ਇੱਛਿਆ ਸੀ।''

ਆਚਾਰੀਆ ਦੀਆਂ ਗੱਲਾਂ ਵਿਚ ਲਛਮਣ ਦੀ ਅਟੱਲ ਸ਼ਰਧਾ ਸੀ। ਉਹ ਨੇਕ ਦਿਲ ਬ੍ਰਾਹਮਣ ਸੀ। ਔਖੀ ਵੇਲੇ ਵੀ ਸਹੀ ਮਾਰਗ ਦਖਾਉਣ ਦੀ ਉਸ ਵਿਚ ਸਮਰੱਥਾ ਸੀ। ਇਸੇ ਲਈ ਸ਼ੰਕਰੱਪਾ ਗੌੜ ਵੀ ਉਹਦਾ ਆਖਾ ਮੰਨਦਾ ਸੀ। ਬਾਲਾਚਾਰੀਆ ਦੀ ਸ਼ਖ਼ਸੀਅਤ ਕਾਰਣ ਹੀ ਪਦੱਲੀ ਦੇ ਹਾਰੀ-ਸਾਰੀ ਦਾ ਵੀ ਉਹਦੇ ਵਿਚ ਵਿਸ਼ਵਾਸ ਸੀ। ਉਹਨੇ ਆਪਣੀ ਸੱਠਾਂ ਵਰ੍ਹਿਆਂ ਦੀ ਉਮਰ ਵਿਚ ਕਦੇ ਕਿਸੇ ਨੂੰ ਮੰਦਾ ਨਹੀਂ ਬੋਲਿਆ ਸੀ। ਸੋ ਜਿਹਨੂੰ ਵੀ ਕੋਈ ਮੁਸ਼ਕਲ ਹੁੰਦੀ, ਉਹ ਇਹਦੇ ਕੋਲ ਨੱਠਾ ਆਉਂਦਾ। ਲਛਮਣ ਡਰਦਾ ਸੀ ਕਿ ਬਾਪੂ ਸਾਹਿਬ ਤੇ ਪਡਦਈਆ ਦੋਹਵੇਂ ਰਲ ਕੇ ਦਾਦੇ ਦੇ ਵਿਰੁਧ ਅਰਜ਼ੀ ਲਿਖ ਕੇ ਨਾ ਜਾਣੇ ਕੀ ਅਲਸੇਟ ਖੜ੍ਹੀ ਕਰ ਦੇਣ ? ਜੇ ਇੰਜ ਹੋਇਆ ਤਾਂ ਅੱਗੋਂ ਕਿਹੜਾ ਰਾਹ ਅਪਣਾਇਆ ਜਾਏ ? ਲਛਮਣ ਇਹੋ ਸਮੱਸਿਆ ਲੈ ਕੇ ਬਾਲਾਚਾਰੀਆ ਕੋਲ ਚਲ ਕੇ ਆਇਆ ਸੀ।

ਆਚਾਰੀਆ ਜੀ ਵੀ ਬੜੀਆਂ ਸੋਚਾਂ ਵਿਚ ਪੈ ਗਏ ਸਨ। ਤ੍ਰਿਕਾਲਾਂ ਵੇਲੇ ਗੌੜ ਦੇ ਘਰ ਗਏ, ਤਾਂ ਉਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਲਗ ਗਿਆ ਸੀ। ਪਡਦਈਆ ਤੇ ਬਾਪੂ ਸਾਹਿਬ ਦੋਹਵੇਂ ਵੱਡੇ ਵਲੀ ਸਨ। ਜੇ ਦੋਹਵਾਂ ਨੇ ਪਿੰਡ ਦੇ ਵਿਰੁਧ ਹਥਿਆਰ ਚੁੱਕ ਲਿਆ, ਤਾਂ ਰਖਿਆ ਕੌਣ ਕਰੇਗਾ ? ਉਂਜ ਦੇਖੀਏ ਤਾਂ ਚਿਮਣਾ ਵਾਲਾ ਵਾਕਿਆ ਕਿਸੇ ਇੱਕੋ ਟੱਬਰ ਦਾ ਬਖੇੜਾ ਸੀ। ਦਾਦਾ ਤਾਂ ਚਲੋ ਭਰਾ ਸੀ, ਉਹਨੂੰ ਜੋ ਸੁਝਿਆ ਉਹਨੇ ਪਿਆਰ ਦੇ ਬੰਧਨ ਵਿਚ ਕਰ ਦਿੱਤਾ। ਪਰ ਦੂਜਿਆਂ ਨੇ ਉਪੱਦਰ ਕਿਉਂ ਕੀਤਾ ? ਦੋਹਵਾਂ ਧਿਰਾਂ ਨੂੰ ਸਮਝਾਇਆ ਜਾ ਸਕਦਾ ਸੀ। ਬਾਲਾਚਾਰੀਆ ਦੀ ਜ਼ਿੰਦਗੀ ਵਿਚ ਇਹੋ ਜਿਹੀਆਂ ਕਈ ਗੱਲਾਂ ਹੋ ਚੁੱਕੀਆਂ ਸਨ। ਉਨ੍ਹਾਂ ਲਈ ਇਹ ਕੋਈ ਅੱਲੋਕਾਰੀ ਗੱਲ ਨਹੀਂ ਸੀ। ਸਾਰੇ ਭਾਈਚਾਰਕ ਝਗੜਿਆਂ ਦੀ ਜੜ੍ਹ ਵਿਚ ਕਿਸੇ ਨਾ ਕਿਸੇ ਦੀ ਜ਼ਾਤੀ ਸਮੱਸਿਆ ਜ਼ਰੂਰ ਹੁੰਦੀ ਹੈ। ਅੱਜ ਵੀ ਇਹੋ ਗੱਲ ਸੀ।

ਇਸੇ ਲਈ ਉਹਨੇ ਗੌੜ ਦੇ ਘਰ ਜਾ ਕੇ ਸਮਝਾ ਦਿੱਤਾ ਕਿ ਭਲਕੇ ਭੜੋਲੇ ਖੁਲ੍ਹਵਾ ਕੇ ਦਾਣੇ ਵੰਡ ਦਿਓ। ਗ਼ਰੀਬਾਂ ਦੀ ਭੁੱਖ ਦਾ ਲਾਹਾ ਲੈਣ ਦਾ ਮੌਕਾ ਪਡਦਈਏ ਨੂੰ ਕਦੀ ਨਾ ਦੇਈਏ। ਨਹੀਂ ਤਾਂ ਉਹ ਆਪ ਲੋਕਾਂ ਨੂੰ ਚੁੱਕ ਕੇ ਦਾਣੇ ਲੁਟਵਾ ਦਏਗਾ। ਉਂਜ ਵੀ ਉਹਨੇ ਸ਼ੇਸ਼ੱਪੇ ਨੂੰ ਮਿਲ ਕੇ ਸਮਝਾ ਦਿੱਤਾ ਸ਼ੀ ਕਿ ਪਿੰਡ ਦੇ ਲੋਕਾਂ ਨੂੰ ਸ਼ਤਰੰਜ ਦੇ ਮੋਹਰੇ ਨਾ ਬਣਾਓ, ਨਹੀਂ ਤਾਂ ਪਿੰਡ ਬਰਬਾਦ ਹੋ ਜਾਏਗਾ। ਇੰਨਾ ਕੁਝ ਕਰਨ ਦੇ ਬਾਵਜੂਦ ਉਹਦੇ ਦਿਲ ਵਿਚ ਇਹ ਗੱਲ ਘਰ ਕਰ ਗਈ ਸੀ ਕਿ ਜਦੋਂ ਤਕ ਬਾਪੂ ਸਾਹਿਬ ਪਿੰਡ ਨਹੀਂ ਛੱਡਦਾ, ਓਦੋਂ ਤਕ ਪਿੰਡ ਵਿਚ ਅਮਨ-ਚੈਨ ਨਹੀਂ।

ਇਕਦਮ ਸੋਚ ਕੇ ਉਹਨੇ ਪੁੱਛਿਆ-"ਲਛਮਣ, ਤੂੰ ਬੜੌਦਾ ਜਾਣਾ ਸੀ।"

"ਇਹੋ ਈ ਪੁੱਛਣ ਆਇਆਂ, ਜੀ। ਅੱਜ ਦਾਦਾ ਝਗੜਾ ਪਾ ਕੇ ਬਹਿ ਗਿਐ। ਇਸ ਨੂੰ ਬਹਾਨਾ ਬਣਾ ਕੇ ਬਾਪੂ ਸਾਹਿਬ ਉਹਦੇ ਖਿਲਾਫ ਪਰਚਾ ਕਰਵਾ ਦਏ ਤਾਂ ਦਾਦਾ ਫਸੂ ਨਾ ?" ਲਛਮਣ ਨੇ ਪੁੱਛਿਆ।

"ਤੈਨੂੰ ਘਬਰਾਉਣ ਦੀ ਲੋੜ ਨਹੀਂ। ਦਾਦੇ 'ਤੇ ਤਾਂ ਪਿੰਡ ਮਾਣ ਕਰਦੈ। ਦਾਦਾ ਉਮਰ ਦਾ ਨਿਆਣਾ ਸਹੀ, ਪਰ ਉਹਦੇ ਜਿਡਾ ਹੌਸਲਾ ਕਿਸੇ ਦਾ ਨਹੀਂ। ਤੈਨੂੰ ਤਾਂ ਸਗੋਂ ਖੁਸ਼ ਹੋਣਾ ਚਾਹੀਦੈ। ਦਾਦਾ ਕੁੱਲ ਦਾ ਨਾਂ ਉਜਾਗਰ ਕਰੂ, ਲਛਮਣਾ—" ਵਡਿਆਈ ਦੇ ਸ਼ਬਦ ਬਾਲਾਚਾਰੀਆ ਨੇ ਆਖੇ।

"ਹਾਂ, ਵੱਡਾ ਐ ਤਾਂ ਕਾਹਦੀ ਗੱਲ ਐ ? ਨਿਰਾ ਜੰਗਲੀ ਐ। ਹੁਣ ਤਾਂ ਮੇਰਾ ਵੀ

ਉਹਦੇ ਤੇ ਕੋਈ ਵੱਸ ਨਹੀਂ ਚਲਦਾ। ਦਲੇਰ ਬੜਾ ਐ! ਪਰ ਨਾ ਅੱਗਾ ਦੇਖਦੈ, ਨਾ ਪਿੱਛਾ। ਜੰਗਲੀ ਝੋਟੇ ਵਾਂਗ ਹਰ ਕਿਸੇ ਨੂੰ ਝੱਈ ਲੈ ਕੇ ਪੈਂਦੈ—" ਲਛਮਣ ਦੇ ਮਨ ਵਿਚ ਭੈਅ ਵਿਆਪ ਗਿਆ ਸੀ। ਇਸ ਲਈ ਉਹਦੇ ਮਨ ਵਿਚ ਆਪਣੇ ਪੁੱਤ ਦੀ ਦਲੇਰੀ ਵਾਸਤੇ ਨਫ਼ਰਤ ਪੈਦਾ ਹੋ ਗਈ ਸੀ।

"ਓ ਬਈ, ਰਹਿਣ ਵੀ ਦੇ। ਅੱਜ ਦੇਖਿਆ, ਦਾਦਾ ਨੇ ਇੱਕੋ ਘੂਰੀ ਵੱਟੀ ਤਾਂ ਪਡਦਈਏ ਦੇ ਹਮਾਇਤੀ ਤਿੱਤਰ ਹੋ ਗਏ। ਹੁਣ ਤਾਂ ਉਹਦਾ ਨਾਂ ਲੈਣੋਂ ਵੀ ਡਰਦੇ ਨੇ। ਬਾਪੂ ਉਹਦੇ ਨਾਲ ਪੰਗਾ ਨਹੀਂ ਪਾਉਂਦਾ। ਸਾਰਾ ਟੋਲਾ ਦਾਦੇ ਦੀ ਛਾਂ ਤੋਂ ਵੀ ਤ੍ਰਹਿੰਦੈ। ਤੂੰ ਉਹਦਾ ਫ਼ਿਕਰ ਛਡ ਦੇ। ਪਾਦੱਲੀ ਵਾਲੇ ਸਾਰੇ ਦਾਦੇ ਦੇ ਮਗਰ ਨੇ। ਹੁਣ ਤੂੰ ਖੜੌਂਦਾ ਚਲੇ ਜਾ। ਲਛਮੀ ਬਾਈ ਨੂੰ ਨਾਲ ਲਈ ਆਵੀਂ। ਜਦ ਸਾਰਾ ਪਿੰਡ ਸਾਡੀ ਵਲ ਦਾ ਐ, ਬਾਪੂ ਨੂੰ ਪਿੰਡੋਂ ਬਾਹਰ ਕਰਕੇ ਹੀ ਅਮਨ-ਚੈਨ ਹੋਊ। ਕਿਉਂ, ਹੈ ਨਾ ਮੇਰੀ ਗੱਲ ਠੀਕ ?"-ਬਾਲਾਚਾਰੀਆ ਨੇ ਹੌਲੀ-ਹੌਲੀ ਸਾਰੀਆਂ ਗੱਲਾਂ ਆਖੀਆਂ।

"ਠੀਕ ਐ, ਆਚਾਰੀਆ ਜੀ ਪਰਸੋਂ ਸੋਮਵਾਰ ਐ, ਓਦਣ ਹੀ ਚਲੇ ਜਾਊਂ। ਤੁਸੀਂ ਦਾਦੇ ਨੂੰ ਸੱਦ ਕੇ ਚੰਗੀ ਤਰ੍ਹਾਂ ਸਮਝਾ ਦਿਓ। ਖਬਰੇ ਉਹ ਮੇਰਾ ਆਖਾ ਮੰਨੇ ਹੀ ਨਾ, ਅਮੋੜ ਬੜਾ ਐ, ਮੂਰਖ ਵੀ। ਚਾਰ ਜਣੇ ਰਲ ਕੇ ਵਾਹ-ਵਾਹ ਕਰ ਦੇਣ ਤਾਂ ਫੁੱਲ ਕੇ ਕੁੱਪਾ ਹੋ ਜਾਂਦੈ। ਕਲ੍ਹ ਨੂੰ ਕੋਈ ਪੰਗਾ ਖੜ੍ਹਾ ਕਰ 'ਤਾ, ਤਾਂ ? ਕੀ ਪਤਾ ਕਿਹੜੀ ਆਫ਼ਤ ਖੜ੍ਹੀ ਕਰ ਲਏ ?" ਲਛਮਣ ਨੇ ਫੇਰ ਉਹੀ ਰਾਗ ਅਲਾਪਿਆ।

ਇੰਨੇ ਨੂੰ ਕੁਲਕਰਣੀ ਸ਼ੇਸ਼ੱਪਾ ਵੀ ਆ ਗਿਆ। ਜਦ ਉਹ ਜੁੱਤੀ ਦਰਾਂ 'ਤੇ ਲਾਹ ਰਿਹਾ ਸੀ, ਤਾਂ ਲਛਮਣ ਦੀ ਆਖੀ ਗੱਲ ਉਹਦੇ ਕੰਨੀਂ ਪਈ।

"ਅਨਰਥ ਕਰੂ ਤਾਂ ਆਫ਼ਤ ਈ ਮੁੱਲ ਲਊ ? ਬਚੂਗਾ ਕਿੱਦਾਂ ? ਕਿਉਂ ਠੀਕ ਐ ਨਾ, ਆਚਾਰੀਆ ਜੀ ?"—ਕਹਿੰਦਿਆਂ ਉਹਨੇ ਨਸਵਾਰ ਆਪਣੀਆਂ ਨਾਸਾਂ ਨੂੰ ਚੜ੍ਹਾਈ।

"ਰਾਤ ਬਥੇਰੀ ਹੋ ਗਈ ਐ। ਲਗਦੈ ਤੁਸੀਂ ਰੋਟੀ-ਟੁੱਕ ਨਹੀਂ ਖਾਧਾ। ਹੁਣ ਤੂੰ ਘਰ ਜਾ, ਲਛਮਣ—" ਆਚਾਰੀਆ ਜੀ ਨੇ ਜਿਵੇਂ ਇਸ਼ਾਰਾ ਕੀਤਾ ਕਿ ਹੁਣ ਤੇਰੀ ਹੋਰ ਲੋੜ ਨਹੀਂ।

ਲਛਮਣ ਇਸ਼ਾਰਾ ਸਮਝ ਕੇ ਉਠ ਕੇ ਚਲੇ ਗਿਆ। ਆਚਾਰੀਆ ਤੇ ਸ਼ੇਸ਼ੱਪਾ ਕਿੰਨਾ ਚਿਰ ਗਲਬਾਤ ਕਰਦੇ ਰਹੇ। ਆਖ਼ਰ ਆਚਾਰੀਆ ਜੀ ਨੇ ਸ਼ੇਸ਼ੱਪੇ ਨੂੰ ਗੁੱਸੇ ਹੋ ਕੇ ਕਿਹਾ—"ਦੇਖ, ਸ਼ੇਸ਼ੱਪੇ, ਜੇ ਤੂੰ ਪਡਦਈਏ ਦਾ ਪੱਖ ਪੂਰਿਆ ਤਾਂ ਏਸ ਧੜੇਬੰਦੀ 'ਚ ਸਾਰਾ ਪਿੰਡ ਝੁਲਸ ਜਾਊ।"

"ਆਚਾਰੀਆ ਜੀ, ਮੈਂ ਧੜੇਬੰਦੀ ਕਰ ਰਿਹਾਂ ? ਗੌੜ ਨੇ ਪਡਦਈਏ ਦੀ ਹੇਠੀ ਕੀਤੀ ਐ। ਹੁਣ ਪਡਦਈਏ ਨੇ ਵੀ ਸਹੁੰ ਖਾਧੀ ਐ ਪਈ ਨਾਨੇ ਦੀ ਮੌਤ ਵੇਲੇ ਵੱਢੀ ਲੈ ਕੇ ਗੌੜ ਨੇ ਜੋ ਮਾਮਲੇ ਨੂੰ ਦਬਾਇਆ, ਉਹ ਸਾਰੀ ਗੱਲ ਜ਼ਾਹਰ ਕਰੂੰਗਾ ਤੇ ਗੌੜ ਨੂੰ ਅੰਦਰ ਕਰਵਾਊਂਗਾ। ਪਡਦਈਏ ਦੇ ਹਮਾਇਤੀ ਵੀ ਦਸ-ਬਾਰਾਂ ਪਿੰਡ ਚ ਹੈਗੇ ਨੇ। ਉਹ ਸਾਰੇ ਗੌੜ ਨਾਲ ਸੜੇ-ਬਲੇ ਫਿਰਦੇ ਨੇ। ਗੌੜ ਨੇ ਵੀ ਐਵੇਂ ਅੱਡੀ ਚੁੱਕ ਫਾਹਾ ਲਿਆ।"

"ਸ਼ੇਸ਼ੱਪਿਆ, ਜੇ ਗੌੜ ਮੌਕੇ 'ਤੇ ਵਿਚ-ਵਿਚਾਲਾ ਨਾ ਕਰਦਾ, ਤਾਂ ਦੇਖਦਾ ਡੇਰੇ ਚੋਂ ਪਡਦਈਏ ਦੀ ਅਰਥੀ ਨਿਕਲਣੀ ਸੀ। ਇਹ ਗੱਲ ਤੂੰ ਉਹਦੇ ਖ਼ਾਨੇ ਕਿਉਂ ਨਹੀਂ ਪਾਉਂਦਾ ?"

"ਪਰ ਆਚਾਰੀਆ ਜੀ, ਜੇ ਗੌੜ ਦੀ ਚੜ੍ਹ ਮਚ ਗਈ, ਤਾਂ ਭਲਕੇ ਉਹਨੇ ਸਾਨੂੰ ਇਹ

ਵੀ ਨਹੀਂ ਪੁੱਛਣਾ ਕਿ ਤੁਸੀਂ ਕਿਹੜੇ ਖੇਤ ਦੀ ਮੂਲੀ ਓ ? ਜੇ ਪਡਦਈਏ ਦੀ ਇਜ਼ਤ ਫੇਰ ਕਾਇਮ ਕਰਨੀ ਆ, ਤਾਂ ਗੌੜ ਨਾਲ ਕੁੱਤੇ ਖਾਣੀ ਕਰਨੀ ਹੀ ਪੈਣੀ ਏਂ। ਜੇ ਪਡਦਈਆ ਬੇਨਾਮੀ ਪਰਚਾ ਲਿਖ ਦਿੰਦੈ, ਤਾਂ ਗੌੜ ਉਸੇ ਵੇਲੇ ਹਥਿਆਰ ਸੁੱਟ ਦਊ। ਇਕੇਰਾਂ ਦੋਹਵਾਂ 'ਚ ਖੜਕ ਪਈ, ਤਾਂ ਸਾਥੋਂ ਬਗ਼ੈਰ ਉਨ੍ਹਾਂ ਦੀ ਦਾਲ ਨਹੀਂ ਗਲਣੀ। ਤਾਕਤ ਸਾਂਵੀ ਰਖਣੀ ਐ, ਤਾਂ ਇਹਦਾ ਇਹੀ ਰਸਤਾ ਐ। ਪਿੰਡ 'ਚ ਵੀ ਅਮਨ ਚੈਨ ਰਹੂ।''

ਇਨ੍ਹਾਂ ਗੱਲਾਂ ਵਿਚ ਸ਼ੇਸ਼ੱਪੇ ਦਾ ਹੋਛਾਪਨ ਸਾਫ਼ ਜ਼ਾਹਰ ਸੀ। ਸੁਆਰਥ ਨੇ ਹੀ ਉਹਨੂੰ ਹੋਛਾ ਬਣਾਇਆ ਸੀ। ਗੌੜ ਵਾਂਗ ਉਹਦੇ ਕੋਲ ਸੌ 'ਕੂਰਿਗੇ' (ਇਕ ਕੂਰਿਗੇ ਵਿਚ ਚਾਰ ਵਿਘੇ ਹੁੰਦੇ ਨੇ—ਅਨੁ०) ਜ਼ਮੀਨ ਨਹੀਂ ਸੀ। ਗੌੜ ਉਹ ਮਗਰਮੱਛ ਸੀ, ਜੋ ਆਪਣੇ ਘਾਟ ਵਿਚ ਹਾਥੀ ਨੂੰ ਵੀ ਦਬੋਚ ਲਏ। ਪਰ ਸ਼ੇਸ਼ੱਪਾ ਉਹ ਸੱਪ ਸੀ, ਜਿਹੜਾ ਸਿਉਂਕ ਦੀ ਬਣਾਈ ਵਰਮੀ ਵਿਚ ਜਾ ਵਸਦਾ ਹੈ। ਸੋ ਪਿੰਡ ਨੂੰ ਦੋਫਾੜ ਕਰਨ ਦੇ ਬਗ਼ੈਰ ਉਹਦਾ ਪਿੰਡ ਵਿਚ ਸਿੱਕਾ ਨਹੀਂ ਜੰਮਣਾ ਸੀ।

ਸ਼ੇਸ਼ੱਪਾ ਚਲਾ ਗਿਆ। ਰਾਤ ਦੇ ਗਿਆਰਾਂ ਵੱਜੇ ਸਨ। ਆਚਾਰੀਆ ਜੀ ਦੀ ਵਹੁਟੀ ਚੌਂਕੇ ਵਿਚ ਬੈਠੀ ਉਂਘਲਾ ਰਹੀ ਸੀ, ਆਚਾਰੀਆ ਜੀ ਨੇ ਹਾਲੇ ਤਕ ਰੋਟੀ ਨਹੀਂ ਖਾਧੀ ਸੀ। ਇੱਕੋ-ਇਕ ਪੁੱਤ ਦੀ ਮੌਤ ਮਗਰੋਂ ਤੀਵੀਂ-ਆਦਮੀ ਨੇ ਰਾਤ ਦੀ ਰੋਟੀ ਖਾਣੀ ਬੰਦ ਕਰ ਦਿੱਤੀ ਸੀ। ਆਚਾਰੀਆ ਜੀ ਨੇ ਆਪਣੀ ਵਹੁਟੀ ਨੂੰ ਉਠਾਲਿਆ ਤੇ ਇਹ ਆਖ ਕੇ ਕਿ ਅੱਜ ਮੈਂ ਕੁਝ ਨਹੀਂ ਖਾਣਾ, ਸੌਣ ਲਈ ਅੰਦਰ ਕੋਠੜੀ ਵਿਚ ਚਲੇ ਗਿਆ।

ਅੱਜ ਕਲ੍ਹ ਆਚਾਰੀਆ ਨੂੰ ਚੰਗੀ ਤਰ੍ਹਾਂ ਨੀਂਦ ਨਹੀਂ ਆਉਂਦੀ ਸੀ। ਹਾਲ ਦੀਆਂ ਘਟਨਾਵਾਂ ਕਾਰਣ ਉਹ ਪਰੇਸ਼ਾਨ ਹੋ ਗਿਆ ਸੀ। ਆਪਣੀ ਉਮਰੇ ਆਚਾਰੀਆ ਨੇ ਪਿੰਡ ਵਿਚ ਜੋ ਕਾਰਨਾਮੇ ਕੀਤੇ ਸਨ, ਉਹਦੀ ਕੋਈ ਗਿਣਤੀ ਨਹੀਂ ਸੀ। ਪਰ ਪੁੱਤ ਦੀ ਮੌਤ ਮਗਰੋਂ ਉਹ ਗੰਭੀਰ ਹੋ ਗਿਆ ਸੀ। ਘਰ ਸੁੰਞਾ ਹੋ ਗਿਆ ਸੀ। ਤਾਂ ਵੀ ਮਜਬੂਰੀ ਸੀ, ਦੁਨੀਆਂਦਾਰੀ ਤੋਂ ਇਕਦਮ ਅੱਡ ਨਹੀਂ ਹੋ ਹੁੰਦਾ ਸੀ। ਉਹਦੇ ਵਡੇਰਿਆਂ ਦੇ ਵੇਲੇ ਤੋਂ ਤੁਰੀ ਆਉਂਦੀ ਵੈਦਿਕ ਪਰੰਪਰਾ ਨੇ ਹੁਣ ਉਹਦੇ ਵਿਚ ਧਾਰਮਕਤਾ ਜਗਾ ਦਿੱਤੀ ਸੀ। ਮੀਂਹ ਜਾਵੇ-ਨੇਰ੍ਹੀ ਜਾਵੇ ਉਹ ਗੋਪਾਲ ਕ੍ਰਿਸ਼ਣ ਦੇ ਮੰਦਰ ਜਾ ਕੇ ਮੂੰਹ-ਝਾਖਰੇ ਹੀ ਕਥਾ ਕਰਦਾ। ਨਾਲ ਨਾਲ ਲੋਕ-ਭਲਾਈ ਦੇ ਕੰਮ ਵੀ ਕਰਦਾ।

ਆਚਾਰੀਆ ਮਿਰਗਛਾਲ ਉੱਤੇ ਹੀ ਲੰਮਾ ਪੈ ਗਿਆ। ਪਰ ਨੀਂਦ ਨਹੀਂ ਆ ਰਹੀ ਸੀ। ਸ਼ੇਸ਼ੱਪੇ ਦੀਆਂ ਗੱਲਾਂ ਨੇ ਉਹਦੇ ਮਨ ਵਿਚ ਬਹੁਤ ਖ਼ਲਲ ਪਾ ਦਿੱਤਾ ਸੀ। ਉਬਾਸੀ ਲਈ ਤੇ ਉੱਠਿਆ। ਤਿਲਾਂ ਦੇ ਤੇਲ ਨਾਲ ਭਰਿਆ ਦੀਵਾ ਮੱਧਮ ਲੋਅ ਦੇ ਰਿਹਾ ਸੀ।

ਸ਼ੇਸ਼ੱਪੇ ਨੇ ਪਿੰਡ ਨੂੰ ਦੋਫਾੜ ਕਰਨ ਦੀ ਗੱਲ ਕੀਤੀ ਸੀ। ਆਚਾਰੀਆ ਪਿੰਡ ਦੀ ਧੜੇਬੰਦੀ ਦਾ ਸਵਾਦ ਆਪ ਦੇਖ ਚੁੱਕਾ ਸੀ। ਆਪਸੀ ਝਗੜਿਆਂ ਵਿਚ ਉਹਦਾ ਪਰਵਾਰ ਤਬਾਹ ਹੋ ਚੁੱਕਾ ਸੀ। ਤਿੰਨੇ ਭਰਾ ਮਿਲ ਕੇ ਰਹਿੰਦੇ ਸਨ ! ਓਦੋਂ ਜੋ ਘਰ ਦੀ ਸੋਭਾ ਸੀ, ਉਹ ਹੁਣ ਕਿਥੇ ? ਮਾੜੀ-ਜਿੰਨੀ ਗੱਲੋਂ ਪਰਵਾਰ ਖੇਰੂੰ-ਖੇਰੂੰ ਹੋ ਗਿਆ ਸੀ। ਉਹਦੇ ਵੱਡੇ ਭਰਾ ਦਾ ਪੁੱਤ ਗੋਪਾਲਾਚਾਰੀਆ ਪਡਦਈਏ ਦੇ ਡੇਰੇ ਜਾਣ ਲਗ ਪਿਆ, ਤੇ ਉਹਨੂੰ ਜੂਆ ਖੇਡਣ, ਸ਼ਰਾਬ ਪੀਣ ਦੀ ਪੁੱਠੀ ਲਤ ਪੈ ਗਈ। ਘਰ ਵਿਚ ਜਵਾਨ-ਜਹਾਨ ਕੁਆਰੀ ਧੀ ਬੈਠੀ ਸੀ। ਇਨ੍ਹਾਂ ਵਿਚੋਂ ਇਕ ਨਾਰਾਇਣ ਕਿਵੇਂ-ਨਾ-ਕਿਵੇਂ ਆਪਣੇ ਪਿਉ ਦੇ ਨਾਂ ਨੂੰ ਵੱਟਾ ਲਾਇਆਂ ਬਗ਼ੈਰ ਗੁਜ਼ਾਰਾ

ਕਰ ਲੈਂਦਾ ਸੀ। ਪਰ ਉਹ ਵੀ ਕਾਹਦਾ ਗੁਜ਼ਾਰਾ ? ਖੇਤ ਵਿਕ ਗਏ। ਮੰਗ ਕੇ ਖਾ ਛਡਦਾ ਸੀ। ਜੇ ਸਾਰੇ ਮਿਲ ਕੇ ਰਹਿੰਦੇ, ਤਾਂ ਗੋਪਾਲ ਵਾਹੀ ਕਰ ਸਕਦਾ ਸੀ, ਨਾਰਾਇਣ ਕਿਤੇ ਨੌਕਰੀ ਕਰ ਸਕਦਾ ਸੀ। ਮੁੰਡਿਆਂ ਦੀ ਪੜ੍ਹਾਈ ਦਾ ਵੀ ਇੰਤਜ਼ਾਮ ਹੋ ਜਾਂਦਾ। ਜਾਇਦਾਦ ਹੱਥੋਂ ਜਾਣ ਮਗਰੋਂ ਵੀ ਆਪਸ ਵਿਚ ਪਿਆਰ ਤਾਂ ਬਣਿਆ ਰਹਿੰਦਾ। ਪਰ ਹੋਇਆ ਕੀ ? ਗੋਪਾਲਾਚਾਰੀਏ ਦਾ ਤਾਂ ਪਡਦਈਏ ਸਾਧ ਨੇ ਝੁੱਗਾ ਚੌੜ ਕਰ ਦਿੱਤਾ। ਉਹਦੇ ਨਾਲ ਰਲ ਕੇ ਭਰਾ ਨਾਲ ਕਿੜ੍ਹ ਕਢਣ ਲੱਗਾ। ਘਰ ਦੇ ਨੌਕਰਾਂ ਨੂੰ ਆਖ਼ਰਾਂ ਦਾ ਕੁੱਟਦਾ। ਪਿੰਡ ਵਿਚ ਹਰ ਕਿਸੇ ਦੇ ਗਲ ਪੈਂਦਾ।

ਨਾਰਾਇਣ ਨੇ ਵੀ ਕੋਈ ਕਸਰ ਨਾ ਛੱਡੀ। ਅਦਾਲਤ ਜਾ ਚੜ੍ਹਿਆ ਕਿ ਜਾਇਦਾਦ ਦੇ ਵੰਡ-ਵੰਡਾਰੇ ਵੇਲੇ ਜਿਹੜਾ ਸੋਨਾ ਸੀ, ਉਹਦਾ ਬਰਾਬਰ ਹਿਸਾਬ ਨਹੀਂ ਹੋਇਆ। ਮੁਕੱਦਮੇ ਦੀ ਪੈਰਵੀ ਵਿਚ ਉਹਦੇ ਹਿੱਸੇ ਦੀ ਜ਼ਮੀਨ ਖੁਰ ਗਈ। ਜੇ ਉਹ ਇਹ ਮੂਰਖਤਾ ਨਾ ਕਰਦਾ. ਤਾਂ ਅੱਜ ਇਹ ਦਿਨ ਤਾਂ ਨਾ ਆਉਂਦੇ। ਗੱਲ ਕੀ, ਆਚਾਰੀਆ ਇਸੇ ਸਿੱਟੇ ਉੱਤੇ ਪੁੱਜਾ ਸੀ ਕਿ ਉਨ੍ਹਾਂ ਦੇ ਖ਼ਾਨਦਾਨ ਦੀ ਮਿੱਟੀ ਪਲੀਤ ਕਰਨ ਵਿਚ ਪਡਦਈਏ ਦਾ ਅਸਿੱਧਾ ਦਖ਼ਲ ਜ਼ਰੂਰ ਸੀ। ਉਹਦਾ ਕੀ ਵਿਗੜਿਆ ਸੀ ? ਚਹੁੰ ਬੰਦਿਆਂ ਉੱਤੇ ਉਹਦੀ ਧੌਂਸ ਚਲੇ—ਇਹੀ ਉਹ ਚਾਹੁੰਦਾ ਸੀ। ਇਸ ਮਕਸਦ ਲਈ ਉਹਨੇ ਸ਼ਰਾਬੀਆਂ-ਕਬਾਬੀਆਂ ਦੀ ਢਾਣੀ ਇਕੱਠੀ ਕੀਤੀ ਸੀ, ਪਿੰਡ ਵਿਚ ਹੁੱਲੜ ਮਚਾਇਆ ਸੀ। ਅੱਜ ਕਲ੍ਹ ਸ਼ੇਸ਼ੱਪਾ ਵੀ ਉਹਦਾ ਪਿੱਛਲਗ ਬਣੀ ਫਿਰਦਾ ਸੀ। ਸ਼ੇਸ਼ੱਪੇ ਦੇ ਹੱਥੋਂ ਤਾਂ ਕਿਸੇ ਦਾ ਭਲਾ ਹੈ ਹੀ ਨਹੀਂ ਸੀ। ਕਿਸੇ ਨੇਕ ਕੰਮ ਨਾਲ ਉਹਦੀ ਆਤਮਾ ਨੂੰ ਕੋਈ ਸ਼ਾਂਤੀ ਨਹੀਂ ਮਿਲਦੀ ਸੀ। ਉਹ ਅੱਗ ਫੂਕ ਤਮਾਸ਼ਾ ਦੇਖਣ ਵਾਲਾ ਸੀ। ਪਿੰਡ ਦੇ ਲੋਕ ਜੁੱਤੀਓ-ਜੁੱਤੀ ਹੁੰਦੇ ਰਹਿਣ, ਲੋਕ ਕਚਿਹਰੀਆਂ ਜਾ ਚੜ੍ਹਦੇ ਰਹਿਣ—ਇਸੇ ਵਿਚ ਉਹਦੀ ਖ਼ੈਰ ਸੀ। ਉਹਦੀਆਂ ਪੰਜੇ ਉਂਗਲਾਂ ਘਿਉ ਵਿਚ ਸਨ। ਹੁਣ ਤਾਂ ਪਡਦਈਏ ਤੇ ਸ਼ੇਸ਼ੱਪੇ ਦਾ ਪੂਰਾ ਜੁੱਟ ਸੀ। ਪਿੰਡ ਦਾ ਸਤਿਆਨਾਸ ਹੋ ਕੇ ਰਹੇਗਾ। ਇਹ ਦੋਹਵੇਂ ਬਲਦੀ ਉੱਤੇ ਤੇਲ ਪਾਉਂਦੇ ਹੀ ਰਹਿਣਗੇ। ਪਡਦਈਆ ਹੁਣ ਗੌੜ ਤੇ ਬਾਪੂ ਸਾਹਿਬ ਦੋਹਵਾਂ ਨਾਲ ਕਿੜ ਕਢੇਗਾ। ਇਸ ਖ਼ਾਤਰ ਉਹ ਬੇਨਾਮ ਪਰਚਾ ਲਿਖਾਏਗਾ। ਫੇਰ ਗੌੜ ਤੇ ਬਾਪੂ ਇਕ ਹੋਣਗੇ। ਨਾਨੇ ਦਾ ਕਤਲ ਨਹੀਂ ਹੋਇਆ ਸੀ, ਇਹ ਸਾਬਤ ਕਰਨ ਲਈ ਸਬੂਤ ਤੇ ਗਵਾਹ ਪੇਸ਼ ਕੀਤੇ ਜਾਣਗੇ। ਪਰ ਪਡਦਈਆ ਸਾਰਿਆਂ ਨੂੰ ਧਮਕਾਏਗਾ। ਆਖੇਗਾ, ਜਿਹੜਾ ਵੀ ਗਵਾਹ ਭੁਗਤੇਗਾ, ਉਹਦੇ ਘਰ ਨੂੰ ਅੱਗ ਲੁਆ ਦਿਆਂਗਾ। ਇਧਰ ਬਾਪੂ ਸਾਹਿਬ ਵੀ ਕਿਸੇ ਤੋਂ ਘਟ ਨਹੀਂ। ਹੁਲੀ ਬਿਆਣੀਏ ਉਹਦੇ ਨਾਲ ਹਨ। ਤੇ ਗੌੜ ਦਾ ਕੀ ਕਹਿਣਾ ? ਅਖਾੜੇ ਦੇ ਸਾਰੇ ਪਹਿਲਵਾਨ ਉਹਦੇ ਨਾਲ ਹਨ। ਪਡਦਈਏ ਦੇ ਚੇਲੇ-ਚਾਂਟੇ ਵੀ ਬਥੇਰੇ ਹਨ। ਚਿਣਗ ਡਿਗਣ ਦੀ ਦੇਰ, ਅੱਗ ਭਬਕ ਉੱਠੇਗੀ।

ਜੇ ਗੌੜ ਨਾਲ ਬਾਪੂ ਰਲ ਗਿਆ, ਤਾਂ ਉਹਨੂੰ ਪਿੰਡੋਂ ਬਾਹਰ ਕਢਣ ਦੀ ਗੱਲ ਸਿਰੇ ਨਹੀਂ ਚੜ੍ਹਨੀ। ਗੌੜ ਦਾ ਪੂਰਾ ਵਸਾਹ ਵੀ ਨਹੀਂ। ਪਰ ਵਸਾਹ ਨਾ ਕੀਤਿਆਂ ਵੀ ਗੁਜ਼ਾਰਾ ਨਹੀਂ। ਅੱਜ ਉਹਦੇ ਕਾਰਣ ਹੀ ਸਾਧ ਗੱਦੀ ਮੱਲੀ ਬੈਠਾ ਹੈ। ਗੁਰੂਪਾਦ ਸਵਾਮੀ ਦੀ ਇੱਛਾ ਦੇ ਵਿਰੁਧ ਅਜਗਣੀ ਦੇ ਪਾਖੰਡੀ ਨੂੰ ਗੌੜ ਨੇ ਹੀ ਲਿਆ ਕੇ ਗੱਦੀ ਉੱਤੇ ਬਠਾਲਿਆ ਸੀ। ਲੱਛਮੀ ਬਾਈ ਨੂੰ ਹਵੇਲੀਓਂ ਬਾਹਰ ਕਢ ਕੇ ਪੁਤਲੀ ਬਾਈ ਨੂੰ ਲਿਆਉਣ ਵਾਲਾ ਵੀ ਤਾਂ ਗੌੜ ਹੀ ਸੀ। ਪਰ ਅੱਜ ਉਹਦੇ ਖ਼ਿਆਲ ਪਹਿਲਾਂ ਵਾਲੇ ਨਹੀਂ ਰਹੇ। ਅੱਜ ਉਹ ਲੱਛਮੀ ਬਾਈ ਨੂੰ

ਸੱਦਣਾ ਚਾਹੁੰਦਾ ਹੈ। ਤੇ ਪਡਦਈਏ ਨੂੰ ਡੇਰਿਓਂ ਬਾਹਰ ਕਰਨਾ ਚਾਹੁਦਾ ਹੈ । ਜਿਹੋ ਜਿਹਾ ਸ਼ੇਸ਼ੱਪਾ, ਉਹੋ ਜਿਹਾ ਗੌੜ । ਦੋਹਵੇਂ ਸਰਕਾਰੀ ਨੌਕਰ । ਦੋਹਵੇਂ ਪਿੰਡ ਵਿਚ ਫਿੱਕ ਪਾਉਣ ਦੀ ਝਾਕ ਵਿਚ ਰਹਿੰਦੇ ਹਨ । ਪਰ ਗੌੜ ਦੀ ਇਕ ਗੱਲ ਹੈ, ਉਹ ਧੜਾ ਬੰਨ੍ਹੇਗਾ, ਤਾਂ ਆਪਣੇ ਧੜੇ ਦੇ ਅੱਗੇ ਆਪ ਲੱਗੇਗਾ; ਪਰ ਸ਼ੇਸ਼ੱਪਾ ਜਿਥੇ ਮੌਕਾ ਦੇਖੇ, ਉਥੇ ਹੀ ਮਿਲ ਜਾਂਦਾ ਹੈ । ਅੱਜ ਇਧਰ, ਭਲਕੇ ਉਧਰ । ਕੁਲਕਰਣੀ ਦਾ ਵੀ ਇਹੋ ਲੇਖਾ ਹੈ । ਕਾਇਦੇ ਦੀ ਗੱਲ ਕਰਕੇ ਪਾਦੱਲੀ ਦੇ ਲੋਕਾਂ ਨੂੰ ਉਂਗਲਾਂ 'ਤੇ ਨਚਾਉਂਦਾ ਹੈ । ਤੇ ਇਨ੍ਹਾਂ, ਵਿਚੋਂ ਕਿਹੜਾ ਖਰਾ ਤੇ ਕਿਹੜਾ ਖੋਟਾ ਹੈ ?

ਬਾਲਾਚਾਰੀਆ ਦਾ ਮਨ ਆਪਣੇ ਖ਼ਾਨਦਾਨ ਦੇ ਇਤਿਹਾਸ ਵੱਲੋਂ ਹਟ ਕੇ ਪਾਦੱਲੀ ਵਲ ਹੋਇਆ ।

ਪਤਾ ਨਹੀਂ ਕਿਹੜਾ ਇਸ ਫੁੱਟ ਵਿਚ ਆਪਣਾ ਜਾਲ ਬੁਣ ਰਿਹਾ ਹੈ ? ਸੱਠ ਵਰ੍ਹਿਆਂ ਦਾ ਤਜਰਬਾ, ਵਿਰਸੇ ਵਿਚ ਮਿਲੀ ਜੁਗਤ, ਜਨਮ ਵਿਚ ਮਿਲੀ ਅਕਲ—ਇਨ੍ਹਾਂ ਸਾਰੀਆਂ ਗੱਲਾਂ ਦੇ ਹੁੰਦਿਆਂ ਵੀ ਇਸ ਸਮੱਸਿਆ ਦਾ ਹਲ ਉਹਦੇ ਕੋਲੋਂ ਨਿਕਲਦਾ ਕਿਉਂ ਨਹੀਂ ? ਲੋਕ ਉਹਦੇ ਜਿੰਨਾ ਧਰਮੀ ਕਿਸੇ ਨੂੰ ਨਹੀਂ ਮੰਨਦੇ । ਉਹਦੀ ਹਿੰਮਤ ਤੋਂ ਸਾਰੇ ਵਾਰੇ ਜਾਂਦੇ ਹਨ । ਫੇਰ ਇਹਦੇ ਨਾਲ ਕੋਈ ਫ਼ਾਇਦਾ ਕਿਉਂ ਨਹੀਂ ਹੁੰਦਾ ? ਆਚਾਰੀਆ ਹਮੇਸ਼ਾਂ ਇਹ ਸੋਚ ਕੇ ਫੁੱਲਿਆ ਨਹੀਂ ਸਮਾਉਂਦਾ ਸੀ ਕਿ ਲੋਕ ਸਲਾਹ ਲੈਣ ਉਹਦੇ ਕੋਲ ਚਲ ਕੇ ਆਉਂਦੇ ਹਨ । ਪਰ ਇਹ ਮਾਣ ਵੀ ਅੱਜ ਕਾਫ਼ੂਰ ਹੋ ਗਿਆ ਸੀ ।

ਲੋਕ ਉਹਦੀ ਗੱਲ ਸੁਣਦੇ ਨੇ । ਪਰ ਕਿਹੜੀ ਗੱਲ ? ਜੇ ਕਿਸੇ ਦੀ ਮੱਝ ਰੱਸਾ ਤੁੜਾ ਕੇ ਨਠ ਜਾਏ, ਤਾਂ ਉਹਦੀ ਪੁੱਛ ਖ਼ਾਤਰ ਉਹਦੇ ਕੋਲ ਆਉਂਦੇ ਹਨ; ਫ਼ਸਲ ਦੀ ਬੀਜਾਈ ਲਈ ਮਹੂਰਤ ਕਢਾਉਣ ਆਉਂਦੇ ਹਨ । ਹਾਂ, ਕਥਾ ਵੇਲੇ ਵੀ ਉਹਦੀ ਗੱਲ ਸੁਣ ਲੈਂਦੇ ਹਨ । ਪਰ ਆਪਣੇ ਸਿਰ ਪਈ ਪੈਂਦੀ ਹੈ, ਤਾਂ ਕੋਈ ਬਾਤ ਨਹੀਂ ਪੁੱਛਦਾ । ਦੂਜਿਆਂ ਮਗਰ ਕੀ ਜਾਣੈ ? ਆਪਣੇ ਹੀ ਘਰ ਦੇ ਲੋਕ ਗੋਪਾਲ, ਨਾਰਾਇਣ ਇਨ੍ਹਾਂ ਨੇ ਇਹਦੀ ਇਕ ਨਹੀਂ ਸੁਣੀ, ਹੁਣ ਆਪਣਾ ਕੀਤਾ ਆਪ ਭੁਗਤੀ ਜਾਂਦੇ ਨੇ । ਗੌੜ, ਸ਼ੇਸ਼ੱਪਾ, ਬਾਪੂ ਸਾਰੇ ਆਉਂਦੇ ਨੇ । ਕਿਉਂ ਆਉਂਦੇ ਨੇ ? ਆਪਣਾ ਕੰਮ ਕਢਣ, ਪਿੰਡ ਵਿਚ ਮੁਆਤਾ ਲਾਉਣਾ-ਇਹ ਸਾਰੀਆਂ ਗੱਲਾਂ ਸੋਚ ਕੇ ਬਾਲਾਚਾਰੀਆ ਨੂੰ ਬੜਾ ਹਿਰਖ ਹੋ ਰਿਹਾ ਸੀ । ਜ਼ਿੰਦਗੀ ਦਾ ਇਹ ਸਿਲਸਿਲਾ ਕਿਸੇ ਇਕ ਦੀ ਗੱਲ ਨੂੰ ਸੁਣ ਕੇ ਨਹੀਂ ਚਲਦਾ, ਜ਼ਿੰਦਗੀ ਦਾ ਆਪਣਾ ਸਿਲਸਿਲਾ ਹੈ, ਆਪਣਾ ਤੌਰ-ਤਰੀਕਾ ਹੈ ਤੇ ਆਪਣਾ ਰਾਹ ਹੈ—ਅੱਜ ਇਹ ਸੱਚਾਈ ਉਹਦੇ ਉੱਤੇ ਪਰਗਟ ਹੋ ਚੁੱਕੀ ਸੀ ।

ਬਾਲਾਚਾਰੀਆ ਦਾ ਮਨ ਖ਼ਿਆਲਾਂ ਵਿਚ ਗੋਤੇ ਖਾ ਰਿਹਾ ਸੀ । ਉਹ ਪਿੰਡ ਦੀ ਸਾਰੀ ਕਹਾਣੀ ਨੂੰ ਖ਼ਿਆਲਾਂ ਦੀ ਲੜੀ ਵਿਚ ਪਰੋਣ ਲੱਗਾ । ਉਹ ਸੱਠਾਂ ਸਾਲਾਂ ਤੋਂ ਇਸੇ ਪਿੰਡ ਵਿਚ ਰਹਿੰਦਾ ਸੀ । ਇਥੋਂ ਦੀਆਂ ਬੀਹੀਆਂ, ਲੋਕਾਂ ਦੇ ਚਿਹਰੇ-ਮੋਹਰੇ ਉਹਨੂੰ ਪੁਰਾਣ ਗ੍ਰੰਥ ਦੇ ਤਾੜਪੱਤਰਿਆਂ ਜਿੰਨੇ ਹੀ ਵਾਕਫ਼ ਹਨ । ਫੇਰ ਉਹ ਪਹਿਲਾਂ ਵਾਲੀ ਸ਼ਾਂਤੀ ਕਿਥੇ ਗ਼ਾਇਬ ਹੋ ਗਈ ?

ਬਾਲਾਚਾਰੀਆ ਦੇ ਜ਼ਿਹਨ ਵਿਚ ਇਹੀ ਸਵਾਲ ਵਾਰ-ਵਾਰ ਆ ਰਿਹਾ ਸੀ । 'ਅੱਜ ਕਲ੍ਹ ਲੋਕਾਂ ਨੂੰ ਕੀ ਹੋ ਗਿਆ ?' ਨਾਨੇ ਨੂੰ ਮਰਿਆਂ ਅੱਜ ਤਿੰਨ ਮਹੀਨੇ ਹੋ ਗਏ । ਉਹਦਾ ਕਲੇਸ਼

ਅੱਜ ਵੀ ਫ਼ਨ ਚੁੱਕ ਕੇ ਸ਼ੂਕ ਰਿਹਾ ਹੈ। ਕੀ ਇਸ ਅਨਰਥ ਤਾਂਡਵ ਕੁਸ਼ਾਸਨ ਦੇ ਵਿਚੋਂ ਹੀ ਨਵੇਂ ਜੀਵਨ ਦਾ ਸੁਸ਼ਾਸਨ ਜਨਮ ਲਏਗਾ ? ਸ਼ਾਇਦ ਇੰਜ ਹੀ ਹੋਵੇਗਾ। ਨਹੀਂ ਤਾਂ ਲੋਕਾਂ ਵਿਚ ਇਹ ਤਬਦੀਲੀ ਕਿਉਂ ? ਕਿਸਾਨਾਂ ਵਿਚ ਆਪਣੀਆਂ ਪੈਲੀਆਂ ਲਈ ਜੋ ਮੋਹ ਪਹਿਲਾਂ ਹੁੰਦਾ ਸੀ, ਉਹ ਹੁਣ ਨਹੀਂ ਰਿਹਾ। ਸਾਰੇ ਪਿੰਡ ਦੀ ਖ਼ੈਰ ਮੰਗਣ ਵਾਲਾ ਗੌੜ ਅੱਜ ਅੱਗ ਲਾ ਕੇ ਤਮਾਸ਼ਾ ਦੇਖਣ ਵਾਲਾ ਹੋ ਗਿਆ ਹੈ। ਹਵੇਲੀ ਦੀ ਪਹਿਲਾਂ-ਵਾਲੀ ਸ਼ਾਨ ਹੁਣ ਤਾਂ ਕਹਾਣੀ ਹੀ ਹੋ ਗਈ। ਪਿੰਡ ਦਾ ਰੱਬ ਦਾ ਦੁਆਰਾ—ਡੇਰਾ ਹੁਣ ਕੰਜਰਖਾਨਾ ਬਣ ਕੇ ਰਹਿ ਗਿਆ ਹੈ। ਆਚਾਰੀਏ ਦੇ ਆਪਣੇ ਘਰ ਦੀ ਹਾਲਤ ਤੇ ਪਿੰਡ ਦੀ ਹਾਲਤ ਵਿਚ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ। ਮਾਂ ਸਮਾਨ ਪਿਆਰੀ ਪੈਲੀ ਵੇਚ ਕੇ ਹੱਥਲ ਹੋ ਕੇ ਦਰ-ਦਰ ਫਿਰਨ ਵਾਲੇ ਆਪਣੇ ਭਰਾਵਾਂ ਦਾ ਚਿੱਤ੍ਰ ਉਹਦੀਆਂ ਅੱਖਾਂ ਅੱਗੇ ਆ ਗਿਆ।

"ਇਹ ਸਭ ਕਿਉਂ ਹੋਇਆ ? ਇਹ ਕੀਹਦੇ ਪਾਪ ਦਾ ਫਲ ਹੈ ? ਇਸ ਪਾਪ ਦਾ ਨਤਾਰਾ ਕਿਥੇ ਹੈ ? ਜ਼ਿੰਦਗੀ ਨੂੰ ਇਕ ਨਿਸ਼ਚਿਤ ਸੱਚੇ ਵਿਚ ਢਾਲਣ ਦੀ ਸੁਤੰਤਰਤਾ ਸ਼ਾਇਦ ਇਨਸਾਨ ਨੂੰ ਹੈ ਹੀ ਨਹੀਂ। ਫੇਰ ਉਹਨੂੰ ਟਾਲਣ ਵਾਲੀ ਤਾਕਤ ਕਿਹੜੀ ਹੈ ?" ਬਾਲਾਚਾਰੀਆ ਦਾ ਮਨ ਹੁਣ ਉਪਰ ਵਲ ਸੀ। ਆਪਣੇ ਸਵਾਲਾਂ ਦਾ ਜਵਾਬ ਉਹ ਉਪਰਲੀ ਸ਼ਕਤੀ ਵਿਚੋਂ ਲਭ ਰਿਹਾ ਸੀ। ਪਾਦੱਲੀ ਦਾ ਜ਼ਮੀਨ ਤੋਂ ਤਾਂ ਹੁਣ ਸਾਰਾ ਪੁੰਨ ਗ਼ਾਇਬ ਹੋ ਚੁੱਕਾ ਸੀ। ਜਿਸ ਖੇਤ ਵਿਚ ਢੰਗ ਦੀ ਖੇਤੀ ਨਹੀਂ ਹੁੰਦੀ, ਉਥੇ ਘਾਹ-ਫੂਸ, ਨਦੀਣ ਉੱਗ ਆਉਂਦੀ ਹੈ। ਪਾਦੱਲੀ ਦੀ ਜ਼ਮੀਨ ਵੀ ਹੁਣ ਵੀਰਾਨ ਹੋ ਗਈ ਹੈ। ਨਹੀਂ, ਤਾਂ ਇਹ ਹਾਲ ਕਿਉਂ ਹੁੰਦਾ ? ਪਰ ਕਹਿੰਦੇ ਨੇ, ਇਹੋ ਜਿਹੇ ਸਮੇਂ ਭਗਵਾਨ ਅਵਤਾਰ ਧਾਰਦੇ ਨੇ। ਪਰ ਉਹ ਅਵਤਾਰ ਕਿਉਂ ਨਹੀਂ ਧਾਰ ਰਹੇ ? ਕਿਉਂ ਨਹੀਂ ? ਸਵਾਲਾਂ ਦੀ ਲੜੀ ਵਿਕਰਾਲ ਰੂਪ ਅਖ਼ਤਿਆਰ ਕਰਕੇ ਆਚਾਰੀਆ ਜੀ ਨੂੰ ਲਗਾਤਾਰ ਵੰਗਾਰ ਰਹੀ ਸੀ।

ਬਾਲਾਚਾਰੀਆ ਦੇ ਮਨ ਵਿਚ ਅਚਾਨਕ ਨਵਾਂ ਫੁਰਨਾ ਫੁਰਿਆ। 'ਇਹ ਮੈਂ ਕੀ ਸੋਚੀ ਜਾ ਰਿਹਾਂ ? ਮੈਂ ਤਾਂ ਵੈਦਿਕ ਬ੍ਰਾਹਮਣ ਹਾਂ। ਕਥਾਵਾਚਨ ਨਾਲ ਲੱਪ ਕੁ ਚੌਲ ਜੋ ਮਿਲਦੇ ਨੇ, ਓਹੀ ਮੇਰੀ ਕਿਸਮਤ ਐ। ਏਦੂੰ ਪਰ੍ਹਾਂ ਮੈਂ ਲੋਕਾਂ ਦੇ ਝਮੇਲਿਆਂ 'ਚ ਕਿਉਂ ਪਵਾਂ ? ਜੇ ਅੱਜ ਮੇਰਾ ਪੁੱਤ ਜੀਉਂਦਾ ਹੁੰਦਾ, ਤਾਂ ਥੋਹੜਾ-ਬਾਹਲਾ ਮੋਹ ਹੁੰਦਾ। ਉਹ ਇਸ ਦੁਨੀਆਂ ਤੋਂ ਚਲਦਾ ਬਣਿਆ ਤੇ ਵੈਰਾਗ ਮੈਨੂੰ ਦੇ ਗਿਆ। ਹੁਣ ਮੇਰਾ ਦੁਨੀਆਂਦਾਰੀ ਨਾਲ ਕੀ ਵਾਸਤਾ ?'

'ਪਰ ਕਰਮ ਪੱਲਾ ਨਹੀਂ ਛਡਦਾ। ਜਿਵੇਂ ਲੋਕ ਆਉਂਦਿਆਂ-ਜਾਂਦਿਆਂ ਡੰਡੀ ਬਣਾ ਲੈਂਦੇ ਹਨ, ਉਸੇ ਤਰ੍ਹਾਂ ਕਰਮ ਕਰਦਿਆਂ-ਕਰਦਿਆਂ ਅਸੀਂ ਜ਼ਿੰਦਗੀ ਬਣਾ ਲੈਂਦੇ ਹਾਂ। ਡੰਡੀ ਬਣ ਜਾਏ, ਤਾਂ ਲੋਕ ਉਹਨੂੰ ਛਡਦੇ ਨਹੀਂ, ਉਸੇ ਲੀਹ ਤੇ ਤੁਰੀ ਜਾਂਦੇ ਨੇ। ਇਸੇ ਤਰ੍ਹਾਂ ਆਪਣੇ ਕਰਮਾਂ ਦੇ ਕਾਰਣ, ਅਚੇਤ ਹੀ ਸਹੀ, ਜੋ ਜ਼ਿੰਦਗੀ ਬਣਾ ਲੈਂਦੇ ਹਾਂ, ਉਹਨੂੰ ਨਕਾਰਨਾ ਓਨਾ ਸੌਖਾ ਨਹੀਂ। ਅੱਜ ਤਾਂਈਂ ਉਹ ਗੋਪਾਲ-ਕ੍ਰਿਸ਼ਨ ਦੇ ਮੰਦਰ ਵਿਚ ਕਥਾ ਕਰਦਿਆਂ-ਕਰਦਿਆਂ ਪੁਰਾਣਿਕ ਹੋ ਗਏ ਨੇ। ਉਹ ਅੱਜ ਇਹ ਕਿਵੇਂ ਆਖ ਸਕਦੇ ਨੇ ਕਿ ਉਹ ਪੁਰਾਣਿਕ ਨਹੀਂ। ਇਸੇ ਤਰ੍ਹਾਂ ਅੱਜ ਉਹ ਕਿਵੇਂ ਆਖ ਸਕਦੇ ਨੇ ਕਿ ਇਸ ਸਾਰੀ ਦੁਨੀਆਂਦਾਰੀ ਦਾ ਬੰਧਨ ਉਨ੍ਹਾਂ ਨੂੰ ਬੰਨ੍ਹਦਾ ਨਹੀਂ। ਕੀ ਉਹ ਪਾਦੱਲੀ ਦੇ ਬੰਧਨ ਨੂੰ ਠੁਕਰਾ ਸਕਦਾ ਹੈ ? ਮੋਹ ਦਾ ਅਰਥ ਹੁੰਦਾ ਹੈ ਕਰਜ਼ਾ, ਕਰਜ਼ ਫ਼ਰਜ਼ ਦੇ ਰੂਪ ਵਿਚ ਅੱਗੋਂ ਕੁਝ ਚਾਹੁੰਦਾ ਹੈ। ਤੇ ਫ਼ਰਜ਼ ਤੋਂ

ਮੂੰਹ ਮੋੜਨਾ ਅਨੀਤੀ ਹੈ। ਫਲ ਦੀ ਇੱਛਾ ਨਾਲ ਕਰਮ ਕਰੀਏ, ਤਾਂ ਉਸ ਤੋਂ ਛੁਟਕਾਰਾ ਨਹੀਂ ਮਿਲਦਾ। ਜਿਵੇਂ ਵਿਆਹੀ ਹੋਈ ਪਤਨੀ ਨੂੰ ਛਡਿਆ ਨਹੀਂ ਜਾਂਦਾ, ਆਪਣੀ ਔਲਾਦ ਨੂੰ ਪਰਾਈ ਨਹੀਂ ਦਸ ਹੁੰਦਾ; ਉਸੇ ਤਰ੍ਹਾਂ ਕਰਮ ਵੀ ਸਾਡਾ ਪਿੱਛਾ ਨਹੀਂ ਛਡਦਾ। ਪਾਦੱਲੀ ਦਾ ਕਰਜ਼ਾ ਆਚਾਰੀਆ ਜੀ ਸਿਰ ਹੈ। ਇਹ ਕਰਜ਼ ਉਤਾਰਨਾ ਹੈ। ਰਹਿੰਦੀ ਉਮਰ ਇਹਦੇ ਲੇਖੇ ਲੱਗੇਗੀ। ਜ਼ਿੰਦਗੀ ਦੇ ਮੁੱਢਲੇ ਵਰ੍ਹਿਆਂ ਵਿਚ ਜੋ ਸੌ ਕਿਸਮ ਦੇ ਮੋਹ ਉਹਦੀ ਜ਼ਿੰਦਗੀ ਵਿਚ ਜਨਮ ਲੈ ਚੁੱਕੇ ਹਨ, ਉਹਦਾ ਮੁੱਲ ਹੁਣ ਤਾਰਨਾ ਹੈ। ਨਹੀਂ ਤਾਂ ਛੁਟਕਾਰਾ ਨਹੀਂ। ਇਥੋਂ ਦਾ ਕਰਜ਼ ਉਤਰ ਜਾਏ, ਉਪਰੋਂ ਸੱਦਾ ਆ ਜਾਏ, ਫੇਰ ਸਫ਼ਰ ਲਈ ਤਿਆਰ ਰਹਿਣਾ ਹੋਵੇਗਾ। ਪਾਦੱਲੀ ਦੀ ਮਿੱਟੀ ਵਿਚ ਦੇਹ ਇਥੇ ਹੀ ਮਿਲ ਜਾਏਗੀ। ਉਹਦੀ ਰਾਖ ਕ੍ਰਿਸ਼ਣਾ ਨਦੀ ਦੀਆਂ ਲਹਿਰਾਂ ਵਿਚ ਰਲ ਜਾਏਗੀ। ਮਿੱਟੀ ਦਾ ਕਰਜ਼ ਵੀ ਹੈ, ਪਾਣੀ ਦਾ ਕਰਜ਼ ਵੀ ਹੈ। ਜੇ ਫੇਰ ਜਨਮ ਲੈਣਾ ਹੋਇਆ, ਕੋਈ ਹਸਰਤ ਬਾਕੀ ਰਹਿ ਗਈ, ਤਾਂ ਵ੍ਰਿੰਦਾਵਨ ਦੇ ਗੋਪਾਲ ਕ੍ਰਿਸ਼ਣ ਦੇ ਮੰਦਰ ਵਿਚ ਤੁਲਸੀ ਦਾ ਬੂਟਾ ਬਣ ਕੇ ਜਨਮ ਲੈਣਾ ਹੈ।'

ਹੁਣ ਆਚਾਰੀਆ ਦੀ ਸਾਰੀ ਅਸ਼ਾਂਤੀ ਦੂਰ ਹੋ ਗਈ ਸੀ। ਸਵੇਰ ਦੇ ਚਾਰ ਵਜ ਗਏ, ਹੋਰ ਇਕ ਘੰਟੇ ਨੂੰ ਆਚਾਰੀਆ ਦਾ ਨਿਤ ਦਾ ਨੇਮ ਸ਼ੁਰੂ ਹੋ ਜਾਣਾ ਸੀ। ਇਸ ਲਈ ਹੁਣ ਸੌਣ ਦਾ ਕੋਈ ਮਤਲਬ ਨਹੀਂ ਰਿਹਾ। ਦੀਵੇ ਦੀ ਬੱਤੀ ਉੱਚੀ ਕਰ ਦਿੱਤੀ। 'ਨਾਗੋਂਦੀ' (ਆਲਾ) ਤੋਂ ਪੁਰਾਣ ਦੀ ਪੋਥੀ ਚੁੱਕ ਕੇ ਖੋਲ੍ਹੀ। ਇਹ ਉਹਦਾ ਸਭ ਤੋਂ ਮਨਚਿੰਦਾ ਗ੍ਰੰਥ ਭਾਗਵਤ ਸੀ। ਹੁਣ ਤਕ ਇਹਦੀ ਵਰਤੋਂ ਸਿਰਫ਼ ਕਥਾਵਾਚਨ ਲਈ ਕੀਤੀ ਸੀ। ਅੱਜ ਉਸ ਵਿਚ ਜ਼ਿੰਦਗੀ ਦੇ ਅਰਥ ਦਾ ਅਹਿਸਾਸ ਹੋਣ ਲੱਗਾ।

ਆਚਾਰੀਆ ਭਾਗਵਤ ਇਕ ਘੰਟੇ ਤਕ ਪੜ੍ਹਦਾ ਰਿਹਾ। ਸਮੇਂ ਦਾ ਖ਼ਿਆਲ ਹੀ ਨਾ ਰਿਹਾ। ਇਕਦਮ ਭਗਵਾਨ ਦਾ ਸੁਪ੍ਰਭਾਤ ਸ਼ਾਂਤੀ ਦਾ ਸੰਖਨਾਦ ਬਣ ਕੇ ਉਹਦੇ ਕੰਨਾਂ ਵਿਚ ਗੂੰਜ ਉੱਠਿਆ।

"ਜਾਗੋ ਨਾਰਾਇਣ, ਜਾਗੋ ਲਕ੍ਸ਼ਮੀ ਨਾਰਾਇਣ,
ਜਾਗੋ ਸ੍ਰੀ ਗਿਰੀਵਾਸ, ਸ੍ਰੀ ਵੇਂਕਟੇਸ਼!
ਭੋਰ ਭਯੋ ਜਾਗੋ, ਅਬ ਜਾਗੋ ॥"

ਉਹਦੀ ਪਤਨੀ ਨੇ ਉਠ ਕੇ ਆਪਣਾ ਕੰਮ ਕਾਰ ਸ਼ੁਰੂ ਕਰ ਦਿੱਤਾ ਸੀ। ਉਹ ਉਠਦਿਆਂ ਹੀ ਇਹ ਸ਼ਬਦ ਉਚਾਰਦੀ। ਇਸ ਉਦਯਰਾਗ ਨੇ ਆਚਾਰੀਆ ਜੀ ਨੂੰ ਫੇਰ ਤੋਂ ਬਾਹਰਲੇ ਜਗਤ ਦਾ ਅਹਿਸਾਸ ਕਰਾਇਆ।

ਉਹਨੇ ਪੁਰਾਣਪੋਥੀ ਨੂੰ ਸਮੇਟ ਕੇ ਆਲੇ ਵਿਚ ਰਖ ਦਿੱਤਾ। ਤਲੀਆਂ ਸਾਹਮਣੇ ਕਰਕੇ ਮੰਤ੍ਰ ਪਾਠ ਕਰਨ ਲੱਗਾ—'ਕਰੋਗੇ ਵਸਤੇ ਲਕ੍ਸ਼ਮੀ, ਕਰ ਮਧ੍ਯੇ ਸਰਸ੍ਵਤੀ, ਕਰ ਮੂਲੇ ਗੋਵਿੰਦ : ਪ੍ਰਭਾਤੇ ਕਰ ਦਰਸ਼ਨਮ੍।'

ਆਚਾਰੀਆ ਬਾਹਰ ਆਇਆ। ਹਾਲੇ ਸਵੇਰ ਨਹੀਂ ਹੋਈ ਸੀ। ਨਦੀ ਵਲੋਂ ਠੰਢੀ ਪੌਣ ਆ ਰਹੀ ਸੀ। ਉਹਨੇ ਆਕਾਸ਼ ਵਲ ਦੇਖਿਆ। ਸਵੇਰ ਦਾ ਤਾਰਾ ਨਿਕਲ ਚੁੱਕਾ ਸੀ। ਉੱਤਰ ਦਿਸ਼ਾ ਵਲ ਨਜ਼ਰ ਮਾਰੀ। ਤਾਰਿਆਂ ਦੀ ਵਹਿੰਗੀ ਦੁਮੇਲ ਨੂੰ ਛੁਹ ਰਹੀ ਸੀ। ਉਹ ਥੋਹੜੀ ਦੇਰ ਇਸੇ ਨੂੰ ਦੇਖਦਾ ਰਿਹਾ। ਫੇਰ ਗਊਆਂ ਨੂੰ ਪੱਠੇ ਪਾਉਣ ਲਈ ਢਾਰੇ ਵਲ ਗਿਆ।

ਇੰਜ ਇਕ ਹੋਰ ਘੰਟਾ ਬੀਤ ਗਿਆ। ਸਵੇਰ ਹੋਣ ਵਾਲੀ ਸੀ, ਅਨ੍ਹੇਰੇ ਦੇ ਘੇਰੇ ਨੂੰ ਚੀਰਦਾ

ਧੁੰਦਲਾ-ਜਿਹਾ ਚਾਨਣ ਚਾਰੇ ਪਾਸੇ ਹੌਲੀ ਹੌਲੀ ਪਸਰ ਰਿਹਾ ਸੀ। ਆਚਾਰੀਆ ਦੀ ਪਤਨੀ ਹੁਣ ਗਜੇਂਦ੍ਰਮੋਕਸ਼ ਦੀਆਂ ਤੁਕਾਂ ਗੁਣਗਣਾਂਦੀ ਦਾਲਾਨ ਵਿਚ 'ਰੰਗੋਲੀ' ਪੂਰ ਰਹੀ ਸੀ। ਇੰਨੇ ਨੂੰ ਸ਼ੰਕਰੱਪਾ ਆਚਾਰੀਆ ਨੂੰ ਆਵਾਜ਼ ਦਿੰਦਾ ਆ ਪੁੱਜਾ।

ਇੰਜ ਮੂੰਹ-ਝਾਖਰੇ ਬੜੇ ਤੜਕੇ ਗੌੜ ਆਚਾਰੀਆ ਦੇ ਘਰ ਆਵੇ—ਇਹ ਤਾਂ ਬਿਲਕੁਲ ਅਜੀਬ ਗੱਲ ਸੀ। ਆਚਾਰੀਆ ਨੇ ਗੌੜ ਵਾਸਤੇ ਦਰੀ ਵਿਛਾਈ।

ਗੌੜ ਰਾਤ ਭਰ ਸੁੱਤਾ ਨਹੀਂ ਸੀ। ਦਾਨੱਵਾ ਨੇ ਉਹਨੂੰ ਕੋਈ ਗੱਲ ਦੱਸੀ ਸੀ; ਇਸੇ ਕਾਰਣ ਉਹ ਪਰੇਸ਼ਾਨ ਸੀ। ਗੌੜ ਨੂੰ ਪਤਾ ਲਗ ਚੁੱਕਾ ਸੀ ਕਿ ਦਾਨੱਵਾ ਦੀ ਖ਼ਬਰ ਅਫ਼ਵਾਹ ਨਹੀਂ। ਗੌੜ ਦੀ ਪਹਿਲੀ ਪਤਨੀ ਪਡਦਈਏ ਦੇ ਪਿੰਡ ਅਜਰਾਣੀਵਾਲੀ ਦੀ ਸੀ। ਤੀਹ ਸਾਲ ਪਹਿਲਾਂ ਉਹਦਾ ਗੌੜ ਨਾਲ ਵਿਆਹ ਹੋਇਆ ਸੀ। ਪਰ ਸਹੁਰੇ ਆਉਣ ਤੋਂ ਪਹਿਲਾਂ ਹੀ ਉਹ ਗਰਭਵਤੀ ਹੋ ਚੁੱਕੀ ਸੀ। ਇਸ ਲਈ ਗੌੜ ਦਾ ਪਿਉ ਇਹੋ ਜਿਹੀ ਨੂੰਹ ਨੂੰ ਘਰ ਲਿਆਉਣ ਲਈ ਰਾਜ਼ੀ ਨਹੀਂ ਹੋਇਆ ਸੀ। ਫੇਰ ਛਡ-ਛਡਾਈ ਹੋ ਗਈ। ਫੇਰ ਉਸ ਤੀਵੀਂ ਨੇ ਆਪਣੇ ਪਰੇਮੀ ਨਾਲ 'ਉਡਕੀ' (ਚਾਦਰ ਪਾਉਣੀ-ਅਨੁ০) ਕਰ ਲਈ। ਉਹਦਾ ਨਾਂ ਵੀ ਸ਼ੰਕਰੱਪਾ ਸੀ। ਇਸ ਇੱਤਫ਼ਾਕ ਦਾ ਫ਼ਾਇਦਾ ਲੈ ਕੇ ਹੁਣ ਪਡਦਈਏ ਨੇ ਚਾਲ ਚੱਲੀ ਸੀ। ਪਹਿਲੀ ਤੀਵੀਂ ਦੇ ਦੋਹਵਾਂ ਪੁੱਤਾਂ ਨੂੰ ਲਿਆ ਕੇ ਪਿੰਡ ਦੇ ਗੌੜ ਬਣਾਉਣ ਦੀ ਯੋਜਨਾ ਸੀ। ਛਡ-ਛਡਾਈ ਤੋਂ ਦੋ-ਤਿੰਨ ਮਹੀਨੇ ਮਗਰੋਂ ਉਸ ਤੀਵੀਂ ਨੂੰ ਮੁੰਡਾ ਹੋਇਆ ਸੀ। ਇਸ ਲਈ ਗੌੜ ਅਦਾਲਤ ਵਿਚ ਸਾਬਤ ਕਰ ਸਕਦਾ ਸੀ ਕਿ ਉਹ ਮੁੰਡਾ ਉਹਦੀ ਆਪਣੀ ਔਲਾਦ ਨਹੀਂ ਹੈ। ਪਰ ਅਦਾਲਤ ਵਿਚ ਜਾ ਕੇ ਮੁਕੱਦਮਾ ਕੀ ਸ਼ਕਲ ਅਖ਼ਤਿਆਰ ਕਰੇ, ਕਿੰਨਾ ਚਿਰ ਲੱਗੇ, ਕੌਣ ਜਿੱਤੇ-ਕੌਣ ਹਾਰੇ? ਪਡਦਈਏ ਦਾ ਤਾਂ ਅਦਾਲਤਾਂ ਮੁਕੱਦਮਿਆਂ ਵਿਚ ਵਾਹਵਾ ਦਖ਼ਲ ਸੀ। ਕਈ ਵਕੀਲ ਉਹਦੇ ਦੋਸਤ ਸਨ।

ਦਾਨੱਵਾ ਕਹਿੰਦੀ ਸੀ ਕਿ ਵਕੀਲਾਂ ਨੇ ਸਲਾਹ ਦਿੱਤੀ ਹੈ ਕਿ ਦਾਅਵਾ ਕਰ ਦਿਓ, ਜਿੱਤ ਵੱਟ 'ਤੇ ਪਈ ਹੈ। ਇਸੇ ਲਈ ਘਬਰਾਇਆ ਹੋਇਆ ਗੌੜ ਆਚਾਰੀਆ ਦੀ ਸਲਾਹ ਲੈਣ ਆਇਆ ਸੀ।

"ਆਚਾਰੀਆ ਜੀ, ਤੁਸੀਂ ਸੁਣਿਐ ਕੁਸ਼? ਮੈਂ ਪਡਦਈਏ ਨੂੰ ਡੇਰੇ ਚੋਂ ਕਢ ਉਹਦੀ ਜਗ੍ਹਾ ਕਿਸੇ ਹੋਰ ਨੂੰ ਬਠਾਉਣ ਦੀ ਕੋਸ਼ਿਸ਼ ਕਰ ਰਿਹਾਂ ਨਾ, ਏਸ ਲਈ ਪਡਦਈਏ ਨੇ ਚਾਲ ਚਲੀ ਐ। ਦਾਨੱਵਾ ਆਂਹਦੀ ਐ, ਉਹ ਮੇਰੇ ਖ਼ਾਨਦਾਨ ਦਾ ਮਲੀਆਮੇਟ ਕਰ ਕੇ ਮੇਰੀ ਜਗ੍ਹਾ ਕਿਸੇ ਹੋਰ ਨੂੰ ਲਿਆਉਣ ਲਈ ਤੁਲਿਆ ਹੋਇਐ। ਇਸੇ ਲਈ ਮੈਂ ਨੱਠਾ-ਨੱਠਾ ਤੁਹਾਡੇ ਕੋਲ ਆਇਆਂ।"

ਆਚਾਰੀਆ ਨੂੰ ਗੌੜ ਦੇ ਪਹਿਲੇ ਵਿਆਹ ਬਾਰੇ ਤਾਂ ਪਤਾ ਹੀ ਸੀ। ਪਰ ਉਹਦੇ ਲਈ ਇਹ ਅਸਲੋਂ ਹੀ ਅਣਹੋਣੀ ਗੱਲ ਸੀ ਕਿ ਤੀਹ ਵਰ੍ਹੇ ਪਹਿਲਾਂ ਜਿਹੜੀ ਤੀਵੀਂ ਸਭ ਛਡ-ਛਡਾ ਕੇ ਚਲੇ ਗਈ ਐ, ਜਿਹਨੇ ਹੋਰ ਕਿਸੇ ਥਾਂ ਬਹਿ ਕੇ ਅੱਠ-ਦਸ ਨਿਆਣੇ ਜਣੇ ਨੇ, ਉਹ ਆਪਣੇ ਜੇਠੇ ਪੁੱਤ ਨੂੰ ਕਿਸੇ ਹੋਰਸ ਦੀ ਔਲਾਦ ਦੱਸੇ।

"ਹੁਣ ਹੱਕ ਮੰਗਣ ਵਾਲੀ ਨਾ ਉਹ ਤੀਵੀਂ ਐ, ਤੇ ਨਾ ਹੀ ਅੱਠੇ ਬੱਚੇ। ਉਨ੍ਹਾਂ ਚੋਂ ਸਭ ਤੋਂ ਵੱਡੇ ਨੂੰ ਪਡਦਈਆ ਚੁੱਕ ਰਿਹੈ ਪਈ ਤੇਰਾ ਜਨਮ ਤਲਾਕ ਤੋਂ ਪਹਿਲੋਂ ਹੋਇਆ ਸੀ।" ਗੌੜ ਨੇ ਆਚਾਰੀਆ ਨੂੰ ਗੱਲ ਸਮਝਾਈ।

"ਕੋਈ ਵੀ ਚੁੱਕੇ, ਇਹਦੇ ਨਾਲ ਕੀ ਫ਼ਰਕ ਪੈਂਦੈ ? ਏਸ ਗੱਲ ਲਈ ਉਹ ਤਿਆਰ ਕਿਦਾਂ ਹੋ ਗਿਆ ? ਅਸਲੀ ਪਿਉ ਨੂੰ ਛਡ ਕੇ ਉਹ ਹੋਰ ਕਿਸੇ ਦਾ ਪੁੱਤ ਬਣੂ, ਦੁਨੀਆਂ ਉਹਦੀ ਖਿੱਲੀ ਨਾ ਉਡਾਊ ? ਪਡਦਈਏ ਦੀ ਗੱਲ ਕਾਨੂੰਨ 'ਤੇ ਪੂਰੀ ਉਤਰਦੀ ਐ ਜਾਂ ਨਹੀਂ—ਇਹ ਵੀ ਪਾਣੀ ਦੀ ਲਕੀਰ ਐ। ਇਹੋ ਜਿਹੇ ਮੂਰਖ ਦੀ ਗੱਲ ਮੰਨ ਕੇ ਕੋਈ ਕਚਿਹਰੀ ਕਿਉਂ ਚੜ੍ਹੂਗਾ ? ਆਪਣੀ ਜ਼ਮੀਨ-ਜੈਦਾਤ ਕੌਣ ਗੁਆਉਂਦੈ ? ਇਹ ਮੈਂ ਨਹੀਂ ਮੰਨਦਾ, ਇਹ ਸਾਰਾ ਢਕਵੰਜ ਐ। ਅਜਰਾਣੀ ਦਾ ਪਾਟਿਲ ਤਾਂ ਜਸਵੰਤਰਾਓ ਹੀ ਐ। ਉਹਦਾ ਆਸਰਾ ਛਡ ਕੇ ਏਸ ਫ਼ਕੀਰ ਕੋਲ ਕਿਹੜਾ ਆਊਗਾ ? ਇਹ ਗੱਲ ਮੇਰੇ ਮੰਨਣ 'ਚ ਤਾਂ ਨਹੀਂ ਆਉਂਦੀ। ਤੂੰ ਐਵੇਂ ਉਹਦੀਆਂ ਗੱਲਾਂ 'ਚ ਆ ਗਿਐਂ। ਤੂੰ ਇਹ ਗੱਲ ਹੀ ਦਿਲੋਂ ਕਢ ਦੇ। ਆਪਣਾ ਕੰਮ ਕਰੀ ਜਾ।" ਆਚਾਰੀਆ ਗੌੜ ਨੂੰ ਸਮਝਾ ਰਿਹਾ ਸੀ, ਪਰ ਕਲ੍ਹ ਵਾਲੀ ਵਿਚਾਰਧਾਰਾ, ਕਰਮ ਸਿਧਾਂਤ ਵਾਲੀ ਗੱਲ ਫੇਰ ਉਹਦੇ ਜ਼ਿਹਨ ਵਿਚ ਤੂਫ਼ਾਨ ਉਠਾਉਣ ਲੱਗੀ।

"ਹੁਣ ਗੱਲ ਇਥੋਂ ਤਾਂਈ ਪਹੁੰਚ ਚੁੱਕੀ ਐ। ਮੈਂ ਵੀ ਵਿਚਾਰ ਕਰ ਲਿਐ। ਸਾਡੇ ਖ਼ਾਨਦਾਨ ਵਿਚ ਇਸ ਡੇਰੇ ਦੇ ਨਾਂ ਜਾਇਦਾਦ ਐ। ਪਰ ਅੱਜ ਮੈਂ ਸਾਰੀ ਜਾਇਦਾਦ 'ਤੇ ਕਬਜ਼ਾਂ ਕਰੂੰ। ਸਾਡੇ ਵਡੇਰਿਆਂ ਨੇ ਜ਼ਮੀਨ ਦਿੱਤੀ ਸੀ, ਤਾਂ ਏਸ ਲਈ ਨਹੀਂ ਦਿੱਤੀ ਸੀ ਕਿ ਸਾਧ ਡੇਰੇ 'ਚ ਤੀਵੀਆਂ ਲਿਆਵੇ, ਉਹਨਾਂ ਦੇ ਨਿਆਣੇ ਹੋਣ। ਧਰਮ-ਕਰਮ ਲਈ ਡੇਰਾ ਬਣਵਾਇਆ ਸੀ। ਮੈਂ ਜ਼ਮੀਨ 'ਤੇ ਕਬਜ਼ਾ ਕਰੂੰ। ਦੇਖੂੰਗਾ, ਮੈਨੂੰ ਕਿਹੜਾ ਰੋਕਦੈ ?"

"ਗੌੜ, ਇਹ ਜ਼ਮੀਨ ਡੇਰੇ ਦੇ ਨਾਂ ਲਾਈ ਸੀ ਨਾ ? ਇਹ ਨਾ ਭੁੱਲੀਓ ਕਿ ਸਾਧ ਡੇਰਾ ਨਹੀਂ ਹੁੰਦਾ। ਜੇ ਤੂੰ ਏਸ ਬਹਾਨੇ ਜ਼ਮੀਨ ਖੋਹ ਲਈ ਪਈ ਸਾਧ ਦੁਰਾਚਾਰੀ ਐ, ਤਾਂ ਉਹਦਾ ਕੁਸ਼ ਨੀ ਵਿਗੜਨਾ। ਨੁਕਸਾਨ ਹੋਊ ਤਾਂ ਡੇਰੇ ਦਾ ਹੋਊਗਾ। ਭਲਕ ਨੂੰ ਗੁਰੂਪਾਦ ਸਵਾਮੀ ਵਰਗਾ ਧਰਮਾਤਮਾ ਸੰਤ ਪੁਰਖ ਮਹੰਤ ਬਣੇਂ, ਤਾਂ ਡੇਰੇ ਕੋਲ ਜਾਇਦਾਦ ਕਿਥੋਂ ਆਊ ? ਨਵਿਓਂ ਸਿਰਿਓਂ ਜ਼ਮੀਨ ਕੌਣ ਦਊ ? ਦਿੱਤਾ ਦਾਨ ਵਾਪਸ ਮੰਗੀਦਾ ਨਹੀਂ। ਜੇ ਤੂੰ ਮੱਲੋ ਮੱਲੀ ਕਬਜ਼ਾ ਕੀਤਾ ਤਾਂ ਇਹ ਨਿਰਾ ਪਾਪ ਹੋਊ। ਏਸ ਲਈ ਇਹ ਖ਼ਿਆਲ ਛਡ ਹੀ ਦੇ। ਜੇ ਤੁਹਾਡੇ ਬੰਦਿਆਂ 'ਚ ਜ਼ੋਰ ਐ, ਹੌਸਲਾ ਐ, ਤਾਂ ਕਿਸੇ ਚੰਗੇ ਬੰਦੇ ਨੂੰ ਗੱਦੀ 'ਤੇ ਬਿਠਾ ਦਿਓ। ਮੈਂ ਤੁਹਾਡੀ ਹਮਾਇਤ ਕਰੂੰਗਾ।"

ਗੌੜ ਆਚਾਰੀਏ ਦੀ ਇਸ ਦਲੀਲ ਨੂੰ ਮੰਨ ਸਕਦਾ ਸੀ, ਪਰ ਗੌੜ ਡਰਦਾ ਸੀ ਕਿ ਜੇ ਉਨ੍ਹਾਂ ਨੇ ਪਡਦਈਏ ਨੂੰ ਗੱਦੀਓਂ ਲਾਹਿਆ, ਤਾਂ ਉਹ ਬਦਲਾ ਲਏਗਾ ਤੇ ਗੌੜ ਦੀ 'ਪਾਟਿਲੀ' ਖੁੱਸ ਜਾਏ, ਇਹਦੇ ਲਈ ਕੋਈ ਚਾਲ ਚਲੇਗਾ। ਸੋ ਉਹਨੇ ਪਡਦਈਏ ਨੂੰ ਡੇਰਿਓਂ ਕਢਣ ਦਾ ਖ਼ਿਆਲ ਤੱਜ ਦਿੱਤਾ।

"ਤਾਂ ਤੁਹਾਡਾ ਮਤਲਬ ਐ, ਮੈਂ ਪੰਚਾਇਤ ਸੱਦਾਂ ਤੇ ਆਖਾਂ ਜਿਹੜੀ ਜ਼ਮੀਨ ਡੇਰੇ ਲਈ ਦਿੱਤੀ ਗਈ ਐ, ਉਹਦੀ ਵਰਤੋਂ ਡੇਰੇ ਵਾਸਤੇ ਹੀ ਹੋਵੇ।"

"ਗੱਲ ਪੰਚਾਇਤ ਸੱਦਣ ਦੀ ਨਹੀਂ। ਪਡਦਈਆ ਤੁਹਾਡਾ ਕੁੱਲ-ਗੁਰੂ ਐ। ਇਸ ਗੁਰੂ ਪੀਠ ਦਾ ਅਪਮਾਣ ਹੋਵੇ, ਐਸੀ ਕੋਈ ਗੱਲ ਤੁਸੀਂ ਨਾ ਕਰੋ। ਆਪ ਹੀ ਪਡਦਈਏ ਕੋਲ ਜਾਓ ਤੇ ਸਮਝਾਓ।"

"ਮੈਂ ਉਹਦੇ ਨਾਲ ਜਾ ਕੇ ਗੱਲ ਕਰਾਂ ? ਇਹ ਤਾਂ ਕਦੇ ਹੋ ਹੀ ਨਹੀਂ ਸਕਦਾ। ਉਹ ਤਾਂ ਮੈਨੂੰ ਅੰਦਰ ਕਰਾਉਣ ਨੂੰ ਫਿਰਦੈ। ਇਹੋ ਜਿਹੇ ਅਬ੍ਹਾ-ਤਬ੍ਹਾ ਬੋਲਣ ਵਾਲੇ ਦਾ ਹੰਕਾਰ ਨਾ

ਤੋੜਿਆ ਤਾਂ ਮੈਨੂੰ ਵੀ ਕੌਣ ਪਾਟਿਲ ਆਖੂ ? ਉਹ ਵੀ ਕੀ ਜਾਣੂ, ਕੀਹਦੇ ਨਾਲ ਵਾਹ ਪਿਐ ।" ਗੌੜ ਨੇ ਮੁੱਛਾਂ ਨੂੰ ਤਾਅ ਦਿੱਤਾ ।

"ਗੌੜ ਈਰਖਾ ਮਾੜੀ ਚੀਜ਼ ਐ । ਤੂੰ ਆਪਣਾ ਧੜਾ ਬੰਨ੍ਹੇਂਗਾ । ਅੱਠ-ਦੱਸ ਗੁੰਡੇ-ਮੁਸ਼ਟੰਡੇ ਤੇਰੇ ਦੁਆਲੇ 'ਕੱਠੇ ਹੋ ਜਾਣਗੇ । ਪਹਿਲਾਂ-ਪਹਿਲਾਂ ਤੇਰੀ ਹਰ ਗੱਲ ਮੰਨਣਗੇ । ਕੁਝ ਚਿਰ ਪਿਛੋਂ ਤੈਨੂੰ ਪਤਾ ਲਗੂ ਪਈ ਤੂੰ ਉਨ੍ਹਾਂ ਦੇ ਚੁੰਗਲ 'ਚ ਫਸ ਗਿਐਂ । ਫੇਰ ਜਾਂ ਤੂੰ ਉਨ੍ਹਾਂ ਦੇ ਇਸ਼ਾਰਿਆਂ 'ਤੇ ਨੱਚੇਂਗਾ ਜਾਂ ਉਹ ਤੈਨੂੰ ਘਾਟ ਉਤਾਰਨਗੇ । ਬੈਤਾਲ ਨੂੰ ਆਪਣੇ ਵਸ ਕਰਨਾ ਜਾਂ ਧੜਾ ਬੰਨ੍ਹਣਾ ਇੱਕੋ ਗੱਲਾਂ ਹੁੰਦੀਆਂ ਨੇ ।" ਬਾਲਾਚਾਰੀਆ ਨੇ ਉਪਦੇਸ਼ ਦਿੱਤਾ ।

ਗੌੜ ਅੰਦਰੋ-ਅੰਦਰ ਉਬਲ ਰਿਹਾ ਸੀ । ਪਰ ਆਚਾਰੀਆ ਦੀਆਂ ਗੱਲਾਂ ਦਾ ਉਹਦੇ ਕੋਲ ਜਵਾਬ ਵੀ ਨਹੀਂ ਸੀ । ਸੋ ਉਹ ਬਿਨਾਂ ਕੁਝ ਆਖਿਆਂ ਉਥੋਂ ਤੁਰ ਪਿਆ । ਆਚਾਰੀਆ ਫੇਰ ਸੋਚੀਂ ਪੈ ਗਿਆ । 'ਇਹ ਸਭ ਕੀ ਹੋਇਐ ? ਜਿਹਨੂੰ ਛਡਣਾ ਚਾਹੁੰਦਾ ਸੀ, ਉਹੀ ਫੇਰ ਗਲ ਪੈ ਰਿਹੈ । ਸਵੇਰੇ ਸਵੇਰੇ ਫੇਰ ਦੁਨੀਆਂਦਾਰੀ 'ਚ ਕਿਵੇਂ ਫਸ ਗਿਆ ।' ਸੋਚਦਿਆਂ-ਸੋਚਦਿਆਂ ਉਹ ਆਪਣੇ ਨਿਤ-ਕਰਮਾਂ ਤੋਂ ਨਵਿਰਤ ਹੋਣ ਲਈ ਬਾਹਰ ਨਿਕਲ ਤੁਰਿਆ ।

# 9

ਗੌੜ ਦੇ ਦਾਣੇ ਲੁੱਟਣ ਦਾ ਫ਼ੈਸਲਾ ਕਰਨ ਲਈ ਡੇਰੇ ਵਿਚ ਜੋ ਇਕੱਠ ਹੋਇਆ ਸੀ, ਉਹ ਦਾਦੇ ਦੇ ਉਧਮ ਮਚਾਉਣ ਨਾਲ ਵਿਚੇ-ਹੀ ਰਹਿ ਗਿਆ । ਅਗਲੇ ਦਿਨ ਹੀ ਲੋਕਾਂ ਦੇ ਇਕੱਠੇ ਹੋਣ ਦੀ ਆਸ ਸੀ, ਕਿਉਂਕਿ ਕਾਲ ਕਾਰਣ ਲੋਕ ਦਾਣੇ-ਦਾਣੇ ਨੂੰ ਵਿਲਕ ਰਹੇ ਸਨ । ਪਰ ਦੂਜੇ ਦਿਨ ਹੀ ਸ਼ੰਕਰੱਪਾ ਗੌੜ ਨੇ ਆਪਣੇ ਦਾਣੇ ਲੋਕਾਂ ਨੂੰ ਵੰਡ ਦਿੱਤੇ । ਗੌੜ ਨੇ ਲੋਕਾਂ ਨੂੰ ਖ਼ਿਆਲੀ-ਪੁਲਾਅ ਨਹੀਂ ਖਵਾਇਆ । ਕਹਿਣੀ ਨੂੰ ਕਰਨੀ ਕਰ ਕੇ ਆਪਣੀ ਸੱਜਣਤਾਈ ਦਿਖਾ ਦਿੱਤੀ । ਉਹਨੇ ਲੋਕਾਂ ਨੂੰ ਸੋਮਵਾਰ ਤਕ ਵੀ ਉਡੀਕ ਨਾ ਕਰਨ ਦਿੱਤੀ । ਲੋਕਾਂ ਵਿਚ ਉਹ ਬੜਾ ਸੂਮ ਸਮਝਿਆ ਜਾਂਦਾ ਸੀ; ਤੇ ਹੁਣ ਉਹ ਨੂੰ ਖੁਲ੍ਹੇ-ਹੱਥੀਂ ਦਾਣੇ ਵੰਡਦਿਆਂ ਦੇਖ ਕੇ ਲੋਕ ਹੈਰਾਨ ਰਹਿ ਗਏ । ਜਦ ਪਡਦਈਏ ਨੇ ਗੌੜ ਦੀ ਗੁੱਡੀ ਚੜ੍ਹਦੀ ਦੇਖੀ, ਤਾਂ ਉਹਨੇ ਬਾਪੂ ਸਾਹਿਬ ਨੂੰ ਚੁੱਕਿਆ ਕਿ ਜੇ ਹੁਣ ਚੁੱਪ ਰਹੇ, ਤਾਂ ਹਵੇਲੀ ਦੀ ਇਜ਼ਤ ਮਿੱਟੀ ਵਿਚ ਰੁਲ ਜਾਏਗੀ । ਸੋ ਅੰਨ ਵੰਡਣ ਵਿਚ ਬਾਪੂ ਦਾ ਤੇ ਗੌੜ ਦਾ ਮੁਕਾਬਲਾ ਹੋ ਗਿਆ । ਹਵੇਲੀ ਦੇ ਅੰਦਰੀਂ ਵਰ੍ਹਿਆਂ ਤੋਂ ਰੋਸ਼ਨੀ ਤੋਂ ਵਿਰਵਾ ਅੰਨ ਪਿਆ ਸੜ ਰਿਹਾ ਸੀ, ਉਹ ਸੋਮਵਾਰ ਤਕ ਲੋਕਾਂ ਵਿਚ ਵੰਡੇ ਜਾਣ ਲਈ ਕਢ ਲਿਆ ਗਿਆ । ਇਹ ਅੰਨ ਪਡਦਈਏ ਦੀ ਸਲਾਹ ਨਾਲ ਹੀ ਵੰਡਿਆ ਜਾ ਰਿਹਾ ਸੀ । ਸਾਰੇ ਲੋਕ ਪਡਦਈਏ ਦੀ ਵਡਿਆਈ ਕਰਦੇ ਨਾ ਥੱਕਦੇ । ਇਹਦਾ ਹੋਰ ਕਾਰਣ ਵੀ ਸੀ । ਗੌੜ ਇਸ ਸ਼ਰਤ ਉੱਤੇ ਦਾਣੇ ਵੰਡ ਰਿਹਾ ਸੀ ਕਿ ਅਗਲੀ ਵਾਢੀ ਮਗਰੋਂ ਇਹ ਅੰਨ ਸੂਦ ਸਮੇਤ ਵਾਪਸ ਲਿਆ ਜਾਏਗਾ । ਇਹਦੀ ਜ਼ਮਾਨਤ ਵੀ ਦੇਣੀ ਪੈਣੀ ਸੀ । ਅੰਨ ਨਾ ਮੋੜ ਸਕਣ ਵਾਲਿਆਂ ਨੂੰ ਵਗਾਰ ਕਰਨੀ ਪੈਣੀ ਸੀ, ਜਾਂ ਗੌੜ ਦੇ ਖੇਤਾਂ ਵਿਚ ਵਾਢੀ ਕਰਾਉਣੀ ਪੈਣੀ ਸੀ ।

ਪਰ ਏਧਰ ਪਡਦਈਏ ਨੇ ਹੋਕਾ ਦੇ ਦਿੱਤਾ ਕਿ ਬਾਪੂ ਸਾਹਿਬ ਬੇਸ਼ਰਤ ਦਾਣੇ ਵੰਡੇਗਾ। ਲੋਕਾਂ ਨੇ ਬਾਪੂ ਸਾਹਬ ਵਲ ਹੀ ਆਉਣਾ ਸੀ। ਸਿੱਟਾ ਇਹ ਨਿਕਲਿਆ ਕਿ ਹਾਲੇਆਜਾਨ (ਹਰੀਜਨ), ਤੱਲਵਾਰ (ਕੰਮੀਂ) ਤੇ ਕੁਰੂਬਲੇਗ (ਆਜੜੀ) ਤੇ ਹੋਰ ਗ਼ਰੀਬ-ਗੁਰਬੇ ਡੇਰੇ ਅੱਗੇ ਵਹੀਰਾਂ ਘੱਤ ਕੇ ਆ ਗਏ। ਜਿਹੜੇ ਅੰਨ ਕਰਜ਼ ਚੁੱਕਣਾ ਚਾਹੁੰਦੇ ਸਨ, ਉਹ ਗੌੜ ਵਲ ਚਲੇ ਗਏ।

ਬਾਪੂ ਸਾਹਬ ਕੋਲੋਂ ਜਿਨ੍ਹਾਂ ਲੋਕਾਂ ਨੇ ਜੌਂ ਲਏ, ਉਹ ਘਰ ਜਾ ਕੇ ਬੜੇ ਪਛਤਾਏ। ਇਹ ਜੌਂ ਚਾਰ ਸਾਲਾਂ ਦੇ ਭੜੋਲਿਆਂ ਵਿਚ ਬੰਦ ਪਏ ਰਹੇ ਸੀ, ਇਨ੍ਹਾਂ ਵਿਚੋਂ ਬਦਬੂ ਆ ਰਹੀ ਸੀ ਤੇ ਇਹ ਡੰਗਰਾਂ ਦੇ ਖਾਣ ਲਾਇਕ ਵੀ ਨਹੀਂ ਸੀ। ਹੁਣ ਇਹ ਲੋਕ ਗੌੜ ਕੋਲੋਂ ਦਾਣੇ ਮੰਗਣ ਜੋਗੇ ਵੀ ਨਾ ਰਹੇ।

ਮਾਦਿਗ ਚੱਨ (ਹਰੀਜਨ ਜ਼ਾਤ ਦਾ) ਜੌਂ ਚੁੱਕ ਕੇ ਡੇਰੇ ਪਹੁੰਚਿਆ। ਵਰਾਂਡੇ ਵਿਚ ਪੰਡ ਵਿਚੋਂ ਜੌਂ ਥੱਲੇ ਢੇਰੀ ਕੀਤੇ ਤੇ ਕਹਿੰਦਾ-''ਬਾਬਾ, ਸਾਡੀ ਬਰਾਦਰੀ ਚਲੀ ਆ ਪਿੰਡ ਛਡ ਕੇ। ਮੈਂ ਇਹ ਜੌਂ ਕੀ ਕਰੂੰ ? ਲਓ, ਆਹ ਮੈਂ ਛਡ ਚਲਿਆਂ।'' ਇਹ ਆਖ ਕੇ ਉਹ ਚਲਦਾ ਬਣਿਆ।

ਪਡਦਈਆ ਤਾਂ ਕਪੜਿਓਂ ਬਾਹਰ ਹੋ ਗਿਆ। ''ਕਿਉਂ ਓਏ ਚੱਨੇ, ਅਸੀਂ ਜੌਂ ਏਸ ਲਈ ਨਹੀਂ ਵੰਡੇ ਪਈ ਤੁਸੀਂ ਪਿੰਡ ਛਡ ਜਾਓ। ਤੁਹਾਨੂੰ ਐਸਾ ਕਿਹੜਾ ਭੰਡਾਰਾ ਲਭ ਪਿਆ, ਜਿਹੜਾ ਪਿੰਡ ਛਡਣ ਲੱਗੇ ਓ ? ਨਖਰੇ ਬੰਦ ਕਰ। ਸੱਚੋ-ਸੱਚ ਦਸ। ਕਿਉਂ, ਗੌੜ ਨੇ ਆਖਿਆ ਹੋਣੈ, ਹਵੇਲੀ ਦੇ ਜੌਂ ਮੋੜ ਦਿਓ, ਤੇ ਸਾਡੇ ਲੈ ਲਓ—'' ਪਡਦਈਏ ਨੇ ਘੁਰਕੀ ਮਾਰੀ।

ਇਹ ਗੱਲ ਸੱਚ ਵੀ ਸੀ, ਗੌੜ ਨੇ ਚੱਨ ਨੂੰ ਇਹੀ ਆਖਿਆ ਸੀ। ਚੱਨਾ ਪਿੰਡ ਦਾ 'ਵਤਨਦਾਰ' ਮਾਦਿਗ (ਪਿੰਡ ਦਾ ਕੰਮੀਂ ਜਿਹਨੂੰ ਹਰ ਘਰੋਂ ਮੁਕੱਰਰ ਦਾਣੇ ਹਰ ਸਾਲ ਮਿਲਦੇ ਹਨ—ਅਨੁ०) ਸੀ ਤੇ ਪਿੰਡ ਦੀ ਅੱਧਿਓਂ ਵਧ 'ਵਤਨੀ' ਉਹਦੇ ਪੱਲੇ ਪੈਂਦੀ ਸੀ। ਇਸ ਹਾਲਤ ਵਿਚ ਉਹਨੇ ਪਿੰਡ ਛਡ ਕੇ ਕਿਥੇ ਜਾਣਾ ਸੀ। ਇਸੇ ਕਾਰਣ ਉਹਨੇ ਬਾਪੂ ਦਾ ਸੜਿਆ ਅੰਨ ਮੋੜ ਕੇ ਗੌੜ ਕੋਲੋਂ ਸੱਬਰਕੱਤੇ ਜੌਂ ਲੈਣ ਬਾਰੇ ਸੋਚਿਆ।

ਚੱਨੇ ਨੂੰ ਲੱਗਾ ਕਿ ਪਡਦਈਆ ਤਾਂ ਉਹਦੇ ਦਿਲ ਦੀ ਬੁਝ ਗਿਆ ਹੈ; ਇਸ ਲਈ ਉਹ ਪਲ ਭਰ ਤਾਂ ਘਬਰਾ ਗਿਆ। ਪਰ ਚੱਨਾ ਬੜਾ ਚਲਿੱਤਰੀ ਸੀ ਤੇ ਗੱਲਾਂ ਬਣਾ ਬਣਾ ਲੋਕਾਂ ਨੂੰ ਜਾਲ ਵਿਚ ਫਸਾਉਣ ਦਾ ਮਾਹਰ ਸੀ।

''ਬਾਬਿਓ, ਮੈਂ ਝੂਠ ਆਖਿਆ ਤੁਸੀਂ ਤਬਾਰ ਨਹੀਂ ਕਰਨਾ, ਜੇ ਸੱਚ ਆਖਿਆ ਤਾਂ 'ਤਬਾਰ ਨਹੀਂ ਕਰਨਾ। ਪਰ ਮ੍ਹਾਰਾਜ ਰੱਬ ਅੱਗੇ ਕੌਣ ਝੂਠ ਬੋਲਿਐ ? ਪਿੰਡ ਛਡਣ ਦੀ ਪੱਕੀ ਗੱਲ ਆ। ਕਰਜ਼ਾ ਲਾਹੁਣਾ ਮਾੜੀ ਗੱਲ ਐ ? ਜੌਂ ਮੋੜ 'ਤੇ ਤਾਂ ਕੀ ਬੁਰਾ ਕੀਤਾ ? ਗੌੜ ਜੀ ਮੈਨੂੰ ਆਪਣੀਆਂ ਬਰੂਹਾਂ ਵੀ ਟੱਪਣ ਦੇਣਗੇ। ਇਹ ਤੁਸੀਂ ਆਖਦੇ ਹੋ, ਬਾਬਾ ਜੀ। ਤੁਹਾਡੇ ਬੱਚੇ ਆਂ, ਮਾਈ ਬਾਪ, ਮੱਥਾ ਟਿਕਾਉਂਦੇ ਆਂ। ਝੂਠੇ ਅਲਜ਼ਾਮ ਨਾ ਲਾਓ, ਬਾਬਿਓ।''

ਚੱਨੇ ਨੇ ਗੱਲਾਂ ਦੀ ਲੜੀ ਸ਼ੁਰੂ ਕਰ ਦਿੱਤੀ।

''ਹੁਣ ਸਮਝਿਆ, ਓਏ ਗੌੜ ਨੇ ਤੇਰੇ ਮਾਰੀ ਹੋਣੀ ਐ ਢੂਈ 'ਤੇ ਲੱਤ, ਤਾਂ ਕਿਤੇ ਜਾ ਕੇ ਤੂੰ ਮੱਥਾ ਰਗੜਨ ਆਇਐਂ ਸਾਡੇ ਕੋਲ-ਕਿਉਂ ਇਹੀ ਗੱਲ ਐ ਨਾ ਸਾਲਿਆ ਮੇਰਿਆ ?'' ਪਡਦਈਆ ਗੁੱਸੇ ਵਿਚ ਸੀ।

"ਬਾਬਾ, ਤੂੰ ਮੇਰਾ ਬਾਪ ਮੈਂ ਤੇਰਾ ਪੁੱਤ, ਤੂੰ ਵੱਡਾ, ਮੈਂ ਛੋਟਾ, ਤੂੰ ਸੁਰਗਾਂ ਦਾ ਸਵਾਮੀ, ਮੈਂ ਨਰਕਾਂ ਦਾ ਕੀੜਾ, ਤੂੰ ਨਾ ਮੈਨੂੰ ਤਾਰਿਆ, ਤਾਂ ਕੌਣ ਤਾਰੂ ? ਐਹੋ ਜਿਹੇ ਮਾੜੇ ਦਿਨ, ਪੁੱਤ ਪਿਉ ਦੇ ਪੈਰ ਛਡ ਜਾਊਗਾ ਕਿਥੇ ? ਤੂੰ ਦਾਤਾ, ਮੈਂ ਦੀਨ, ਤੂੰ ਖੁਆਵੇਂ, ਮੈਂ ਖਾਵਾਂ, ਤੂੰ ਅੱਗੇ, ਮੈਂ ਤੇਰੇ ਪਿੱਛੇ ਪਿੱਛੇ। ਤੂੰ ਸੌ ਗਾਲ੍ਹਾਂ ਕੱਢੇਂ ਮੈਂ ਹਸਦਿਆਂ-ਹੱਸਦਿਆਂ ਜਾਨ ਵਾਰ ਦਿਆਂ," ਚੰਨਾ ਦੀਨਤਾ ਦਾ ਪੁਤਲਾ ਬਣਿਆ ਖੜ੍ਹਾ ਸੀ।

"ਬੱਸ ਕਰ, ਬੱਸ ਕਰ। ਜੋ ਅਸੀਂ ਦੇ 'ਤਾ, ਇਕ ਵਾਰੀ ਤੂੰ ਲੈ ਗਿਆ, ਸੋ ਗਿਆ। ਹੁਣ ਸਾਲਿਆ ਮੇਰਿਆ ਮੋੜਨ ਆਇਐਂ ? ਸ਼ਰਮ-ਹਯਾ ਸਾਰੀ ਲਾਹ ਛੱਡੀ ਐ ? ਲੈ ਜਾ ਚੁੱਕ ਕੇ ਇਨ੍ਹਾਂ ਜੌਂਆਂ ਨੂੰ," ਪਡਦਈਏ ਨੇ ਕਿਹਾ।

"ਬਾਬਾ, ਪੁੱਤ ਬਾਪ ਦੀ ਸ਼ਰਨ ਆਇਐ, ਸ਼ਰਮ-ਹਯਾ ਕਾਹਦੀ ? ਭੁੱਖ ਲੱਗੇ ਤਾਂ ਤੇਰੇ ਮੂੰਹ ਦੀ ਬੁਰਕੀ ਨਾ ਮੰਗ ਲਵਾਂ ? ਜੌਂ ਹੈਗੇ ਆ, ਸੋ ਤੈਨੂੰ ਮੋੜ ਚਲਿਆਂ। ਤੇਰੇ ਚਰਨਾਂ ਦਾ ਪ੍ਰਸਾਦ ਤੈਨੂੰ ਹੀ ਸੌਂਪ ਚਲਿਆਂ। ਜੇ ਕਿਤੇ ਕੁਰਾਹੇ ਪੈ ਗਿਆ, ਤਾਂ ਹੱਥ ਫੜ ਕੇ ਰਾਹੇ ਪਾ ਦਈਂ ਬਾਬਾ"— ਚੰਨੇ ਨੇ ਉਹੀ ਰਾਗ ਅਲਾਪਿਆ।

"ਮੋਮੋਠਗਣੀਆਂ ਰਹਿਣ ਦੇ। ਮੈਂ ਜੋ ਕਹਿੰਦਾਂ, ਉਹ ਮੰਨ। ਇਹ ਦਾਣੇ ਤੂੰ ਲੈ ਜਾ। ਜੇ ਤੈਨੂੰ ਲੋੜ ਨਹੀਂ ਤਾਂ ਹੋਰ ਕਿਸੇ ਨੂੰ ਦੇ ਦੇ। ਦਾਣੇ ਮੋੜ ਲੈਣ ਦਾ ਕਲੰਕ ਮੈਂ ਨਹੀਂ ਲਵਾਉਣਾ। ਤੇ ਹੋਰ ਮੈਂ ਸੁਣਿਐ ਤੁਹਾਡੇ ਵਿਹੜੇ ਦਾ ਲਛਮਣ ਗੌੜ ਕੋਲੋਂ ਉਧਾਰ ਜੌਂ ਲੈ ਆਇਐ, ਠੀਕ ਐ ਇਹ ਗੱਲ ?" ਪਡਦਈਏ ਨੇ ਚੰਨੇ ਕੋਲੋਂ ਸੱਚ ਜਾਣਨ ਲਈ ਉਹਨੂੰ ਕੁਰੇਦਿਆ।

"ਬਾਬਾ, ਤੂੰ ਗਲਤ ਸੁਣਿਐ। ਉਹ ਨਖੱਟੂ ਗੌੜ ਕੋਲੋਂ ਜੌਂ ਲੈਣ ਜਾਊ ? ਹਾਏ ਓ ਰੱਬਾ, ਕਿਹੜੇ ਭੜੂਏ ਨੇ ਇਹ ਗੱਲ ਬਾਬਿਆਂ ਨੂੰ ਦੱਸ 'ਤੀ ? ਗੌੜ ਤਾਂ ਵੱਡਿਆਂ-ਵੱਡਿਆਂ ਦੀਆਂ ਗੋਡਣੀਆਂ ਲਵਾਉਂਦੈ। ਮੋਟੜ ਉਜੱਡ ਲੱਛੂ ਨੂੰ ਗੌੜ ਅੰਨ ਦਊਗਾ ? ਬਾਬਾ ਝੂਠ ਬੋਲਾਂ- ਤੂੰ ਮੰਨਣਾ ਨਹੀਂ, ਸੱਚ ਬੋਲਾਂ- ਤੂੰ ਮੰਨਣਾ ਨਹੀਂ। ਵਿਹੜੇ 'ਚ ਘਰ-ਘਰ ਬਾਬਿਆਂ ਦੀ ਚਰਚਾ ਐ। ਤੇਰੇ ਸੋਹਲੇ ਗਾਉਂਦੇ ਐ ਸਾਰੇ। ਇੰਨਾ ਹੀ ਨਹੀਂ, ਤੁਹਾਡੇ ਵੰਡੇ ਦਾਣਿਆਂ ਦੀ ਬੂ ਐਂ ਫੈਲੀ ਹੋਈ ਐ ਕਿ ਜਾ ਕੇ ਦੇਖੋ ਤਾਂ ਨੱਕ ਵੀ ਫਟ ਜਾਏ-" ਚੰਨਾ ਆਪਣੇ ਕਥਨ ਦੀ ਪੁਸ਼ਟੀ ਕਰ ਰਿਹਾ ਸੀ।

ਪਡਦਈਏ ਨੇ ਇਸ ਗੱਲ ਦਾ ਬੁਰਾ ਮਨਾਇਆ, ਗੁੱਸਾ ਵੀ ਆਇਆ-"ਓਏ ਪਾਗ਼ਲਾ, ਮੇਰੇ ਸਾਲਿਆ, ਇਹ ਮੂੰਹ ਤੇ ਮਸਰਾਂ ਦੀ ਦਾਲ। ਓਏ ਤੁਸੀਂ ਭੁੱਖੇ ਖਾਲੀ ਢਿਡ ਵਜਾਈ ਜਾਂਦੇ ਸੀ; ਅਸੀਂ ਅੰਨ ਦੇ ਕੇ ਤੁਹਾਡੀ ਜਾਨ ਬਚਾਈ। ਹੁਣ ਸਾਨੂੰ ਬਦਨਾਮ ਕਰਦਾ ਫਿਰਦੈਂ, ਜੌਂ ਬੋ ਮਾਰਦੇ ਐ !" ਪਡਦਈਏ ਨੇ ਧੌਂਸ ਜਮਾਈ।

"ਬਾਬਿਓ, ਝੂਠ ਕਿਹਾ, ਸੱਚ ਨਹੀਂ ਮੰਨਣਾ, ਸੱਚ ਕਿਹਾ, ਤਾਂ ਸੱਚ ਨਹੀਂ ਮੰਨਣਾ। ਤੁਸੀਂ ਆਪ ਜਾ ਕੇ ਦੇਖ ਲਓ," ਚੰਨੇ ਨੇ ਜਿਵੇਂ ਉਹਦੀ ਗੱਲ ਅਣਸਮਝੀ ਕਰਕੇ ਆਖਿਆ। ਫੇਰ ਹੱਸ ਕੇ ਉਠਿਆ ਤੇ ਚਾਦਰ ਵਿਚ ਜੌਂ ਪਾਉਣ ਲੱਗਾ। ਓਥੋਂ ਤੁਰ ਪਿਆ ਤੇ ਗੌੜ ਦੇ ਦਰਾਂ ਉੱਤੇ ਜਾ ਪਹੁੰਚਾ। ਉਹ ਨੇ ਫੜ੍ਹ ਇਹ ਮਾਰੀ ਕਿ ਉਹ ਜੌਂ ਇਸ ਲਈ ਚੁੱਕ ਲਿਆਇਆ ਹੈ ਕਿ ਗੌੜ ਜੀ ਦੇਖ ਲੈਣ ਕਿ ਇਨ੍ਹਾਂ ਨੂੰ ਤਾਂ ਉਨ੍ਹਾਂ ਦੀ ਗਾਂ ਵੀ ਨਹੀਂ ਖਾਏਗੀ। ਉਹਨੇ ਗੌੜ ਕੋਲੋਂ ਦਾਣੇ ਲਏ ਤੇ ਤੁਰਨ ਲੱਗਾ। ਪਰ ਗੌੜ ਕੋਲੋਂ ਆਉਣ ਤੋਂ ਪਹਿਲਾਂ ਸਾਧ ਨਾਲ

ਡੇਰੇ ਵਿਚ ਹੋਈ ਸਾਰੀ ਗੱਲਬਾਤ ਆਖ ਸੁਣਾਈ।

ਗੌੜ ਨੂੰ ਲੱਗਾ ਕਿ ਉਹ ਲੋਕਾਂ ਵਿਚ ਬਹੁਤ ਮਕਬੂਲ ਹੈ ਤੇ ਉਹਨੂੰ ਆਪਣੇ ਆਪ ਉੱਤੇ ਮਾਣ ਵੀ ਬਹੁਤ ਹੋਇਆ। ਉਹ ਜੌਂ ਦੇ ਕੇ ਵਿਹੜੇ ਵਾਲਿਆਂ ਨੂੰ ਆਪਣੀ ਵਲ ਕਰ ਲੈਣ ਲਈ ਉਤਾਵਲਾ ਹੋ ਗਿਆ। ਇਸ ਤੋਂ ਬਿਨਾਂ ਪਡਦਈਏ ਦੇ ਵਿਰੁਧ ਲੋਕਾਂ ਨੂੰ ਭੜਕਾਉਣ ਲਈ ਇਹ ਸਭ ਤੋਂ ਚੰਗਾ ਮੌਕਾ ਸੀ। ਉਹ ਚੰਨੇ ਨੂੰ ਕਹਿਣ ਲੱਗਾ—"ਓਏ ਚੰਨਿਆ, ਦੇਖਦਾ ਜਾਈਂ, ਏਸ ਪਖੰਡੀ ਸਾਧ ਦੀ ਐਸੀ-ਤੈਸੀ ਨਾ ਕੀਤੀ ਤਾਂ ? ਤੇਰੇ ਵਿਹੜੇ ਵਾਲਿਆਂ 'ਚ ਜੇ ਮਰਦਾਨਗੀ ਐ, ਤਾਂ ਆਖ ਦੇ ਮੇਰੀ ਵਲ ਹੋ ਜਾਣ।"

ਓਸੇ ਦਿਨ, ਦਿਨ ਛਿਪਦਿਆਂ-ਛਿਪਦਿਆਂ ਹੋਲਿਅਰ ਪੱਤੀ ਦੇ ਕੁਝ ਲੋਕ ਇਕੱਠੇ ਹੋ ਗਏ ਤੇ ਗੌੜ ਅੱਗੇ ਕਸੂਰ ਮੰਨਦਿਆਂ ਕਿਹਾ ਕਿ ਉਹ ਬਾਪੂ ਸਾਹਿਬ ਤੋਂ ਜੌਂ ਲੈਣੇ ਨਹੀਂ ਚਾਹੁੰਦੇ ਸਨ। ਉਹ ਸਾਰੇ ਪਡਦਈਆ ਸਵਾਮੀ ਦੇ ਭਗਤ ਸਨ। ਗੌੜ ਨੇ ਉਨ੍ਹਾਂ ਨੂੰ ਇੰਨਾ ਹੀ ਆਖਿਆ-"ਕੋਈ ਗੱਲ ਨਹੀਂ, ਜੌਂ ਬਾਪੂ ਤੋਂ ਲਵੋ ਜਾਂ ਮੈਥੋਂ, ਕੋਈ ਫ਼ਰਕ ਨਹੀਂ ਪੈਂਦਾ। ਹਾਂ, ਜੌਂ ਲਈ ਜਾਵੋ, ਭੁੱਖੇ ਨਾ ਰਹੀਓ।"

ਗੌੜ ਘਰ ਮੁੜਿਆ, ਤਾਂ ਉਹਦਾ ਸਭ ਤੋਂ ਇਤਬਾਰੀ ਨੌਕਰ ਉਹਦੀ ਉਡੀਕ ਕਰ ਰਿਹਾ ਸੀ। ਗੌੜ ਨੂੰ ਦੇਖਦਿਆਂ ਹੀ ਉਹਨੇ ਉਠ ਕੇ ਸਿਰ ਨਿਵਾਇਆ। ਗੌੜ ਨੇ ਉਹਦੇ ਵਲ ਮੁਸਕਰਾਹਟ ਸੁੱਟ ਕੇ ਉਹਦਾ ਅਦਬ ਕਬੂਲ ਕੀਤਾ ਤੇ ਕਿਹਾ—"ਕਿਉਂ ਮਲੱਪੇ, ਕੋਈ ਨਵੀਂ ਖ਼ਬਰ ਲਿਆਇਐਂ ?"

ਓਲੇਕਾਰ ਮਲੱਪਾ ਗੌੜ ਦਾ ਸੂਹੀਆ ਸੀ। ਉਹ ਬਿਨਾਂ ਕਿਸੇ ਖ਼ਬਰ ਦੇ ਗੌੜ ਦੇ ਘਰ ਨਹੀਂ ਆਉਂਦਾ ਸੀ। ਮਲੱਪੇ ਨੇ ਅਗਾਂਹ ਹੋ ਕੇ ਆਪਣੇ ਹੱਥ ਨਾਲ ਤਿਆਰ ਕੀਤੀ ਪੱਤੇ ਦੀ ਬੱਤੀ ਗੌੜ ਦੇ ਹੱਥ ਧਰ ਕੇ ਬਲਦੀਆਂ ਪਾਥੀਆਂ ਵੀ ਸਾਹਮਣੇ ਰਖ ਦਿੱਤੀਆਂ। ਫੇਰ ਕਹਿਣ ਲੱਗਾ—"ਖ਼ਬਰ ਮਿਲੀ ਐ ਅਮਲਦਾਰ ਸ੍ਹਾਬ ਪਿੰਡ ਆ ਰਹੇ ਆ। ਤੁਹਾਨੂੰ ਕੋਈ ਚਿੱਠੀ ਮਿਲੀ ਐ ?" ਮਲੱਪਾ ਪਿੰਡ ਦੇ ਆਪਣੇ ਇਤਬਾਰੀ ਬੰਦਿਆਂ ਤੋਂ ਪਹਿਲਾਂ ਹੀ ਸੂਹ ਕਢ ਲੈਂਦਾ ਹੁੰਦਾ ਸੀ। ਗੌੜ ਨੂੰ ਵੀ ਯਕੀਨ ਹੋ ਗਿਆ ਕਿ ਉਹਦੀ ਲਿਆਂਦੀ ਖ਼ਬਰ ਵਿਚ ਸੱਚਾਈ ਜ਼ਰੂਰ ਹੈ।

"ਕੀਹਨੇ ਆਖਿਐ ? ਕਿਹੜਾ ਸ੍ਹਾਬ ਆ ਰਿਹੈ ?" ਗੌੜ ਨੇ ਬੱਤੀ ਬਾਲ ਲਈ ਸੀ ਤੇ ਉਹਨੇ ਸੂਟਾ ਲਾਉਂਦਿਆਂ ਇਹ ਸਵਾਲ ਕੀਤਾ।

ਮਲੱਪੇ ਨੇ ਵੇਰਵਾ ਦੇਣਾ ਸ਼ੁਰੂ ਕੀਤਾ-"ਹਾਲੇ ਸੂਰਜ ਇੱਕੋ ਹੱਥ ਉਪਰ ਚੜ੍ਹਿਆ ਹੋਊ। ਮੈਂ ਡੇਰੇ ਲਾਗਿਓਂ ਹੋ ਕੇ ਇਧਰ ਆਉਂਦਾ ਸੀ। ਤਾਂਹੀਓਂ ਦੇਖਿਆ, ਚੰਨਾ ਚਾਦਰ 'ਚ ਜੌਂ ਬੰਨ੍ਹੀ ਆ ਰਿਹੈ। ਮੈਂ ਸੋਚਦਾ ਖੜ੍ਹਾ ਰਿਹਾ ਇੰਨੇ ਸਾਰੇ ਜੌਂ ਇਹਨੂੰ ਕਿਥੋਂ ਮਿਲ ਗਏ ?

"ਇੰਨੇ ਨੂੰ ਡੇਰਿਓਂ, ਸ਼ੰਕਰ ਹੈਗਾ ਨਾ, ਓਹੀ ਮੱਧਰੇ ਕਦ ਵਾਲਾ, ਉਹ ਬਾਹਰ ਨਿਕਲਿਆ ਤੇ ਚੰਨੇ ਨੂੰ ਲੰਮੇ ਹੱਥੀਂ ਲੈਂਦਿਆਂ ਝਿੜਕਣ ਲੱਗਾ—'ਕਿਉਂ ਓਇ ਚੰਨਿਆ, ਆਖਰ ਤੂੰ ਵੀ ਆਪਣੀ ਜ਼ਾਤ ਜ਼ਾਹਰ ਕਰ ਹੀ ਦਿੱਤੀ ਨਾ।' ਮੇਰੀ ਸਮਝ 'ਚ ਨਾ ਆਇਆ ਪਈ ਸ਼ੰਕਰ ਨੂੰ ਏਨਾ ਗੁੱਸਾ ਕਿਥੋਂ ਆ ਗਿਆ। ਮਖਿਆ, ਦੇਖੀਏ ਵਿਚੋਂ ਗੱਲ ਕੀ ਆ ? ਮੈਂ ਪਿੱਛੇ ਪਿੱਛੇ ਤੁਰ ਪਿਆ। ਸ਼ੰਕਰ ਨੇ ਚੰਨੇ ਕੋਲੋਂ ਜੌਆਂ ਵਾਲੀ ਗਠੜੀ ਖੋਹ ਲਈ ਤੇ ਡੇਰੇ 'ਚ ਚਲੇ ਗਿਆ। ਚੰਨਾ ਵੀ ਉਹਦੇ ਮਗਰੇ-ਮਗਰ। ਹੁਣ ਤਾਂ ਪਡਦਈਏ ਦੇ ਗੁੱਸੇ ਦਾ ਕੋਈ

ਟਿਕਾਣਾ ਹੀ ਨਾ ਸੀ। ਉਹਨੇ ਉਹਨੂੰ ਉਹ ਗਾਲ ਮੰਦਾ ਬੋਲਿਆ ਪਈ ਪੁੱਛੋ ਈ ਨਾ। ਹਾਲਾਂ-ਕਿ ਮੈਂ ਬਾਹਰ ਖੜ੍ਹਾ ਸੀ, ਮੇਰੇ ਕੰਨੀਂ ਵੀ ਗੱਪਾਂ ਪੈ ਹੀ ਗਈਆਂ।—'ਓਏ ਚੱਨਿਆ, ਗਠੜੀ ਬੰਨ੍ਹ ਕੇ ਰਖ ਲੈ। ਨਾਨੇ ਦਾ ਬੁਤ ਗੌੜ ਨੂੰ ਜੇਲ ਦੀਆਂ ਰੋਟੀਆਂ ਖਵਾਊ, ਤੂੰ ਵੀ ਓਦੋਂ ਉਹਦੇ ਨਾਲ ਹੀ ਪੰਗਤ 'ਚ ਬਹਿ ਜਾਈਂ ਰੋਟੀ ਖਾਣ, ਸਮਝਿਆ ਸਾਲਿਆ ਮੇਰਿਆ'—ਪਡਦਈਏ ਨੇ ਉਹਦੇ ਜੌਂ ਖੋਹ ਲਏ ਤੇ ਉਹਨੂੰ ਬਾਹਰ ਕਢ ਦਿੱਤਾ। ਸੁਣਨ 'ਚ ਆਇਐ, ਦਾਦੇ ਦੇ ਖਿਲਾਫ ਪਰਚਾ ਲਿਖਾ ਕੇ ਅਮਲਦਾਰ ਕੋਲ ਬੰਦਾ ਘੱਲਿਐ। ਬੱਸ ਉਹ ਆਇਆ ਕਿ ਆਇਆ।" ਮਲੱਪੇ ਨੇ ਸਾਰੀ ਗੱਲ ਦੱਸ ਦਿੱਤੀ।

ਗੌੜ ਸੂਟੇ 'ਤੇ ਸੂਟਾ ਖਿੱਚੀ ਜਾਂਦਾ ਸੀ। ਉਹਦੇ ਮੂੰਹ ਉੱਤੇ ਕੋਈ ਹਾਵ ਭਾਵ ਨਹੀਂ ਸੀ। ਉਹ ਬੱਸ ਸੁਣੀ ਜਾਂਦਾ ਸੀ। ਉਹਦੇ ਮਨ ਵਿਚ ਕੋਈ ਵਿਚਾਰ ਵੀ ਚਲ ਰਿਹਾ ਸੀ। ਮਲੱਪੇ ਨੂੰ ਲੱਗਾ ਕਿ ਉਹਦੀ ਲਿਆਂਦੀ ਖ਼ਬਰ ਵਿਚ ਕੋਈ ਖ਼ਾਸ ਵਜ਼ਨ ਨਹੀਂ ਰਹਿ ਗਿਆ। ਉਹਨੂੰ ਨਿਰਾਸਤਾ ਹੋਈ। ਤਾਂ ਵੀ ਉਹਨੇ ਨਿਰਾਸਤਾ ਲੁਕੋਦਿਆਂ ਪੁੱਛਿਆ—"ਗੌੜ ਜੀ ਅਮਲਦਾਰ ਸਾਬ੍ਹ ਆਊ, ਤਾਂ ਉਹਦੀ ਆਉ ਭਗਤ ਦਾ ਬੰਦੋਬਸਤ ਤਾਂ ਕਰਨੈ—" ਜਿਵੇਂ ਉਹ ਗੌੜ ਦੀ ਆਗਿਆ ਉਡੀਕਦਾ ਸੀ।

"ਉਹ ਪਡਦਈਏ ਦਾ ਤਾਬੇਦਾਰ ਥੋਹੜੀ ਐ। ਓਏ, ਮੈਂ ਇਹੋ ਜਿਹੇ ਬੜੇ ਦੇਖੇ ਹੋਏ ਆ। ਐਵੇਂ ਡਰਾਵਾ ਹੀ ਐ। ਇਨ੍ਹਾਂ ਗਿੱਦੜ-ਭਬਕੀਆਂ ਤੋਂ ਅਸੀਂ ਕਾਹਤੋਂ ਡਰੀਏ? ਚਲ ਫੇਰ ਵੀ, ਚਾਰ ਕੁੱਕੜ ਤੇ ਇਕ ਬਕਰਾ ਲਭ ਛਡੀਂ। ਜੇ ਭਲਕੇ ਅਮਲਦਾਰ ਆ ਧਮਕਿਆ, ਤਾਂ ਉਹਦਾ ਇੰਤਜ਼ਾਮ ਤਾਂ ਕਰ ਦਿਆਂਗੇ।" ਫੇਰ ਉਹਨੇ ਕਿਹਾ, "ਹਾਂ, ਸੁਣ, ਉਹ ਚੱਨਾ ਹੈਗਾ ਨਾ, ਉਹਨੂੰ ਫੜ ਲਿਆਈਂ।"

ਰਾਤ ਨੂੰ ਰੋਟੀ ਮਗਰੋਂ ਗੌੜ ਚੱਨੇ ਦੀ ਉਡੀਕ ਕਰਦਾ ਰਿਹਾ। ਚੱਨਾ ਆਉਣ ਦਾ ਨਾਂ ਹੀ ਨਹੀਂ ਲੈ ਰਿਹਾ ਸੀ। ਗੌੜ ਨੇ ਉਹਦੇ ਮੂੰਹੋਂ ਡੇਰੇ ਵਿਚ ਹੋਈ ਸਾਰੀ ਗੱਲਬਾਤ ਪੁੱਛਣੀ ਸੀ। ਉਹ ਬੱਤੀ ਤੇ ਬੱਤੀ ਫੂਕੀ ਜਾਂਦਾ ਸੀ। ਇੰਨੇ ਨੂੰ ਚੱਨਾ ਆ ਗਿਆ। ਗੌੜ ਉਹ ਨੂੰ ਛੱਤੜੇ ਹੇਠ ਲੈ ਜਾ ਕੇ ਗੱਲ ਕਰਨੀ ਚਾਹੁੰਦਾ ਸੀ। ਪਰ ਛੱਤੜੇ ਵਿਚ ਉਨ੍ਹਾਂ ਦੀ ਮੱਝ ਸੂਣ ਲਗੀ ਹੋਈ ਸੀ। ਨੌਕਰ ਰੌਲਾ ਪਾ ਪਾ ਕੇ ਰੁਝੇਵੇਂ ਦਾ ਦਿਖਾਵਾ ਕਰ ਰਹੇ ਸਨ। ਗੌੜ ਨੇ ਇਹੀ ਜ਼ਾਹਰ ਕੀਤਾ ਕਿ ਉਹ ਮੱਝ ਦਾ ਹਾਲ ਦੇਖਣ ਆਇਆ ਹੈ। ਚੱਨਾ ਵੀ ਉਹਦੇ ਨਾਲ ਹੀ ਸੀ।

ਉਹ ਦਾਲਾਨ ਵਿਚ ਆ ਗਏ। ਗੌੜ ਤਕੀਏ ਨਾਲ ਢੋਅ ਲਾ ਕੇ ਬੈਠ ਗਿਆ। ਚੱਨਾ ਉਹਦੇ ਸਾਹਮਣੇ ਖੜ੍ਹਾ ਰਿਹਾ। ਗੌੜ ਉਹ ਨੂੰ ਪੁੱਛਣ ਲੱਗਾ—"ਕਿਉਂ ਬਈ, ਹੈ ਕੋਈ ਖ਼ਬਰ? ਤੈਂ ਦੇਖਿਆ, ਜਿਹੜਾ ਤੂੰ ਬਾਪੂ ਸ੍ਹਾਬ ਦੇ ਦਿੱਤੇ ਜੌਂ ਛਡ ਗਿਆ ਸੀ, ਉਹਨੂੰ ਸਾਡੀ ਮੱਝ ਵੀ ਨਹੀਂ ਸੁੰਘਦੀ—" ਆਪਣੀ ਦਿੱਤੀ ਉਪਮਾ ਨਾਲ ਉਹਨੂੰ ਆਪ ਹਾਸਾ ਆ ਗਿਆ।

"ਬਾਬਾ, ਸਾਡੇ ਗ਼ਰੀਬਾਂ ਦੇ ਤਾਂ ਨਸੀਬ ਹੀ ਖੋਟੇ। ਸੱਚ ਆਖਾਂ ਤਾਂ ਮੰਨੋ, ਝੂਠ ਆਖਾਂ ਤਾਂ ਮੰਨੋ। ਤੁਹਾਡੇ ਦਿੱਤੇ ਜੌਂ ਵੀ ਹੱਥੋਂ ਗਏ, ਤੁਸੀਂ ਇਸ ਹੱਥ ਦਿੱਤੇ, ਪਡਦਈਏ ਨੇ ਉਸ ਹੱਥ ਲੈ ਲਏ"— ਉਹਨੇ ਹੰਝੂ ਪੂੰਝੇ।

"ਓਏ ਹੋਇਆ ਕੀ? ਸਾਫ਼ ਸਾਫ਼ ਦੱਸਦਾ ਕਿਉਂ ਨਹੀਂ? ਬੁੜ੍ਹੀਆਂ ਆਂਗੂ ਰੋਣ ਡਿਹੈਂ। ਜਦ ਤਕ ਅਸੀਂ ਜੀਉਂਦੇ ਆਂ, ਤੁਹਾਨੂੰ ਡਰਨ ਦੀ ਲੋੜ ਨਹੀਂ, ਸਮਝਿਆ। ਹੁਣ ਸਾਫ਼-ਸਾਫ਼ ਦੱਸ, ਉਥੇ ਕੀ-ਕੀ ਹੋਇਆ ਸੀ? ਗੌੜ ਦੀਆਂ ਗੱਲਾਂ ਵਿਚ ਨਫ਼ਰਤ ਸੀ, ਕੀਨਾ

ਸੀ, ਅਹੰਕਾਰ ਸੀ ਤੇ ਗ਼ਰੀਬਾਂ ਨੂੰ ਨਿਡਰਤਾ ਦੀ ਸਿਖਿਆ ਦੇਣ ਦਾ ਵਿਸ਼ਵਾਸ। ਉਹਦੇ ਉਤਾਵਲੇਪਨ ਵਿਚ ਬੇਚੈਨੀ ਵਿਚ ਇਕਦਮ ਹਰਕਤ ਵਿਚ ਆ ਜਾਣ ਦੀ ਪਰਬਲ ਇੱਛਾ ਸੀ।

"ਮਾਈ ਬਾਪ, ਮੈਂ ਕੀ ਦੱਸਾਂ ? ਤੁਸੀਂ ਤਾਂ ਮੇਰੀ ਭੁੱਖ ਦਾ 'ਲਾਜ ਕੀਤਾ। ਆਪਣੇ ਪੱਲਿਓ ਜੌਂ ਦਿੱਤੇ। ਪਰ ਕਰਮ ਜੋ ਮਾੜੇ ਲਿਖਾਏ ਆ। ਮੈਂ ਡੇਰੇ ਦੇ ਗਾੜੀਓਂ ਹੋ ਕੇ ਕਾਹਨੂੰ ਜਾਣਾ ਸੀ ? ਮੈਨੂੰ ਤਾਂ ਲੁਟ ਲਿਆ, ਡੇਰੇ ਦੇ ਅਗਾੜੀ ਲੁੱਟਿਆ ਤੇ ਜੌਂ ਦੀ ਗੰਢ ਔਹ ਗਈ। ਮਾਈ ਬਾਪ, ਕੀ ਆਖਾਂ, ਪਿੰਡ ਚ ਲੁੱਟਮਾਰ ਸ਼ੁਰੂ ਹੋ ਗਈ ਐ, ਲੁੱਟਮਾਰ।"

"ਹੱਤ ਤੇਰੇ ਦੀ ! ਜਿੰਨਾ ਚਿਰ ਸੱਦਾਂ ਨਾ, ਓਨਾ ਚਿਰ ਤੂੰ ਵਿਹੜੇ ਨਹੀਂ ਵੜਦਾ ਤੇ ਜਦ ਆਉਂਦੈਂ ਸੰਘ ਪਾੜ ਪਾੜ ਆਪਣਾ ਰੋਣਾ ਰੋਣ ਲਗ ਜਾਂਦੈਂ। ਹੁਣ ਤਾਈਂ ਕਿਥੇ ਮਰਿਆ ਹੋਇਆ ਸੀ ਤੂੰ ? ਓਸੇ ਵੇਲੇ ਆ ਜਾਂਦਾ। ਤੇਰੇ ਪੈਰਾਂ 'ਤੇ ਛਾਲੇ ਤਾਂ ਨਹੀਂ ਪੈ ਜਾਣੇ ਸੀ। ਸਾਰੀ ਗੱਲ ਪਹਿਲਾਂ ਹੀ ਆ ਕੇ ਦਸ ਦਿੰਦਾ। ਤੇਰੀ ਜੀਭ ਟੁੱਕੀ ਗਈ ਸੀ ? ਸਾਲਿਆ ਮੇਰਿਆ"— ਗੌੜ ਹੁਣ ਗੁੱਸੇ ਵਿਚ ਸੀ।

ਚੰਨਾ ਉਹਦੇ ਪੈਰੀਂ ਪੈ ਗਿਆ—"ਮਾਲਕੋ, ਮੱਤ ਮਾਰੀ ਗਈ ਸੀ, ਮੱਤ ਮਾਰੀ ਗਈ ਸੀ। ਬਖਸ਼ ਦੇ ਮੈਨੂੰ ਮਾਲਕਾ। ਪਡਦਈਆ ਡਰਾਉਂਦਾ ਸੀ—ਅਮਲਦਾਰ ਆਊ ਤਾਂ ਸਾਰਿਆਂ ਨੂੰ ਅੰਦਰ ਕਰਾ ਦਊ। ਏਸ ਕਰਕੇ ਮੈਂ ਡਰ ਗਿਆ ਸੀ। ਜੀਭ ਦੰਦਾਂ 'ਚ ਦੇ ਕੇ ਬਾਹਰ ਨਿਕਲਿਆ ਸੀ, ਮ੍ਹਾਰਾਜ। ਸ਼ਿਵ ਨੂੰ ਧਿਆਉਂਦਾ ਸੀ ਤੇ ਦਿਲ 'ਚ ਕਹਿੰਦਾ ਸਾਂ-ਹੇ ਸ਼ਿਵ ਜੀ, ਤੂੰ ਇਸ ਰਾਖਸ਼ ਨੂੰ ਪਿੰਡ ਘੱਲਿਆ। ਤੇਰੀ ਇਹੋ ਲੀਲਾ ਹੈ ? ਐਸ ਹਾਲਤਾਂ ਚ ਮੈਨੂੰ ਝੂਡੂ ਨੂੰ ਅਹੁੜਨਾ ਸੀ ?" ਚੰਨਾ ਬੜੀ ਅਧੀਨਗੀ ਵਿਚ ਬੋਲ ਰਿਹਾ ਸੀ।

"ਓਏ ਗੱਲ ਸਿੱਧੀ ਕਰ, ਪਡਦਈਏ ਨੇ ਕਿਹੜਾ ਟੂਣਾ ਤੇਰੇ 'ਤੇ ਕਰ 'ਤਾ ਕਿ ਤੂੰ ਬਿੱਲੀ ਬਣ ਗਿਐਂ। ਸਾਫ਼ ਸਾਫ਼ ਗੱਲ ਕਰ।"

ਗੌੜ ਗੱਲ ਸੁਣਨ ਲਈ ਬਹੁਤ ਬੇਕਰਾਰ ਸੀ।

"ਮਾਲਕੋ, ਸੱਚ ਆਖਾਂ ਮੰਨੋ, ਝੂਠ ਆਖਾਂ ਮੰਨੋ, ਪਡਦਈਆ ਕਹਿੰਦਾ ਸੀ ਸਵੇਰ ਹੋਣ ਸਾਰ ਅਮਲਦਾਰ ਸ੍ਹਾਬ ਤਸ਼ਰੀਫ਼ ਲੈ ਆਊ, ਤੇ ਪਿੰਡ ਚੋਂ ਬੰਦੇ ਚੁਣ ਚੁਣ ਕੇ ਹਥਕੜੀਆਂ ਲੁਆ ਦਊ। ਕੀ ਦੱਸਾਂ, ਆਨੇ ਕਢ ਕੇ ਮੇਰੀ ਵਲ ਦੇਖਦਾ ਕਹਿੰਦਾ—ਜੇ ਗੌੜ ਜੀ ਦੇ ਕੰਨਾਂ 'ਚ ਗੱਲ ਪਾਈ ਤਾਂ ਦੇਖੀਂ, ਤੈਨੂੰ ਵੀ ਅੰਦਰ ਕਰਾ ਦਊਂ।" ਇਹ ਆਖ ਚੰਨਾ ਜਿਥੇ ਖੜ੍ਹਾ ਸੀ, ਓਥੇ ਹੀ ਬੈਠ ਗਿਆ।

"ਓਏ, ਉਹ ਕਿਹੜਾ ਰੱਬ ਦਾ ਸ਼ਰੀਕ ਐ ? ਜਿਹੜਾ ਛੂ-ਮੰਤਰ ਕਰ ਦਏ ਤੇ ਸਭ ਕੁਝ ਹੋ ਜਾਏ ? ਹਾਂ, ਮਰਦਾ ਕੀ ਨਹੀਂ ਕਰਦਾ ? ਜਦ ਦੇਖਿਆ ਦਾਲ ਨਹੀਂ ਗਲਦੀ, ਤਾਂ ਹੁਣ ਗਾਲ੍ਹੀਂ ਉਤਰ ਆਇਐ। ਸਾਰਿਆਂ ਦੇ ਹੱਥਕੜੀ ਲੁਆ ਦਊ ? ਅਸੀਂ ਵੰਙਾਂ ਪਾਈ ਤਾਂ ਨਹੀਂ ਬੈਠੇ। ਤੂੰ ਵੀ ਅਜੀਬ ਬੁੱਧੂ ਐਂ। ਪਡਦਈਏ ਨੂੰ ਹੀ ਅਮਲਦਾਰ ਮੰਨ ਲਿਆ ? ਦਾਣੇ ਵੀ ਗੁਆਏ ਤੇ ਮੂੰਹ ਲਮਕਾਈ ਆ ਗਿਐਂ ?" ਫੇਰ ਉਹ ਹੌਸਲਾ ਦਿੰਦਿਆਂ ਕਹਿਣ ਲੱਗਾ—"ਸੁਣ, ਜੇ ਭਲਕੇ ਅਮਲਦਾਰ ਆ ਜਾਏ, ਤਾਂ ਡਰਨਾ ਨਹੀਂ। ਉਹਦੇ ਅੱਗੇ ਮੱਥਾ ਟੇਕੀਂ ਤੇ ਸਾਫ਼ ਸਾਫ਼ ਆਖ ਦੇਈਂ—ਗੌੜ ਜੀ ਕਿਉਂ ਜੌਂ ਉਧਾਰ ਲਏ ਸੀ, ਰਾਹ 'ਚ ਇਨ੍ਹਾਂ ਲੋਕਾਂ ਨੇ ਲੁੱਟ ਲਏ। ਅਗਾਂਹ ਮੈਂ ਦੇਖ ਲਊਂ। ਹੁਣ ਤੇਰੇ ਘਰ ਦਾਣੇ ਨਹੀਂ ਹਨ ਨਾ ? ਅੰਦਰ ਜਾ ਤੇ ਚਾਰ ਸੇਰ ਪੱਕੇ ਤੁਲਵਾ ਲੈ।"

ਪਡਦਈਏ ਨੇ ਅਮਲਦਾਰ ਨੂੰ ਸੱਦਣ ਲਈ ਅਰਜ਼ੀ ਵਿਚ ਕੀ ਲਿਖਿਆ ਹੈ, ਗੌੜ ਇਹਦਾ ਪਤਾ ਕਰਨਾ ਚਾਹੁੰਦਾ ਸੀ। ਪਰ ਚੱਨਾ ਆਪਣੀ ਵਿਥਿਆ ਸੁਣਾਉਂਦਾ-ਸੁਣਾਉਂਦਾ ਅਸਲ ਗੱਲ ਨੂੰ ਭੁੱਲ ਗਿਆ ਸੀ। ਗੌੜ ਨੇ ਗੱਲ ਜਾਰੀ ਰੱਖੀ—"ਚੱਨਿਆ, ਲਗਦੈ, ਤੂੰ ਕੁਝ ਖਾਧਾ-ਪੀਤਾ ਨਹੀਂ। ਦੋ ਰੋਟੀਆਂ ਖਾ ਲੈ। ਬਾਹਰ ਵਿਹੜੇ 'ਚ ਬਹਿ ਕੇ ਖਾ ਲੈ।" ਗੌੜ ਨੇ ਨੌਕਰ ਨੂੰ ਚੱਨੇ ਵਾਸਤੇ ਰੋਟੀ ਲਿਆਉਣ ਲਈ ਕਿਹਾ।

ਚੱਨੇ ਨੇ ਰੋਟੀ ਖਾਧੀ, ਪਾਣੀ ਪੀਤਾ, ਤਾਂ ਗੌੜ ਨੇ ਚੱਨੇ ਨਾਲ ਫੇਰ ਗੱਲ ਸ਼ੁਰੂ ਕੀਤੀ—"ਕਿਉਂ ਬਈ, ਚੱਨਿਆ, ਪਡਦਈਆ ਕਹਿੰਦਾ ਸੀ ਅਮਲਦਾਰ ਸਾਬ ਭਲਕੇ ਆਉਣ ਵਾਲੇ ਆ?"

"ਭਲਕੇ ਕਿਉਂ, ਅੱਜ ਰਾਤ ਨੂੰ ਹੀ ਆਉਣ ਵਾਲੇ ਆ।"

"ਉਨ੍ਹਾਂ ਨੂੰ ਕੋਈ ਚਿੱਠੀ-ਚੁੱਠੀ ਲਿਖੀ ਸੀ?"

"ਚਿੱਠੀ ਉਹਨੇ ਚੱਟਣੀ ਐਂ? ਉਹ ਸ਼ੰਕਰ ਐ ਨਾ, ਠੇਂਗਣਾ, ਉਹ ਘੋੜੇ 'ਤੇ ਚੜ੍ਹ ਕੇ ਗਿਐ। ਅਮਲਦਾਰ ਨੂੰ ਮਿਲ ਕੇ ਆਇਐ। ਡੇਰੇ 'ਚ ਕਹਿੰਦੇ ਸੀ, ਮਾਲਕੋ, ਓਹੀਓ ਇਹ ਖ਼ਬਰ ਲਿਆਇਐ।"

ਗੌੜ ਨੇ ਗੱਲ ਦੀ ਤਹਿ ਤਕ ਪਹੁੰਚਣ ਲਈ ਇਕ ਹੋਰ ਸਵਾਲ ਕੀਤਾ।

"ਚੱਨਿਆ, ਉਹ ਜਣੇ-ਖਣੇ ਨੂੰ ਹੱਥਕੜੀ ਲੁਆਉਣ ਦੀਆਂ ਗੱਲਾਂ ਕਰਦਾ ਸੀ ਨਾ? ਪਰ ਐਸੀ ਕਿਹੜੀ ਗੱਲ ਹੋ ਗਈ ਪਿੰਡ 'ਚ, ਇਹ ਉਹ ਦਸਦਾ ਹੀ ਹੋਊ?"

"ਮਾਲਕੋ, ਮੈਂ ਨਿਰਾ ਊਤ, ਮੈਨੂੰ ਕੀ ਪਤਾ ਸਾਰੀਆਂ ਗੱਲਾਂ ਦਾ? ਤੁਸੀਂ ਸਾਰੇ ਪਿੰਡ ਦੇ ਮਾਲਕ, ਗੱਲ ਤੁਹਾਡੇ ਪੱਲੇ ਨਹੀਂ ਪਈ, ਮੇਰੇ ਤਾਂ ਕੀ ਪੈਣੀ ਐਂ? ਪਰ ਇਕ ਗੱਲ ਉਹ ਜ਼ਰੂਰ ਕਹਿੰਦਾ ਸੀ ਪਈ ਨਾਨੇ ਦਾ ਭੂਤ ਜਾਗ ਪਿਐ। ਪੱਡਾ ਸਾਧ ਹੀ ਆਖਦਾ ਸੀ। ਨਹੀਂ ਤਾਂ ਮੈਨੂੰ ਕੀ ਪਤਾ? ਕਿੰਨਾ ਸੱਚ, ਕਿੰਨਾ ਝੂਠ ਮੈਂ ਕੀ ਜਾਣਾ? ਤੁਸੀਂ ਜਾਣੋ ਜਾਂ ਸ਼ਿਵ ਜੀ ਜਾਣਨ—" ਚੱਨੇ ਨੇ ਸਾਰੀ ਜ਼ਿੰਮੇਦਾਰੀ ਸ਼ਿਵ ਜੀ ਮਹਾਰਾਜ ਉੱਤੇ ਸੁੱਟ ਦਿੱਤੀ।

ਗੌੜ ਆਪਣੇ ਆਪ ਨਾਲ ਬੁੜ-ਬੁੜ ਕਰਨ ਲਗ ਪਿਆ-"ਭੂਤ ਜਾਗ ਪਿਐ? ਪਿੰਡ 'ਚ ਨਹੀਂ, ਡੇਰੇ 'ਚ ਆਇਐ। ਸਾਰੇ ਡੇਰੇ ਨੂੰ ਖਾ ਲਊ। ਉਹਨੇ ਤਾਂ ਪਰਸੋਂ ਹੀ ਰੰਗ ਦਿਖਾ 'ਤੇ। ਕਿਸਮਤ ਚੰਗੀ ਸੀ ਕਿ ਬਚ ਗਿਆ। ਪਰ ਏਨੀ ਗੱਲ 'ਚ ਉਹਦਾ ਦਮਾਗ਼ ਫਿਰ ਗਿਐ? ਮੈਂ ਦੇਖੂੰਗਾ ਇਹ ਪੱਡਾ ਕਿੰਨੇ ਪਾਣੀ 'ਚ ਐ?"

ਰੱਬ ਜਾਣੇ, ਇਹ ਗੱਲਾਂ ਚੱਨੇ ਦੇ ਪੱਲੇ ਪਈਆਂ ਜਾਂ ਨਹੀਂ। ਉਹ ਉਬਾਸੀ ਲੈਂਦਿਆਂ ਉਂਗਲੀਆਂ ਦੇ ਕੜਾਕੇ ਕਢਦਾ ਉੱਠਿਆ, ਮੱਥਾ ਟੇਕਿਆ ਤੇ ਕਿਹਾ-"ਮਾਲਕੋ, ਮੇਰਾ ਕੰਮ ਤਾਂ ਹੋ ਗਿਆ। ਹੁਣ ਮੈਂ ਚਲਦਾਂ। ਸ਼ਰਣੀਯੱਪਾ, ਸ਼ਰਣੀਯੱਪਾ।" ('ਜੈ ਰਾਮ ਜੀ ਕੀ' ਵਾਂਗ ਸ਼ਿਵ ਦੇ ਭਗਤ ਕਰਨਾਟਕ ਵਿਚ ਸ਼ਰਣੀਯੱਪਾ ਕਹਿੰਦੇ ਹਨ—ਅਨੁ०)। ਚੱਨੇ ਦੀ ਚਾਦਰ ਵਿਚ ਚਾਰ ਸੇਰ ਪੱਕੇ ਜੌਂ ਬੰਨ੍ਹੇ ਹੋਏ ਸਨ।

ਗੌੜ ਨੇ ਫੇਰ ਚਤਾਰਿਆ-"ਚੱਨਿਆ, ਭੁੱਲੀਂ ਨਾ, ਭਲਕੇ ਅਮਲਦਾਰ ਸਾਬ ਆਉਣਗੇ ਨਾ, ਤਾਂ ਤੂੰ ਜੌਂਆਂ ਵਾਲੀ ਗੱਲ ਉਨ੍ਹਾਂ ਨੂੰ ਜ਼ਰੂਰ ਦੱਸੀਂ।"

ਚੱਨੇ ਨੇ ਗੁਣ-ਗੁਣ ਕੀਤੀ-"ਹਾਂ-ਹਾਂ, ਮੁਫ਼ਤ ਦੇ ਦਾਣੇ ਕੀ-ਕੀ ਨਾਚ ਨਚਾਉਣਗੇ? ਸ਼ਿਵ ਜਾਣੇ ਸ਼ਿਵ।" ਸਿਰ ਖੁਰਕਦਾ ਉਹ ਆਪਣੇ ਘਰ ਵਲ ਤੁਰ ਪਿਆ।

ਰਾਤ ਨੂੰ ਨੌਕਰ ਨੇ ਆ ਕੇ ਖ਼ਬਰ ਦਿੱਤੀ ਕਿ ਮੱਝ ਨੇ ਕੱਟਾ ਦਿੱਤਾ ਹੈ। ਇਹ ਖ਼ਬਰ ਸੁਣ ਕੇ ਗੌੜ ਰਤਾ ਬੇਚੈਨ ਹੋ ਗਿਆ। ਇਹ ਹਮੇਸ਼ਾਂ ਕੱਟਾ ਹੀ ਦਿੰਦੀ ਰਹੂ !' ਉਹਨੇ ਕਿਹਾ, ਪਰ ਇਹ ਦੋ ਨਾਲੋਂ ਕਿਤੇ ਅਹਿਮ ਹਜ਼ਾਰ ਗੱਲਾਂ ਉਹਦੇ ਜ਼ਿਹਨ ਵਿਚ ਚੱਕਰ ਕਟ ਰਹੀਆਂ ਸਨ। ਰਾਤ ਦੇ ਦਸ ਵੱਜ ਚੁੱਕੇ ਸਨ। ਤਾਂ ਵੀ ਉਹ ਆਪਣੇ ਨੌਕਰ ਨੂੰ ਨਾਲ ਲੈ ਕੇ ਬਾਲਾਚਾਰੀਆ ਦੇ ਘਰ ਵਲ ਚਲ ਪਿਆ, ਉਹਦੇ ਕੋਲੋਂ ਸਲਾਹ ਲੈਣੀ ਸੀ।

ਗੌੜ ਐਸ ਵੇਲੇ ਘਰ ਆਇਆ ਹੈ, ਤਾਂ ਕੋਈ ਖ਼ਾਸ ਗੱਲ ਹੀ ਹੋਏਗੀ, ਇਹਦਾ ਅੰਦਾਜ਼ਾ ਕੁਟਿਲ ਬੁੱਧੀ ਦੇ ਬਾਲਾਚਾਰੀਆ ਨੂੰ ਹੋ ਗਿਆ ਸੀ। ਉਹ ਵੀ ਇਹ ਦੇਖ ਕੇ ਕਿ ਗੌੜ ਪੱਗ ਤੋਂ ਬਿਨਾਂ ਨੰਗੇ ਸਿਰ ਆਇਆ ਹੈ। ਗੌੜ ਨੇ ਪਡਦਈਏ ਦੀਆਂ ਕਰਤੂਤਾਂ ਬਾਰੇ ਸਭ ਕੁਝ ਬਾਲਾਚਾਰੀਆ ਨੂੰ ਦਸ ਦਿੱਤਾ। ਆਪਣੇ ਮਨ ਦਾ ਭਾਰ ਹੌਲਾ ਕਰ ਦਿੱਤਾ–''ਮੈਨੂੰ ਰਤਾ ਜਿੰਨਾਂ ਵੀ ਫ਼ਿਕਰ ਨਹੀਂ ਕਿ ਅਮਲਦਾਰ ਸਾਹਬ ਆ ਰਹੇ ਨੇ। ਪਰ ਪਡਦਈਆ ਤਾਂ ਐਵੇਂ ਡੰਡ ਪਾਈ ਜਾਂਦੈ, ਇਹਦਾ ਸੁਆਦ ਇਹ ਨੂੰ ਦਖਾਉਣਾ ਐ ਜਾਂ ਨਹੀਂ ?''

''ਗੌੜ ਜੀ, ਇਹ ਦੋਹਵੇਂ ਰਲੇ ਹੋਏ ਆ। ਝੂਠੇ ਗਵਾਹ ਤੇ ਸਬੂਤ 'ਕੱਠਾ ਕਰਕੇ ਕੁਸ਼ ਵੀ ਕਰ ਸਕਦੇ ਐ। ਪਰ ਹੁਣ ਆਪਣੇ ਸਾਹਮਣੇ ਤਾਂ ਸਵਾਲ ਇਹ ਐ ਪਈ ਅਸੀਂ ਕਿੱਦਾਂ ਸਾਬਤ ਕਰੀਏ ਨਾਨੇ ਦੀ ਮੌਤ ਦਿਲ ਦੇ ਦੌਰੇ ਨਾਲ ਹੋਈ ?'' ਬਾਲਾਚਾਰੀਆ ਸੰਸੇ ਵਿਚ ਸੀ।

''ਜੋ ਮਰ ਗਿਆ, ਸੋ ਮਰ ਗਿਆ। ਅਮਲਦਾਰ ਵੀ ਆਪਣੇ ਹੱਕ ਵਾਸਤੇ ਏਸ ਗੱਲ ਨੂੰ ਉਛਾਲੂਗਾ। ਮੈਂ ਪਹਿਲੋਂ ਈ ਉਹਦਾ ਇੰਤਜਾਮ ਕਰ ਲਿਆ, ਇਹ ਚੰਗਾ ਹੋਇਆ, ਮੈਂ ਇਨ੍ਹਾਂ ਲੋਕਾਂ ਦੀਆਂ ਚਾਲਾਂ ਚੰਗੀ ਤਰ੍ਹਾਂ ਜਾਣਦਾ, ਆਚਾਰੀਆ ਜੀ।'' ਗੌੜ ਨੇ ਆਪਣੀ ਸੂਝ ਦਾ ਸਮਰਥਨ ਕੀਤਾ।

ਗੌੜ ਚਾਹੁੰਦਾ ਸੀ ਕਿ ਮਾਮਲਾ ਫੇਰ ਚੁੱਕਿਆ ਜਾਏ। ਜੇ ਇਸ ਮਾਮਲੇ ਵਿਚ ਗੌੜ ਦੇ ਸਿਰ ਇਹ ਇਲਜ਼ਾਮ ਆਉਂਦਾ ਕਿ ਉਹਨੇ ਝੂਠਾ ਪਰਚਾ ਕੱਟ ਕੇ ਸਾਰੀ ਵਾਰਦਾਤ 'ਤੇ ਪਰਦਾ ਪਾ ਦਿੱਤੈ, ਤਾਂ ਉਹਦੇ ਨਾਲ ਬਾਪੂ ਨੇ ਵੀ ਬੁਰਾ ਫਸਣਾ ਸੀ। ਨਾਨੇ ਦੇ ਖ਼ੂਨ ਦਾ ਇਲਜ਼ਾਮ ਇਸੇ ਉੱਤੇ ਆਉਂਦਾ ਹੈ। ਇਹੀ ਕਾਰਣ ਸੀ ਜਿਸ ਕਰਕੇ ਗੌੜ ਇਸ ਸਿੱਟੇ ਉੱਤੇ ਪੁੱਜਾ ਕਿ ਪਡਦਈਏ ਨੇ ਅਰਜ਼ੀ ਵਿਚ ਦਾਦੇ ਦੀ ਸ਼ਕਾਇਤ ਕੀਤੀ ਹੈ, ਨਾਨੇ ਦੀ ਮੌਤ ਬਾਰੇ ਕੁਝ ਨਹੀਂ ਲਿਖਿਆ।

''ਹੁਣ ਸਾਰੀ ਗੱਲ ਦਾਦੇ 'ਤੇ ਹੀ ਆਊ। ਉਹਨੇ ਲਿਖਵਾਇਆ ਹੋਣੈ ਪਈ ਦਾਦਾ ਉਨ੍ਹਾਂ ਨੂੰ ਮਾਰਨ ਆ ਪਿਆ ਸੀ, ਤੇ ਦਾਦੇ ਦੇ ਪਿੱਛੇ ਗੌੜ ਤੇ ਬਾਲਾਚਾਰੀਆ ਦਾ ਹੱਥ ਐ।'' ਗੌੜ ਨੇ ਬਾਲਾਚਾਰੀਆ ਨੂੰ ਹਕੀਕਤ ਸਮਝਾਈ।

ਬਾਲਾਚਾਰੀਆ ਨੇ ਪੁੱਛਿਆ, ''ਚਲੋ ਮੰਨ ਲਓ, ਤੇਰੀ ਗੱਲ ਠੀਕ ਐ, ਤਾਂ ਦਾਦੇ ਨੂੰ ਬਚਾਉਣ ਦਾ ਕੋਈ ਰਾਹ ਨਹੀਂ ?''

''ਦਾਦਾ ਅਮਲਦਾਰ ਸ੍ਹਾਮਣੇ ਨਾ ਆਏ, ਉਹਨੂੰ ਲਾਂਭੇ ਹੀ ਘਲ ਦਿਓ। ਏਦਾਂ ਕਰਦੇ ਆਂ ਲਛਮਣ ਨੂੰ ਬੁਲਾਈਏ ਉਹਨੂੰ ਆਖੀਏ ਪਈ ਡੰਗਰਾਂ ਦੀ ਸੰਭਾਲ ਖ਼ਾਤਰ ਦਾਦਾ ਓਥੇ ਚਲੇ ਜਾਏ—''ਗੌੜ ਨੇ ਸਲਾਹ ਦਿੱਤੀ।

ਸਲਾਹ-ਮਸ਼ਵਰੇ ਮਗਰੋਂ ਦੋਹਵਾਂ ਨੇ ਫ਼ੈਸਲਾ ਕੀਤਾ ਕਿ ਦਾਦੇ ਨੂੰ ਪਿੰਡੋਂ ਲਾਂਭੇ ਰਖਣਾ ਹੀ ਠੀਕ ਹੈ। ਫੇਰ ਗੌੜ ਆਪਣੇ ਘਰ ਆ ਗਿਆ। ਮਲੱਪਾ ਉਹਦੀ ਉਡੀਕ ਕਰ ਰਿਹਾ ਸੀ।

ਗੌੜ ਨੂੰ ਦੇਖਦਿਆਂ ਹੀ ਉਹਨੇ ਖ਼ਬਰ ਦਿੱਤੀ ਕਿ ਅਮਲਦਾਰ ਸਾਹਬ ਪਿੰਡ ਵਿਚ ਆਗ ਏ ਹਨ। ਗੌੜ ਦੀ ਫ਼ਰਜ਼ਸ਼ਨਾਸੀ ਇਕਦਮ ਜਾਗ ਪਈ। ਉਹਨੇ ਪੱਗ ਸਿਰ ਉੱਤੇ ਰੱਖੀ, ਹੱਥ ਵਿਚ ਚਾਂਦੀ ਦੀ ਮੁੱਠ ਵਾਲਾ ਸੋਟਾ ਫੜਿਆ ਤੇ ਪਰ੍ਹੇ ਵਿਚ ਪਹੁੰਚ ਗਿਆ। ਪਾਦੱਲੀ ਪਿੰਡ ਦੇ ਰਾਜਬਹਾਦਰ ਮੁੱਛਾਂ ਨੂੰ ਤਾਅ ਦਿੰਦੇ ਆਕੜ ਨਾਲ ਤੁਰਨ ਵਾਲੇ ਪਿੰਡ ਦੇ ਪੁਲਸ-ਪਾਟਿਲ ਅੱਜ ਅਮਲਦਾਰ ਦੇ ਸਾਹਮਣੇ ਅਦਬ ਦੇ ਪੁਤਲੇ ਬਣੇ ਹੋਏ ਸਨ। ਉਨ੍ਹਾਂ ਜੁੱਤੀਆਂ ਬਾਹਰ ਹੀ ਲਾਹ ਦਿੱਤੀਆਂ, ਨੰਗੇ ਪੈਰ ਹੱਥ ਬੰਨ੍ਹ ਕੇ ਰਾਏਸਾਹਬ ਦੇ ਸਾਹਮਣੇ ਪੇਸ਼ ਹੋਏ। ਮਲੱਪੇ ਨੇ ਇਹ ਨਜ਼ਾਰਾ ਦੇਖਿਆ, ਤਾਂ ਉਹਦੀ ਦੇਹ ਵਿਚ ਝੁਣਝੁਣੀ ਦੌੜ ਗਈ।

ਅੰਦਰੋਂ ਅਮਲਦਾਰ ਸਾਹਬ ਦੀ ਘੁਰ-ਘੁਰ ਸੁਣਾਈ ਦਿੱਤੀ--"ਕੀ ਗੱਲ ਐ, ਪਟੇਲ ?" ਅਮਲਦਾਰ ਸਾਹਬ ਨੇ ਰੱਜ ਕੇ ਸ਼ਰਾਬ ਪੀਤੀ ਹੋਈ ਸੀ। ਇਸ ਲਈ ਉਹਦੀਆਂ ਅੱਖਾਂ ਕਦੇ-ਕਦੇ ਪਥਰਾ ਜਾਂਦੀਆਂ। ਹਿੱਕ ਤਕ ਵਧੀ ਹੋਈ ਧੌਲੀ ਦਾਹੜੀ ਉੱਤੇ ਹੱਥ ਫੇਰਦਿਆਂ ਅਮਲਦਾਰ ਫ਼ਖਰੁੱਦੀਨ ਸਾਹਬ ਨੇ ਭਾਰੀ ਆਵਾਜ਼ ਵਿਚ ਗੌੜ ਕੋਲੋਂ ਪੁੱਛਿਆ। ਉਹਦੇ ਤੌਰ ਦੇਖ ਕੇ ਗੌੜ ਦੀ ਹੋਸ਼ ਉਡ ਗਈ! "ਕਿਉਂ ਗੌੜ, ਅਸਾਨੂੰ ਪਤਾ ਲੱਗੈ ਕਿ ਪਿੰਡ 'ਚ ਗ਼ਰੀਬਾਂ ਨੂੰ ਜੀਊਣਾ ਨਹੀਂ ਮਿਲਦਾ। ਤੂੰ ਉਨ੍ਹਾਂ 'ਤੇ ਜ਼ੁਲਮ ਕਰਦੈਂ। ਕਿਥੇ ਐ, ਤੇਰੀ ਉਹ ਰਪੋਟ—" ਨਸ਼ੇ ਕਾਰਣ ਅਮਲਦਾਰ ਸਾਹਬ ਦਾ ਆਪਣੀ ਮਾਂ-ਬੋਲੀ ਦਾ ਮੋਹ ਜਾਗ ਪਿਆ ਸੀ। ਉਹਦਾ ਖ਼ਿਆਲ ਸੀ ਕਿ ਉਰਦੂ ਰੋਅਬ ਪਾਉਣ ਵਾਲੀ ਇੱਕੋ ਇੱਕ ਜ਼ਬਾਨ ਹੈ।

ਗੌੜ ਅੱਗੋਂ ਦੰਦ ਦਿਖਾ ਕੇ ਬੜੇ ਸਤਿਕਾਰ ਨਾਲ ਬੋਲਿਆ-"ਨਹੀਂ ਰਾਏਸਾਹਬ, ਐਹੋ ਜਿਹੀ ਕੋਈ ਗੜਬੜ ਇਥੇ ਨਹੀਂ ਹੋਈ।" ਰਾਏਸਾਹਬ ਗੌੜ ਨੂੰ ਟੋਕਦਿਆਂ ਗਰਜਿਆ-"ਚੁੱਪ ਰਹੋ ਜੀ, ਹਮ ਹਰ ਮਾਮਲੇ ਸੇ ਵਾਕਫ਼ ਹੋ ਗਏ ਹੈਂ।"

ਇਹੋ ਜਿਹੇ ਮੌਕੇ 'ਤੇ ਵੇਲਾ ਸੰਭਾਲਣ ਦੀ ਮਲੱਪੇ ਨੂੰ ਬੜੀ ਜਾਚ ਸੀ। ਉਹਨੇ ਰਾਏ ਸਾਹਬ ਦੇ ਸੌਣ ਵਾਸਤੇ ਗੱਦੇ ਆਦਿ ਵਿਛਾ ਕੇ ਪੂਰਾ ਇੰਤਜ਼ਾਮ ਕਰ ਦਿੱਤਾ ਸੀ। ਉਹਦਾ ਇਸ਼ਾਰਾ ਦੇਖ ਕੇ ਗੌੜ ਨੇ ਗੱਲ ਦੂਜੇ ਪਾਸੇ ਪਾ ਦਿੱਤੀ। ਉਹ ਤੁਤਲਾਂਦਿਆਂ ਤਰਲਾ ਕਰ ਕੇ ਕਹਿਣ ਲੱਗਾ-"ਰਾਏਸਾਹਬ ਤੁਸੀਂ ਸਫ਼ਰ ਕਾਰਣ ਥੱਕੇ-ਹੰਭੇ ਲਗਦੇ ਓ। ਆਰਾਮ ਫ਼ਰਮਾਓ, ਸਵੇਰੇ ਹੀ ਤੁਹਾਡੀ ਸੇਵਾ 'ਚ ਹਾਜ਼ਰ ਹੋਵਾਂਗਾ।"

ਅਮਲਦਾਰ ਨਸ਼ੱਈ ਹੋਣ ਦੇ ਬਾਵਜੂਦ ਹੋਸ਼ ਵਿਚ ਸੀ। ਗੌੜ ਦਾ ਇਸ ਤਰ੍ਹਾਂ ਹੱਦੋਂ ਵਧ ਅਦਬ ਦੇਖ ਕੇ ਉਹ ਨੂੰ ਗੁੱਸਾ ਚੜ੍ਹ ਗਿਆ। ਉਹ ਉੱਚੀ-ਦੇਣੀ ਬੋਲਿਆ-"ਹਮੇਂ ਸਭ ਮਾਲੂਮ ਹੋ ਗਿਐ ਜੀ, ਅਰਦਲੀ ਇਸ ਪਾਟਿਲ ਕੋ ਸਾਰੀ ਬਾਤੋਂ ਕੀ ਤਾਕੀਦ ਕਰ ਦੇਨਾ, ਸਮਝਿਆ ?"

ਅਮਲਦਾਰ ਬਿਸਤਰੇ ਉੱਤੇ ਨਿਢਾਲ ਹੋ ਗਿਆ। ਗੌੜ ਨੂੰ ਜਾਪਿਆ ਕਿ ਰੁਦਰ ਨਾਟਕ ਦਾ ਇਕ ਦ੍ਰਿਸ਼ ਖ਼ਤਮ ਹੋ ਗਿਆ। ਵੱਡੀ ਬਲਾ ਟਲੀ। ਇਹ ਸੋਚ ਕੇ ਉਹ ਨੂੰ ਕੁਝ ਧਰਵਾਸ ਹੋਇਆ।

ਅਰਦਲੀ ਕੇਸ਼ਵ ਰਾਓ ਗੌੜ ਦਾ ਪੁਰਾਣਾ ਦੋਸਤ ਸੀ। ਕੇਸ਼ਵ ਰਾਓ ਖਾਣ ਪੀਣ ਵਿਚ ਤੇ ਪਹਿਨਣ-ਪਚਰਣ ਦਾ ਖ਼ਾਸ ਖ਼ਿਆਲ ਰਖਦਾ ਹੈ। ਸਾਫ਼ ਧੋਤੀ ਹੋਈ ਧੋਤੀ, ਬੰਦ ਗਲਮੇ ਵਾਲਾ ਕਾਲਾ ਕੋਟ ਇਹ ਉਹਦਾ ਵੇਸ ਹੈ। ਪੂਨੇ ਦੇ ਪੰਡਤਾਂ ਵਰਗੀ ਲਾਲ ਪੱਗ ਉਹਦੇ ਸਿਰ ਉੱਤੇ ਸਜੀ ਰਹਿੰਦੀ ਹੈ। ਉਹ ਪੱਗ ਦਾ ਲਾਲ ਰੰਗ ਕਦੇ ਫਿੱਕਾ ਨਹੀਂ ਪੈਣ ਦਿੰਦਾ ਸੀ। ਇਸ

ਲਈ ਉਹਦੀ "ਬਗਲੇ ਦਾ ਬੱਚਾ" ਅੱਲ ਪਈ ਹੋਈ ਹੈ, ਜਦੋਂ ਤਕ ਮੱਖਣ ਦਾ ਭਰਿਆ ਮਟਕਾ ਉਹਦੇ ਘਰ ਨਹੀਂ ਪੁੱਜਦਾ, ਉਦੋਂ ਤਕ ਉਹ ਬੁਰਕੀ ਮੂੰਹ ਨਹੀਂ ਲਾਉਂਦਾ ਸੀ। ਪਾਦੱਲੀ ਦੇ ਇਸੇ ਮੱਖਣ ਨੇ ਗੌੜ ਨੂੰ ਕੇਸ਼ਵ ਰਾਓ ਦਾ ਕਿਰਪਾ ਦਾ ਪਾਤਰ ਬਣਾ ਦਿੱਤਾ ਹੈ।

ਕੇਸ਼ਵ ਰਾਓ ਕੋਠੇ ਉੱਤੇ ਬੈਠਾ ਪਾਨ ਖਾ ਰਿਹਾ ਸੀ। ਅਮਲਦਾਰ ਦੀਆਂ ਝਿੜਕਾਂ ਖਾ ਕੇ ਗੌੜ ਉਹਦੇ ਕੋਲ ਹੀ ਆਇਆ। ਕੇਸ਼ਵ ਰਾਓ ਨੇ ਰਾਜ਼ੀ ਖ਼ੁਸ਼ੀ ਪੁੱਛੀ–"ਕਿਉਂ ਗੌੜ ਜੀ, ਬਾਕੀ ਸਭ ਠੀਕ ਐ ਨਾ ? ਪਰਸੋਂ ਜਿਹੜਾ ਮੱਖਣ ਤੁਸੀਂ ਘੱਲਿਆ ਸੀ, ਉਹਦਾ ਬਣਿਆ ਘਿਉ ਜੋਖਣ 'ਚ ਘਟ ਗਿਆ।" ਉਨ੍ਹਾਂ ਨੇ ਅਮਲਦਾਰ ਦੇ ਸੌਣ ਵਾਲੇ ਕਮਰੇ ਤੋਂ ਕਾਫ਼ੀ ਦੂਰ ਹੀ ਗੱਲਬਾਤ ਸ਼ੁਰੂ ਕੀਤੀ ਸੀ।

"ਓ ਭਾਈ ਗੌੜ, ਪਟੇਲੀ ਕਰਦਿਆਂ ਤੇਰੇ ਵਾਲ ਬੱਗੇ ਹੋ ਗਏ। ਤਾਂ ਵੀ ਤੇਰੀ ਮੱਤ ਮਾਰੀ ਜਾਂਦੀ ਐ। ਓਏ ਐਸ ਵੇਲੇ ਰਾਏ ਸਾਹਬ 'ਚਿੱਟੀ ਘੋੜੀ' 'ਤੇ ਸਵਾਰ ਨੇ ਤੇ ਤੂੰ ਉਨ੍ਹਾਂ ਕੋਲ ਚਲੇ ਗਿਆ। ਸਾਰੀ ਗੱਲ ਤੇਰੇ ਸਿਰ ਹੀ ਪੈ ਗਈ ਆ। ਪਿੰਡ 'ਚ ਖ਼ੂਨ ਹੋਇਆ, ਤੂੰ ਝੂਠੀ ਰਪੋਟ ਲਿਖ ਦਿਤੀ ਪਈ ਨਾਨਾ ਦਿਲ ਦੇ ਦੌਰੇ ਨਾਲ ਮਰਿਆ। ਤੇਰੇ ਖ਼ਿਲਾਫ਼ ਗੁਮਨਾਮ ਦਰਖ਼ਾਸਤ ਆਈ ਆ, ਉਹਦੇ 'ਚ ਕੀ ਕੁਸ਼ ਲਿਖਿਐ, ਪਤੈ ? ਲਿਖਿਐ, ਤੂੰ ਸਾਰੀ ਵਾਰਦਾਤ ਦਾ ਸਹੀ ਜਾਇਜ਼ਾ ਲੈ ਕੇ ਵੀ ਖ਼ੂਨ ਨੂੰ ਦਬਾਉਣ ਵਾਸਤੇ ਇਹ ਕੁਸ਼ ਕੀਤੈ। ਹੋਰ ਪਤੈ, ਕੀ ਲਿਖਿਐ ? ਲਿਖਿਐ, ਏਦਾਂ ਖ਼ੂਨ ਲੁਕ ਜਾਣ ਕਾਰਣ ਲੋਕਾਂ ਦੇ ਮਨਾਂ 'ਚ ਸਰਕਾਰ ਦਾ ਡਰ-ਭੌ ਨਹੀਂ ਰਿਹਾ, ਦਿਨ-ਦਿਹਾੜੇ ਚੋਰੀ-ਧਾੜੇ ਹੁੰਦੇ ਆ। ਚੈਨ ਨਾਲ ਜੀਉਣਾ ਔਖਾ ਹੋ ਗਿਐ, ਸਮਝਿਆ ?" ਕੇਸ਼ਵ ਰਾਓ ਨੇ ਗੱਲ ਮੁਕਾ ਕੇ ਬੀੜਾ ਮੂੰਹ ਵਿਚ ਪਾਇਆ।

ਗੌੜ ਦਾ ਤਾਂ ਲਹੂ ਹੀ ਸੁੱਕ ਗਿਆ। ਉਹਨੂੰ ਸੁਝਦਾ ਨਹੀਂ ਸੀ ਕਿ ਕੀ ਕੀਤਾ ਜਾਏ, ਕੀ ਨਾ ਕੀਤਾ ਜਾਏ। ਫੇਰ ਵੀ ਕੁਝ ਪੁੱਛਣਾ ਸੀ ਤੇ ਪੁੱਛਿਆ–"ਉਹਦੀ ਪੜਤਾਲ ਵਾਸਤੇ ਐਸ ਬੇਵਕਤ ਆਉਣਾ ਸੀ ਰਾਏਸਾਹਬ ਨੇ ?"

"ਗੱਲ ਬੱਸ ਇੰਨੀ ਕੁ ਹੀ ਨਹੀਂ ਸੀ। ਇਹਦੇ ਨਾਲ ਹੋਰ ਮੁਆਮਲਾ ਵੀ ਹੈ। ਸੁਣਿਐ, ਏਸ ਪਿੰਡ ਦਾਦਾ ਨਾਂ ਦਾ ਬਦਮਾਸ਼ ਵੀ ਰਹਿੰਦੈ। ਉਹਨੇ ਪਡਦਈਏ 'ਤੇ ਹੱਥ ਚੁੱਕਿਆ, ਉਹਦੀ ਬੇਜਤੀ ਕੀਤੀ, ਇਹ ਸਾਰੀਆਂ ਸ਼ਕੈਤਾਂ ਰਪਟ 'ਚ ਦਰਜ ਨੇ। ਇਹ ਵੀ ਲਿਖਿਐ ਪਈ ਪਿੰਡ ਦੇ ਮੋਹਰੀ ਬਾਹਮਣ ਦਾਦੇ ਦੇ ਪਿੱਛੇ ਨੇ। ਇਹ ਮਾਮਲਾ ਤਾਂ, ਮੇਰੇ ਖ਼ਿਆਲ 'ਚ, ਵਧੂਗਾ ਹੀ। ਪਰ ਸਵਾਲ ਤਾਂ ਇਹ ਆ ਪਿਆ ਗੌੜ ਜੀ ਤੁਸੀਂ ਓਦੋਂ ਕਿਥੇ ਸੀ ? ਤੁਹਾਡਾ ਬੜੇ ਮਾਣ ਨਾਲ ਆਖਣਾ, ਜੇ ਕਿਤੇ ਪੂਰਾ ਇੰਤਜ਼ਾਮ ਹੈ ਤਾਂ ਉਹ ਸਿਰਫ਼ ਪਾਦੱਲੀ 'ਚ ਐ'- ਹੁਣ ਕੀ ਹੋ ਗਿਐ ?" ਕੇਸ਼ਵ ਰਾਓ ਨੇ ਗੌੜ ਉੱਤੇ ਵਿਅੰਗ ਕੱਸਿਆ।

ਗੌੜ ਥੋਹੜਾ ਚਿਰ ਚੁੱਪ ਰਿਹਾ। ਅੰਤ ਵਿਚ ਉਹ ਇਸ ਸਿੱਟੇ ਉੱਤੇ ਪੁੱਜਿਆ ਕਿ ਹੁਣ ਕੇਸ਼ਵ ਰਾਓ ਹੀ ਉਹਦਾ ਇੱਕੋ ਇਕ ਸਹਾਰਾ ਹੈ।

"ਕੇਸ਼ਵ ਰਾਓ ਜੀ, ਕੀ ਦੱਸਾਂ, ਜਦ ਆਪਣਾ ਸੋਨਾ ਹੀ ਖੋਟਾ ਹੋਵੇ, ਤਾਂ ਜੌਹਰੀ ਕੀ ਕਰੂਗਾ ? ਪਡਦਈਏ ਨੇ ਸਾਰਿਆਂ ਨੂੰ ਡਰਾ-ਧਮਕਾ ਕੇ ਵੱਡਿਆਂ-ਵੱਡਿਆਂ ਨੂੰ ਆਪਣੇ ਹੱਥ 'ਚ ਕਰ ਲਿਐ। ਬੇਨਾਮੀ ਅਰਜ਼ੀ ਦਾ ਡਰਾਵਾ ਦੇ ਕੇ ਬਾਪੂਸਾਹਬ ਨੂੰ ਲੁੱਟਿਐ, ਹੁਣ ਉਹਦੇ ਦਾਣੇ ਲੋਕਾਂ ਨੂੰ ਵੰਡਾਉਂਦਾ ਐ, ਤੇ ਆਪ ਆਪਣੇ ਨਾਂ ਦਾ ਢੰਡੋਰਾ ਪਟਵਾਉਂਦੈ। ਮੇਰੀ ਆਸਾਮੀ ਚੰਨਾ ਮੇਰੇ ਕੋਲੋਂ ਜੌਂ ਲੈ ਕੇ ਆਪਣੇ ਘਰ ਜਾਂਦਾ ਸੀ, ਤਾਂ ਉਹਨੂੰ ਜਬਰਦਸਤੀ ਡੇਰੇ ਲੈ ਗਏ।

ਸਾਰੇ ਜੌਂ ਖੋਹ ਲਏ। ਕਿਹੜੀ-ਕਿਹੜੀ ਗੱਲ ਦੀ ਸ਼ਕਾਇਤ ਕਰਾਂ ? ਉਹਦੀਆਂ ਕਰਤੂਤਾਂ ਦਾ ਕੋਈ ਅੰਤ ਨਹੀਂ, ਤਾਂ ਵੀ ਮੈਂ ਓਸ ਗਧੀ-ਗੇੜ 'ਚ ਪੈਣਾ ਨਹੀਂ ਚਾਹੁੰਦਾ। ਤੁਸੀਂ ਜੋ ਆਖੋ ਮੈਂ ਕਰਨ ਨੂੰ ਤਿਆਰ ਆਂ—'' ਗੌੜ ਹੁਣ ਕੇਸ਼ਵ ਰਾਓ ਦੀ ਪਨਾਹ ਲੋੜਦਾ ਸੀ।

''ਹਾਂ, ਹਾਂ, ਤੇਰੀ ਗੱਲ ਠੀਕ ਹੀ ਹੋਏਗੀ ਗੌੜ, ਪਰ ਮਾਮਲਾ ਬੜਾ ਪੁੱਠਾ ਪੈ ਚੁੱਕੈ। ਭਲਕੇ ਤੂੰ ਆਈਂ ਤਾਂ ਰਾਏ ਸਾਹਬ ਅੱਗੇ ਮਿੰਨਤ-ਤਰਲਾ ਕਰ ਲਈਂ। ਉਨ੍ਹਾਂ ਦਾ ਰਉਂ ਦੇਖ ਕੇ ਗੱਲ ਕਰਨੀ ਚਾਹੀਦੀ ਐ, ਫੇਰ ਹੀ ਕੁਸ਼ ਬਣ ਸਕਦੈ। ਬਾਕੀ ਤੂੰ ਸਿਆਣਾ ਏਂ। ਤੂੰ ਆਪ ਹੀ ਸਮਝ ਜਾ।'' ਕੇਸ਼ਵ ਨੇ ਅਸਲ ਗੱਲ ਇਸ਼ਾਰਿਆਂ ਨਾਲ ਦੱਸ ਦਿੱਤੀ।

ਗੌੜ ਜਦ ਘਰ ਪੁੱਜਾ ਤਾ ਰਾਤ ਦੇ ਗਿਆਰਾਂ ਵਜ ਚੁੱਕੇ ਸਨ। ਉਹ ਤ੍ਰਿਕਾਲਾਂ ਦਾ ਇਹੀ ਗੱਲ ਸੋਚਦਾ-ਸੋਚਦਾ ਅੱਕ ਗਿਆ ਸੀ। ਤਾਂ ਵੀ ਉਹਨੂੰ ਕੋਈ ਰਾਹ ਨਹੀਂ ਸੁਝਦਾ ਸੀ। ਸਵੇਰ ਹੋਣ ਸਾਰ ਪਤਾ ਨਹੀਂ ਕਿਹੜੀ ਆਫ਼ਤ ਆ ਪਏ ? ਪਰ ਪੁੱਜਦਿਆਂ ਹੀ ਸ਼ਿਲੇਦਾਰ ਲਛਮਣ ਮਿਲਣ ਆ ਗਿਆ। ਗੌੜ ਕਹਿਣ ਲੱਗਾ—''ਸੁਣ ਲਛਮਣਾ, ਦਾਦੇ ਦੇ ਖ਼ਿਲਾਫ਼ ਉਨ੍ਹਾਂ ਨੇ ਸ਼ਕੈਤ ਕਰ ਦਿੱਤੀ ਏ। ਜ਼ਰਾ ਬਚ ਕੇ ਰਹੀਂ। ਅਮਲਦਾਰ ਸਾਹਬ ਸੁਭਾਅ ਦਾ ਬੜਾ ਕੌੜਾ ਏ। ਪਤਾ ਨਹੀਂ ਗੱਲ ਕਿਹੜੇ ਪਾਸੇ ਪੈਣੀ ਏਂ। ਇਮਤਿਹਾਨ ਦਾ ਵੇਲਾ ਆ ਗਿਐ। ਦਾਦੇ ਨੂੰ ਸਮਝਾ ਦੇ, ਉਹ ਉਹਦੇ ਮੱਥੇ ਬਿਲਕੁਲ ਨਾ ਲੱਗੇ। ਦਾਦੇ ਨੂੰ ਹੁਣੇ ਦੂਜੇ ਪਿੰਡ ਘਲ ਦੇ।''

ਲਛਮਣ ਨੇ ਮੂੰਹ ਹੇਠਾਂ ਕੀਤਾ ਤੇ ਧੋਤੀ ਨਾਲ ਨੱਕ ਸੁਣਕਦਿਆਂ ਕਿਹਾ—''ਗੌੜ ਜੀ, ਉਹ ਤਾਂ ਜਾਣ ਦਾ ਨਾਂ ਨਹੀਂ ਲੈਂਦਾ। ਕਹਿੰਦੈ—ਰਾਏਸਾਹਬ ਨੂੰ ਪਿੰਡੋਂ ਜਾਣ ਦਿਓ, ਮੈਂ ਆਪੇ ਚਲਿਆ ਜਾਊਂਗਾ।''

''ਬੜਾ ਪਾਗਲ ਐ, ਤੇਰਾ ਪੁੱਤ। ਕਿਉਂ ਨਹੀਂ ਆਖਦਾ ਕਿ ਪਿੰਡੋਂ ਦਫ਼ਾ ਹੋ ਜਾ। ਸ਼ੇਰ ਨਾਲ ਤਾਂ ਖੇਡ ਲਈਦੈ, ਪਰ ਹਾਕਮਾਂ ਨਾਲ ਖੇਡੀਦਾ ਨਹੀਂ, ਸਮਝਿਆ ? ਮੈਂ ਫੇਰ ਕਹਿੰਦਾਂ ਉਹ ਪਿੰਡ ਛਡ ਜਾਏ। ਜੇ ਫੇਰ ਵੀ ਨਹੀਂ ਮੰਨਦਾ, ਤਾਂ ਅਖਾੜੇ 'ਚ ਜਾਂ ਬਾਲਾਚਾਰੀਆ ਦੇ ਘਰੇ ਲੁਕ ਕੇ ਰਹੇ। ਫੇਰ ਵੀ ਨਾ ਮੰਨਿਆ, ਤਾਂ ਆਪ ਵੀ ਡੁੱਬੂ ਤੇ ਸਾਨੂੰ ਵੀ ਡੁਬੋਊ।''

ਗੌੜ ਗੁੱਸੇ ਵਿਚ ਬੁਲ੍ਹ ਟੁਕ ਰਿਹਾ ਸੀ। ਉਹਦਾ ਇਹ ਗੁਸੈਲ ਰੂਪ ਦੇਖ ਕੇ ਲਛਮਣ ਕੰਬ ਗਿਆ। ਉਹ ਘਰ ਨੂੰ ਆ ਗਿਆ। ਉਹ ਉਸੇ ਵੇਲੇ ਦਾਦੇ ਨੂੰ ਸਮਝਾਉਣਾ ਚਾਹੁੰਦਾ ਸੀ, ਪਰ ਦਾਦਾ ਘਰ ਨਹੀਂ ਸੀ।

ਸਵੇਰ ਹੋਈ। ਦਾਦਾ ਸਦਾ ਵਾਂਗ ਜਾਂਘੀਆ ਪਾਈ ਅਖਾੜੇ ਵਿਚ ਘੋਲ ਦੀ ਤਿਆਰੀ ਵਿਚ ਸੀ। ਲਛਮਣ ਉਹ ਨੂੰ ਲਭਦਾ-ਲਭਦਾ ਓਥੇ ਹੀ ਆ ਗਿਆ। ਗੌੜ ਤੇ ਬਾਲਾਚਾਰੀਆ ਨੇ ਜੋ ਤਾਕੀਦ ਕੀਤੀ ਸੀ, ਉਹ ਦੱਸ ਦਿੱਤੀ।

ਅਖੀਰ ਮਿੰਨਤ ਕੀਤੀ ਕਿ ਉਹ ਬਾਲਾਚਾਰੀਆ ਦੇ ਘਰ ਚਲਾ ਜਾਏ। ਪਰ ਦਾਦੇ ਉੱਤੇ ਕੋਈ ਅਸਰ ਨਾ ਹੋਇਆ।

''ਮੈਂ ਨਾ ਚੋਰੀ ਕੀਤੀ ਐ, ਨਾ ਡਾਕਾ ਮਾਰਿਐ। ਮੈਂ ਸਿਰ ਕਿਉਂ ਲੁਕਾਉਂਦਾ ਫਿਰਾਂ ? ਇਹ ਮੈਥੋਂ ਨਹੀਂ ਹੋਣਾ। ਚਿਮਣੋ ਦੀ ਜ਼ਿੰਦਗੀ ਨਾਲ ਮਖੌਲ ਕੀਤਾ, ਉਹਨੂੰ ਬਖ਼ਸ਼ ਕੇ ਮੈਨੂੰ ਜੇ ਕੋਈ ਐਵੇਂ ਹੀ ਛੇੜੂਗਾ, ਤਾਂ ਉਹ ਇਹਦਾ ਨਤੀਜਾ ਜ਼ਰੂਰ ਭੁਗਤੂਗਾ। ਭਾਵੇਂ ਉਹ ਫ਼ੌਜਦਾਰ ਹੋਵੇ, ਭਾਵੇਂ ਉਹਦਾ ਪਿਉ—'' ਦਾਦੇ ਨੇ ਇਹ ਗੱਲਾਂ ਗੁੱਸੇ ਵਿਚ ਆਖੀਆਂ ਤੇ ਫੇਰ ਮਸ਼ਕ

ਕਰਨ ਲਗ ਪਿਆ।

"ਤੂੰ ਮੇਰਾ ਆਖਾ ਕਦੋਂ ਮੰਨੇਗਾ ? ਜੋ ਮਨ ਆਵੇ, ਤੂੰ ਕਰਦੈਂ।" ਕਪੜਿਓਂ ਬਾਹਰਾ ਹੁੰਦਾ ਲਛਮਣ ਓਥੋਂ ਨਿਕਲ ਗਿਆ।

# 10

ਉਸ ਜ਼ਮਾਨੇ ਦੇ ਦੂਜੇ ਅਮਲਦਾਰਾਂ ਵਾਂਗ ਫ਼ਖ਼ਰੁੱਦੀਨ ਫ਼ੌਜਦਾਰ ਮੁਲਜ਼ਮਾਂ ਲਈ ਸਾਖਿਆਤ ਯਮਰਾਜ ਸੀ। ਉਨ੍ਹਾਂ ਦਿਨਾਂ ਵਿਚ ਲੋਕਾਂ ਦਾ ਇਹੀ ਵਿਸ਼ਵਾਸ ਹੁੰਦਾ ਸੀ ਕਿ ਜੀਹਨੂੰ ਦੇਖ ਕੇ ਲੋਕ ਡਰ ਨਾਲ ਕੰਬਣ ਨਾ ਲਗ ਜਾਣ, ਉਹ ਹਾਕਮ-ਹੁਕਮਰਾਨ ਹੀ ਨਹੀਂ। ਯਮਾਂ ਵਰਗੇ ਸਿਪਾਹੀਆਂ ਨਾਲ ਜਦ ਫ਼ਖ਼ਰੁੱਦੀਨ ਸਾਹਬ ਦਾ ਅਮਲਾ-ਫੈਲਾ ਪਿੰਡ ਵਿਚ ਆ ਧਮਕਦਾ, ਤਾਂ ਲੋਕ ਸਮਝ ਜਾਂਦੇ ਕਿ ਹੁਣ ਮਹਿਮੂਦ ਗ਼ਜ਼ਨਵੀ ਦਾ ਹਮਲਾ ਹੋਣ ਲੱਗਾ ਹੈ। ਜਦੋਂ ਤਕ ਉਹਦਾ ਡੇਰਾ ਉਠ ਨਾ ਜਾਂਦਾ, ਓਦੋਂ ਤਕ ਪਿੰਡ ਵਿਚ ਦਿਨ ਦਾ ਚੈਨ ਤੇ ਰਾਤ ਦੀ ਨੀਂਦ ਹਰਾਮ ਹੋ ਜਾਂਦੀ। ਫ਼ਖ਼ਰੁੱਦੀਨ ਦਿਨੇਂ ਸਾਧਾਰਣ ਪੁਲਸ ਅਫ਼ਸਰ ਵਾਂਗ ਪੇਸ਼ ਆਉਂਦਾ। ਪਰ ਉਹਦੀ ਤਿੱਖੀ ਨਿਗਾਹ ਸਭ ਕੁਝ ਤਾੜਦੀ ਰਹਿੰਦੀ। ਓਲੇਕਾਰ ਦਾ ਲਿਆਂਦਾ ਮੱਖਣ ਦਾ ਭਰਿਆ ਕਟੋਰਾ ਉਹਦੀਆਂ ਨਿਗਾਹਾਂ ਤੇ ਨਾਸਾਂ ਹੇਠੋਂ ਲੰਘ ਕੇ ਹੀ ਰਸੋਈ ਅੰਦਰ ਜਾਂਦਾ।

ਮੁਰਗ਼ੇ ਪਹਿਲਾਂ ਤਾਂ ਇਹਦੇ ਹੱਥਾਂ ਵਿਚ ਆ ਕੇ ਫੜਫੜਾਉਂਦੇ, ਇਹ ਬੜੇ ਚਾਅ ਨਾਲ ਉਨ੍ਹਾਂ ਨੂੰ ਹੱਥਾਂ ਨਾਲ ਜੋਖਦਾ। ਜ਼ਿਆਦਾ ਕੁੜ-ਕੁੜ ਕਰਨ ਵਾਲੇ ਮੁਰਗ਼ੇ ਨੂੰ ਫ਼ਰਸ਼ ਉੱਤੇ ਵਗਾਹ ਮਾਰਦਾ। ਇਸ ਸਭ ਕੁਝ ਮਗਰੋਂ ਹੀ ਰਸੋਈ ਵਿਚ ਉਨ੍ਹਾਂ ਦੀਆਂ ਧੌਣਾਂ ਉੱਤੇ ਛੁਰੀਆਂ ਚਲਦੀਆਂ। ਇਸ ਪਰਖ ਦੌਰਾਨ ਉਹਨੂੰ ਜੇ ਰਤਾ ਜਿੰਨਾ ਵੀ ਸ਼ੱਕ ਪੈ ਜਾਂਦਾ ਕਿ ਉਹਦੇ ਹੱਥਾਂ ਵਿਚ ਦਿੱਤਾ ਗਿਆ ਮੁਰਗ਼ਾ ਬੀਮਾਰ ਹੈ, ਤਾਂ ਉਹ ਦਾ ਪਾਰਾ ਚੜ੍ਹ ਜਾਂਦਾ। ਉਹਦੀਆਂ ਅੱਖਾਂ ਲਾਲ ਹੋ ਜਾਂਦੀਆਂ। ਇਹ ਦੇਖ ਕੇ ਮੁਰਗ਼ਾ ਲਿਆਉਣ ਵਾਲੇ ਦਾ ਹਲਕ ਸੁੱਕ ਜਾਂਦਾ।

ਪਾਦੱਲੀ ਦੇ ਗੌੜ ਨੂੰ ਸਾਰੇ ਇਲਾਕੇ ਵਿਚ "ਇੰਤਜ਼ਾਮ ਬਹਾਦਰ" ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਜਿਸ ਸਾਲ ਫ਼ਖ਼ਰੁੱਦੀਨ ਸਾਹਬ ਦੀ ਬਦਲੀ ਇਸ ਤਹਿਸੀਲ ਵਿਚ ਹੋਈ ਸੀ, ਉਸੇ ਸਾਲ ਜਨਾਬ ਨੇ ਇਸ ਪਿੰਡ ਨੂੰ ਆਪਣੇ ਪੈਰ ਪਾ ਕੇ ਪਵਿਤਰ ਕਰ ਦਿੱਤਾ ਸੀ!

ਉਹ ਗੌੜ ਦੀ ਖ਼ਾਤਰਦਾਰੀ ਤੋਂ ਬੜਾ ਖ਼ੁਸ਼ ਹੋਇਆ ਸੀ। ਉਹਨੇ ਪਿੰਡੋਂ ਜਾਣ ਵੇਲੇ 'ਇੰਤਜ਼ਾਮ ਬਹਾਦਰ ਜੀ' ਨੂੰ ਕਿਹਾ ਸੀ-"ਪਾਟਿਲ, ਕਦੇ ਮੌਕਾ ਮਿਲਿਆ, ਤਾਂ ਸਾਡੇ ਕੋਲ ਆਵੀਂ।" ਗੌੜ ਦੀ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ। ਉਹ ਬੜਾ ਚਿਰ ਇਹ ਗੱਲ ਸਾਰਿਆਂ ਨੂੰ ਦਸਦਾ ਫਿਰਦਾ ਰਿਹਾ।

ਇਕ ਵਾਰ ਕੀ ਹੋਇਆ ਕਿ ਗੌੜ ਨੂੰ ਖ਼ੁਫ਼ੀਆ ਪੁਲਸੀਆਂ ਰਾਹੀਂ ਖ਼ਬਰ ਮਿਲੀ ਕਿ ਫ਼ਖ਼ਰੁੱਦੀਨ ਸਾਹਿਬ ਦੇ ਘਰ ਦੀ ਮੱਝ ਦੁਧੋਂ ਨੱਠ ਗਈ ਹੈ। ਗੌੜ ਨੇ ਆਪਣੇ ਪਿੰਡ ਛਾਣਬੀਣ ਸ਼ੁਰੂ ਕੀਤੀ, ਤਾਂ ਗ਼ਰੀਬ ਸੰਗੱਪੇ ਦੀ ਮੱਝ ਚੰਗੀ ਨਸਲ ਵਾਲੀ ਸਾਹਬ ਬਹਾਦਰ ਦੇ ਲਾਇਕ ਨਿਕਲੀ। ਗੌੜ ਨੇ ਇਹ ਮੱਝ ਸਾਹਿਬ ਦੇ ਘਰ ਜਾ ਕੇ ਬੰਨ੍ਹ ਦਿੱਤੀ ਤੇ ਦੁਧੋਂ ਨੱਠੀ ਮੱਝ ਲਿਆ

ਕੇ ਸੰਗੱਪੇ ਦੇ ਘਰ ਬੰਨ੍ਹ ਦਿੱਤੀ। ਵਿਚਾਰੇ ਸੰਗੱਪੇ ਨੇ ਮੱਝ ਨੂੰ ਵਾਹਵਾ ਦਾਣਾ-ਪੱਠਾ ਚਾਰਿਆ। ਮੱਝ ਗੱਭਣ ਹੋ ਗਈ, ਝਾਂ ਉਹਦੀ ਕਿਸਮਤ ਖੁਲ੍ਹ ਗਈ। ਇਹ ਅੱਜ-ਭਲਕ ਸੂਣ ਵਾਲੀ ਸੀ। ਸੰਗੱਪੇ ਨੂੰ ਡਰ ਸੀ ਕਿ ਜੇ ਇਸ ਗੱਲ ਦਾ ਸਾਹਬ ਨੂੰ ਪਤਾ ਲਗ ਗਿਆ, ਤਾਂ ਉਹਨੇ ਤਾਂ ਮੱਝ ਘਰ ਲੈ ਜਾ ਕੇ ਬੰਨ੍ਹ ਲੈਣੀ ਹੈ। ਸੰਗੱਪੇ ਨੇ ਗੱਲ ਉਡਾ ਦਿੱਤੀ ਕਿ ਉਹਦੀ ਮੱਝ ਮਰ ਗਈ।

ਸਵੇਰ ਹੋਣ ਸਾਰ ਸਾਹਿਬ ਖੇਤਾਂ ਵਲ ਨਿਕਲ ਜਾਂਦਾ ਸੀ। ਰੋਜ਼ ਵਾਂਗ ਅੱਜ ਵੀ ਜਦ ਬਾਹਰ ਨਿਕਲਿਆ, ਤਾਂ ਉਹਨੇ ਸੰਗੱਪੇ ਦੇ ਘਰੋਂ ਮੱਝ ਨੂੰ ਕੱਟੀ ਸਮੇਤ ਬਾਹਰ ਨਿਕਲਦਿਆਂ ਦੇਖਿਆ। ਸਾਹਿਬ ਦੀ ਤੇਜ਼ ਨਜ਼ਰ ਨੇ ਮੱਝ ਪਛਾਣ ਲਈ। ਉਹਦਾ ਮੱਥਾ ਠਣਕਿਆ। ਵਾਪਸ ਪਰਤ ਕੇ ਸਾਰਾ ਗੁੱਸਾ ਗੌੜ ਉੱਤੇ ਕੱਢਿਆ, "ਕਿਉਂ ਪਾਟਿਲ, ਸਾਡੀ ਮੱਝ ਕਿਥੇ ਐ ?" (ਹੁਣ ਨਸ਼ਾ ਉਤਰ ਜਾਣ ਕਾਰਣ ਉਹਦੀ ਜ਼ਬਾਨ ਉੱਤੇ ਠੇਠ ਉਰਦੂ ਨਹੀਂ ਸੀ) ਗੌੜ ਹੱਥ ਬੰਨ੍ਹ ਕੇ ਕਹਿਣ ਲੱਗਾ—"ਸੰਗੱਪੇ ਦੇ ਘਰ ਛਡੀ ਸੀ, ਜਨਾਬ ਜੀ। ਸੁਣਿਆ ਕਿ ਸੂਣ ਲੱਗੀ ਮਰ ਗਈ। ਮੈਂ ਤਾਕੀਦ ਕੀਤੀ ਐ ਕਿ ਕੱਟੀ ਸੰਭਾਲ ਕੇ ਰਖੇ। ਉਹ ਸੂਣ ਵਾਲੀ ਹੋਈ, ਤਾਂ ਤੁਹਾਡੇ ਘਰ ਬੰਨ੍ਹ ਆਊਂਗਾ।"

"ਹਰਾਮਖ਼ੋਰ, ਕੌਣ ਕਹਿੰਦੈ ਮੇਰੀ ਮੱਝ ਮਰ ਗਈ। ਮੈਂ ਆਪਣੀ ਅੱਖੀਂ ਆਪਣੀ ਮੱਝ ਦੇਖੀ ਐ-ਹੁਣੇ ਹੀ—"ਉਹਦੀ ਬਿਜਲੀ ਵਰਗੀ ਕੜਕੀ ਆਵਾਜ਼ ਨੇ ਪਿੰਡ ਕੰਬਾ ਦਿਤਾ। ਸੰਗੱਪੇ ਨੂੰ ਬੁਲਾਇਆ ਗਿਆ। ਉਹ ਆਇਆ, ਤਾਂ ਉਹਨੂੰ ਮੁਜਰਿਮ ਵਾਂਗ ਦੁਪਹਿਰ ਤਕ ਬਠਾਲੀ ਰਖਿਆ। ਕੇਸ਼ਵ ਰਾਉ ਜੀ ਨੇ ਹੀ ਰੋਟੀ ਖਾਣ ਵਾਸਤੇ ਬਾਲਾਚਾਰੀਆ ਦੇ ਘਰ ਜਾਣ ਤੋਂ ਪਹਿਲਾਂ ਉਹਨੂੰ ਹੁਕਮ ਦੇ ਕੇ ਰਿਹਾ ਕੀਤਾ-"ਸੁਣ ਘਰ ਜਾ, ਰੋਟੀ ਖਾ ਤੇ ਫੇਰ ਆ ਜਾਈਂ।" ਸੰਗੱਪਾ ਤਾਂ ਹੋਸ਼ ਗੁਆ ਚੁੱਕਾ ਸੀ। ਉਹਦੇ ਸਾਕ-ਭਾਈ ਘਬਰਾ ਗਏ ਸਨ। ਮੱਝ ਮਰਨ ਦੀ ਗੱਲ ਉਨ੍ਹਾਂ ਨੇ ਹੀ ਉਡਾਈ ਸੀ। ਨਾ ਜਾਣੇ, ਇਹਦੇ ਬਦਲੇ ਉਨ੍ਹਾਂ ਨੂੰ ਕਿੰਨਾ ਕੁਝ ਹਰਜਾਨਾ ਭਰਨਾ ਪਏਗਾ। ਸੰਗੱਪਾ ਘਰ ਨਾ ਗਿਆ। ਸਿੱਧਾ ਬਾਲਾਚਾਰੀਆ ਦੇ ਘਰ ਗਿਆ ਤੇ ਕੇਸ਼ਵਰਾਵ ਦੇ ਪੈਰ ਫੜ ਜ਼ਾਰੋ-ਜ਼ਾਰ ਰੋਣ ਲੱਗਾ।

"ਓਏ ਸੰਗੱਪਿਆ, ਉਠ। ਵੱਡਿਆਂ ਨਾਲ ਕਦੇ ਮਖੌਲ ਨਹੀਂ ਕਰੀਦਾ, ਸਮਝਿਆ। ਜਾਣਦਾ ਨਹੀਂ, ਬੂਤ ਦੇ ਢਿਡ 'ਚ ਵੀ ਮੁਸੀਬਤ, ਬੂਤ ਸਾਡੇ ਢਿਡ 'ਚ ਤਦ ਵੀ ਮੁਸੀਬਤ। ਹਾਂ, ਗੱਲ ਤਾਂ ਮਾਮੂਲੀ ਐ। ਪਰ ਅਮਲਦਾਰ ਸਾਹਬ ਦੀ ਜ਼ਿੱਦ ਵੱਡੀ। ਕੇਸ਼ਵ ਰਾਓ ਜੀ ਤਾਂ ਆਪਣੇ ਨੇ। ਉਹ ਕੋਈ ਰਾਹ ਜ਼ਰੂਰ ਕਢਣਗੇ। ਸਭ ਸੰਭਾਲ ਲੈਣਗੇ। ਹੁਣ ਘਰ ਜਾ। ਰੋਟੀ ਖਾ ਕੇ ਆ ਜਾਈਂ।" ਬਾਲਾਚਾਰੀਆ ਨੇ ਉਹਨੂੰ ਸਮਝਾ ਕੇ ਘਰ ਘਲ ਦਿੱਤਾ। ਪਰ ਉਹਦੇ ਜਾਣ-ਸਾਰ ਉਹਦੇ ਬੀਵੀ-ਬੱਚੇ ਵਿਲ੍ਹਕਦੇ ਆ ਧਮਕੇ।

ਕੇਸ਼ਵ ਰਾਓ ਨੇ ਕਿਹਾ-"ਮੱਝ ਦੀ ਕੀਮਤ ਦਾ ਦੁੱਗਣਾ ਹਰਜਾਨਾ ਭਰਨਾ ਪਊਗਾ।" ਡੁੱਬਦੇ ਨੂੰ ਤਿਣਕੇ ਦਾ ਸਹਾਰਾ ਮਿਲ ਗਿਆ। ਹਰਜਾਨਾ ਦੇ ਕੇ ਬਲਾ ਗਲੋਂ ਲੱਥਣ ਦੀ ਆਸ ਬਝ ਗਈ। ਕੇਸ਼ਵ ਰਾਓ ਜੀ ਨੇ ਰਾਹ ਕਢ ਹੀ ਲਿਆ ਸੀ।

ਪਰ ਸੰਗੱਪੇ ਕੋਲ ਤਾਂ ਖੋਟਾ ਧੇਲਾ ਵੀ ਨਹੀਂ ਸੀ। ਮੱਝ ਪੰਜਾਹ ਰੁਪਏ ਦੀ ਤੇ ਹਰਜਾਨਾ ਭਰਨਾ ਸੀ ਸੌ ਰੁਪਏ। ਫ਼ਸਲ ਦੇ ਦਿਨ ਵੀ ਨਹੀਂ ਸਨ। ਸੰਗੱਪਾ ਦੇ ਬੀਵੀ-ਬੱਚੇ ਨਿਰਾਸ ਹੋ ਕੇ ਘਰ ਪਹੁੰਚੇ। ਸੰਗੱਪੇ ਦਾ ਭਰਾ ਰਾਏਅੱਪਾ ਮਾਰਵਾੜੀ ਸੇਠ ਬਾਲਾਰਾਮ ਕੋਲ ਜ਼ਮੀਨ ਧਰ ਕੇ ਸੌ ਰੁਪਏ ਲੈ ਆਇਆ। ਜਦ ਉਹ ਪਰ੍ਹੇ ਵਿਚ ਪੁੱਜਾ, ਤਾਂ ਰਾਤ ਦੇ ਦੱਸ ਵੱਜੇ ਹੋਏ ਸਨ। ਸੌ

ਰੁਪਏ ਦੀ ਰਕਮ ਕੇਸ਼ਵ ਰਾਓ ਦੀ ਤਲੀ ਉੱਤੇ ਰਖੀ, ਤਾਂ ਉਹਨੇ ਮੁਸਕਰਾਹਟ ਨਾਲ ਸਹਿਮਤੀ ਦਿਖਾਈ। ਤਾਂ ਕਿਤੇ ਜਾ ਕੇ ਸੰਗੱਪਾ ਦੀ ਖ਼ਲਾਸੀ ਹੋਈ।

ਪਿੰਡ ਵਿਚ ਇਹ ਖ਼ਬਰ ਫੈਲਦਿਆਂ ਦੇਰ ਨਾ ਲੱਗੀ। ਮਾੜੀ-ਜਿੰਨੀ ਗੱਲ ਪਿੱਛੇ ਸੌ ਰੁਪਏ ਹਰਜਾਨਾ। "ਓ ਰੱਬਾ, ਪਤਾ ਨਹੀਂ ਕੀ ਕਹਿਰ ਆਉਣ ਵਾਲਾ ਐ—" ਪਿੰਡ ਦੇ ਲੋਕਾਂ ਵਿਚ ਭੈਅ ਵਿਆਪ ਗਿਆ।

ਅਨ੍ਹੇਰੀ ਆਉਣ ਤੋਂ ਪਹਿਲਾਂ ਕੀ ਹੁੰਦਾ ਹੈ? ਪੱਤਾ ਤਕ ਨਹੀਂ ਹਿਲਦਾ। ਇੰਜ ਹੀ ਫ਼ਖ਼ਰੁੱਦੀਨ ਸਾਹਿਬ ਦੇ ਚਿਹਰੇ ਉੱਤੇ ਖਿਲਰੀ ਸ਼ਾਂਤੀ ਆਉਣ ਵਾਲੇ ਤੂਫ਼ਾਨ ਦੀ ਸੂਚਨਾ ਦੇ ਰਹੀ ਸੀ। ਉਹਦੀਆਂ ਅੱਖਾਂ ਅੰਗਾਰੇ ਵਰ੍ਹਾ ਰਹੀਆਂ ਸਨ। ਰਾਤ ਨੂੰ ਪਤਾ ਨਹੀਂ ਕਿਹਦੇ ਕਿਹਦੇ ਨਾਂ ਨਿਉਂਦੇ ਜਾਣਗੇ। ਲੋਕ ਘੁਸਰਮੁਸਰ ਕਰਨ ਲੱਗੇ। "ਪਡਦਈਏ ਸਾਧ ਨੇ ਇਹ ਚੰਗਾ ਨਹੀਂ ਕੀਤਾ। ਅਰਜ਼ੀ ਲਿਖ ਕੇ ਪਿੰਡ 'ਚ ਆਫ਼ਤ ਸੱਦ ਲਈ; ਅੱਡੀ ਚੁੱਕ ਫਾਹਾ ਲੈਣ ਵਾਲੀ ਹੋਈ ਨਾ ਗੱਲ। ਕੱਲ੍ਹ ਤਕ ਸਾਰਿਆਂ ਦਾ ਸੱਜਣ ਅਖਵਾਉਣ ਵਾਲਾ ਪਡਦਈਆ ਅੱਜ ਸਾਰਿਆਂ ਦੀਆਂ ਅੱਖਾਂ ਵਿਚ ਰੜਕ ਰਿਹਾ ਸੀ "ਦਾਣੇ ਵੰਡੇ ਇਹੋ ਜਿਹੇ, ਜੀਹਨੂੰ ਖੋਤੇ ਤਕ ਮੂੰਹ ਵੀ ਨਹੀਂ ਲਾਉਂਦੇ। ਦਾਦੇ ਵਰਗੇ ਭਲੇਮਾਣਸ ਦੇ ਖ਼ਿਲਾਫ਼ ਪਰਚਾ ਲਿਖਾਇਆ। ਫੇਰ ਤਹਿਕੀਕਾਤ ਲਈ ਸੱਦਿਆ ਉਸ ਹਾਕਮ ਨੂੰ ਜੋ ਕਾਲ ਬਣ ਕੇ ਸਾਰਿਆਂ ਨੂੰ ਇੱਕੋ ਰੱਸੇ ਫਾਹਾ ਦੇ ਰਿਹਾ ਹੈ।"

ਪਰ ਕੁਲਕਰਣੀ ਸ਼ੇਸ਼ੱਪਾ ਇੰਜ ਨਹੀਂ ਸੋਚਦਾ ਸੀ। ਪਿੰਡ ਵਿਚ ਜੋ ਡਰ ਦਾ ਆਲਮ ਸੀ, ਉਸ ਤੋਂ ਉਹ ਕਾਫ਼ੀ ਹੁੱਬਿਆ ਫਿਰਦਾ ਸੀ। ਉਹਦੀ ਲੱਪ ਲੱਪ ਕਰਦੀ ਜੀਭ ਨੂੰ ਜਿਵੇਂ ਚਟਪਦੀ ਚਾਟ ਮਿਲ ਗਈ। ਉਹਦੇ ਮੂੰਹੋਂ ਰਾਲ੍ਹਾਂ ਵਗਣ ਲੱਗੀਆਂ। ਪਡਦਈਆ ਉਹਦੀਆਂ ਨਜ਼ਰਾਂ ਵਿਚ ਚੜ੍ਹ ਗਿਆ ਸੀ, ਹੁਣ ਉਹ ਪਿੰਡ ਦਾ ਸਖੀ-ਸੂਰਮਾ ਸੀ। ਉਹ ਲੋਕਾਂ ਨੂੰ ਕਹਿੰਦਾ ਫਿਰਦਾ ਸੀ—"ਓਏ, ਇਸ ਪਿੰਡ 'ਚ ਜੇ ਕੋਈ ਮਰਦ ਹੈ, ਤਾਂ ਉਹੀ ਐ। ਚਲੋ, ਚੰਗਾ ਹੋਇਆ, ਪਿੰਡ 'ਚ ਕੋਈ ਸੂਰਮਾ ਤਾਂ ਪੈਦਾ ਹੋਇਆ। ਹੁਣ ਇਸ ਘੁਮੰਡੀ ਗੌੜ ਦੀ ਆਕੜ ਭੱਜੂ ਤਾਂ ਸਹੀ।"

ਰਾਤ ਦੇ ਗਿਆਰਾਂ ਵਜਦਿਆਂ-ਵਜਦਿਆਂ ਫ਼ਖ਼ਰੁੱਦੀਨ ਸਾਹਬ ਦੀਆਂ ਅੱਖਾਂ ਲਾਲ ਹੋ ਗਈਆਂ। ਉਹਦੇ ਮੂੰਹੋਂ ਨਿਕਲਦੀ ਸ਼ਰਾਬ ਦੀ ਹਵਾੜ ਪਰ੍ਹੇ ਵਿਚ ਫੈਲ ਰਹੀ ਸੀ। ਫ਼ਖ਼ਰੁੱਦੀਨ ਸਾਹਬ ਦਾ ਨਸ਼ਾ ਚੜ੍ਹਦਾ ਗਿਆ। ਉਹਦੀ ਆਵਾਜ਼ ਬੁਲੰਦ ਹੁੰਦੀ ਗਈ।

"ਪਡਦਈਏ ਨੂੰ ਸੱਦੋ ਤੇ ਦਾਦੇ ਨੂੰ ਵੀ ਸੱਦੋ।"

ਪੁਲਸੀਆ ਓਲੇਕਾਰ ਮਲੱਪੇ ਨਾਲ ਅਖਾੜੇ ਗਿਆ ਤੇ ਦਾਦੇ ਨੂੰ ਆਖਿਆ—"ਰਾਏ ਸਾਹਬ ਨੇ ਸੱਦਿਐ—ਚਲ।"

ਉਸੇ ਦਿਨ ਤ੍ਰਿਕਾਲਾਂ ਵੇਲੇ ਸੰਗੱਪੇ ਦੇ ਭਤੀਜੇ ਬਾਸੱਪੇ ਦੀ ਮੁਲਾਕਾਤ ਦਾਦੇ ਨਾਲ ਹੋਈ ਸੀ। ਉਹਨੇ ਦਾਦੇ ਦੇ ਕੰਨ ਵਿਚ ਆਖ ਦਿੱਤਾ ਸੀ ਕਿ ਜ਼ਮੀਨ ਗਹਿਣੇ ਧਰ ਕੇ ਸੌ ਰੁਪਏ ਅਮਲਦਾਰ ਨੂੰ ਪੁਜੇ ਗਏ ਹਨ।

"ਦਾਦਾ, ਸਾਡੇ ਅਰਗੇ ਗਰੀਬਾਂ ਦਾ ਤਾਂ ਕੋਈ ਟਿਕਾਣਾ ਨਹੀਂ। ਸਾਡੀ ਮੱਝ ਕੀ ਸੀ, ਨਿਰੀ ਮਾਂ ਸੀ। ਦੁਧ ਇੰਨਾ ਦਿੰਦੀ ਸੀ ਕਿ ਤਿੰਨ ਸੇਰ ਪੱਕਾ ਮੱਖਣ ਨਿਕਲਦਾ ਸੀ। ਉਹਨੇ ਇਹ ਮੱਝ ਖੋਹ ਕੇ ਦੁਧੋਂ ਨੱਠੀ ਮੱਝ ਸਾਡੇ ਪੱਲੇ ਪਾ ਦਿੱਤੀ। ਉਹ ਨੂੰ ਅਸੀਂ ਵਾਹਵਾ ਦਾਣਾ-

ਪੱਠਾ ਚਾਰਿਆ। ਸੂਣ ਵਾਲੀ ਹੋਈ; ਅਸੀਂ ਸੋਚਿਆ ਉਹਦੀ ਨਜ਼ਰ ਪੈ ਗਈ ਤਾਂ ਉਹਨੇ ਛਡਣੀ ਨਹੀਂ ਸੋ ਚਾਚੇ ਨੇ ਆਖ ਦਿੱਤਾ—ਤੁਹਾਡੀ ਮੱਝ ਮਰ ਗਈ। ਉਹਦੇ ਬਦਲੇ ਅੱਜ ਸੌ ਰੁਪਏ ਹਰਜਾਨਾ ਭਰਨਾ ਪਿਆ।'' ਬਾਸੱਪੇ ਨੇ ਸਾਰਾ ਕਿੱਸਾ ਸੁਣਾ ਦਿੱਤਾ।

ਦਾਦਾ ਭਰਿਆ-ਪੀਤਾ ਬੈਠਾ ਸੀ। ਉਹ ਨੂੰ ਲੱਗਾ ਕਿ ਬੁਰੇ ਦਿਨਾਂ ਵਿਚ ਗ਼ਰੀਬਾਂ ਦਾ ਇੰਜ ਲੁੱਟਿਆ ਜਾਣਾ ਮਾੜੀ ਗੱਲ ਹੈ। ਉਹਨੇ ਸੋਚਿਆ ਕਿ ਸਾਹਬ ਦੀ ਚੰਗੀ ਖ਼ਬਰ ਲੈਣੀ ਪਏਗੀ। ਇਨ੍ਹਾਂ ਵਿਚਾਰਾਂ ਵਿਚ ਡੁੱਬਾ ਉਹ ਪੁਲਸੀਏ ਨਾਲ ਤੁਰ ਪਿਆ।

ਪਰ੍ਹੇ ਵਿਚ ਵਾਹਵਾ ਲੋਕ ਇਕੱਠੇ ਹੋਏ-ਹੋਏ ਸਨ। ਅਰਦਲੀ ਇਧਰ-ਉਧਰ ਘੁੰਮੀ ਜਾਂਦਾ ਸੀ। ਪਡਦਈਆ ਆਪਣੀ ਮਹੰਤੀ ਦੇ ਰੋਅਬ ਵਿਚ ਗੰਭੀਰ ਮੁਦਰਾ ਬਣਾ ਕੇ ਫ਼ੌਜਦਾਰ ਦੇ ਸਾਹਮਣੇ ਤਕੀਏ ਨੂੰ ਢੋਅ ਲਾ ਕੇ ਬੈਠਾ ਸੀ। ਇਕ-ਦੋ ਸਿਪਾਹੀ ਰਸੋਈ ਵਲ ਲੱਗੇ ਹੋਏ ਸਨ।

ਦਾਦੇ ਨੇ ਚਬੂਤਰੇ ਲਾਗੇ ਹੀ ਜੁੱਤੀ ਲਾਹ ਦਿੱਤੀ। ਅੰਦਰ ਵੜ ਕੇ ਖੜ੍ਹ ਗਿਆ! ਸਾਹਬ ਨੇ ਦੇਖਿਆ ਕਿ ਛੋਕਰਾ ਨਾ ਸਿਰ ਨਿਵਾ ਰਿਹਾ ਹੈ, ਨਾ ਸਲਾਮ ਕਰਦਾ ਹੈ ਤੇ ਹਿੱਕ ਤਾਣੀ ਖੜ੍ਹਾ ਹੈ। ਉਹਦਾ ਤਾਂ ਪਾਰਾ ਚੜ੍ਹ ਗਿਆ।

ਜੇ ਉਸ ਵੇਲੇ ਫ਼ਰਿਆਦੀ ਪਡਦਈਆ ਸਾਹਮਣੇ ਨਾ ਬੈਠਾ ਹੁੰਦਾ, ਤਾਂ ਦਾਦੇ ਦੇ ਮੂੰਹ ਉੱਤੇ ਥੱਪੜ ਜੜ ਕੇ ਐਸਾ ਸਬਕ ਸਿਖਾਉਂਦਾ ਕਿ ਜ਼ਿੰਦਗੀ ਭਰ ਯਾਦ ਰਖਦਾ ਕਿ ਸਾਹਬ ਅੱਗੇ ਕਿਵੇਂ ਪੇਸ਼ ਆਈਦਾ ਹੈ। ਪਰ ਫ਼ਖ਼ਰੁੱਦੀਨ ਸਾਹਿਬ ਨੇ ਕਸੀਸ ਵੱਟ ਲਈ, ਕਿਉਂਕਿ ਉਹ ਜਾਣਦਾ ਸੀ ਕਿ ਇਸ ਗੱਲ ਦਾ ਬਦਲਾ ਕਿੰਜ ਲੈਣਾ ਹੈ। ਪਰਚੇ ਵਿਚ ਉਹਦੇ ਖ਼ਿਲਾਫ਼ ਇਹੋ ਜਿਹੇ ਇਲਜ਼ਾਮ ਭਰੇ ਪਏ ਹਨ ਕਿ ਉਹਨੂੰ ਬੜੀ ਆਸਾਨੀ ਨਾਲ ਅੰਦਰ ਕੀਤਾ ਜਾ ਸਕਦਾ ਹੈ। ਇਸ ਲਈ ਸਾਹਬ ਨੇ ਸਬਰ ਕਰ ਲਿਆ। ਬਿੰਦ ਕੁ ਉਹਨੂੰ ਅੱਗ-ਵਰ੍ਹਾਉਂਦੀਆਂ ਨਜ਼ਰਾਂ ਨਾਲ ਦੇਖਦਾ ਰਿਹਾ ਤੇ ਫੇਰ ਪੁੱਛਿਆ-''ਅਰਦਲੀ, ਦਾਦਾ ਨਾਂ ਦਾ ਮੁੰਡਾ ਇਹੀ ਐ ?'' ਕੇਸ਼ਵ ਰਾਓ ਨੇ ਹੁੰਗਾਰਾ ਭਰਿਆ।

ਫ਼ੌਜਦਾਰ ਨੇ ਉਹਨੂੰ ਧਮਕਾਉਣ ਵਾਲੇ ਲਹਿਜੇ ਵਿਚ ਕਿਹਾ—''ਕਿਉਂ ਓਏ, ਤੈਨੂੰ ਪਤੈ, ਤੂੰ ਕੀਹਦੇ ਅੱਗੇ ਖੜ੍ਹੈਂ ?'' ਦਾਦੇ ਨੇ ਬੇਪਰਵਾਹ ਹੋ ਕੇ ਕਿਹਾ-''ਪਤੈ !''

''ਇਹ ਵੀ ਪਤੈ, ਤੈਨੂੰ ਇਥੇ ਕਿਉਂ ਸੱਦਿਐ ?''

''ਜੀ ਨਹੀਂ।''

''ਓਏ ਇਸਮਾਈਲ, ਇਹਨੂੰ ਸਮਝਾ ਦੇ।'' ਫ਼ਖ਼ਰੁੱਦੀਨ ਨੇ ਹੁਕਮ ਦਿੱਤਾ।

ਪਡਦਈਆ ਮੌਕੇ ਦੀ ਤਾਕ ਵਿਚ ਸੀ—ਹੁਣ ਮਿਲ ਗਿਆ—''ਦੇਖੋ, ਜਨਾਬ, ਕਿੰਨੀ ਆਕੜ ਐ ਇਸ 'ਚ ?'' ਉਹਨੇ ਬਲਦੀ ਉੱਤੇ ਤੇਲ ਪਾਇਆ। ਦਾਦਾ ਜ਼ਖ਼ਮੀ ਸ਼ੇਰ ਵਾਂਗ ਦਹਾੜਿਆ—''ਚੁੱਪ ਕਰ ਜਾ, ਮੂੰਹ ਬੰਦ ਕਰ ਕੇ ਬੈਠ, ਫੇਰ ਨਾ ਆਖੀਂ। ਰਾਏਸਾਹਬ ਨੇ ਤੇ ਮੈਂ ਹੈਗਾ ਆਂ। ਤੂੰ ਵਿਚ ਲੱਤ ਕਿਉਂ ਅੜਾਉਂਦੈਂ ?'' ਦਾਦੇ ਨੇ ਚਿਤਾਵਨੀ ਦਿੱਤੀ। ਇੰਨੇ ਨੂੰ ਇਸਮਾਈਲ ਦਾਦੇ ਨੂੰ ਬਾਹਰ ਲੈ ਗਿਆ।

''ਰਾਏ ਸਾਹਬ ਦੇਖ ਲਿਆ ਤੁਸੀਂ, ਕਿੰਨਾ ਸਿਰ ਚੜ੍ਹਿਆ ਹੋਇਐ ? ਇਹਦੇ ਨੱਕ ਚੋਂ ਠੂਹੇਂ ਡਿਗਦੇ ਤਾਂ ਦੇਖੋ। ਜਿਹੜਾ ਵੀ ਮਿਲੇ, ਉਹਦੇ ਨਾਲ ਏਦਾਂ ਹੀ ਆਕੜ ਕੇ ਬੋਲਦੈ। ਇਹਨੇ ਤਾਂ ਮੇਰੇ ਵਰਗੇ ਵੈਰਾਗੀ ਆਦਮੀ ਨੂੰ ਵੀ ਨਹੀਂ ਛਡਿਆ। ਮੈਨੂੰ ਕੁੱਟ ਕੁੱਟ ਕੇ ਕਹਿੰਦਾ

ਕਿ ਤੇਰੀ ਜਾਨ ਲੈ ਲਊਂ । ਆਪਣੀ ਬਦਚਲਣ ਭੈਣ ਨੂੰ ਡੇਰੇ 'ਚ ਲਿਆ ਕੇ ਬਠਾਲ ਦਿੱਤਾ । ਤੇ ਡੇਰੇ ਦੇ ਨਾਂ ਨੂੰ ਵੱਟਾ ਵਖਰਾ ਲਾਇਆ । ਭਲਵਾਨਾਂ ਦਾ ਟੋਲਾ ਬਣਾ ਕੇ ਪਿੰਡ ਦੀ ਰਈਅਤ ਨੂੰ ਡਰਾਉਂਦਾ-ਧਮਕਾਉਂਦੈ, ਇਹ ਆਖ ਕੇ ਕਿ ਤੁਹਾਡੇ ਭੜੋਲੇ ਲੁਟਾ ਦਊਂਗਾ । ਵਿਚਾਰੇ ਬਾਪੂ ਸਾਹਬ ਮਸਾਂ ਹੀ ਬਚੇ । ਰਾਤੋਂ ਰਾਤ ਇਨ੍ਹਾਂ ਲੋਕਾਂ ਦੀਆਂ ਪੰਡਾਂ ਦਾਣਿਆਂ ਨਾਲ ਭਰੀਆਂ, ਫਿਰ ਕਿਤੇ ਪਿੱਛਾ ਛੁੱਟਿਆ—" ਪਡਦਈਏ ਨੇ ਜਿਵੇਂ ਸ਼ਕਾਇਤਾਂ ਦੀ ਵਹੀ ਖੋਲ੍ਹ ਦਿੱਤੀ ।

ਗੱਲ ਵਧਾ-ਚੜ੍ਹਾ ਕੇ ਕਰਨੀ ਤੇ ਦਾਦੇ ਉੱਤੇ ਵੱਡੇ ਤੋਂ ਵੱਡਾ ਇਲਜ਼ਾਮ ਲਾਉਣਾ ਹੀ ਪਡਦਈਏ ਸਾਧ ਦਾ ਮਕਸਦ ਸੀ । ਇਸ ਲਈ ਉਹ ਕੋਈ ਵੀ ਮੌਕਾ ਹੱਥੋਂ ਜਾਣ ਨਹੀਂ ਦਿੰਦਾ ਸੀ । ਇਸ ਮੌਕੇ ਦਾ ਫ਼ਇਦਾ ਲੈ ਕੇ ਉਹ ਸਾਹਬ ਨੂੰ ਹੋਰ ਭੜਕਾਉਣਾ ਚਾਹੁੰਦਾ ਸੀ । ਆਪਣੀ ਆਣ 'ਤੇ ਮਰ ਮਿਟਣ ਵਾਲਾ ਦਾਦਾ, ਸਾਹਬ ਦੀ ਨਜ਼ਰ ਵਿਚ ਸਚਮੁੱਚ ਦਾ ਮੁਜਰਮ ਬਣ ਗਿਆ ਸੀ । ਦਲੇਰੀ ਤੇ ਆਣ ਹਕੂਮਤ ਦੀਆਂ ਨਜ਼ਰਾਂ ਵਿਚ ਹਮੇਸ਼ਾਂ ਬਗ਼ਾਵਤ ਹੀ ਸਮਝੀ ਜਾਂਦੀ ਹੈ । ਪਡਦਈਏ ਦੇ ਬਿਆਨ ਤੋਂ ਇਕ ਹੋਰ ਗੱਲ ਪਤਾ ਲੱਗੀ ਕਿ ਦਾਦੇ ਨੇ ਬਾਪੂ ਸਾਹਬ ਦੇ ਭੜੋਲੇ ਲੁੱਟਣ ਦੀ ਧਮਕੀ ਦਿੱਤੀ ਸੀ । ਫ਼ੌਜਦਾਰ ਨੇ ਹੁਕਮ ਚਾੜ੍ਹਿਆ—"ਜਾਓ, ਜਿਮੀਦਾਰ ਸਾਹਬ ਨੂੰ ਸੱਦ ਕੇ ਲਿਆਓ ।"

ਮਲਮਲ ਦਾ ਕੁੜਤਾ, ਤੰਗ ਚੂੜੀਦਾਰ ਪਜਾਮਾ ਪਾਈ "ਦੇਸੀ ਹਾਸਾ" ਖਲਾਰਦਿਆਂ ਬਾਪੂ ਸਾਹਬ ਅੰਦਰ ਆਏ । ਉਹਨੇ ਬੜੇ ਅਦਬ ਨਾਲ ਸਲਾਮ ਕਿਹਾ ।

"ਰਾਏਸਾਹਬ, ਇਹ ਲਓ ਜ਼ਿਮੀਦਾਰ ਸਾਹਬ ਆ ਗਏ । ਆਓ ਜ਼ਿਮੀਂਦਾਰ ਸਾਹਬ ਤਸ਼ਰੀਫ਼ ਲਿਆਓ—" ਪਡਦਈਏ ਨੇ ਹੀ ਬਾਪੂ ਸਾਹਬ ਦਾ ਸਵਾਗਤ ਕੀਤਾ ।

"ਜ਼ਿਮੀਦਾਰ ਸਾਹਬ, ਅਸੀਂ ਤੁਹਾਡੀ ਬੜੀ ਤਾਰੀਫ਼ ਸੁਣੀ ਐ । ਸੁਣਿਐ, ਤੁਸੀਂ ਦਾਣੇ ਗ਼ਰੀਬਾਂ ਨੂੰ ਵੰਡ ਦਿੱਤੇ ?" ਸਾਹਬ ਨੇ ਪੁੱਛਿਆ ।

ਜ਼ਿਮੀਦਾਰ ਸਾਹਬ ਨੇ ਵੱਡੇ ਹੀਰੇ-ਜੜੀ ਮੁੰਦਰੀ ਵਾਲੇ ਹੱਥ ਜੋੜ ਕੇ ਅਰਜ਼ ਗੁਜ਼ਾਰੀ- "ਰਾਏ ਸਾਹਬ, ਗ਼ਰੀਬ ਲੋਕ ਭੁੱਖੇ ਮਰ ਰਹੇ ਸੀ । ਥੋਹੜੇ-ਥੋਹੜੇ ਦਾਣੇ ਵੰਡ 'ਤੇ ।"

ਵਿਚਾਰਾ ਰਾਏਸਾਹਬ ਦੇ ਸਵਾਲ ਦਾ ਅੰਦਰੂਨੀ ਅਰਥ ਨਾ ਸਮਝ ਸਕਿਆ । ਆਪਣੀ ਵਡਿੱਤਣ ਤੇ ਫ਼ਰਾਖ਼ਦਿਲੀ ਜਤਾਉਣ ਦੀ ਲਹਿਰ ਵਿਚ ਕੁਝ ਨਾ ਕੁਝ ਬੋਲ ਗਿਆ । ਉਹਨੂੰ ਇਸ ਗੱਲ ਦਾ ਚਿੱਤਚੇਤਾ ਵੀ ਨਾ ਸੀ ਕਿ ਉਹ ਕਿਹੜੇ ਪੇਚ ਵਿਚ ਫਸ ਰਿਹਾ ਹੈ ।

ਪਡਦਈਏ ਨੇ ਗੱਲ ਸਾਂਭਣ ਲਈ ਬਾਪੂ ਸਾਹਬ ਨੂੰ ਦਿਲਾਸਾ ਦੇਣ ਦਾ ਰਾਹ ਕਢ ਲਿਆ—"ਜ਼ਿਮੀਂਦਾਰ ਸਾਹਬ, ਤੁਸੀਂ ਡਰਦੇ ਕਿਉਂ ਹੋ ? ਰਾਏ ਸਾਹਬ ਨੂੰ ਸਾਰੀਆਂ ਗੱਲਾਂ ਮੈਂ ਪਹਿਲਾਂ ਹੀ ਸਮਝਾ ਦਿੱਤੀਆਂ ਹਨ । ਤੁਸੀਂ ਮੇਰੀ ਸਲਾਹ ਮੰਨ ਲਈ, ਦਾਣੇ ਲੋਕਾਂ 'ਚ ਵੰਡ 'ਤੇ । ਇਸ ਤਰ੍ਹਾਂ ਦਾਦੇ ਦੇ ਟੋਲੇ ਨੂੰ ਜੋਰ-ਜਬਰਦਸਤੀ ਕਰਨ ਤੇ ਲੁਟਮਾਰ ਕਰਨ ਦਾ ਮੌਕਾ ਹੀ ਨਹੀਂ ਮਿਲਿਆ ।"

ਬਾਪੂਸਾਹਬ ਫੇਰ ਧੋਖਾ ਖਾ ਗਿਆ । ਉਹਨੇ ਕਿਹਾ—"ਹਾਂ, ਹਾਂ ਉਹ ਗੱਲ ਤਾਂ ਹੈ । ਪਰ ਗੌੜ ਦੇ ਦਾਣੇ ਲੁੱਟਣ ਲਈ ਲੋਕ ਜਮਾ ਹੋ ਗਏ ਸੀ ।"

ਪਡਦਈਆ ਤਾਂ ਇਕਦਮ ਸਕਤੇ ਵਿਚ ਆ ਗਿਆ । ਉਹਨੇ ਸੋਚਿਆ ਕਿ ਇਹ ਤਾਂ ਲੀਕ ਛਡ ਚੁੱਕਾ ਹੈ, ਪਤਾ ਨਹੀਂ ਕਿਥੇ ਪਹੁੰਚ ਜਾਏ । ਉਹਨੇ ਗੱਲ ਟੋਕ ਕੇ ਗੱਲ ਜਾਰੀ ਰਖੀ— "ਹਾਂ, ਹੋਈ ਨਾ ਓਹੋ ਹੀ ਗੱਲ । ਗੌੜ ਵਰਗੇ ਦੀ ਤਾਂ ਖ਼ੈਰ ਨਹੀਂ । ਉਨ੍ਹਾਂ ਦੇ ਦਾਣੇ ਲੁੱਟਣ

ਲਈ ਜਦ ਦਾਦੇ ਨੇ ਆਪਣੇ ਬੰਦੇ ਘਲ ਕੇ ਖੱਪ ਪਾਈ, ਤਾਂ ਭਲਕ ਨੂੰ ਉਹ ਹਵੇਲੀ ਵੀ ਜਾ ਵੜੂਗਾ। ਓਥੋਂ ਦੇ ਦਾਣੇ ਵੀ ਲੁੱਟੂਗਾ। ਇਸ ਗੱਲ 'ਚ ਸ਼ੱਕ ਹੀ ਕੋਈ ਨਹੀਂ। ਇਕ ਵਾਰੀ ਪਿੰਡ 'ਚ ਲੁਟਮਾਰ ਸ਼ੁਰੂ ਹੋ ਗਈ, ਤਾਂ ਉਹਨੂੰ ਰੋਕੂ ਕੌਣ ? ਬਘੇਲੇ ਨੂੰ ਜੰਗਲ ਕੀ ਤੇ ਪਿੰਡ ਕੀ ? ਉਹਨੂੰ ਤਾਂ ਜਿਥੇ ਸ਼ਿਕਾਰ ਮਿਲੂ, ਓਥੇ ਹੀ ਟੁੱਟ ਪਊ। ਜ਼ਿਮੀਦਾਰ ਸਾਹਬ ਤੁਸੀਂ ਇਹ ਕਿਉਂ ਨਹੀਂ ਆਖਦੇ ਕਿ ਦਾਦਾ ਸਾਰੇ ਪਿੰਡ ਚ ਕਹਿੰਦਾ ਫਿਰਦਾ ਸੀ ਕਿ ਉਹ ਤੁਹਾਡੇ ਦਾਣੇ ਲੁਟਵਾ ਕੇ ਛਡੂ। ਹੁਣ ਤਾਂ ਦਾਦਾ ਪੁਲਸ ਦੀ ਹਿਰਾਸਤ 'ਚ ਐ। ਤੁਸੀਂ ਡਰਦੇ ਕਿਉਂ ਹੋ ?'' ਇਸ ਤਰ੍ਹਾਂ ਗੱਲਾਂ ਦਾ ਸਿਲਸਿਲਾ ਬਣਾਉਣ ਦੀ ਕੋਸ਼ਿਸ਼ ਕਰਦਿਆਂ ਪਡਦਈਏ ਨੇ ਬਾਪੂਸਾਹਬ ਵਲੋਂ ਸਾਰੀਆਂ ਗੱਲਾਂ ਆਖ ਦਿੱਤੀਆਂ।

ਦਾਦੇ ਦੀ ਗੱਲ ਨੂੰ ਤੂਲ ਦੇਣ ਲਈ ਇਕ ਹੋਰ ਉਪਾਅ ਕਰਨਾ ਜ਼ਰੂਰੀ ਸੀ। ਹਾਲੇ ਬਾਪੂਸਾਹਬ ਤੋਂ ਫ਼ਰਿਆਦੀ ਰਪਟ ਲਿਖਵਾ ਕੇ ਇਹ ਦੱਸਣਾ ਸੀ ਕਿ ਦਾਦੇ ਨੇ ਦਾਣੇ ਲੁੱਟਣ ਦੀ ਧਮਕੀ ਦਿੱਤੀ ਸੀ।

ਇਸੇ ਦੌਰਾਨ ਅਰਦਲੀ ਕੇਸ਼ਵ ਰਾਓ ਨੇ ਗੱਲ ਦਾ ਰੁਖ ਬਦਲ ਦਿੱਤਾ। ਉਹਨੇ ਫ਼ੌਜਦਾਰ ਦੇ ਦਿਮਾਗ਼ ਵਿਚ ਇਹ ਗੱਲ ਪਾ ਦਿੱਤੀ ਕਿ ਬੇਨਾਮੀ ਦਰਖ਼ਾਸਤ ਵਿਚ ਬਾਪੂਸਾਹਬ ਵਿਰੁਧ ਵੀ ਅਲਜ਼ਾਮ ਹੈ ਕਿ ਉਹਨੇ ਜ਼ਹਿਰ ਦੇ ਕੇ ਨਾਨੇ ਦਾ ਖ਼ੂਨ ਕੀਤਾ ਹੈ।

''ਰਾਏਸਾਹਬ, ਮੈਂ ਸਹੁੰ ਖਾ ਕੇ ਕਹਿੰਦਾਂ ਕਿ ਨਾਨਾ ਦਿਲ ਫੇਲ ਹੋਣ ਕਾਰਣ ਹੀ ਮਰਿਆ ਸੀ। ਉਹਨੇ ਕੋਈ ਗੁਨਾਹ ਨਹੀਂ ਕੀਤਾ ਸੀ ਕਿ ਉਹਨੂੰ ਜ਼ਹਿਰ ਦਿੱਤੀ ਜਾਂਦੀ। ਉਹਦੇ ਵਰਗਾ ਸਾਊ ਲੱਖਾਂ ਚੋਂ ਇਕ ਹੋਊਗਾ।'' ਬਾਪੂ ਸਾਹਬ ਨੇ ਇਹ ਗੱਲ ਆਖ ਕੇ ਇਹ ਦਰਸਾਇਆ ਕਿ ਅਗਿਆਨ ਜ਼ਿਮੀਂਦਾਰ ਨੂੰ ਹੀ ਸੋਭਦਾ ਹੈ !

ਕੇਸ਼ਵ ਰਾਓ ਨੇ ਜਿਰ੍ਹਾ ਕੀਤੀ—''ਤੁਹਾਡਾ ਮਤਲਬ ਇਹ ਹੈ, ਜੋ ਅਰਜ਼ੀ 'ਚ ਲਿਖਿਐ, ਉਹ ਸਰਾਸਰ ਝੂਠ ਐ।'' ਕੇਸ਼ਵ ਰਾਓ ਦੇ ਸਾਹਮਣੇ ਇਹੋ ਜਿਹੀਆਂ ਹਜ਼ਾਰਾਂ ਵਾਰਦਾਤਾਂ ਦੀ ਤਫ਼ਤੀਸ਼ ਹੋਈ ਸੀ। ਉਹਦਾ ਪਾਰਖੀ ਦਿਮਾਗ਼ ਗੱਲ ਦੀ ਤਹਿ ਤਕ ਪਹੁੰਚ ਗਿਆ ਸੀ।

''ਇਨ੍ਹਾਂ ਸਾਰੀਆਂ ਗੱਲਾਂ ਦਾ ਮੈਨੂੰ ਨਹੀਂ ਪਤਾ। ਮੇਰੇ ਦੁਸ਼ਮਣ ਮੇਰੇ ਖ਼ਿਲਾਫ਼ ਸਾਰਾ ਝੂਠਾ ਇਲਜ਼ਾਮ ਲਾ ਚੁੱਕੇ ਨੇ। ਮੈਂ ਕਹਿੰਦਾਂ, ਜੇ ਇਸ ਗੱਲ 'ਚ ਕੋਈ ਹਕੀਕਤ ਹੁੰਦੀ ਤਾਂ ਇਹ ਅਰਜ਼ੀ ਬੇਨਾਮੀ ਕਿਉਂ ਹੁੰਦੀ ?''

ਬਾਪੂ ਸਾਹਬ ਅਰਜ਼ੀ ਵਿਚ ਦਰਜ ਸਾਰੀਆਂ ਗੱਲਾਂ ਨੂੰ ਝੂਠਾ ਕਹਿਣ ਦੀ ਹਿੰਮਤ ਨਹੀਂ ਕਰ ਰਿਹਾ ਸੀ।

ਇਸੇ ਲਈ ਬਾਪੂਸਾਹਬ ਮੂਰਖਾਂ ਵਾਲੀ ਜ਼ਿੱਦ ਕਰਨ ਲੱਗਾ ਕਿ ਉਹਦੇ ਵਿਰੁਧ ਜੋ ਕੁਝ ਲਿਖਿਆ ਗਿਆ ਹੈ, ਉਸ ਵਿਚ ਕੋਈ ਸੱਚਾਈ ਨਹੀਂ ਹੈ।

ਹੁਣ ਪਡਦਈਏ ਦਾ ਵਿਚ ਪੈਣਾ ਜ਼ਰੂਰੀ ਹੋ ਗਿਆ, ਨਹੀਂ ਤਾਂ ਸਾਰੀ ਗੱਲ ਉਹਦੇ ਸਿਰ ਆ ਪੈਣੀ ਸੀ। ਪਡਦਈਏ ਨੇ ਪੈਂਤੜਾ ਬਦਲ ਲਿਆ। ਉਹਨੇ ਚਿਹਰੇ ਉੱਤੇ ਹਾਸਾ ਲਿਆਉਂਦਿਆਂ ਇਕ ਵਾਰ ਖੰਘੂਰਾ ਮਾਰ ਕੇ ਸਾਰਿਆਂ ਦਾ ਧਿਆਨ ਆਪਣੀ ਵਲ ਖਿੱਚਿਆ। ਉਹਨੂੰ ਲੱਗਾ ਕਿ ਹੁਣ ਕਹਾਣੀ ਨਵੇਂ ਸਿਰਿਓਂ ਘੜਨੀ ਪਏਗੀ।

''ਰਾਏਸਾਹਬ, ਰਤਾ ਮੇਰੀ ਵੀ ਸੁਣ ਲਓ। ਨਾਨਾ ਦਾਦੇ ਦਾ ਚਾਚਾ ਲਗਦਾ ਸੀ। ਉਹ ਸ਼ੁਰੂ ਤੋਂ ਸ਼ਿਲੇਦਾਰ ਰਿਹਾ ਸੀ। ਜ਼ਿਮੀਂਦਾਰ ਦੀ ਜ਼ਮੀਨ 'ਤੇ ਮੁਜ਼ਾਰਾ ਸੀ। ਜਦੋਂ ਉਹਦੀ

ਘਰਵਾਲੀ ਮਰ ਗਈ, ਤਾਂ ਉਹ ਆਪਣੀ ਧੀ ਸਮੇਤ ਹਵੇਲੀ 'ਚ ਆ ਕੇ ਰਹਿਣ ਲਗ ਪਿਆ। ਪਤਾ ਨਹੀਂ ਦਾਦੇ ਨੂੰ ਕੀ ਭਾਈ ? ਖਵਰੇ ਉਹਨੇ ਸੋਚਿਆ ਹੋਊ, ਉਹਦੀ ਜੈਦਾਤ, ਉਹਦੇ ਨਾਂ ਲੱਗਾ ਘਰ-ਬਾਰ, ਜ਼ਮੀਨ ਵਗ਼ੈਰਾ ਹੱਥੋਂ ਨਿਕਲ ਜਾਊ। ਇਹ ਤਾਂ ਮੇਰੀ ਅਟਕਲ ਐ। ਸੱਚੀ ਗੱਲ ਸ਼ਿਵਾਂ ਨੂੰ ਪਤਾ ਹੋਊ। ਹਾਂ, ਹੋਇਆ ਏਦਾਂ ਹੋਣੈ, ਪਈ ਦਾਦਾ ਆਪਣੇ ਚਾਚੇ ਨੂੰ ਜ਼ਹਿਰ ਦੇਣ ਦਾ ਸਾਰਾ ਇੰਤਜ਼ਾਮ ਕਰਕੇ ਪਿੰਡੋਂ ਬਾਹਰ ਚਲੇ ਗਿਆ ਹੋਊ। ਹੁਣ ਆਪਣਾ ਜਰਮ ਦੂਜਿਆਂ ਦੇ ਸਿਰ ਮੜ੍ਹਦੈ ਤੇ ਬੇਨਾਮੀ ਅਰਜ਼ੀ ਸਰਕਾਰੇ ਪਾ 'ਤੀ। ਲੋਕਾਂ ਨੂੰ ਕੁਰਾਹੇ ਪਾਊਂਦੈ। ਐਂ ਪਾਪ ਕਿਸੇ ਦਾ ਪਿੱਛਾ ਛਡਦੈ ? ਹੁਣ ਦੇਖੋਂ, ਆਪਣੇ ਜਾਲ 'ਚ ਆਪ ਫਸ ਚੁੱਕੈ।''

ਪਡਦਈਏ ਨੇ ਸਾਰੀ ਗੱਲ ਦਾ ਤਾਣਾ ਬਾਣਾ ਇਸ ਤਰ੍ਹਾਂ ਬੁਣਿਆ ਕਿ ਹਰ ਲਿਹਾਜ਼ ਨਾਲ ਨਾਨੇ ਦੇ ਖ਼ੂਨ ਦਾ ਜੁਰਮ ਦਾਦੇ ਸਿਰ ਹੀ ਆ ਜਾਏ।

ਇਧਰ ਫ਼ਖ਼ਰੁੱਦੀਨ ਸਾਹਬ ਵੀ ਦਾਦੇ ਨਾਲ ਖਾਰ ਖਾਈ ਬੈਠਾ ਸੀ। ਉਹਨੇ ਦਾਦੇ ਦੀ ਸਾਰੀ ਹੈਂਕੜ ਕਢਣ ਦਾ ਫ਼ੈਸਲਾ ਕਰ ਲਿਆ ਸੀ। ਇਸ ਲਈ ਉਹਨੇ ਦਾਦੇ ਨੂੰ ਨਾਨੇ ਦੇ ਖ਼ੂਨ ਵਿਚ ਫਸਾਉਣ ਦਾ ਪੱਕਾ ਇਰਾਦਾ ਕੀਤਾ ਹੋਇਆ ਸੀ। ਉਹ ਇਹ ਵੀ ਸੋਚਦਾ ਸੀ ਕਿ ਦੱਬਿਆ ਹੋਇਆ ਕੇਸ ਕਢ ਕੇ ਉਹ ਤਰੱਕੀ ਹਾਸਲ ਕਰ ਲਵੇਗਾ। ਗੱਲ ਸਾਬਤ ਹੋਈ ਤਾਂ ਤਰੱਕੀ ਹੋ ਜਾਏਗੀ, ਨਹੀਂ ਤਾਂ ਕਸੂਰਵਾਰ ਜੇਬਾਂ ਭਰਨਗੇ। ਫ਼ਖ਼ਰੁੱਦੀਨ ਸਾਹਬ ਨੂੰ ਲੱਗਾ ਕਿ ਇਹੋ ਜਿਹਾ ਸੁਨਹਿਰੀ ਮੌਕਾ ਖੁੰਝਾਉਣਾ ਨਹੀਂ ਚਾਹੀਦਾ। ਉਹ ਥੋਹੜੀ ਦੇਰ ਆਪਣੀ ਚਿੱਟੀ ਦਾਹੜੀ ਉੱਤੇ ਹੱਥ ਫੇਰਦਾ ਰਿਹਾ। ਉਹਨੇ ਅੱਖਾਂ ਵੀ ਮਟਕਾਈਆਂ। ਸ਼ਾਇਦ ਉਹਨੂੰ ਕੋਈ ਉਪਾਅ ਸੁਝ ਗਿਆ ਸੀ। ਉਹ ਅਜੀਬ ਹਾਸਾ ਹੱਸਿਆ। ਉਹਨੇ ਬਾਪੂ ਸਾਹਬ ਦੀ ਪਿੱਠ ਠੋਕਦਿਆਂ ਕਿਹਾ—''ਹੂੰ, ਐਂ ਕਰੋ ਜ਼ਿਮੀਂਦਾਰ ਸਾਹਬ। ਤੁਸੀਂ ਸਾਬਤ ਕਰ ਦਿਓ ਕਿ ਦਾਦੇ ਨੇ ਹੀ ਨਾਨੇ ਨੂੰ ਜ਼ਹਿਰ ਦਿੱਤੀ ਸੀ। ਚਾਰ ਗਵਾਹ ਖੜ੍ਹੇ ਕਰ ਲਓ। ਇੰਨਾ ਤੁਸੀਂ ਕਰ ਦਿਓ, ਬੱਸ ਆਪਾਂ ਦਾਦੇ ਦਾ ਗ਼ਰੂਰ ਤੋੜਨੈ, ਤੇ ਉਹਨੂੰ ਫਾਹੇ ਲੁਆਉਣੈ।''

ਕੇਸ਼ਵਰਾਵ ਨੇ ਐਲਾਨ ਕੀਤਾ ਕਿ ਹੁਣ ਮਜਲਿਸ ਬਰਖ਼ਾਸਤ ਹੋਏਗੀ, ਤੇ ਰਾਏਸਾਹਬ ਸੌਣ ਜਾਣਗੇ। ਸਾਹਬ ਉਠ ਕੇ ਅੰਦਰ ਚਲੇ ਗਿਆ। ਬਾਪੂ ਸਾਹਬ ਨੇ ਨਿੰਵ ਕੇ ਆਦਾਬ ਆਖੀ। ਪਡਦਈਏ ਨੇ ਵੀ ਉਠ ਕੇ ਆਦਾਬ ਕੀਤੀ। ਦੋਹਵੇਂ ਇਜਾਜ਼ਤ ਲੈ ਕੇ ਬਾਹਰ ਆ ਗਏ।

ਅੱਧੀ ਰਾਤ ਬੀਤ ਚੁੱਕੀ ਸੀ। ਪਿੰਡ ਸ਼ਾਂਤ ਸੁੱਤਾ ਪਿਆ ਸੀ, ਪਰ ਵਿਚ-ਵਿਚ ਕੁੱਤੇ ਭੌਂਕ-ਭੌਂਕ ਕੇ ਸ਼ਾਂਤੀ ਭੰਗ ਕਰ ਰਹੇ ਸਨ। ਬਾਪੂ ਸਾਹਬ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ, ਕਿਉਂਕਿ ਹੁਣ ਸਾਰਾ ਮਾਮਲਾ ਉਸ ਦੇ ਸਿਰੋਂ ਲੱਥ ਕੇ ਦਾਦੇ ਉੱਤੇ ਆ ਗਿਆ ਸੀ। ਹੁਣ ਉਹਦਾ ਭਲਾ ਇਸੇ ਗੱਲ ਵਿਚ ਸੀ ਕਿ ਜਿਵੇਂ ਸਾਹਬ ਆਖੇਗਾ, ਤਿਵੇਂ ਕਰਨਾ ਹੈ। ਇਸ ਨੇਕ ਕੰਮ ਵਿਚ ਪਡਦਈਏ ਦੀ ਸਲਾਹ ਤਾਂ ਬਹੁਤ ਜ਼ਰੂਰੀ ਸੀ।

ਉਸ ਜ਼ਮਾਨੇ ਦੇ ਹੋਰ ਰਈਸ ਜ਼ਿਮੀਦਾਰਾਂ ਵਾਂਗ ਬਾਪੂ ਸਾਹਬ ਹੰਢਿਆ-ਵਰਤਿਆ ਸੀ। ਜ਼ਿੰਦਗੀ ਦਾ ਰਸੀਲਾ ਪਹਿਲੂ ਤਾਂ ਉਹ ਜਾਣਦਾ ਸੀ। ਪਿੰਡ ਦੇ ਸਿਆਸੀ ਮਾਮਲੇ ਉਹਦੇ ਲਈ ਸਿਰਫ਼ ਬਚਪਨਾ ਸਨ। ਉਹਦੇ ਹੋਛੇਪਨ ਵਿਚ ਵੀ ਉਹੀ ਬਚਪਨਾ ਦਿਸਦਾ ਸੀ। ਹੱਥ ਆਏ ਬੰਦੇ ਨੂੰ ਸਤਾ ਕੇ ਤੇ ਉਹਨੂੰ ਤੜਫਾ ਕੇ ਉਹਨੂੰ ਵਹਿਸ਼ੀ ਤ੍ਰਿਪਤੀ ਮਿਲਦੀ ਸੀ। ਉਹ ਜਨਮ ਤੋਂ ਹੀ ਇਹ ਜਾਣ ਨਹੀਂ ਸਕਿਆ ਸੀ ਕਿ ਦੁੱਖ ਕੀ ਹੁੰਦਾ ਹੈ ? ਸੁੱਖ ਭੋਗਦਿਆਂ-ਭੋਗਦਿਆਂ ਜਿਵੇਂ ਉਹ ਇਹਦੀ ਮਿਠਾਸ ਤੋਂ ਅਵਾਜ਼ਾਰ ਹੋ ਗਿਆ ਸੀ। ਦੂਜਿਆਂ ਦਾ ਦੁੱਖ ਉਹਦੇ ਲਈ ਚਾਟ

ਬਰਾਬਰ ਸੀ, ਜੀਹਨੂੰ ਚੱਖਣ ਨਾਲ ਹੀ ਉਹਨੂੰ ਸੁੱਖ ਦਾ ਪਕਵਾਨ ਸਵਾਦ ਲਗਦਾ। ਸ਼ਾਇਦ ਇਸੇ ਕਾਰਣ ਸਾਰੇ ਜ਼ਿਮੀਂਦਾਰ ਆਪਣੇ ਮੁਜ਼ਾਰਿਆਂ ਨੂੰ ਦੁੱਖਾਂ ਦੀ ਭੱਠੀ ਵਿਚ ਸੁੱਟਦੇ ਸਨ।

ਹੁਣ ਗਵਾਹ ਖੜ੍ਹੇ ਕਰਨੇ ਸਨ। ਹਵੇਲੀ ਵਿਚ ਰੋਟੀ-ਟੁੱਕ ਕਰਨ ਵਾਲੀ ਜਮਨਾ ਨੂੰ ਮੁਖ਼ਬਰ ਬਣਾਉਣਾ ਸੀ। ਪਡਦਈਏ ਦੀ ਸਲਾਹ ਸੀ ਕਿ ਜਮਨਾ ਕੋਲੋਂ ਅਖਵਾਇਆ ਜਾਏ ਕਿ ਦਾਦੇ ਨੇ ਜ਼ਹਿਰ ਲਿਆ ਕੇ ਦਿੱਤੀ ਸੀ ਤੇ ਉਹਦੇ ਆਖਣ ਉੱਤੇ ਉਹਨੇ ਉਹ ਜ਼ਹਿਰ ਰੋਟੀ ਵਿਚ ਰਲਾ ਦਿੱਤੀ ਸੀ। ਬਾਪੂ ਸਾਹਬ ਪਡਦਈਏ ਦੀ ਅਕਲ ਤੋਂ ਦੰਗ ਰਹਿ ਗਿਆ।

''ਵਾਹ, ਵਾਹ, ਕਿੰਨੀ ਚੰਗੀ ਸਲਾਹ ਤੁਸੀਂ ਦਿੱਤੀ ਐ, ਸਵਾਮੀ ਜੀ,'' ਬਾਪੂ ਨੇ ਮਹੰਤ ਦੀ ਰੱਜ ਕੇ ਤਾਰੀਫ਼ ਕੀਤੀ ਤੇ ਫੇਰ ਆਪਣੇ ਘਰ ਦੇ ਰਾਹ ਪੈ ਗਿਆ।

# 11

ਹਵੇਲੀ ਪਰਚਦਿਆਂ ਰਾਤ ਦੇ ਗਿਆਰਾਂ ਵੱਜ ਚੁੱਕੇ ਸਨ। ਉਹਦੀ ਉਡੀਕ ਵਿਚ ਬੈਠੀ ਪੁਤਲੀ ਬਾਈ ਉਹਦੇ ਮੂੰਹ ਉੱਤੇ ਬੇਫ਼ਿਕਰੀ ਤੇ ਖ਼ੁਸ਼ੀ ਦੇਖ ਕੇ ਨਿਸ਼ਚਿੰਤ ਹੋ ਗਈ। ਉਹ ਦਾਲਾਨ ਤੋਂ ਬਾਹਰ ਆਈ। ਉਹਨੇ ਪੁੱਛ ਹੀ ਲਿਆ—''ਬਾਪੂ, ਫ਼ੌਜਦਾਰ ਸਾਹਬ ਨੇ ਤੈਨੂੰ ਕਿਉਂ ਸੱਦਿਆ ਸੀ ?'' ਉਹ ਸਭ ਕੁਝ ਜਾਣਨ ਲਈ ਕਾਹਲੀ ਸੀ।

''ਸਾਡੇ ਕਿਸੇ ਵੈਰੀ ਨੇ ਬੇਨਾਮੀ ਅਰਜ਼ੀ ਪਾਈ ਸੀ ਕਿ ਨਾਨੇ ਨੂੰ ਮੈਂਹੀਂਓਂ ਜ਼ਹਿਰ ਦੇ ਕੇ ਮਾਰਿਐ। ਮੈਨੂੰ ਪੁੱਛਗਿਛ ਲਈ ਸੱਦਿਆ ਸੀ।'' ਬਾਪੂ ਸਾਹਬ ਨੇ ਕਪੜੇ ਬਦਲਦਿਆਂ ਕਿਹਾ।

ਪੁਤਲੀ ਬਾਈ ਦਾ ਦਿਲ 'ਧੱਕ' ਕਰ ਕੇ ਰਹਿ ਗਿਆ। ਉਹਨੇ ਸੋਚ ਲਿਆ ਹੋਇਆ ਸੀ ਕਿ ਮਾਮਲਾ ਕਦੋਂਕਣਾ ਰਫ਼ਾਦਫ਼ਾ ਹੋ ਚੁੱਕਾ ਹੈ। ਅੰਦਰੇ-ਅੰਦਰ ਜਿਹੜੀ ਸਾਜ਼ਸ਼ ਚਲ ਰਹੀ ਸੀ, ਉਹਦਾ ਪਤਾ ਇਨ੍ਹਾਂ ਤਕ ਪਹੁੰਚਣਾ ਅਸੰਭਵ ਸੀ। ਉਹਨੇ ਸਾਹ ਰੋਕ ਕੇ ਪੁੱਛਿਆ—

''ਤੂੰ ਕੀ ਆਖਿਆ, ਫੇਰ ?''

''ਮੈਂ ਕੀ ਕਹਿਣਾ ਸੀ ? ਸਾਰਾ ਮਾਮਲਾ ਸਾਹਮਣੇ ਜ਼ਾਹਰ ਹੋ ਗਿਆ।'' ਪੁਤਲੀ ਬਾਈ ਨੂੰ ਘੇਰਨੀ ਆ ਗਈ। ਉਹ ਜਿਥੇ ਖੜ੍ਹੀ ਸੀ, ਓਥੇ ਹੀ ਬੈਠ ਗਈ। ਉਹਦਾ ਮੂੰਹ ਹੀ ਸੀਂਤਾ ਗਿਆ। ਫੇਰ ਉਹ ਸੰਭਲ ਕੇ ਪੁੱਛਣ ਲੱਗੀ--''ਤਾਂ ਤੂੰ ਇਕਬਾਲ ਕਰ ਲਿਆ ਕਿ ਤੂੰਹੀਓਂ ਜ਼ਹਿਰ ਦਿੱਤੀ ਸੀ ?''

ਬਾਪੂ ਸਾਹਬ ਠਹਾਕਾ ਮਾਰ ਕੇ ਹੱਸ ਪਿਆ। ਉਹਦੇ ਹਾਸੇ ਦੀ ਆਵਾਜ਼ ਅੱਧੀ ਰਾਤ ਦੀ ਚੁੱਪ ਨੂੰ ਚੀਰ ਗਈ। ਜਿਵੇਂ ਸਾਰੀ ਹਵੇਲੀ ਠਹਾਕਾ ਮਾਰ ਕੇ ਹੱਸ ਰਹੀ ਹੋਵੇ। ਪੁਤਲੀ ਬਾਈ ਕੰਬ ਗਈ।

''ਭੈਣ, ਮੈਨੂੰ ਕੁਝ ਵੀ ਆਖਣਾ ਨਹੀਂ ਪਿਆ। ਫ਼ੌਜਦਾਰ ਸਾਹਬ ਨੂੰ ਪਤਾ ਲੱਗ ਗਿਐ ਕਿ ਅਸਲੀ ਮੁਜਰਮ ਕੌਣ ਐ ?'' ਬਾਪੂਸਾਹਬ ਨੇ ਕਿਹਾ।

''ਫੇਰ ਕੀ ਹੋਇਆ ?'' ਪੁਤਲੀ ਬਾਈ ਦਾ ਅਗਲਾ ਸਵਾਲ ਸੀ।

''ਫੇਰ ਕੀ ਹੋਣੈ ? ਜਮਨਾ ਗਵਾਹੀ ਦਊਗੀ ਕਿ ਜ਼ਹਿਰ ਉਹਨੇ ਦਿੱਤੀ ਐ। ਲਾਸ਼

ਨੀਲੀ ਪੈ ਚੁੱਕੀ ਸੀ। ਜੀਭ ਬਾਹਰ ਨਿਕਲ ਆਈ ਸੀ। ਇਹੋ ਗੱਲਾਂ ਗਵਾਹ ਕਹਿਣਗੇ। ਉਨ੍ਹਾਂ ਦੇ ਅੰਗੂਠੇ ਲੁਆ ਲੈਣਗੇ। ਮੁਜਰਮ ਨੂੰ ਸਜ਼ਾ ਹੋਊਗੀ। ਫ਼ੌਜਦਾਰ ਨੇ ਤਾਂ ਸਰੇਆਮ ਕਿਹੈ ਕਿ ਖ਼ੁਦਾਕਸਮ, ਜੇ ਮੈਂ ਮੁਜਰਮ ਫਾਹੇ ਨਾ ਲੁਆਇਆ, ਤਾਂ ਫ਼ੌਜਦਾਰੀ ਛਡ ਜਾਊਂ।''

''ਬਾਪੂ ਇਹ ਦੱਸ ਮੁਜਰਮ ਕੀਹਨੂੰ ਬਣਾਇਐ ?''

''ਫ਼ੌਜਦਾਰ ਦਾ ਪੱਕਾ ਯਕੀਨ ਐ ਕਿ ਨਾਨੇ ਦੇ ਮਰਨ ਨਾਲ ਜੀਹਦੀਆਂ ਪੰਜੇ ਉਂਗਲਾਂ ਘਿਉ 'ਚ ਹੋਣਗੀਆਂ, ਉਸੇ ਨੇ ਜ਼ਹਿਰ ਦੁਆਈ ਐ।''

''ਤਾਂ ਤੇ ਤੇਰੇ 'ਤੇ ਸ਼ੱਕ ਨਹੀਂ ਰਿਹਾ ?''

''ਦੀਦੀ, ਤੂੰ ਵੀ ਨਿਰੀ ਕਮਲੀ ਐਂ। ਉਦਣ ਕੀ ਹੋਇਆ ? ਗੌੜ ਮੈਥੋਂ ਰੁਪਏ ਮਾਠਣਾ ਚਾਹੁੰਦਾ ਸੀ। ਏਸ ਲਈ ਮੈਨੂੰ ਮੁਜਰਮ ਆਖ ਕੇ ਇਹ ਸਾਰਾ ਪਰਪੰਚ ਰਚਿਆ। ਤੂੰ ਵੀ ਉਹ ਦੇ ਮਗਰ ਲਗ ਗਈ। ਚਿਮਣਾ ਨਾਲ ਮੇਰਾ ਨਾਂ ਜੋੜ ਕੇ ਲੋਕ ਵੀ ਵਹਿਮ 'ਚ ਪੈ ਗਏ। ਮੈਂ ਕਸੂਤਾ ਫਸਿਆ ਕਿ ਮੂੰਹ ਹੀ ਨਾ ਖੋਲ੍ਹ ਸਕਿਆ। ਦੀਦੀ, ਸਹੁੰ ਤੇਰੀ, ਜ਼ਹਿਰ ਮੈਂ ਨਹੀਂ ਦਿੱਤੀ। ਫ਼ੌਜਦਾਰ ਨੂੰ ਵੀ ਮੇਰੇ 'ਤੇ ਕੋਈ ਸ਼ੱਕ ਨਹੀਂ। ਹੁਣ ਮੈਂ ਮੁਜਰਮ ਨਹੀਂ, ਮੁਦੱਈ ਹਾਂ।''

''ਇਹਦਾ ਇਹ ਮਤਲਬ ਹੋਇਆ ਕਿ ਹੁਣ ਤੂੰ ਮੁਜਰਮ ਨੂੰ ਫਾਹੇ ਲੁਆਉਣ ਵਾਲਾ ਹੋ ਗਿਆ।''

''ਬੇਸ਼ੱਕ।''

ਪੁਤਲੀਬਾਈ ਯਰਕ ਕੇ ਬੋਲੀ—''ਤੂੰ ਦਰਖ਼ਾਸਤ ਕੀ ਲਿਖੀ ? ਤੂੰ ਕੀਹਦੇ 'ਤੇ ਸ਼ੱਕ ਕਰਦੈਂ ?''

''ਹੋਰ ਕੀਹਦੇ 'ਤੇ ? ਆਪਣੇ ਚਾਚੇ ਦੀ ਖੇਤੀ ਹੜੱਪ ਲੈਣ ਦੇ ਇਰਾਦੇ ਨਾਲ ਦਾਦੇ ਨੇ ਹੀ ਇਹ ਕਾਰਾ ਕੀਤੈ। ਫ਼ੌਜਦਾਰ ਦਾ ਵੀ ਇਹੋ ਖ਼ਿਆਲ ਐ।''

''ਤਾਂ ਦਾਦਾ ਕੋਠੀ ਲੱਗੂ ?''

''ਲੱਗੂ ਕਿਉਂ ਨਾ, ਭੈਣ ?''

ਪੁਤਲੀਬਾਈ ਆਪਣੇ ਆਪ ਨੂੰ ਰੋਕ ਨਾ ਸਕੀ। ਉਹਦਾ ਮੂੰਹ ਫ਼ਕ ਹੋ ਗਿਆ। ਉਹ ਉਥੇ ਖੜ੍ਹੀ ਨਾ ਰਹਿ ਸਕੀ, ਮੂੰਹ ਪੱਲੇ ਨਾਲ ਢਕ ਆਪਣੇ ਕਮਰੇ ਅੰਦਰ ਚਲੇ ਗਈ। ਉਹ ਬਿਸਤਰੇ ਉੱਤੇ ਪੈ ਕੇ ਰੱਜ ਕੇ ਰੋਈ।

ਰਾਤ ਦੇ ਦੋ ਵੱਜ ਗਏ। ਜਮਨਾ ਨੇ ਪੁਤਲੀਬਾਈ ਨੂੰ ਪਾਸੇ ਮਾਰਦਿਆਂ ਦੇਖਿਆ। ਉਹ ਕਮਰੇ ਵਿਚ ਆਈ।

''ਮਾਂ ਜੀ, ਨੀਂਦ ਨਹੀਂ ਆਉਂਦੀ ? ਕੋਈ ਐਸੀ-ਵੈਸੀ ਗੱਲ ਹੋ ਗਈ ?'' ਉਹਨੇ ਬੜੇ ਪਿਆਰ ਨਾਲ ਪੁੱਛਿਆ।

''ਸਿਰ ਦੁਖਦੈ, ਜਮਨਾ। ਸ਼ਾਇਦ ਹੁਣ ਅੱਖ ਲਗ ਜਾਏ। ਸਵੇਰੇ ਦੇਰ ਨਾਲ ਉਠੂੰ, ਜਗਾਈਂ ਨਾ।''

''ਚੰਗਾ ਬੀਬੀ ਜੀ, ਮੈਂ ਨਹੀਂ ਜਗਾਉਂਦੀ। ਪਰ ਲਗਦੈ ਤੁਹਾਨੂੰ ਕੋਈ ਫ਼ਿਕਰ ਖਾਈ ਜਾ ਰਿਹੈ।''

''ਜਮਨਾ, ਮੈਂ ਤਾਂ ਤੈਨੂੰ ਵੱਡੀ ਭੈਣ ਬਰੋਬਰ ਜਾਣਦੀ ਆਂ। ਨਾਨੇ ਮਾਮੇ ਨੂੰ ਜ਼ਹਿਰ ਦੇ ਕੇ ਮਾਰਿਆ ਗਿਆ। ਇਸ ਗੱਲ ਦਾ ਸਾਰੇ ਢੰਡੋਰਾ ਪਿੱਟਿਆ ਜਾ ਚੁੱਕੈ—'' ਪੁਤਲੀਬਾਈ

ਦੀ ਆਵਾਜ਼ ਦੁੱਖ ਕਾਰਣ ਭਾਰੀ ਸੀ।

''ਬੀਬੀ ਜੀ, ਛੱਡੋ ਇਨ੍ਹਾਂ ਗੱਲਾਂ ਨੂੰ। ਭੇਤ ਆਪਾਂ ਦੋਹਵਾਂ ਕੋਲ ਹੀ ਐ। ਤੀਜੇ ਨੂੰ ਪਤਾ ਲਗ ਜਾਏ, ਤਾਂ ਮੈਂ ਜੀਭ ਨਾ ਟੁੱਕ ਲਵਾਂ।''

''ਪਰ ਜਮਨਾ, ਇਹੋ ਮੁਸੀਬਤ ਐ। ਭਲਕੇ ਤੈਨੂੰ ਫ਼ੌਜਦਾਰ ਸੱਦ ਕੇ ਪੁੱਛੂ, ਤਾਂ ਭੇਤ ਕਿਹੜਾ ਰਹਿਣੈ ?''

''ਬੀਬੀ ਜੀ, ਤੁਸੀਂ ਮੈਨੂੰ ਅੱਖ ਦੀ ਪੁਤਲੀ ਬਣਾ ਕੇ ਪਾਲਿਐ। ਤੁਹਾਡੀ ਆਨ ਰਖਣ ਲਈ ਮੈਂ ਆਪਣੀ ਜਾਨ ਨਾ ਦੇਊਂ। ਮੈਂ ਐਂ ਹੀ ਤਾਂ ਭੇਤ ਨਹੀਂ ਖੋਲ੍ਹਣ ਲੱਗੀ।''

''ਤੂੰ ਭੇਤ ਰਖਿਆ ਤਾਂ ਬਾਪੂ ਨੂੰ ਜੇਲ ਜਾਣਾ ਪਊ।''

''ਉਹ ਕਿਉਂ ?''

''ਬਾਪੂ ਨੇ ਫ਼ੌਜਦਾਰ ਨੂੰ ਆਖ ਦਿੱਤੈ ਕਿ ਜ਼ਹਿਰ ਤੂੰ ਦਿੱਤੀ ਸੀ।''

''ਬੀਬੀ ਜੀ, ਇਹ ਗੱਲ ਤੁਸੀਂ ਬਾਪੂਸਾਹਬ ਨੂੰ ਦੱਸ ਦਿੱਤੀ, ਬੜਾ ਅਨਰਥ ਕੀਤਾ।''

''ਤੇਰੀ ਸਹੁੰ, ਜਮਨਾ, ਮੈਂ ਨਹੀਂ ਕਿਹਾ। ਸੁਣਿਐ, ਫ਼ੌਜਦਾਰ ਦੇ ਹੁਕਮ ਨਾਲ ਉਹ ਦਰਖ਼ਾਸਤ ਲਿਖਵਾ ਚੁੱਕੈ ਕਿ ਦਾਦੇ ਦੇ ਕਹਿਣ 'ਤੇ ਤੂੰ ਨਾਨੇ ਨੂੰ ਜ਼ਹਿਰ ਦਿੱਤੀ। ਬਾਪੂਸਾਹਬ ਦਰਖ਼ਾਸਤ ਦੇ ਚੁੱਕੈ, ਨਾ ਦਿੰਦਾ ਤਾਂ ਉਹ ਜੇਲ ਜਾਂਦਾ।''

''ਓ ਰੱਬਾ, ਅੱਗੇ ਖੂਹ, ਪਿੱਛੇ ਖਾਤਾ, ਕੇਹੀ ਬਿਪਤਾ 'ਚ ਫਸ ਗਈ ਮੈਂ ? ਬੀਬੀ ਜੀ ਤੁਸੀਂ ਹੀ ਕੋਈ ਰਾਹ ਦੱਸੋ।'' ਜਮਨਾ ਡਰਦੀ ਮਾਰੀ ਬੌਰੀ ਹੋ ਗਈ।

''ਤੈਨੂੰ ਜੋ ਕੁਸ਼ ਪਤੈ, ਬਿਆਨ ਦੇ ਦੇ।''

''ਕੋਈ ਬੋਟੀ-ਬੋਟੀ ਕਰ ਦਏ, ਤਾਂ ਵੀ ਮੈਂ ਨਹੀਂ ਦਊਂਗੀ। ਬੀਬੀ ਜੀ, ਚਹੁੰ ਬੰਦਿਆਂ 'ਚ ਤੁਹਾਨੂੰ ਬਦਨਾਮ ਕਰਨ ਨਾਲ ਮੈਨੂੰ ਕੀ ਮਿਲੂਗਾ ?''

''ਜਮਨਾ, ਜਾਣੇ-ਅਣਜਾਣੇ ਜੋ ਹੋਣਾ ਸੀ, ਉਹ ਹੋ ਤਾਂ ਚੁੱਕਾ। ਇਹ ਗੱਲ ਇਥੇ ਹੀ ਠੱਪ ਹੋ ਜਾਏ। ਮੇਰੇ ਆਖੇ ਇਕ ਜਾਨ ਤਾਂ ਗਈ। ਹੁਣ ਦਾਦੇ ਨੂੰ ਵੀ ਮੈਂ ਖਾ ਜਾਵਾਂ ਤਾਂ ਰੱਬ ਅੱਗੇ ਕਿਹੜਾ ਮੂੰਹ ਲੈ ਕੇ ਜਾਊਂਗੀ। ਜਮਨਾ, ਸੁਣ ਲੈ, ਜੇ ਤੂੰ ਦਾਦੇ ਦੇ ਖ਼ਿਲਾਫ਼ ਭੁਗਤੀ ਤਾਂ ਮੇਰੀ ਆਤਮਾ ਨਰਕ 'ਚ ਵੀ ਤਪਦੀ ਰਹੂਗੀ।''

''ਬੀਬੀ ਜੀ, ਤੁਹਾਡਾ ਦਿਲ ਵੀ ਵੱਡਾ, ਜੇਰਾ ਵੀ ਵੱਡਾ। ਮੈਨੂੰ ਇਨ੍ਹਾਂ ਗੱਲਾਂ ਦਾ ਕੀ ਪਤਾ ? ਜਿਦਾਂ ਤੁਸੀਂ ਆਖੋ, ਓਦਾਂ ਹੀ ਮੈਂ ਕਰੂੰ। ਹੁਣ ਫ਼ਿਕਰ ਛੱਡ ਦਿਓ।''

''ਤਾਂ ਸੱਚੀ ਗੱਲ ਦੱਸ ਦੇ, ਕੁਸ਼ ਵੀ ਲੁਕੋਈਂ ਨਾ।''

ਪੁਤਲੀ ਬਾਈ ਬਹੁਤ ਕੁਝ ਨਾ ਬੋਲ ਸਕੀ। ਗੱਚ ਭਰ ਆਇਆ, ਹਿਚਕੀ ਆਈ, ਤਾਂ ਪਾਸਾ ਲੈ ਲਿਆ। ਜਮਨਾ ਇਸ ਗੱਲ ਨਾਲ ਭਵੰਤਰ ਗਈ ਸੀ। ਸੋਚਣ ਲੱਗੀ, ਅਜੇਹਾ ਕੋਈ ਉਪਾਅ ਨਹੀਂ, ਜਿਹਦੇ ਨਾਲ ਪੁਤਲੀਬਾਈ ਬਚ ਸਕੇ। ਉਹਨੇ ਕਦੇ ਨਹੀਂ ਸੋਚਿਆ ਸੀ ਕਿ ਗੱਲ ਇਥੋਂ ਤਕ ਪਹੁੰਚ ਜਾਏਗੀ। ਕੋਈ ਰਾਹ ਨਾ ਸੁਝਦਾ ਦੇਖ ਉਹ ਬਿਸਤਰੇ ਵਲ ਚਲੇ ਗਈ।

ਪੁਤਲੀਬਾਈ ਦੇ ਮਨ ਵਿਚ ਘਮਸਾਨ ਮਚਿਆ ਹੋਇਆ ਸੀ। ਉਹਨੇ ਪਾਪ ਕੀਤਾ ਸੀ, ਹੁਣ ਉਹਦਾ ਚੇਤਾ ਵੀ ਆਉਂਦਾ, ਤਾਂ ਅਸਹਿ ਦੁੱਖ ਹੁੰਦਾ। ਹੁਣ ਤਕ ਕੁਕਰਮਾਂ ਦਾ ਫਲ ਸਿਰਫ਼ ਉਹਨੂੰ ਹੀ ਮਿਲਿਆ ਸੀ। ਪਰ ਅੱਜ ਉਹਦਾ ਕੀਤਾ ਹੋਇਆ ਪਾਪ ਕਿਸੇ ਹੋਰ ਨੂੰ ਗ੍ਰੱਸ

ਰਿਹਾ ਹੈ। ਨਾਨੇ ਦੇ ਦੁੱਖ ਨਾਲ ਕੀ ਉਹ ਦੁਖੀ ਨਹੀਂ ਹੋਈ ਸੀ ? ਉਸ ਦੁੱਖ ਨੇ ਛਾਂ ਬਣ ਕੇ ਉਹਦਾ ਪਿੱਛਾ ਨਹੀਂ ਕੀਤਾ ਸੀ ? ਉਸ ਪਾਪ ਨੂੰ ਉਹ ਭੁਲਾਉਂਦੀ, ਤਾਂ ਕਿਵੇਂ ?

ਹਾਂ, ਇਕ ਲਿਹਾਜ਼ ਨਾਲ ਉਹ ਜ਼ਰੂਰੀ ਸੀ। ਇਹਦੀ ਤਹਿ ਤਕ ਪਹੁੰਚ ਕੇ ਅੱਜ ਵਿਚਾਰ ਕਰਦੀ ਹੈ, ਤਾਂ ਉਹਨੂੰ ਹੈਰਾਨੀ ਹੁੰਦੀ ਹੈ ਕਿ ਉਹ ਕਿਹੜੀ ਡੂੰਘਾਈ ਤਕ ਪਹੁੰਚ ਗਈ ਸੀ। ਜੇ ਕੋਈ ਕਹਿੰਦਾ ਕਿ ਨਾਨੇ ਦੇ ਕਤਲ ਦਾ ਮੂਲ ਕਾਰਣ ਚਿਮਣਾ ਦਾ ਸੁਹਮਣ ਤੇ ਉਹਦੀ ਜਵਾਨੀ ਹੀ ਬਣਿਆ, ਤਾਂ ਵਿਸ਼ਵਾਸ ਕਿੰਜ ਹੁੰਦਾ ? ਇਸ ਦੁਖਾਂਤ ਨਾਟਕ ਵਿਚ ਬਾਪੂ ਸਾਹਬ ਨੇ 'ਕੀਚਕ'* ਦਾ ਰੋਲ ਨਿਭਾਇਆ ਸੀ। ਉਹਨੇ ਆਪਣੀ ਭੈਣ ਅੱਗੇ ਤਰਲਾ ਕੀਤਾ ਸੀ ਕਿ ਚਿਮਣਾ ਨੂੰ ਵਿਆਹ ਵਾਸਤੇ ਮਨਾ ਲਏ। ਪਰ ਉਹਨੇ ਕੋਰੀ ਨਾਂਹ ਕਰ ਦਿੱਤੀ ਸੀ। ਸਬੱਬ ਨਾਲ ਇਸ ਨਾਟਕ ਵਿਚ ਇਕ ਹੋਰ ਪਾਤਰ ਆ ਗਿਆ। ਪਡਦਈਆ ਆਇਆ ਤਾਂ ਸੀ। ਸਲਾਹਕਾਰ ਬਣ ਕੇ ਪਰ ਉਹਨੇ ਆਪ ਰੋਲ ਨਿਭਾ ਦਿੱਤਾ ਸੀ। ਜੋ ਵੀ ਹੋਇਆ, ਚਿਮਣਾ ਦੀ ਬਲੀ ਤਾਂ ਚੜ੍ਹ ਗਈ। ਉਹ ਨੇ ਬਾਪੂ ਸਾਹਬ ਦੀ ਸ਼ਰਣ ਮੰਗੀ, ਪਰ ਹੁਣ ਬਾਪੂ ਸਾਹਬ ਨੇ ਹੱਥ ਖਿੱਚ ਲਏ। ਚਿਮਣਾ ਹੁਣ ਕਿਸੇ ਜੋਗੀ ਨਹੀਂ ਰਹੀ ਸੀ; ਅਨ੍ਹੇਰੇ ਵਿਚ ਉਹ ਨੂੰ ਕੁਝ ਦਿਸਦਾ ਨਹੀਂ ਸੀ। ਉਹ ਰੋਈ ਸੀ, ਵਿਲਕੀ ਸੀ। ਪਰ ਪੁਤਲੀਬਾਈ ਵੀ ਉਹਦਾ ਹੱਥ ਨਹੀਂ ਵਟਾ ਸਕੀ ਸੀ।

ਨਾਨਾ ਪਿੰਡੋਂ ਮੁੜਿਆ ਸੀ। ਉਹਦੇ ਕੋਲੋਂ ਕੁਝ ਚਿਰ ਸਾਰੀਆਂ ਗੱਲਾਂ ਲੁਕੀਆਂ ਰਹੀਆਂ। ਪਰ ਕਦੋਂ ਤਕ ? ਨਾਨੇ ਅੱਗੇ ਪਡਦਈਏ ਸਾਧ ਦਾ ਨਾਂ ਲੈ ਨਾ ਸਕੀ। ਉਹਨੇ ਜ਼ਿੱਦ ਕੀਤੀ ਕਿ ਹੁਣ ਬਾਪੂ ਸਾਹਬ ਚਿਮਣਾ ਦਾ ਹੱਥ ਫੜੇ। ਪੁਤਲੀਬਾਈ ਨਾਲ ਹਰ ਰੋਜ਼ ਇਸੇ ਗੱਲੋਂ ਬੋਲ-ਬਲਾਰਾ ਹੁੰਦਾ; ਉਹ ਤੈਸ਼ ਵਿਚ ਆ ਜਾਂਦਾ। ਪੁਤਲੀਬਾਈ ਸੁਣੀ ਜਾਂਦੀ, ਸਭ ਜਰੀ ਜਾਂਦੀ।

ਪਰ ਇਕ ਦਿਨ ਗੱਲ ਜ਼ਿਆਦਾ ਵਧ ਗਈ। ਨਾਨਾ ਆਖ਼ਰੀ ਫ਼ੈਸਲਾ ਸੁਣਨਾ ਚਾਹੁੰਦਾ ਸੀ। ਹਵੇਲੀ ਦੀ ਨੌਕਰੀ ਕਰਦਿਆਂ ਉਹਦੀ ਉਮਰ ਲੰਘ ਗਈ ਸੀ, ਅੱਜ ਉਹਦੀ ਇਜ਼ਤ ਮਿੱਟੀ ਵਿਚ ਰੁਲ ਗਈ ਸੀ। ਹੁਣ ਜੀਉਂਦਿਆਂ ਰਹਿਣ ਦਾ ਕੀ ਮਤਲਬ ? ਮਰ ਵੀ ਜਾਏ ਤਾਂ ਕਿਹੜੀ ਆਖ਼ਰ ਆ ਜਾਏਗੀ ? ਪਰ ਮਰਨ ਤੋਂ ਪਹਿਲਾਂ ਹਵੇਲੀ ਨੂੰ ਤਬਾਹ ਕਰਨ ਉੱਤੇ ਉਤਾਰੂ ਹੋ ਗਿਆ। ਉਹ ਹਿਸਾਬ ਮੰਗਦਾ ਸੀ, ਹਿਸਾਬ ਪੂਰਾ ਕਰ ਲੈਣਾ ਚਾਹੁੰਦਾ ਸੀ। ਉਹਨੇ ਖ਼ਤਰੇ ਦੀ ਘੰਟੀ ਵਜਾ ਦਿੱਤੀ। ਉਹਨੇ ਆਖ਼ਰੀ ਵਾਰ ਕਿਹਾ, "ਬਾਪੂ ਨੂੰ ਮਨਾਏਂਗੀ ਜਾਂ ਨਹੀਂ ?" ਪੁਤਲੀਬਾਈ ਨੇ ਸਾਹ ਰੋਕ ਕੇ ਕਿਹਾ, "ਇਹ ਕਦੇ ਹੋ ਹੀ ਨਹੀਂ ਸਕਦਾ।" ਇਹ ਗੱਲ ਸੁਣਨ ਦੀ ਦੇਰ ਸੀ, ਪਤਾ ਨਹੀਂ ਕੀ ਹੋਇਆ, ਸ਼ਾਇਦ ਸਿਰ ਨੂੰ ਭੁਆਂਟਣੀ ਆ ਗਈ, ਸ਼ਾਇਦ ਅੱਖਾਂ ਅੱਗੇ ਅੰਨ੍ਹੇਰਾ ਆ ਗਿਆ, ਸ਼ਾਇਦ ਗੁੱਸੇ ਕਾਰਣ ਆਪਣੇ ਆਪ ਨੂੰ ਸੰਭਾਲ ਨਾ ਸਕਿਆ, ਥਰ-ਥਰ ਕੰਬਦਿਆਂ ਬੁੱਢਾ ਫ਼ਰਸ਼ ਉੱਤੇ ਬੈਠ ਗਿਆ। ਪੁਤਲੀਬਾਈ ਉਹਨੂੰ ਸਹਾਰਾ ਦੇਣ ਲਈ ਅੱਗੇ ਹੋਈ। ਉਹ ਕਹਿਣ ਲੱਗਾ—"ਮੈਨੂੰ ਹੱਥ ਨਹੀਂ ਲਾਉਣਾ।" ਇਹ ਦੇਖ ਕੇ ਖੂੰਜੇ ਵਿਚ ਬੈਠੀ ਚਿਮਣਾ ਰੋ ਪਈ। ਨਾਨੇ ਨੇ ਹੁਣ ਤਕ ਰੋਕ ਕੇ ਰਖਿਆ ਗੁੱਸਾ ਕਢ ਦਿੱਤਾ।

"ਪੁਤਲੀ, ਸੁਣ ਲੈ। ਚਿਮਣਾ ਦੀ ਜ਼ਿੰਦਗੀ ਤਾਂ ਮਿੱਟੀ 'ਚ ਮਿਲ ਗਈ। ਹੁਣ ਮੈਨੂੰ

---

* ਰਾਜਾ ਵਿਰਾਟ ਦਾ ਸਾਲਾ, ਜੋ ਉਹਦਾ ਸੈਨਾਪਤੀ ਵੀ ਸੀ। ਮਹਾਂਭਾਰਤ ਵਿਚ—ਅਨੁ:

ਕਿਸੇ ਦੀ ਪਰਵਾਹ ਨਹੀਂ। ਹੁਣ ਮੈਂ ਤੇਰੇ ਤੇ ਆਪਣੇ ਰਿਸ਼ਤੇ ਬਾਰੇ ਸਾਰੇ ਡੌਂਡੀ ਪਿੱਟ ਦਊਂਗਾ।'' ਉਹਨੇ ਪੁਤਲੀਬਾਈ ਦੇ ਦਿਲ ਨੂੰ ਡੂੰਘੀ ਸੱਟ ਮਾਰੀ। ਉਹਦੇ ਕੀਤੇ ਪਾਪ ਅੱਜ ਫੇਰ ਜਿਉਂ ਪਏ ਸਨ। ਉਹ ਵਿਕਰਾਲ ਰੂਪ ਧਾਰਨ ਕਰਕੇ ਉਹ ਨੂੰ ਡਰਾ ਰਹੇ ਸਨ। ਨਾਨੇ ਦਾ ਗੁੱਸਾ ਬਹੁਤ ਕਹਿਰੀ ਸੀ। ਮਰਾਠਿਆਂ ਦਾ ਲਹੂ ਉਹਦੀਆਂ ਰਗਾਂ ਵਿਚ ਸੀ। ਉਹ ਮਰਨਾ ਜਾਣਦਾ ਸੀ, ਝੁਕਣਾ ਨਹੀਂ।

ਪੁਤਲੀਬਾਈ ਡਰ ਕੇ ਉਠ ਕੇ ਬੈਠ ਗਈ। ਉਹ ਸਾਰੀ ਦੀ ਸਾਰੀ ਕੰਬ ਰਹੀ ਸੀ। ਪਸੀਨੇ ਨਾਲ ਸਾੜ੍ਹੀ ਵੀ ਭਿੱਜ ਗਈ। ਹੰਝੂਆਂ ਨਾਲ ਸਿਰਹਾਣਾ ਗਿੱਲਾ ਹੋ ਗਿਆ। ਉਹ ਸਭ ਕੁਝ ਭੁਲ ਜਾਣਾ ਚਾਹੁੰਦੀ ਸੀ। ਪਰ ਕਿਵੇਂ ? ਉਸ ਅੰਨ੍ਹੇਰੀ ਰਾਤ ਵਿਚ ਵੀ ਸੈਂਕੜੇ ਤਸਵੀਰਾਂ ਉਹਦੀਆਂ ਅੱਖਾਂ ਸਾਹਮਣੇ ਆ ਗਈਆਂ। ਜਿਹੜਾ ਪਾਪ ਉਹਨੇ ਕੀਤਾ ਸੀ, ਉਸ ਤੋਂ ਇਨਕਾਰ ਕਿਵੇਂ ਕਰ ਸਕਦੀ ਸੀ। ਉਹਦੀਆਂ ਜੜ੍ਹਾਂ ਡੂੰਘੀਆਂ ਹੋ ਚੁੱਕੀਆਂ ਸਨ। ਹਰ ਗੱਲ ਹਕੀਕਤ ਸੀ; ਜ਼ਰੂਰੀ ਤੇ ਅਮਿੱਟ ਛਾਪ ਛਡ ਜਾਣ ਵਾਲੀ। ਹੁਣ ਜ਼ਿੰਮੇਦਾਰੀ ਤੋਂ ਮੂੰਹ ਕਿਵੇਂ ਮੋੜ ਲੈਂਦੀ। ਪਾਪ ਫੱਟੀ ਉੱਤੇ ਲਿਖੀ ਲਿਖਾਈ ਤਾਂ ਨਹੀਂ, ਜਿਹੜੀ ਲਿਖੀ ਤੇ ਮਿਟਾ ਦਿੱਤੀ। ਦਿਲ ਦੀ ਸਿਲ ਉੱਤੇ ਪਾਪ ਦੇ ਅਮਿੱਟ ਹਰਫ਼ ਉੱਕਰੇ ਜਾ ਚੁੱਕੇ ਸਨ।

ਯਾਦਾਂ ਨੇ ਉਹ ਨੂੰ ਫੇਰ ਝੰਜੋੜਿਆ। ਹੰਭੇ ਹੋਏ ਰਾਹੀ ਵਾਂਗ ਪੁਤਲੀਬਾਈ ਨੇ ਬੇਦਿਲੀ ਨਾਲ ਅਤੀਤ ਦੀ ਪਗਡੰਡੀ ਉੱਤੇ ਯਾਦਾਂ ਦੇ ਕਦਮ ਵਧਾ ਦਿੱਤੇ।

'ਪਾਦੱਲੀ ਦਾ ਜ਼ਿਮੀਂਦਾਰ ਰਾਣੋ ਜੀ ਰਾਓ ਜਦ ਪੁਤਲੀਬਾਈ ਨੂੰ ਵਿਆਹ ਕੇ ਹਵੇਲੀ ਵਿਚ ਲਿਆਇਆ ਸੀ, ਤਾਂ ਓਦੋਂ ਇਹ ਸੋਲ੍ਹਾਂ ਵਰ੍ਹਿਆਂ ਦੀ ਭਰ-ਜੁਆਨ ਸੀ। ਰਾਣੋ ਜੀ ਰਾਓ ਦੀ ਕੋਈ ਔਲਾਦ ਨਹੀਂ ਸੀ। ਇਸੇ ਲਈ ਦੂਜੇ ਵਿਆਹ ਦਾ ਚੰਗਾ ਬਹਾਨਾ ਉਹਨੂੰ ਮਿਲ ਗਿਆ ਸੀ। ਭਾਵੇਂ ਵੱਡੀ ਰਾਣੀ ਲਛਮੀਬਾਈ ਰੋ-ਰੋ ਕੇ ਫ਼ਾਵੀ ਹੋ ਗਈ ਸੀ।

'ਪੁਤਲੀ ਪਹਿਲੀ ਵਾਰ ਪਾਦੱਲੀ ਆਈ, ਤਾਂ ਉਹ ਨੂੰ ਜਲੂਸ ਵਿਚ ਲਿਆਂਦਾ ਸੀ। ਰਾਤ ਦੇ ਦੱਸ ਵੱਜੇ ਸਨ। ਜ਼ਿਮੀਂਦਾਰ ਦੇ ਪਰਵਾਰ ਦੇ ਜੀਅ ਪਿੰਡੋਂ ਬਾਹਰ ਹਨੂੰਮਾਨ ਦੇ ਮੰਦਰ ਕੋਲ ਇਨ੍ਹਾਂ ਦੇ ਸਵਾਗਤ ਲਈ ਖੜ੍ਹੇ ਸਨ। ਸੁਭਾਵਕ ਹੈਰਾਨੀ ਸੀ ਜਾਂ ਨਿਆਣੀ ਉਮਰ ਵਾਲੀ ਸਹਿਜ ਜਗਿਆਸਾ ਸੀ, ਜਾਂ ਸ਼ਾਇਦ ਰੱਬ ਦੀ ਪ੍ਰੇਰਣਾ ਉਹਨੇ ਆਪਣਾ ਘੁੰਡ ਥੋਹੜਾ ਜਿਹਾ ਹਟਾ ਲਿਆ ਸੀ। ਮਸ਼ਾਲ ਦੀ ਲੋਅ ਵਿਚ ਪਹਾੜ ਜਿੱਡੇ ਉੱਚੇ ਘੋੜੇ ਉੱਤੇ ਬੈਠੇ ਸ਼ਿਲੇਦਾਰ ਨਾਨੇ ਉੱਤੇ ਉਹਦੀ ਨਜ਼ਰ ਟਿਕ ਗਈ ਸੀ। ਉਹ ਹੱਥ ਵਿਚ ਬੇਮਿਆਨ ਤਲਵਾਰ ਫੜੀ ਘੋੜੇ ਉੱਤੇ ਸਵਾਰ ਸੀ। ਉਹਦੇ ਸਿਰ ਉੱਤੇ ਆਸਮਾਨੀ ਰੰਗ ਦੀ ਰੇਸ਼ਮੀ ਪੱਗ ਸੀ। ਕੰਨਾਂ ਤਕ ਵਧੀਆਂ ਹੋਈਆਂ ਰੋਬਦਾਰ ਮੁੱਛਾਂ ਸਨ। ਪੁਤਲੀ ਨੂੰ ਜ ਪਿਆ ਸੀ ਕਿ ਇਤਿਹਾਸ ਦਾ ਕੋਈ ਸਰਦਾਰ ਸਮੇਂ ਨੂੰ ਉਲੰਘ ਕੇ ਇਥੇ ਆਣ ਪੁੱਜਾ ਹੈ ਤੇ ਜਲੂਸ ਦੇਖਣ ਵਾਲਿਆਂ ਨਾਲ ਤੁਰ ਰਿਹਾ ਹੈ।

'ਇਸ ਇਕ ਤੱਕਣੀ ਨੇ ਉਹਦੀ ਸਾਰੀ ਜ਼ਿੰਦਗੀ ਭਰਪੂਰ ਕਰ ਦਿੱਤੀ ਸੀ। ਨਾਨਾ ਓਦੋਂ ਤੀਹ ਵਰ੍ਹਿਆਂ ਦਾ ਸੀ। ਸ਼ਾਇਦ ਇਸੇ ਸੁਹੱਪਣ ਕਾਰਣ ਉਹ ਉਹਦੇ ਵਲ ਖਿੱਚੀ ਗਈ ਸੀ। ਜਲੂਸ ਵਿਚ ਦੇਖੇ ਨਾਨੇ ਦਾ ਬਿੰਬ ਹੁਣ ਵੀ ਉਹਦੇ ਦਿਲ ਨੂੰ ਹਿਲਾ ਰਿਹਾ ਸੀ। ਹਵੇਲੀ ਵਿਚ ਉਸ ਬਾਂਕੇ ਨਾਲ ਕਈ ਵਾਰ ਮੁਲਾਕਾਤ ਹੋ ਜਾਂਦੀ, ਉਹਨੂੰ ਦੇਖ-ਦੇਖ ਉਹਦਾ ਦਿਲ ਚੁੰਗੀਆਂ ਭਰਦਾ।

'ਉਹ ਉਸ ਦਿਨ ਦੀ ਘਟਨਾ ਨੂੰ ਕਿਵੇਂ ਵਿਸਾਰ ਸਕਦੀ ਹੈ ? ਕਨਕੇਰੀਓਂ ਸੁਨੇਹਾ ਆਇਆ ਸੀ ਕਿ ਪਿਤਾ ਜੀ ਬੀਮਾਰ ਹਨ। ਪੇਕੀਂ ਜਾਣ ਦੀ ਅੜੀ ਕਰ ਬੈਠੀ। ਰਾਣੋ ਜੀ ਰਾਓ ਨੇ ਨਾਨੇ ਨੂੰ ਹੁਕਮ ਦਿੱਤਾ ਕਿ ਪੁਤਲੀ ਦੇ ਨਾਲ ਕਨਕੇਰੀ ਜਾਏ। ਗੱਡੀ ਵਿਚ ਉਹ, ਜਮਨਾ ਤੇ ਨਾਨਾ ਤਿੰਨੇ ਜਣੇ ਸਨ। ਧੁਪ ਤੋਂ ਬਚਣ ਲਈ ਗੱਡੀ ਉੱਤੇ ਖੇਸ ਤਾਣ ਦਿੱਤਾ ਗਿਆ ਸੀ। ਗੱਡੀ ਨੇ ਕੋਈ ਅੱਧਾ ਪੈਂਡਾ ਕੀਤਾ ਹੋਣਾ ਹੈ। ਧੁੱਪ ਨਾਲ ਕਾਂ ਅੱਖ ਨਿਕਲਦੀ ਸੀ। ਲਗਦਾ ਸੀ, ਸਾਰਾ ਮਾਹੌਲ ਲੂਸਵੀਂ ਲੂ ਨਾਲ ਬੇਸੁੱਧ ਹੋਇਆ ਪਿਆ ਹੈ। ਜਮਨਾ ਗੱਡੀ ਵਿਚ ਬੈਠੀ ਉਂਘਲਾ ਰਹੀ ਸੀ। ਗੱਡੀ ਹੁਝਕੇ ਖਾਂਦੀ ਜਾ ਰਹੀ ਸੀ। ਪੁਤਲੀ ਨਾਨੇ ਦੇ ਨਾਲ ਢੁਕ ਕੇ ਬੈਠ ਗਈ। ਪਤਾ ਨਹੀਂ ਕੀ ਸੁੱਝਿਆ ? ਉਸ ਨੇ ਜਮਨਾ ਨੂੰ ਪੈਰ ਪਸਾਰ ਕੇ ਸੌਂ ਜਾਣ ਲਈ ਕਿਹਾ। ਉਹਦੀ ਖ਼ਾਤਰ ਥਾਂ ਬਣਾਉਣ ਲਈ ਉਹ ਨਾਨੇ ਦੇ ਬਿਲਕੁਲ ਨਾਲ ਲੱਗ ਗਈ। ਪੈਰ ਪਸਾਰਦਿਆਂ, ਪੱਲਾ ਠੀਕ ਕਰਦਿਆਂ ਤੇ ਕਦੇ ਹੁਝਕੇ ਨਾਲ ਉਹਦਾ ਸਰੀਰ ਨਾਨੇ ਨਾਲ ਖਹਿਸਰ ਜਾਂਦਾ। ਲਾਲਸਾ ਦੀ ਅੱਗ ਆਪਣੇ ਆਪ ਭੜਕ ਉੱਠੀ। ਉਹਨੇ ਮਦਹੋਸ਼ ਨੈਣਾਂ ਨਾਲ ਨਾਨੇ ਨੂੰ ਇਕ ਵਾਰ ਦੇਖਿਆ। ਉਹ ਉਹਦਾ ਰੂਪ ਆਪਣੇ ਨੈਣਾਂ ਨਾਲ ਡੀਕ ਜਾਣਾ ਚਾਹੁੰਦੀ ਸੀ।

'ਸ਼ਾਇਦ ਨਾਨੇ ਨੇ ਉਹਦੇ ਮਨ ਦੀ ਗੱਲ ਬੁੱਝ ਲਈ। ਦੋਹਵਾਂ ਦੇ ਦਿਲਾਂ ਵਿਚ ਝੱਖੜ ਝੁੱਲਿਆ ਹੋਇਆ ਸੀ। ਚੁੱਪ ਅਸਹਿ ਹੋ ਗਈ, ਤਾਂ ਗੱਲਾਂ ਕਰਨ ਲੱਗੇ। ਉਨ੍ਹਾਂ ਗੱਲਾਂ ਦਾ ਕੋਈ ਮਤਲਬ ਨਹੀਂ ਸੀ। ਮਤਲਬ ਦੀ ਗੱਲ ਹੋ ਵੀ ਨਹੀਂ ਸਕਦੀ ਸੀ। ਮੋਢੇ ਨਾਲ ਮੋਢਾ ਜੁੜ ਗਿਆ ! ਮਤਲਬ ਦੀ ਗੱਲ ਤਾਂ ਇਹ ਸੀ।

'ਥੋਹੜੀ ਦੂਰ ਜਾ ਕੇ ਗੱਡੀ ਅਚਾਨਕ ਰੁਕੀ। ਸਾਹਮਣੇ ਚੋਅ ਸੀ, ਮੀਂਹ ਕਾਰਣ ਚੜ੍ਹਿਆ ਹੋਇਆ ਸੀ। ਹਰ ਪਲ ਪਾਣੀ ਵਧਦਾ ਜਾਂਦਾ ਸੀ। ਰਾਤ ਉਥੇ ਹੀ ਠਹਿਰਨ ਦਾ ਫੈਸਲਾ ਕੀਤਾ। ਦਿਲ ਵਿਚ ਉੱਠਿਆ ਤੂਫ਼ਾਨ ਸ਼ਾਂਤ ਨਹੀਂ ਹੋ ਰਿਹਾ ਸੀ। ਨਾਨਾ ਉਤਰ ਕੇ ਐਵੇਂ ਚਹਿਲਕਦਮੀ ਕਰਨ ਲੱਗਾ।

'ਹੋਣੀ ਦੀ ਖੇਡ ਸ਼ੁਰੂ ਹੋ ਗਈ। ਦਿਲ ਵਿਚ ਕੋਈ ਚਿਣਗ ਸੀ, ਪਤਾ ਨਹੀਂ ਕਦੋਂ ਭਬਕ ਪਏਗੀ। ਉਹਨੇ ਜਮਨਾ ਨੂੰ ਸੱਦਿਆ ਤੇ ਕਿਹਾ ਕਿ ਦੇਖ ਕੇ ਆਵੇ, ਪਾਣੀ ਉਤਰ ਰਿਹਾ ਹੈ ਜਾਂ ਚੜ੍ਹ ਰਿਹਾ ਹੈ। ਗੱਡੀਵਾਨ ਤਾਂ ਚੋਅ ਦੇ ਕੰਢੇ ਚਲਾ ਗਿਆ। ਉਹਦੇ ਪਿੱਛੇ ਜਮਨਾ ਚਲੇ ਗਈ।

'ਹਾਂ, ਜਮਨਾ ਚਲੇ ਗਈ ਸੀ। ਉਹਨੂੰ ਜਾਣਾ ਨਹੀਂ ਚਾਹੀਦਾ ਸੀ। ਪਰ ਭਾਵੀ ਨੂੰ ਕੌਣ ਟਾਲ ਸਕਦਾ ਹੈ ? ਵਾ-ਵਰੋਲਾ ਉੱਠ ਚੁੱਕਾ ਸੀ, ਉਹਦੇ ਵਿਚ ਉਡਣ ਬਿਨਾਂ ਕਿਵੇਂ ਬਚਦੀ ? ਉਸ ਪਲ ਨਾਨੇ ਦੇ ਬਦਲੇ ਉਹਨੂੰ ਦੁਨੀਆਂ ਦੇ ਸਾਰੇ ਸੁੱਖ ਮਿਲ ਜਾਂਦੇ, ਤਾਂ ਵੀ ਉਹ ਉਨ੍ਹਾਂ ਤੋਂ ਮੂੰਹ ਮੋੜ ਲੈਂਦੀ। ਉਹ ਅਗੰਮੀ ਛੁਹਾਂ, ਉਹ ਤੱਕਣੀਆਂ, ਉਹ ਗਲਵੱਕੜੀਆਂ- ਅੱਜ ਉਹ ਨੂੰ ਚੇਤਾ ਆਉਂਦਾ ਹੈ, ਤਾਂ ਘਿਣ ਪੈਦਾ ਹੁੰਦੀ ਹੈ। ਪਰ ਉਦੋਂ ਤਾਂ ਤਨ-ਬਦਨ ਵਿਚ ਝੁਣਝੁਣੀ ਛਿੜਦੀ ਸੀ। ਨਾਨਾ ਉਹਦਾ ਹੋ ਚੁੱਕਾ ਸੀ। ਉਹ ਅਲੱਭ ਖ਼ਜ਼ਾਨੇ ਦੀ ਮਾਲਕ ਹੋ ਗਈ ਸੀ।

'ਪਰ ਮੋਹ ਦਾ ਉਹ ਪਲ ਲੰਘ ਗਿਆ, ਤਾਂ ਮਨ ਕਿਸ ਤਰ੍ਹਾਂ ਰੋ ਪਿਆ ਸੀ ? ਉਹ ਪਾਪ ਸੀ ਜਾਂ ਪੁੰਨ; ਪਰ ਦੁੱਖ ਤਾਂ ਉਸੇ ਪਲ ਹਾਵੀ ਹੋ ਗਿਆ ਸੀ। ਫੇਰ ਗੱਡੀ ਤੁਰ ਪਈ ਸੀ।

ਉਹਨੇ ਨਾਨੇ ਵਲ ਦੇਖਿਆ ਤਕ ਨਹੀਂ ਸੀ। ਨਾਨਾ ਵੀ ਗੱਡੀ ਦੇ ਬਾਹਰ ਮੂੰਹ ਕਰੀ ਸੋਚੀਂ ਪਿਆ ਰਿਹਾ ਸੀ।

'ਜਦ ਕਨਕੇਰੀ ਪੁੱਜੇ, ਤਾਂ ਪਤਾ ਲੱਗਾ ਕਿ ਪਿਤਾ ਜੀ ਗੁਜ਼ਰ ਚੁੱਕੇ ਸਨ। ਇਹ ਪਹਿਲੀ ਸੱਟ ਸੀ। ਫਿਰ ਕੁਝ ਮਹੀਨੇ ਲੰਘ ਗਏ। ਰਾਣੇ ਜੀ ਰਾਓ ਘੋੜੇ ਤੋਂ ਡਿਗ ਪਿਆ ਤੇ ਫੇਰ ਉੱਠਿਆ ਹੀ ਨਹੀਂ। ਮਾੜੇ ਦਿਨ ਸ਼ੁਰੂ ਹੋ ਗਏ। ਕੀ ਇਹ ਉਹਦੇ ਪਾਪ ਦਾ ਫਲ ਸੀ ? ਹਾਂ, ਇਸੇ ਲਈ ਉਹਨੇ ਸੋਚਿਆ ਕਿ ਪਾਪ ਤਾਂ ਹੋ ਗਿਆ; ਹੁਣ ਉਹਨੂੰ ਧੋ ਲਏਗੀ। ਪਰ ਇਹ ਕਿੰਜ ਧੁਲੇਗਾ ? ਉਹਨੇ ਫ਼ੈਸਲਾ ਕਰ ਲਿਆ ਕਿ ਉਹ ਸਾਰੀ ਉਮਰ ਦਿਲ ਨੂੰ ਘੁੱਟ-ਘੁੱਟ ਰਖੇਗੀ, ਪਰ ਫੇਰ ਕਦੇ ਤਿਲ੍ਹਕੇਗੀ ਨਹੀਂ।

'ਹਾਂ, ਉਸ ਪਿੱਛੋਂ ਉਹ ਜੀਉ ਕਾਹਦਾ ਰਹੀ ਸੀ ? ਸਾਧਨਾ ਵਿਚ ਲੀਨ ਹੋ ਗਈ ਸੀ। ਨਾਨੇ ਦਾ ਘਰ ਵਸ ਗਿਆ; ਇਹ ਦੇਖਿਆ; ਪਰ ਚੁੱਪ ਰਹੀ। ਜਿਵੇਂ ਦੋਹਵੇਂ ਸਭ ਕੁਝ ਵਿਸਾਰ ਚੁੱਕੇ ਸਨ।

'ਨਾਨਾ ਹਵੇਲੀ ਵਿਚ ਹੀ ਰਹਿਣ ਲੱਗਾ। ਉਹਦੇ ਨਾਲ ਚਿਮਣਾ ਸੀ। ਪੁਤਲੀ ਨੇ ਸੋਚਿਆ, ਉਹਦੀ ਜ਼ਿੰਦਗੀ ਵਿਚ ਇਹੋ ਹੀ ਸਭ ਕੁਝ ਹਨ। ਉਹਨੇ ਮਹਿਸੂਸ ਕੀਤਾ ਕਿ ਉਹ ਨੂੰ ਸਭ ਕੁਝ ਮਿਲ ਗਿਆ ਹੈ। ਪਰ ਹੋਣੀ ਨੇ ਉਹਦੇ ਨਾਲ ਇਕ ਵਾਰ ਫੇਰ ਮਜ਼ਾਕ ਕੀਤਾ। ਨਾਨਾ ਚਿਮਣਾ ਨੂੰ ਪੁਤਲੀ ਦੇ ਭਰੋਸੇ ਛਡ ਗਿਆ। ਫੇਰ ਉਹ ਘਟਨਾ ਵਾਪਰ ਗਈ। ਉਹ ਮਨਹੂਸ ਜੋ ਸੀ। ਸ਼ਾਇਦ ਉਹਦੀ ਛਾਇਆ ਉਸ ਬੱਚੀ ਉੱਤੇ ਪੈ ਗਈ। ਨਾਨਾ ਆਇਆ। ਉਹਨੇ ਧੀ ਦਾ ਹਾਲ ਦੇਖਿਆ। ਉਹ ਅੱਗ ਹੋ ਗਿਆ। ਇਸ ਜ਼ਿੰਮੇਦਾਰੀ ਤੋਂ ਉਹ ਮੁਕਤ ਕਿਵੇਂ ਹੁੰਦੀ ? ਪਰ ਸੱਚੀ ਗੱਲ ਉਹਦੇ ਮੂੰਹੋਂ ਨਿਕਲਦੀ ਵੀ ਨਹੀਂ ਸੀ। ਇਨ੍ਹਾਂ ਦਾਅਪੇਚਾ ਵਿਚ ਉਹ ਬਾਪੂ ਸਾਹਬ ਨੂੰ ਬਲੀ ਦਾ ਬਕਰਾ ਬਣਾਉਣਾ ਨਹੀਂ ਚਾਹੁੰਦੀ ਸੀ। ਨਾਨੇ ਨੂੰ ਤਾਂ ਉਸੇ ਉੱਤੇ ਸ਼ੱਕ ਸੀ। ਉਹ ਕਹਿੰਦਾ ਸੀ, ਜਿਹਨੇ ਚਿਮਣਾ ਦਾ ਕੁਆਰ ਤੋੜਿਆ, ਉਹਨੂੰ ਇਹ ਦੇ ਨਾਲ ਵਿਆਹ ਕਰਵਾਣੋਂ ਝਿਜਕਣਾ ਨਹੀਂ ਚਾਹੀਦਾ। ਜਦ ਗੱਲ ਹੱਦੋਂ ਵਧੀ ਜਾ ਰਹੀ ਸੀ ਤਾਂ ਨਾਨੇ ਨੂੰ ਮਨਾਉਣਾ ਪਿਆ।

ਯਾਦਾਂ ਪੁਤਲੀ ਨੂੰ ਕੁਰੇਦਣ ਲੱਗੀਆਂ। ਯਾਦਾਂ ਦੀਆਂ ਤੈਹਾਂ ਇਕ-ਇਕ ਕਰ ਕੇ ਖੁਲ੍ਹਦੀਆਂ ਗਈਆਂ। ਦਿਲ ਦਿਮਾਗ਼ ਉੱਤੇ ਕਾਬੂ ਨਹੀਂ ਰਿਹਾ ਸੀ। ਅਣਚਾਹੀਆਂ ਗੱਲਾਂ ਰੂਪ ਧਾਰਨ ਕਰ ਕੇ ਰੰਗਬਰੰਗੀਆਂ ਕਠਪੁਤਲੀਆਂ ਨਾਚ ਦਿਖਾ ਰਹੀਆਂ ਸਨ।

'ਫਿਰ ਇਕ ਵਾਰ ਉਹਨੂੰ ਟੋਏ ਵਿਚ ਡਿਗਣਾ ਪਿਆ। ਉਹਦੀ ਪਰਤਿਗਿਆ ਟੁੱਟ ਗਈ। ਨਾਨਾ ਉਹਦੇ ਕਮਰੇ ਵਿਚ ਆਇਆ। ਰਾਤ ਦਾ ਵੇਲਾ ਸੀ। ਕੀ ਉਹ ਸਚਮੁੱਚ ਬੀਮਾਰ ਸੀ ? ਹਾਂ, ਬੀਮਾਰ ਸੀ; ਕਿਉਂਕਿ ਉਹ ਹਾਰ ਚੁੱਕੀ ਸੀ, ਕਮਜ਼ੋਰ ਹੋ ਚੁੱਕੀ ਸੀ। ਉਸ ਕਮਜ਼ੋਰੀ ਨੂੰ ਦੂਰ ਕਰਨ ਲਈ ਉਹਨੂੰ ਨਾਨੇ ਦੇ ਹੱਥਾਂ ਦੀ ਛੁਹ ਦਰਕਾਰ ਸੀ। ਵਿਸਰੀਆਂ ਯਾਦਾਂ ਤਾਜ਼ਾ ਹੋ ਗਈਆਂ। ਉਸ ਰਾਤ ਨਾਨੇ ਨੂੰ ਆਪਣੀਆਂ ਬਾਹਵਾਂ ਵਿਚ ਸਮੇਟ ਕੇ ਉਹ ਬੇਫ਼ਿਕਰ ਹੋ ਗਈ ਸੀ।

'ਪਰ ਉਹਨੂੰ ਲੱਗਾ ਕਿ ਉਹ ਇਸ ਵਾਰ ਧੋਖਾ ਖਾ ਗਈ ਹੈ, ਨਾਨਾ ਤਾਂ ਉਹਦਾ ਹੋ ਗਿਆ ਸੀ। ਪਰ ਨਾਨੇ ਨੂੰ ਇਕਵਾਰ ਫੇਰ ਆਪਣਾ ਆਪਾ ਸੌਂਪ ਕੇ ਉਹਨੇ ਆਪਣੀ ਤਾਕਤ ਗੁਆ ਲਈ ਸੀ। ਹੁਣ ਨਾਨਾ ਉਹਦੇ ਉੱਤੇ ਗ਼ਲਬਾ ਪਾਉਣ ਲੱਗਾ ਸੀ। ਪੁਤਲੀ ਆਪ ਜਾਲ

ਵਿਚ ਫਸ ਗਈ। ਨਾਨੇ ਨੂੰ ਪਤਾ ਲਗ ਗਿਆ ਸੀ ਕਿ ਚਿਮਣਾ ਕੁਆਰੀ ਮਾਂ ਬਣਨ ਵਾਲੀ ਹੈ। ਉਹ ਪੁਤਲੀ ਦੇ ਪਿੱਛੇ ਪੈ ਗਿਆ ਕਿ ਉਹ ਛੇਤੀ ਤੋਂ ਛੇਤੀ ਬਾਪੂ ਸਾਹਬ ਨਾਲ ਚਿਮਣਾ ਦਾ ਵਿਆਹ ਕਰਵਾ ਦਏ। ਪੁਤਲੀ ਉਹਨੂੰ ਸਮਝਾਉਣ ਲਗਦੀ ਤਾਂ ਉਹ ਆਪਿਓਂ ਬਾਹਰ ਹੋ ਜਾਂਦਾ।

'ਕਿਉਂ ਨਾ ਹੋਵੇ ? ਧੀ ਦਾ ਭਵਿੱਖ ਜਦ ਬਰਬਾਦ ਹੋ ਚੁੱਕਾ ਹੈ, ਤਾਂ ਨਾਨੇ ਨੂੰ ਦੂਜਿਆਂ ਦੀ ਬੁਰਾਈ-ਭਲਾਈ ਦੀ ਕੀ ਚਿੰਤਾ ? ਉਹਨੇ ਪੁਤਲੀਬਾਈ ਨੂੰ ਚਿਤਾਵਨੀ ਦਿੱਤੀ ਕਿ ਜੇ ਚਿਮਣਾ ਦਾ ਵਿਆਹ ਬਾਪੂਸਾਹਬ ਨਾਲ ਨਾ ਹੋਇਆ, ਤਾਂ ਉਹ ਆਪ ਆਪਣੇ ਤੇ ਪੁਤਲੀ ਦੇ ਨਾਜਾਇਜ਼ ਸੰਬੰਧਾਂ ਦਾ ਭਾਂਡਾ ਭੰਨ ਦਏਗਾ। ਉਹਨੂੰ ਅੱਜ ਨਾ ਕਿਸੇ ਦੀ ਪਰਵਾਹ ਸੀ ਤੇ ਨਾ ਸ਼ਰਮ-ਹਯਾ।

'ਚਿਮਣਾ ਦੀ ਇਸ ਦੁਰਗਤ ਦੀ ਜ਼ਿਮੇਦਾਰ ਪੁਤਲੀਬਾਈ ਆਪ ਜੁ ਸੀ। ਦੇਖਿਆ ਜਾਏ, ਤਾਂ ਸਾਰੇ ਕਾਂਡ ਦੀ ਜ਼ਿੰਮੇਦਾਰੀ ਉਸੇ ਉਤੇ ਆਇਦ ਹੁੰਦੀ ਸੀ। ਉਹਦਾ ਭਰਾ ਆਪ ਮੰਨ ਜਾਏ, ਜਾਂ ਉਹੀ ਉਹਨੂੰ ਮਨਾ ਲਵੇ। ਨਹੀਂ ਤਾਂ ਉਹ ਵੀ ਆਪਣੀਆਂ ਕਰਤੂਤਾਂ ਦਾ ਫਲ ਭੁਗਤੇ। ਪਿੰਡ ਦੇ ਲੋਕ ਉਹਦੇ ਉੱਤੇ ਚਿੱਕੜ ਸੁੱਟਣਗੇ। ਫਿਰ ਉਹਨੂੰ ਪਤਾ ਲੱਗੇਗਾ ਕਿ ਦੂਜਿਆਂ ਦੀ ਵੀ ਇਜ਼ਤ ਹੁੰਦੀ ਹੈ।

'ਇਸ ਅਸਹਿ ਹਾਲਤ ਦਾ ਸਾਹਮਣਾ ਕਰਨ ਲਈ ਪੁਤਲੀ ਤਿਆਰ ਨਹੀਂ ਸੀ। ਇਹ ਠੀਕ ਹੈ, ਉਹਨੇ ਪਾਪ ਕੀਤਾ ਸੀ। ਪਰ ਇਹ ਅੱਜ ਤਕ ਭੇਤ ਹੀ ਸੀ। ਅੱਜ ਖੁਲ੍ਹ ਗਿਆ, ਤਾਂ ਉਹ ਕਿਸੇ ਜੋਗੀ ਨਹੀਂ ਰਹੇਗੀ। ਪਿੰਡ ਵਾਲਿਆਂ ਦੀਆਂ ਨਜ਼ਰਾਂ ਵਿਚ ਉਹ ਅੱਜ ਤਕ ਦੇਵੀ ਸੀ; ਸਾਰੀ ਪਰਜਾ ਸ਼ਰਧਾ ਨਾਲ ਉਹਦੇ ਅੱਗੇ ਸਿਰ ਝੁਕਾਂਦੀ ਸੀ। ਜੇ ਅੱਜ ਉਹ ਭੇਦ ਖੁਲ੍ਹ ਗਿਆ, ਤਾਂ ਪਿੰਡ ਵਿਚ ਰਹਿਣਾ ਮੁਹਾਲ ਹੋ ਜਾਏਗਾ। ਪਾਦੱਲੀ ਵਿਚ ਹੀ ਨਹੀਂ, ਸਗੋਂ ਦੁਨੀਆਂ ਵਿਚ ਕਿਤੇ ਵੀ ਉਹਨੂੰ ਰਹਿਣ ਲਈ ਥਾਂ ਨਹੀਂ ਮਿਲੇਗੀ। ਉਹਨੇ ਇਸ ਸੰਕਟ ਵਿਚੋਂ ਬਾਹਰ ਨਿਕਲਣਾ ਸੀ। ਪਰ ਕਿਵੇਂ ? ਇਸ ਸਵਾਲ ਦਾ ਬਸ ਇਕ ਹੀ ਜਵਾਬ ਸੀ, ਨਾਨੇ ਦਾ ਫ਼ਸਤਾ ਹੀ ਵਢ ਦਿਓ। ਇਕ ਪਾਪ ਪਹਿਲਾਂ ਉਹ ਕਰ ਬੈਠੀ ਹੈ; ਹੁਣ ਦੂਜਾ ਹੋ ਜਾਏਗਾ, ਤਾਂ ਕਿਹੜੀ ਬੁਰਾਈ ਹੈ ? ਮੌਤ ਮਗਰੋਂ ਉਹਨੇ ਨਰਕ ਦਾ ਕੀਟ ਤਾਂ ਬਣਨਾ ਹੀ ਹੈ। ਪਰ ਇਥੇ ਸਾਰਿਆਂ ਅੱਗੇ ਨਿਰਲੱਜ ਹੋ ਕੇ ਜੀਉਂਦੇ ਜੀਅ ਨਰਕ ਦੀ ਅੱਗ ਵਿਚ ਝੁਲਸਣਾ ਤਾਂ ਨਹੀਂ ਪਏਗਾ। ਕਦੇ-ਕਦੇ ਉਹ ਸੋਚਦੀ ਕਿ ਲੋਕ ਦੂਜਿਆਂ ਦੇ ਪਾਪਾਂ ਵਿਚ ਇੰਨਾ ਸਵਾਦ ਕਿਉਂ ਲੈਂਦੇ ਹਨ ? ਇੰਜ ਪਾਪੀ ਸਜ਼ਾ ਦਾ ਹੱਕਦਾਰ ਹੋ ਜਾਂਦਾ ਹੈ। ਤਾਂ ਵੀ ਲੋਕ ਦੂਜਿਆਂ ਦੇ ਪਾਪਾਂ ਵਲ ਉਂਗਲ ਕਿਉਂ ਕਰਦੇ ਹਨ ? ਉਨ੍ਹਾਂ ਨੂੰ ਬਦਨਾਮ ਕਿਉਂ ਕਰਦੇ ਹਨ ? ਉਹ ਇਸ ਖ਼ਾਹਮਖ਼ਾਹ ਦੀ ਦਖ਼ਲ ਅੰਦਾਜ਼ੀ ਤੋਂ ਬਾਜ਼ ਕਿਉਂ ਨਹੀਂ ਆਉਂਦੇ ?

'ਪੁਤਲੀ ਨੇ ਦੂਜਾ ਪਾਪ ਕਰਨ ਦਾ ਵੀ ਫ਼ੈਸਲਾ ਕਰ ਲਿਆ। ਰਾਤ ਦੀ ਰੋਟੀ ਦਾ ਥਾਲ ਆਪ ਪਰੋਸ ਕੇ ਘੱਲਿਆ। ਸਵੇਰ ਹੋਣ ਸਾਰ ਨਾਨਾ ਠੰਢਾ ਪੈ ਚੁੱਕਾ ਸੀ। ਮਾਮਲਾ ਕਿਸੇ ਤਰ੍ਹਾਂ ਦੱਬ ਗਿਆ। ਚਿਮਣਾ ਦੀ ਇੱਜ਼ਤ ਲੁਟੀ ਜਾ ਚੁੱਕੀ ਸੀ। ਤਾਂ ਵੀ ਉਹਨੂੰ ਪਡਦਈਏ ਦੀ ਛਾਂ ਮਿਲ ਗਈ ਸੀ। ਉਹ ਪੁਤਲੀ ਦੀਆਂ ਨਜ਼ਰਾਂ ਅੱਗੇ ਆਈ ਨਹੀਂ ਸੀ। ਸਾਰੀ ਕਹਾਣੀ ਨਾਨੇ ਦੇ ਨੜੋਏ ਦੇ ਨਾਲ ਹੀ ਖ਼ਤਮ ਹੋ ਗਈ ਸੀ। ਪੁਤਲੀਬਾਈ ਬੇਫ਼ਿਕਰ ਹੋ ਗਈ ਸੀ। ਪਰਲੋਕ ਵਿਗੜ ਗਿਆ, ਤਾਂ ਕੀ ਹੋ ਗਿਆ ? ਇਹ ਲੋਕ ਤਾਂ ਬਣ ਗਿਆ। ਇਥੇ ਕਿਸੇ

ਅੱਗੇ ਜਵਾਬਦੇਹੀ ਲਈ ਤਾਂ ਪੇਸ਼ ਨਹੀਂ ਹੋਣਾ !

'ਕਹਿੰਦੇ ਨੇ ਕਿ ਕੋਈ ਰਕਤਬੀਜ ਨਾਂ ਦਾ ਰਾਖ਼ਸ਼ ਸੀ। ਉਹਦੇ ਸਰੀਰ ਵਿਚੋਂ ਡਿਗਦੀ ਲਹੂ ਦੀ ਹਰ ਬੂੰਦ ਵਿਚੋਂ ਸੈਂਕੜੇ ਰਕਤਬੀਜ ਜਿਉਂ ਉੱਠਦੇ ਸਨ। ਪਾਪ ਵੀ ਸ਼ਾਇਦ ਉਸੇ ਰਕਤਬੀਜ ਵਾਂਗ ਹੈ। ਇਕ ਨਾਨਾ ਮਰ ਗਿਆ, ਤਾਂ ਸੌ ਪਾਪ ਜਿਉਂ ਪਏ। ਜਦ ਤਕ ਪਾਪੀ ਨਹੀਂ ਮਰੇਗਾ, ਓਦੋਂ ਤਕ ਪਾਪ ਵੀ ਨਹੀਂ ਮਰੇਗਾ। ਅੱਜ ਪਾਪ ਦੂਜਾ ਰੂਪ ਧਾਰਨ ਕਰ ਕੇ ਉਹਦੇ ਸਾਹਮਣੇ ਆਇਆ ਹੈ। ਦਾਦੇ ਉੱਤੇ ਉਸੇ ਪਾਪ ਕਾਰਣ ਇਲਜ਼ਾਮ ਲੱਗਾ ਹੈ। ਉਹ ਪਾਪ ਪੁਤਲੀ ਤੋਂ ਜਵਾਬ ਮੰਗ ਰਿਹਾ ਹੈ। ਉਹ ਕੀ ਜਵਾਬ ਦੇਵੇ ? ਹੁਣ ਚੁੱਪ ਰਹਿਣਾ ਸੰਭਵ ਨਹੀਂ। ਪਰ ਜਵਾਬ ਦੇਣਾ ਵੀ' ਆਸਾਨ ਨਹੀਂ ਹੈ। ਇਸ ਹਾਲਤ ਵਿਚ ਉਹ ਕੀ ਕਰੇ। ਪਹਿਲੇ ਪਾਪ ਦਾ ਕੀਤਾ ਨਾਨੇ ਦੀ ਮੌਤ ਨਾਲ ਅੱਗੇ ਆਇਆ ਸੀ। ਹੁਣ ਉਹ ਕਿਹਨੂੰ ਮਾਰਕੇ ਆਫ਼ਤ ਵਿਚੋਂ ਨਿਕਲੇ ? ਕੀ ਦਾਦੇ ਨੂੰ ਮਾਰ ਕੇ ?

''ਨਹੀਂ, ਹੁਣ ਏਦਾਂ ਨਹੀਂ ਹੋਣਾ। ਅੱਜ ਉਹਨੂੰ ਦੂਜਾ ਹੀ ਰਾਹ ਫੜਨਾ ਪਏਗਾ। ਪਰ ਇਹ ਰਾਹ ਉਹਦੇ ਲਈ ਕੋਈ ਨਵਾਂ ਤਾਂ ਨਹੀਂ। ਨਾਨੇ ਨੂੰ ਉਹਨੇ ਇਸੇ ਰਾਹ ਘਾਟ ਉਤਾਰਿਆ ਸੀ, ਉਹਨੂੰ ਲੱਗਾ ਸ਼ਾਇਦ ਨਾਨੇ ਤੇ ਉਹਦੇ ਭਾਗ ਦੀਆਂ ਰੇਖਾਵਾਂ ਇੱਕੋ ਹੀ ਹਨ, ਇਕ ਦੂਜੇ ਦੇ ਬਰਾਬਰ ਚਲਣ ਵਾਲੀਆਂ। ਪਰ ਜ਼ਿੰਦਗੀ ਦੀਆਂ ਘਟਨਾਵਾਂ ਬਰਾਬਰ ਨਹੀਂ ਚਲਦੀਆਂ। ਦੂਰ ਨਹੀਂ ਆਪਸ ਵਿਚ ਉਲਝੀਆਂ ਹੋਈਆਂ ਹਨ। ਸੁਲਝਦੀਆਂ ਨਹੀਂ।

''ਉਹ ਸੁਲਝਾਉਣ ਗਈ ਸੀ, ਪਰ ਆਪ ਉਲਝ ਗਈ। ਇਕ ਵਾਰੀ ਤਿਲ੍ਹਕ ਗਈ, ਤਾਂ ਦੁਬਾਰਾ ਗ਼ਲਤੀ ਨਾ ਕਰਨ ਦੀ ਸਹੁੰ ਖਾਧੀ। ਪਾਪ ਨੂੰ ਕਦੇ ਨਾ ਦੁਹਰਾਉਣ ਦਾ ਪ੍ਰਣ ਕੀਤਾ ਸੀ। ਪਰ ਹਵਸ ਨੇ ਉਹਨੂੰ ਵੰਗਾਰਿਆ ਸੀ। ਉਹਦੇ ਪਰਾਣਾਂ ਵਿਚ ਗੁਸੈਲ ਜੋਸ਼ ਭਰ ਗਿਆ ਸੀ। ਸਿੱਟੇ ਵਜੋਂ ਰੁਕਮਾ ਚਾਚੀ ਚਲ ਵਸੀ। ਬੜੀ ਭਾਗਵਾਨ ਸੀ ਉਹ। ਸੁਹਾਗਣ ਦੀ ਮੌਤ ਮਰੀ। ਨਾਨਾ ਬੇਸਹਾਰਾ ਹੋ ਗਿਆ। ਏਹ ਉਹਨੂੰ ਹਵੇਲੀ ਵਿਚ ਲੈ ਆਈ। ਪਰ ਇੰਜ ਕਿਉਂ ਹੋਇਆ ? ਨਾਨਾ ਮੰਨਦਾ ਨਹੀਂ ਸੀ। ਪਰ ਜਦ ਉਹ ਚਿਮਣਾ ਦਾ ਸਾਕ ਪੱਕਾ ਕਰਨ ਕੋਲ੍ਹਾ ਪੁਰ ਜਾਣ ਲੱਗਾ, ਤਾਂ ਚਿਮਣਾ ਨੂੰ ਹਵੇਲੀ ਵਿਚ ਛਡ ਗਿਆ ਸੀ।

'ਉਹਨੇ ਚਿਮਣਾ ਨੂੰ ਧੀ ਸਮਾਨ ਜਾਣ ਲਿਆ ਸੀ। ਸਾਰਿਆਂ ਨੇ ਇਸ ਗੱਲੋਂ ਉਹਦੀ ਵਡਿਆਈ ਕੀਤੀ ਸੀ। ਉਹਦੇ ਮਾਂ-ਪਿਆਰ ਦੇ ਸੋਹਲੇ ਗਾਏ ਸਨ। ਲੋਕ ਕਹਿੰਦੇ ਸੀ, ਜ਼ਿਮੀਂਦਾਰਨ ਨੇ ਖ਼ਾਨਦਾਨ ਦਾ ਨਾਂ ਰੋਸ਼ਨ ਕਰ ਦਿੱਤਾ ਹੈ। ਪਰ ਅੰਦਰਲੀ ਗੱਲ ਸਿਰਫ਼ ਉਹੀ ਜਾਣਦੀ ਸੀ। ਉਹਦਾ ਨਾਨੇ ਨਾਲ ਮੋਹ ਸੀ। ਸ਼ਾਇਦ ਇਸੇ ਕਰਕੇ ਉਹਨੇ ਚਿਮਣਾ ਨਾਲ ਬਹੁਤ ਪਿਆਰ ਜਤਾਇਆ ਸੀ। ਉਹ ਚਾਹੁੰਦੀ ਸੀ ਕਿ ਨਾਨਾ ਉਹਦੇ ਉਪਕਾਰਾਂ ਥੱਲੇ ਦਬ ਜਾਏ। ਉਹ ਵੀ ਮਹਿਸੂਸ ਕਰੇ ਕਿ ਚਿਮਣਾ ਦੇ ਦਿਲ ਵਿਚ ਉਹਦੇ ਵਾਸਤੇ ਕਿੰਨਾ ਅਮ੍ਰਿਤ ਭਰਿਆ ਪਿਆ ਹੈ। ਉਹ ਇਸ਼ਾਰਿਆਂ ਨਾਲ ਜਤਾ ਦੇਣਾ ਚਾਹੁੰਦੀ ਸੀ ਕਿ ਰੁਕਮਾ ਚਾਚੀ ਗਈ ਤਾਂ ਗਈ, ਤਾਂ ਵੀ ਉਹਦੀ ਥਾਂ ਭਰਨ ਲਈ ਉਹ ਤਾਂ ਜੀਊਂਦੀ ਹੈ। ਸ਼ਾਇਦ ਉਹ ਇਹ ਕਹਿਣਾ ਚਾਹੁੰਦੀ ਸੀ ਕਿ ਨਾਨੇ ਨੂੰ ਬੇਸਹਾਰਾ ਹੋ ਕੇ ਭਟਕਣਾ ਨਹੀਂ ਪਏਗਾ। ਉਹ ਉਹਦੇ ਸਾਹਮਣੇ ਆਪਣਾ ਦਿਲ ਖੋਲ੍ਹ ਦੇਣਾ ਚਾਹੁੰਦੀ ਸੀ, ਸੱਜਣਾ, ਤੇਰਾ ਘਰ ਫੇਰ ਵੱਸੇਗਾ। ਸਾਡੇ ਦਿਲਾਂ ਦਾ ਮੇਲ ਹੋਏਗਾ।

ਫੇਰ ਹੋਰ ਚਿੱਤ੍ਰ ਉਭਰਨ ਲੱਗੇ।

'ਨਾਨਾ ਹਵੇਲੀ ਵਿਚ ਆ ਕੇ ਰਹਿਣ ਲੱਗਾ ਸੀ। ਉਹ ਬਾਹਰ ਵਲ ਦੇ ਕਮਰੇ ਵਿਚ ਹੀ ਸੌਂਦਾ ਹੁੰਦਾ ਸੀ। ਉਹ ਪਹਿਲਾਂ ਵਾਂਗ ਮਿਲਣਸਾਰ ਨਹੀਂ ਰਿਹਾ ਸੀ। ਉਹ ਹਿੰਮਤ ਹਾਰ ਬੈਠਾ ਸੀ, ਉਹਦੇ ਵਿਚ ਪਹਿਲਾਂ ਵਾਲਾ ਹੌਂਸਲਾ ਨਹੀਂ ਸੀ। ਪਰ ਉਹਨੂੰ ਦੇਖ ਕੇ ਪੁਤਲੀ ਦੇ ਮਨ ਵਿਚ ਕੀ ਕੀ ਪੁੱਠੇ ਖ਼ਿਆਲ ਉੱਠੇ ਸਨ। ਉਹਨੂੰ ਪਤਾ ਸੀ ਕਿ ਨਾਨੇ ਦਾ ਸਾਰਾ ਵਿਰਾਗ ਥੋਹੜ-ਚਿਰਾ ਹੈ। ਰਾਣੋ ਜੀ ਰਾਓ ਦੀ ਮੌਤ ਮਗਰੋਂ ਕੁਝ ਚਿਰ ਉਹਨੂੰ ਵੀ ਵਿਰਾਗ ਨੇ ਆ ਘੇਰਿਆ ਸੀ। ਪਰ ਹੁਣ ਕੀ ਹੋ ਗਿਆ ਸੀ ? ਜਦ ਵੀ ਉਹ ਨਾਨੇ ਨੂੰ ਦੇਖਦੀ ਤਾਂ ਉਹਦੇ ਦਿਲ ਦੇ ਜ਼ਖ਼ਮ ਕਿਉਂ ਰਿਸ ਪੈਂਦੇ ? ਦਰਦ ਕਿਉਂ ਜਾਗ ਪੈਂਦਾ ?'

'ਇਹਦਾ ਪਰਮਾਣ ਇਹ ਸੀ ਕਿ ਉਹ ਮੁੜ ਮੋਹ ਵਿਚ ਫਸ ਗਈ ਸੀ। ਪਰ ਸਿੱਟਾ ਬਹੁਤ ਭੈੜਾ ਨਿਕਲਿਆ। ਉਹਦੀ ਲਾਚਾਰੀ ਦੀ ਅੱਗ ਵਿਚ ਨਾਨਾ ਭਸਮ ਹੋ ਗਿਆ। ਹੁਣ ਉਹਨੂੰ ਕੁਝ ਸੁਝਦਾ ਨਹੀਂ ਸੀ।'

ਇਸ ਮੋੜ ਉੱਤੇ ਆ ਕੇ ਪੁਤਲੀ ਦੀਆਂ ਯਾਦਾਂ ਦਾ ਸਫ਼ਰ ਰੁਕ ਗਿਆ।

'ਹਾਂ, ਜੇ ਉਹ ਨਾਨੇ ਦੇ ਅੰਗ ਲੱਗ ਕੇ ਪੂਰੀ ਤਰ੍ਹਾਂ ਨਿਹਾਲ ਹੋ ਚੁੱਕੀ ਸੀ; ਨਾਨੇ ਨਾਲ ਉਹਦਾ ਪਿਆਰ ਸੱਚਾ ਸੀ, ਤਾਂ ਹੁਣ ਕਿਉਂ ਨਾ ਉਹਦਾ ਪਿੱਛਾ ਕਰੇ ? ਇਹ ਤਾਂ ਵਾਜਿਬ ਹੈ। ਨਾਨੇ ਤਾਈਂ ਉਹਦੀ ਮੁਹੱਬਤ ਬੇਗਰਜ਼ ਸੀ, ਇਸੇ ਕਾਰਣ ਉਹ ਉਹਦੀ ਜਾਨ ਲੈਣ 'ਤੇ ਤੁਲ ਗਈ ਸੀ। ਪ੍ਰੀਤ ਦੀ ਲਗਨ ਵਿਚ ਹੀ ਉਹਨੇ ਸਭ ਕੁਝ ਕੀਤਾ ਸੀ। ਖ਼ੁਦ ਆਪਣੇ ਹੱਥੀਂ ਉਹਨੂੰ ਮਹੁਰਾ ਦਿੱਤਾ ਸੀ। ਪਰ ਇਹ ਉਹਦੇ ਲਈ ਮੁਕਤੀ ਨਹੀਂ ਸੀ।

'ਜਿਸ ਤਰ੍ਹਾਂ ਨਾਨੇ ਨੂੰ ਬੇਵਕਤ ਮੌਤ ਦਾ ਸਰਾਪ ਲੱਗਾ ਸੀ, ਉਸੇ ਤਰ੍ਹਾਂ ਸ਼ਾਇਦ ਉਸ ਉੱਤੇ ਵੀ ਕਾਲ ਮੰਡਰਾਉਣ ਲੱਗਾ ਸੀ। ਉਹ ਚਾਰੇ ਪਾਸਿਓਂ ਫਾਥੀ ਮਹਿਸੂਸ ਕਰ ਰਹੀ ਸੀ।

'ਦੋਹਵਾਂ ਦਾ ਅੰਤ ਇੱਕੋ ਤਰ੍ਹਾਂ, ਲਿਖਿਆ ਹੋਇਆ ਹੈ। ਹੁਣ ਮੌਤ ਤੋਂ ਡਰਨਾ ਠੀਕ ਨਹੀਂ। ਇਹ ਮਾਨਸਕ ਤਬਦੀਲੀ ਕਿਸੇ ਬਾਹਰਲੇ ਦਬਾਅ ਕਾਰਣ ਨਹੀਂ ਹੋਈ ਸੀ। ਉਹਨੂੰ ਅਹਿਸਾਸ ਹੋ ਗਿਆ ਸੀ ਕਿ ਹੁਣ ਉਹਨੇ ਆਪਣੀ ਜ਼ਿੰਦਗੀ ਦਾ ਅਰਥ ਮੌਤ ਵਿਚ ਲਭਣਾ ਹੈ, ਜ਼ਿੰਦਗੀ ਵਿਚ ਨਹੀਂ।'

ਪੁਤਲੀਬਾਈ ਬਿਸਤਰੇ ਵਿਚੋਂ ਉੱਠੀ। ਸਵੇਰ ਹੋਣ ਲੱਗੀ ਸੀ। ਸ਼ਾਇਦ ਪੰਜ ਵੱਜ ਚੁੱਕੇ ਸਨ। ਅਨੀਂਦਰੇ ਪਿੰਡ ਦੀਆਂ ਅੱਖਾਂ ਸੁਪਨ-ਲੋਕ ਦੇ ਚਿਤ੍ਰ ਦੇਖ ਰਹੀਆਂ ਸਨ। ਪੁਤਲੀ ਨੇ ਬਾਰੀ ਖੋਲ੍ਹੀ, ਤਾਂ ਧੁੰਦਲਾ-ਜਿਹਾ ਚਾਨਣ ਕਮਰੇ ਵਿਚ ਫੈਲ ਗਿਆ। ਕੰਧ ਉੱਤੇ ਰਾਣੋ ਜੀ ਰਾਓ ਦੀ ਤਸਵੀਰ ਟੰਗੀ ਹੋਈ ਸੀ। ਉਹਨੂੰ ਦੇਖ ਉਹਦੇ ਹੱਥ ਜੁੜ ਗਏ-ਤਸਵੀਰ ਵਿਚ ਰਾਣੋ ਜੀ ਰਾਓ ਹੱਥ ਵਿਚ ਬੰਦੂਕ ਲਈ ਖੜ੍ਹੇ ਸਨ; ਜਿਹਨੂੰ ਦਾਗ ਕੇ ਉਨ੍ਹਾਂ ਨੇ ਚੀਤੇ ਨੂੰ ਚਿੱਤ ਕਰ ਦਿੱਤਾ ਸੀ। ਉਹ ਉਨ੍ਹਾਂ ਦੇ ਪੈਰਾਂ ਕੋਲ ਢੇਰ ਹੋ ਚੁੱਕਾ ਸੀ। ਪੁਤਲੀਬਾਈ ਇਕ ਟੱਕ ਤਸਵੀਰ ਦੇਖਦੀ ਰਹੀ।

ਫੇਰ ਉਹ ਦੱਬੇ ਪੈਰੀਂ ਬਾਹਰ ਨਿਕਲੀ।

ਉਹ ਛਤੜੇ ਵਿਚ ਗਈ ਤੇ ਘੋੜੇ ਦੇ ਪਿਛਲੇ ਖੁਰ ਨਾਲ ਬੱਝਿਆ ਰੱਸਾ ਖੋਲ੍ਹ ਲਿਆ। ਉਹਨੂੰ ਹੱਥ ਵਿਚ ਲੈ ਕੇ ਕਮਰੇ ਵਿਚ ਪਰਤ ਆਈ। ਉਹਨੇ ਅੰਦਰੋਂ ਬਾਰ ਬੰਦ ਕਰ ਲਿਆ।

ਕੁੱਕੜ ਨੇ ਬਾਂਗ ਦਿੱਤੀ। ਗੋਪਾਲ ਕ੍ਰਿਸ਼ਣ ਸਵਾਮੀ ਦੇ ਮੰਦਿਰ ਦੀਆਂ ਘੰਟੀਆਂ ਵੱਜਣੀਆਂ ਸ਼ੁਰੂ ਹੋ ਗਈਆਂ। ਚੱਕੀ ਦੇ ਪੁੜਾਂ ਦੀ ਆਵਾਜ਼ ਦੇ ਨਾਲ ਨਾਲ ਅੰਨ ਪੀਂਹਦੀਆਂ

ਸੁਆਣੀਆਂ ਲੋਕ-ਗੀਤ ਗਾਉਣ ਲੱਗੀਆਂ। ਸਵੇਰ ਹੁੰਦੀ ਹੈ, ਤਾਂ ਦੁਨੀਆ ਫੇਰ ਕੰਮੀਂ ਰੁੱਝ ਜਾਂਦੀ ਹੈ; ਇਹ ਸਿਲਸਿਲਾ ਕਦੇ ਰੁਕ ਸਕਦਾ ਹੈ ? ਯਮੁਨਾ ਵੀ ਉੱਠੀ। ਰੋਜ਼ ਵਾਂਗ ਅੱਜ ਵੀ ਪੁਤਲੀਬਾਈ ਨੂੰ ਜਗਾਉਣ ਲਈ ਉਹਨੇ ਕਮਰੇ ਦਾ ਬਾਰ ਖੜਕਾਇਆ। ਪਰ ਉਹਨੂੰ ਅਚਾਨਕ ਪੁਤਲੀ ਦਾ ਹੁਕਮ ਯਾਦ ਆਇਆ—''ਹਾਂ, ਉਹਨੇ ਕਿਹਾ ਸੀ, ਭਲਕੇ ਸਵੇਰੇ ਮੈਨੂੰ ਜਗਾਈਂ ਨਾ, ਮੈਂ ਦੇਰ ਨਾਲ ਉਠਾਂਗੀ।'' ਉਹ ਠਠੰਬਰ ਗਈ। ਫੇਰ ਬਿਨਾਂ ਬੂਹਾ ਖੁਲ੍ਹਵਾਇਆਂ ਉਹ ਗੁਸਲਖ਼ਾਨੇ ਵਲ ਚਲੀ ਗਈ।

# 12

ਫ਼ੌਜਦਾਰ ਸਾਹਬ ਨੂੰ ਦਾਦੇ ਉੱਤੇ ਬਹੁਤ ਗੁੱਸਾ ਸੀ-ਇਹ ਜਾਣ ਕੇ ਪਡਦਈਆ ਫੁਲ ਕੇ ਕੁੱਪਾ ਹੋ ਗਿਆ। ਨਾਨੇ ਦੇ ਕਤਲ ਦਾ ਅਲਜ਼ਾਮ ਦਾਦੇ ਦੇ ਸਿਰ ਮੜ੍ਹ ਕੇ ਉਹਨੂੰ ਫਾਹੇ ਲਵਾਉਣ ਦੀ ਜਿਵੇਂ ਫ਼ੌਜਦਾਰ ਨੇ ਸਹੁੰ ਖਾਧੀ ਹੋਈ ਸੀ। ਯਮੁਨਾ 'ਵਾਹਦਾ ਮੁਆਫ਼' ਗਵਾਹ ਬਣੇਗੀ; ਸਾਰੀ ਵਾਰਦਾਤ ਨੂੰ ਉਹ ਇੰਜ ਬਿਆਨ ਕਰੇਗੀ ਕਿ ਦਾਦੇ ਨੇ ਮਹੁਰਾ ਲਿਆ ਕੇ ਦਿੱਤਾ, ਤੇ ਉਹਦੇ ਕਹਿਣ ਉੱਤੇ ਉਹਨੇ ਨਾਨੇ ਨੂੰ ਮਹੁਰਾ ਖੁਆਇਆ। ਇਹ ਸਾਬਤ ਹੋ ਜਾਏਗਾ, ਕਿ ਨਾਨਾ ਮਹੁਰੇ ਨਾਲ ਮਰਿਆ ਹੈ, ਨਾ ਕਿ ਦਿਲ ਦੀ ਹਰਕਤ ਰੁਕਣ ਨਾਲ। ਦਾਦੇ ਨੂੰ ਬਚਾਉਣ ਦੇ ਇਰਾਦੇ ਨਾਲ ਗੌੜ ਨੇ ਮੌਤ ਦੇ ਰਜਿਸਟਰ ਵਿਚ ਮੌਤ ਦਾ ਕਾਰਣ ਦਿਲ ਦੀ ਧੜਕਣ ਬੰਦ ਹੋਣਾ ਲਿਖਾ ਦਿੱਤਾ। ਇਸ ਤਰ੍ਹਾਂ ਮਾਮਲੇ ਨੂੰ ਨੱਪ ਕੇ ਗੌੜ ਨੇ ਕਾਨੂੰਨ ਦੀਆਂ ਨਜ਼ਰਾਂ ਵਿਚ ਬਹੁਤ ਵੱਡਾ ਅਪਰਾਧ ਕੀਤਾ ਹੈ। ਸੋ ਉਹ ਤਾਂ ਅੰਦਰ ਜ਼ਰੂਰ ਹੋਏਗਾ-ਇੰਜ ਹਵਾਈ ਕਿਲੇ ਉਸਾਰ-ਦਿਆਂ ਪਡਦਈਆ ਸਾਧ ਹਵੇਲੀ ਤਾਈਂ ਬਾਪੂ ਸਾਹਬ ਦੇ ਨਾਲ ਨਾਲ ਆਇਆ। ਉਹਨੇ ਸਮਝਾ ਦਿੱਤਾ ਕਿ ਮੁਖ਼ਬਰ ਬਣਨ ਲਈ ਯਮੁਨਾ ਨੂੰ ਰਾਜ਼ੀ ਕਰਨ ਲਈ ਪੁਤਲੀ ਬਾਈ ਉੱਤੇ ਜ਼ੋਰ ਪਾਇਆ ਜਾਵੇ। ਓਦੋਂ ਤਕ ਰਾਤ ਦੇ ਬਾਰਾਂ ਵਜ ਚੁੱਕੇ ਸਨ। ਡੇਰੇ ਅੰਦਰ ਉਹਦੇ ਸਾਰੇ ਚਾਲੇ-ਚਾਂਟੇ ਉਹਦੀ ਉਡੀਕ ਵਿਚ ਬੈਠੇ ਸਨ।

ਪਡਦਈਏ ਨੇ ਆਪਣੇ ਚੇਲਿਆਂ-ਚਾਂਟਿਆਂ ਨੂੰ ਕਿਹਾ-''ਗੰਢ ਬੰਨ੍ਹ ਲਈਓ, ਦਾਦੇ ਦੇ ਦਿਨ ਹੁਣ ਪੁੱਗ ਗਏ ਨੇ। ਫ਼ੌਜਦਾਰ ਫ਼ਖ਼ਰੁੱਦੀਨ ਅੱਗੇ ਹਿੱਕ ਤਾਣ ਕੇ ਆਕੜਨ ਵਾਲਾ ਕਿਹੜਾ ਮਾਈ ਦਾ ਲਾਲ ਅੱਜ ਤਾਈਂ ਬਚਿਆ ਹੈ ? ਸਾਰਿਆਂ ਦੀਆਂ ਗੋਡਣੀਆਂ ਲਗਣਗੀਆਂ। ਦਾਦਾ 'ਕੱਲਾ ਕੀ, ਪੰਚਾਂ ਦੀ ਮਿੱਟੀ ਵੀ ਪਲੀਤ ਹੋਊ। ਬੱਲੀ, ਦੇਖਦੇ ਚੱਲੋ ਸਾਡੀ ਮਹਿਮਾ ਹਾਲੇ ਤੁਸੀਂ ਕੀ ਜਾਣੋ ?''

ਡੇਰੇ ਦੇ ਇਕ ਖੂੰਜੇ ਚਿਲਮ ਭਰਦਾ ਤੱਲਵਾਰ ਕੇਂਚਾ ਬੈਠਾ ਹੋਇਆ ਸੀ। ਉਹ ਪੱਕਾ ਮਲੰਗ ਸੀ ਤੇ ਪੂਰਾ 'ਅਫ਼ਲਾਤੂਨ'। ਚੌਵੀ ਘੰਟੇ ਉਥੇ ਹੀ ਬੈਠਾ ਰਹਿੰਦਾ ਸੀ। ਜਿੰਨਾ ਗੂੜ੍ਹ-ਗਿਆਨ ਉਹਨੂੰ ਦੁਨੀਆਂ ਦਾ ਸੀ, ਉਨਾ ਖ਼ੁਦ ਬਾਲਾਚਾਰੀਆ ਨੂੰ ਵੀ ਨਹੀਂ ਸੀ। ਦਿਨੇ-ਰਾਤ ਚਿਲਮ ਫੂਕਦਾ, ਦਾਰੂ ਪੀਂਦਾ ਤੇ ਗੱਲ ਛੇੜਦਾ ਤਾਂ ਮੁੱਕਣ ਵਿਚ ਹੀ ਨਾ ਆਉਂਦੀ। ਉਹਨੇ

ਸੁਣਿਆ ਕਿ ਦਾਦੇ ਉੱਤੇ ਆਫ਼ਤ ਪੈਣ ਲੱਗੀ ਹੈ, ਤਾਂ ਉਹ ਉਦਾਸ ਹੋ ਗਿਆ।

ਉਹਨੇ ਪੁੱਛਿਆ–''ਸਵਾਮੀ ਜੀ ਮ੍ਹਾਰਾਜ, ਦਾਦੇ 'ਤੇ ਸੱਚੀਂ ਮੁਕੱਦਮਾ ਚੱਲੂ ?''

''ਤੇਰਾ ਕੀ ਖ਼ਿਆਲ, ਮੈਂ ਝੂਠ ਬੋਲਦਾਂ ? ਮੈਨੂੰ ਤੂੰ ਝੂਠਾ ਸਮਝਦੈਂ ?'' ਪਡਦਈਏ ਨੇ ਟਕੋਰ ਲਾਈ।

''ਤਾਂ ਵੀ ਸਵਾਮੀ ਜੀ, ਮੈਂ ਤਾਂ ਕਹਿੰਦਾਂ, ਤੁਹਾਡਾ ਅੰਦਾਜ਼ਾ ਠੀਕ ਨਹੀਂ। ਜੋ ਗਰਜਦੇ ਆ, ਉਹ ਵਰ੍ਹਦੇ ਨਹੀਂ। ਭੇਤ ਵਾਲੀ ਗੱਲ ਸਾਰਿਆਂ ਅੱਗੇ ਕਰਨ ਵਾਲਾ ਅਮਲ ਕੀ ਕਰੂ ? ਭਲਕੇ ਕਿਸੇ ਨੇ ਜੇਬ ਗਰਮ ਕਰ 'ਤੀ, ਤਾਂ ਬੋਲਦੀ ਬੰਦ ਨਾ ਹੋ ਜਾਏ। ਇਹ ਜ਼ਾਤ ਹੀ ਐਸੀ। ਅੱਜ ਦੇਖਿਆ ਨਹੀਂ, ਸਵੇਰੇ ਕੀ ਹੋਇਆ ? ਸੰਗੱਪੇ ਨੂੰ ਫੜ ਕੇ ਬਠਾਲ ਲਿਆ। ਫੇਰ ਲੱਛਮੀ ਦੇ ਦਰਸ਼ਨ ਹੋਣ ਦੀ ਦੇਰ, ਉਹ ਨੂੰ ਛਡ 'ਤਾ। ਸਵਾਮੀ ਜੀ, ਇਹ ਸਾਰੀ ਚਾਲ ਐ, ਚਾਲ। ਰੁਪਈਏ ਮਾਠਣ ਲਈ ਭੇਖ ਧਾਰਦੇ ਐ, ਭੇਖ। ਭਾਸਣ ਕਰਦੇ ਐ।''

ਕੋਈ ਨਹੀਂ ਕਹਿ ਸਕਦਾ ਸੀ ਕਿ ਕੇਂਚਾ ਦੀਆਂ ਗੱਲਾਂ ਝੂਠੀਆਂ ਹਨ। ਹਾਕਮਾਂ ਦੀ ਹਾਜ਼ਰੀ ਲਾਉਂਦਿਆਂ ਉਹਦੇ ਵਾਲ, ਪੱਕ ਗਏ ਸਨ। ਉਹਦੇ ਟਾਕਰੇ ਉੱਤੇ ਪਡਦਈਆ ਅਸਲੋਂ ਕੱਚਾ ਸੀ। ਉਹਦੀਆਂ ਕਰਤੂਤਾਂ ਕਿਸੇ ਕੋਲੋਂ ਗੁੱਝੀਆਂ ਨਹੀਂ ਸਨ। ਨਾਜਾਇਜ਼ ਸ਼ਰਾਬ ਕਢਦਿਆਂ ਆਬਕਾਰੀ ਅਫ਼ਸਰ ਦੇ ਜਾਲ ਵਿਚ ਫਸਦਿਆਂ-ਫ਼ਸਦਿਆਂ ਉਹ ਕਿਸ ਤਰ੍ਹਾਂ ਗੰਗੀ ਦੀ ਆਸ਼ਨਾਈ ਕਰਵਾ ਕੇ ਬਚ ਗਿਆ ਸੀ–ਇਹ ਗੱਲ ਹਰ ਕੋਈ ਜਾਣਦਾ ਸੀ। ਉਹਦਾ 'ਸਲਾਰ ਜੰਗ' ਬਣਨ ਮਗਰੋਂ ਇਹਦਾ ਧੰਦਾ ਬੇਰੋਕ ਚਲਦਾ ਰਿਹਾ ਸੀ। ਪਹਿਲਾਂ ਵਾਲੇ ਫ਼ੌਜਦਾਰ ਮਾਰੂਤੀਰਾਓ ਨੂੰ ਤਾਂ ਬੇਲ* ਦੇ ਰੁੱਖ ਦੇ ਸੱਕ ਦਾ ਦਾਰੂ ਪਿਆ ਕੇ ਚੋਰੀ ਦਾ ਮਾਲ ਉਹਦੇ ਹੱਥੋਂ ਕਢਵਾ ਲਿਆ ਸੀ। ਚੋਰੀ ਦਾ ਉਹ ਮਾਲ ਹੋਲਯਰ ਜਾਤ ਦੀ 'ਅਖੰਡ ਸੁਹਾਗਣ' (ਵੇਸਵਾ) ਕਾਂਸੀ ਨੇ ਖ਼ਰੀਦ ਲਿਆ। ਉਹਦੀਆਂ ਕਰਤੂਤਾਂ ਸੁਣ-ਸੁਣ ਲੋਕ ਦੰਦਾਂ ਥੱਲੇ ਜੀਭ ਦਿੰਦੇ। ਉਂਜ ਕੇਂਚਾ ਹੁਕਮਰਾਨਾਂ ਦਾ ਲੇਖਾ-ਜੋਖਾ ਰਖਣ ਵਾਲਾ 'ਚਿਤ੍ਰਗੁਪਤ' ਸੀ। ਪਾਪ ਨੂੰ ਨੇੜਿਓਂ-ਦੇਖਣ ਨਾਲ ਉਹ 'ਅਫ਼ਲਾਤੂ' ਹੋ ਗਿਆ ਸੀ।

ਪਡਦਈਆ ਸੋਚਣ ਲੱਗਾ—'ਅਵੱਲ ਤਾਂ ਰਿਸ਼ਵਤ ਤੋਂ ਪਰਹੇਜ਼ ਕਰਨ ਵਾਲੇ, ਕਾਇਦੇ ਮੂਜਬ ਕੰਮ ਕਰਨ ਵਾਲੇ ਹਾਕਮਾਂ 'ਚ ਫ਼ਖ਼ਰੁੱਦੀਨ ਸਾਹਬ ਮੰਨੇ ਨਹੀਂ ਜਾਂਦੇ। ਕਾਨੂੰਨ ਦੇ ਸ਼ਿਕੰਜੇ ਵਿਚ ਫਸੂ ਤਾਂ ਗੌੜ, ਤਰਲੋ ਮੱਛੀ ਹੋਊ ਤੇ ਸਾਹਬ ਨੂੰ ਪੈਸਿਆਂ ਨਾਲ ਲੱਦ ਦਊ। ਮਾਮਲਾ ਸ਼ਾਇਦ ਇਸੇ ਲੀਹੇ ਪੈ ਚੁੱਕੈ। ਫ਼ੌਜਦਾਰ ਕੋਲ ਡਾਲੀ ਪਹੁੰਚ ਗਈ ਹੋਣੀ ਐ। ਕੇਂਚੇ ਨੂੰ ਇਹਦੀ ਬੂ ਜ਼ਰੂਰ ਆ ਗਈ ਐ। ਨਹੀਂ ਤਾਂ ਕੇਂਚਾ ਐਂ ਕਿਉਂ ਕਹਿੰਦਾ ?' ਪਡਦਈਆ ਸੰਸੇ ਵਿਚ ਪੈ ਗਿਆ। ਉਹ ਕੇਂਚੇ ਕੋਲੋਂ ਗੱਲ ਕਢਵਾਉਣ ਦਾ ਉਪਾਅ ਕਰਨ ਲੱਗਾ।

''ਕਾਮਿਨੀ, ਕੰਚਨ ਤੇ ਧਰਤੀ—ਇਹ ਸਭ ਮਾਇਆ ਹੈ ਮਾਇਆ। ਵੱਡੇ ਵੱਡੇ ਜਤੋਂ-ਸਤੋਂ ਡੋਲ ਗਏ, ਤਾਂ ਇਹ ਦੁੱਕੀ-ਤਿੱਕੀ ਦੀ ਕੀ ਮਜਾਲ ? ਫ਼ੌਜਦਾਰ ਹੋ ਕੇ ਵੱਢੀ ਨਾ ਲਊ, ਤਾਂ ਕੀ ਸਦਾਵਰਤ ਰਖੂ ? ਜਾਲ ਚ ਫਸੀ ਮੱਛੀ ਨੂੰ ਉਹ ਛਡ ਦਊ ? ਇਸੇ ਲਈ ਮੈਂ ਕਹਿੰਦਾ ਸੀ, ਉਹ ਦਾਦੇ ਨੂੰ ਜ਼ਰੂਰ ਟਿਕਾਣੇ ਲਾ ਦਊ।''

---

*ਬੇਲ—ਚਿੱਟੀ ਛਿੱਲ ਵਾਲਾ ਵੱਡਾ ਰੁੱਖ, ਜਿਹਦੀਆਂ ਟਾਹਣੀਆਂ ਉੱਤੇ ਕੰਡੇ ਹੁੰਦੇ ਹਨ। ਇਹਦੇ ਪੱਤੇ ਸ਼ਿਵ ਜੀ ਅੱਗੇ ਚੜ੍ਹਾਏ ਜਾਂਦੇ ਹਨ। —ਅਨੁ०

ਪਡਦਈਏ ਦੀ ਆਵਾਜ਼ ਵਿਚ ਜਿਵੇਂ ਉਪਦੇਸ਼ ਦਾ ਅਮ੍ਰਿਤ ਘੁਲਿਆ ਹੋਇਆ ਸੀ ।

ਚਿਲਮ ਵਿਚ ਸੁਲਫ਼ਾ ਭਰ ਕੇ ਉਪਰ ਸੁੱਕੇ ਤੰਬਾਕੂ ਦਾ ਚੂਰਾ ਭੁੱਕਣ ਦੇ ਆਹਰ ਲੱਗਾ ਕੇਂਚਾ ਪਡਦਈਏ ਦੀਆਂ ਗੱਲਾਂ ਵਲ ਧਿਆਨ ਨਹੀਂ ਦੇ ਰਿਹਾ ਸੀ । ਕੁਝ ਸ਼ਬਦ ਹੀ ਉਹਦੇ ਕੰਨੀਂ ਪਏ । ਉਹਨੇ ਅਸਹਿਮਤ ਹੁੰਦਿਆਂ ਕਿਹਾ–''ਸਵਾਮੀ ਜੀ, ਮ੍ਹਾਰਾਜ । ਤੁਸੀਂ ਕੀ ਕਹਿੰਦੇ ਹੋ ? ਜ਼ਿੱਦ ਫੜ ਲੈਣੀ ਸੌਖੀ ਗੱਲ ਹੁੰਦੀ ਐ, ਪਰ ਉਹਦੇ ਪਿੱਛੇ ਜਾਨ ਹੀਲਣ ਲਈ ਸ਼ੇਰ ਦਾ ਦਿਲ-ਗੁਰਦਾ ਵੀ ਚਾਹੀਦੈ । ਪੁਲਸ ਦੀ ਵਰਦੀ ਪਾ ਕੇ ਅੰਗਰੇਜ਼ੀ 'ਚ ਬੱਕੜਵਾਹ ਕਰਦੇ ਫਿਰਦੇ ਐ ਇਹ ਲੋਕ । ਰੋਬ੍ਹ ਪਾਉਂਦੇ ਐ ਸਾਡੇ 'ਤੇ, ਅਸੀਂ ਡਰ ਕੇ ਜੀ ਹਜ਼ੂਰ, ਮਾਈਬਾਪ, ਹੈਂਜੀ ਹੈਂਜੀ ਕਰਦੇ ਫਿਰਦੇ ਆਂ । ਪਰ ਰਤਾ ਇਨ੍ਹਾਂ ਨੂੰ ਟੋਹ ਕੇ ਵੇਖੋ ਕਿੰਨੇ ਪਾਣੀ ਚ ਨੇ, ਇਹ ? ਚੰਨੇ ਨੇ ਅੱਜ ਇਸ ਫ਼ੌਜਦਾਰ ਦਾ ਪਾਣੀ ਉਤਾਰ 'ਤਾ—'' ਗੱਲ ਵਿਚੇ ਹੀ ਛੱਡ ਕੇ ਕੇਂਚਾ ਨਾਰੀਅਲ ਦੇ ਰੇਸ਼ਿਆਂ ਉੱਤੇ ਧਰੇ ਅੰਗਾਰੇ ਨਾਲ ਚਿਲਮ ਬਾਲਣ ਲੱਗਾ ।

ਕੇਂਚੇ ਦੀ ਇਹ ਆਦਤ ਸੀ; ਕੋਈ ਕਹਾਣੀ ਛੇੜ ਲੈਣੀ ਤੇ ਕਿਸੇ ਮੋੜ ਤੇ ਲੈ ਜਾ ਕੇ ਵਿਚੇ ਹੀ ਛਡ ਦੇਣੀ ਤੇ ਇਕਦਮ ਚੁੱਪ ਧਾਰ ਲੈਣੀ । ਸੁਣਨ ਵਾਲਾ ਉਤਾਵਲਾ ਹੋ ਜਾਏ, ਤਾਂ ਉਹਨੂੰ ਤਸੱਲੀ ਹੁੰਦੀ । ਅੱਜ ਵੀ ਉਹਨੇ ਇਹੀ ਦਾਅ ਫੜਿਆ । ਗਿੱਲੀ ਲੀਰ ਵਿਚ ਲਿਪਟੀ ਚਿਲਮ ਪਡਦਈਏ ਦੇ ਹੱਥਾਂ ਵਿਚ ਸੁਭਾਇਮਾਨ ਹੋਈ । ਉਹ ਚੰਨੇ ਦੀ ਬਾਕੀ ਕਹਾਣੀ ਸੁਣਨ ਲਈ ਉਤਾਵਲਾ ਹੋ ਗਿਆ । ਜਦ ਤਕ ਉਹ ਚਿਲਮ ਦਾ ਸੂਟਾ ਨਾ ਖਿੱਚਦਾ, ਓਦੋਂ ਤਕ ਚਿਲਮ ਉਹਦੇ ਚੇਲੇ-ਬਾਲਕਿਆਂ ਤਕ ਨਾ ਪਹੁੰਚਦੀ । ਇਧਰ ਸਾਰੇ ਚੇਲੇ-ਬਾਲਕੇ ਚਿਲਮ ਦੇ ਦਮ ਲਈ ਆਤੁਰ ਬੈਠੇ ਸਨ । ਪਡਦਈਏ ਦੇ ਮੂੰਹੋਂ 'ਓਮ ਸ਼ਿਵ' ਦਾ ਮੰਤਰ ਨਿਕਲਿਆ । ਤੇ ਉਹਨੇ ਖਿੱਚ ਕੇ ਦਮ ਲਾਇਆ । ਚਿਲਮ ਭਬਕ ਉੱਠੀ । ਪਤਾ ਨਹੀਂ, ਉਹਨੇ ਚਿਲਮ ਦਾ ਧੂੰਆਂ ਖਿੱਚਿਆ ਜਾਂ ਚਿਣਗ । ਉਹਨੇ ਚਿਲਮ ਕੇਂਚੇ ਨੂੰ ਫੜਾਈ ਤੇ ਧਿਆਨ-ਮਗਨ ਹੋ ਕੇ ਅੱਖਾਂ ਬੰਦ ਕਰ ਲਈਆਂ । ਉਹਦੇ ਮੂੰਹੋਂ ਨਾ ਧੂੰਆਂ ਨਿਕਲਿਆ ਤੇ ਨਾ ਸਾਹ । ਧੂੰਆਂ ਤੇ ਸਾਹ ਰੋਕਣ ਦੀ ਜਾਚ ਉਹਨੂੰ ਆਉਂਦੀ ਸੀ ।

ਪੰਜ ਕੁ ਮਿੰਟ ਬੀਤੇ ਹੋਣਗੇ ਕਿ ਪਡਦਈਆ ਜੀ ਨਿੰਦਰਾਈ ਅਵਸਥਾ ਨੂੰ ਤਿਆਗ ਕੇ ਜਾਗੀ ਅਵਸਥਾ ਵਿਚ ਦਾਖ਼ਲ ਹੋਏ । ਉਹਨੇ ਰੋਕੇ ਹੋਏ ਸਾਹ ਨੂੰ ਬਾਹਰ ਛੱਡਿਆ, ਤਾਂ ਉਹਦਾ ਪਿੱਛਾ ਕਰਦਾ ਧੂੰਆਂ ਖ਼ਿਲਾਅ ਵਿਚ ਛਾ ਗਿਆ । ਉਸ ਧੂੰਏਂ ਵਿਚ ਉਹਦੀਆਂ ਲਾਲ-ਲਾਲ ਅੱਖਾਂ ਅੱਗ ਦੇ ਸ਼ੋਅਲਿਆਂ ਵਾਂਗ ਦਹਿਕਦੀਆਂ ਰਹੀਆਂ । ਉਸ ਅਵਸਥਾ ਵਿਚ ਪਡਦਈਆ ਮਨਮਥ ਨੂੰ ਦਗਧ ਕਰਨ ਵਾਲਾ ਤਤਪਰ ਭਗਵਾਨ ਵਿਓਮਕੇਸ਼ (ਸ਼ੰਕਰ) ਲਗ ਰਿਹਾ ਸੀ ।

ਧੂੰਏਂ ਵਿਚੋਂ ਬੇਜਿਸਮ-ਆਵਾਜ਼ ਸੁਣਾਈ ਦਿੱਤੀ–''ਕਿਉਂ ਬਈ ਕੇਂਚੇ, ਚੰਨਾ ਫ਼ੌਜਦਾਰ ਨਾ' ਰਲ੍ਹਿਆ ਹੋਇਐ ?''

ਕੇਂਚਾ ਵੀ ਤਪੋਮਗਨ ਸੀ ? ਇਸ ਸਵਾਲ ਨਾਲ ਉਹਦੀ ਸਮਾਧੀ ਟੁੱਟ ਗਈ । ਉਹਨੇ ਜਵਾਬ ਦਿੱਤਾ–''ਹਾਂ ਸਵਾਮੀ ਜੀ ਮ੍ਹਾਰਾਜ, ਰਲਿਆ ਹੋਇਐ । ਉਹਦਾ ਪਾਣੀ ਲਾਹ ਦਿੱਤੈ ।''

''ਓ ਬਈ, ਤੂੰ ਗੱਲ ਖੋਲ੍ਹ ਕੇ ਕਿਉਂ ਨਹੀਂ ਕਰਦਾ ? ਦਮ ਲਾ ਚੁੱਕੈਂ, ਅੱਖਾਂ ਮੁੰਦ ਤਾਂ ਨਹੀਂ ਗਈਆਂ ?''

''ਅੱਖਾਂ ਮੁੰਦਾਂ, ਤਾਂ ਮੈਂ ? ਇਹ ਕੀ ਆਖਦੇ ਹੋ, ਸਵਾਮੀ ਜੀ ਮ੍ਹਾਰਾਜ ? ਇਸ 'ਮਈਆ' ਦੀ ਸੇਵਾ ਕਰਦਿਆਂ ਵੀਹ ਵਰ੍ਹੇ ਹੋ ਗਏ ।'' ਚਿਲਮ ਨਾਲ ਉਹਦੀ ਐਸੀ ਆਸ਼ਨਾਈ

ਹੋ ਗਈ ਸੀ ਕਿ ਉਹਨੇ ਬੜੇ ਪਿਆਰ ਨਾਲ ਉਹ ਨੂੰ ਚੁੰਮ ਲਿਆ ਤੇ ਜਿਵੇਂ ਉਹਨੂੰ ਪੀ ਗਿਆ। ਚਿਣਗ ਭਬਕ ਉੱਠੀ; ਫੇਰ ਧੂੰਆਂ।

''ਅੱਖਾਂ ਮੁੰਦਣ ਵਾਲੇ ਬੈਠੇ ਨੇ, ਦੇਖੋ, ਤੁਹਾਡੇ ਸ੍ਹਾਮਣੇ; ਇਹ ਘੰਕਾ, ਨਿੰਗਾ, ਚਲੀਯਾ। ਚਿਲਮ ਹੱਥ ਚ ਲੈਣ ਸਾਰ ਅੱਖਾਂ ਕਬੂਤਰ ਵਾਂਗੂ ਬੰਦ ਕਰ ਲੈਂਦੇ ਆ; ਬੇਥਵੀਆਂ ਮਾਰਨੀਆਂ ਸ਼ੁਰੂ ਕਰ ਦਿੰਦੇ ਨੇ। ਅੱਖਾਂ ਪਥਰਾ ਜਾਂਦੀਆਂ ਨੇ। ਦਮ ਮਾਰੋ ਇਹੋ ਜਿਹਾ ਕਿ ਸਾਰਾ ਜਹਾਨ ਫੁੱਸ ਹੋ ਜਾਏ; ਸ਼ੰਕਰ ਭਗਵਾਨ ਅਵਤਾਰ ਲੈਣ। ਦਮ ਮਾਰੋ, ਤਾਂ ਐਦਾਂ ਦਾ ਮਾਰੋ। ਸਾਰੀ ਜ਼ਿੰਦਗੀ ਦਮ ਮਾਰਦਿਆਂ ਨਿਕਲੀ ਐ, ਮ੍ਹਾਰਾਜ। ਇਸ 'ਮਈਆ' ਦਾ ਪਾਰ ਨਹੀਂ ਪਾਇਆ ਹਾਲੇ। ਇਹ ਪੱਠੇ ਕੀ ਜਾਣਨ? ਡੇਰੇ ਚ ਆਏ, ਚਿਲਮ ਪੀਣ, ਫੇਰ ਚਲ ਪਏ ਤੀਵੀਂ ਦੀ ਕੱਛ ਚ ਵੜਨ। ਮੈਂ ਇਹੋ ਜਿਹਾ ਨਹੀਂ ਮ੍ਹਾਰਾਜ, ਡੇਰੇ ਚ ਹੀ ਪਿਆ ਰਹੂੰਗਾ। ਡੇਰੇ ਚ ਦਮ ਮਾਰੂੰ, ਤੇ ਫੇਰ ਇਕ ਦਿਨ ਦਮ ਛਡਾਂਗਾ, ਇਕ ਦਮ!'' ਕੇਂਚੇ ਦੀ ਆਵਾਜ਼ ਵਿਚ ਰੌਣਕ ਆ ਗਈ ਸੀ।

ਰੈੱਡੀ-ਕਿਆਂ ਦੇ ਘੰਕੇ ਕੋਲੋਂ ਰਿਹਾ ਨਾ ਗਿਆ। ਉਹ ਬੋਲਿਆ-''ਓਏ ਤੂੰ ਘਰ ਤਾਂ ਛਡ 'ਤਾ, ਹੁਣ ਡੇਰੇ ਚ ਨਹੀਂ ਰਹੇਂਗਾ ਤਾਂ ਕਿਥੇ ਰਹੇਂਗਾ? ਡੇਰੇ 'ਤੇ 'ਹਸਾਨ ਜਤਾਉਂਦੈਂ?''

''ਓਏ, ਇਕ ਬੋਤਲ ਤੋੜ, ਇਕ ਬਾਟਾ ਭਰ, ਤੀਰਥ (ਸ਼ਰਾਬ) ਬਈ, ਤੀਰਥ; ਫੇਰ ਗੁੱਟ ਹੋ ਕੇ ਚਿੱਤ ਡਿਗਾਂਗੇ ਭਾਊ, ਚਿੱਤ। ਇਹੋ ਜਿਹੇ ਅਸੀਂ ਜਵਾਨ-ਮਰਦ ਆਂ; ਕਿਉਂ ਓਏ ਘੰਕੇ, ਤੂੰ ਕੀ ਕਹਿੰਦੈਂ, ਮੈਂ ਘਰ ਛਡ 'ਤਾ? ਡੇਰੇ ਚ ਆ ਗਿਆ? ਓਏ, ਘਰ ਛਡ 'ਤਾ। ਤੇਰੀ ਹਿੰਮਤ ਐ, ਤਾਂ ਤੂੰ ਵੀ ਛੱਡ, ਦੇਖਾਂ ਤਾਂ ਸਹੀ। ਓਏ ਤੀਰਥ ਪੀ ਜਾ, ਤੀਰਥ। ਖ਼ਾਲੀ ਕਰ ਦੇ ਬਾਟੇ। ਹਾਂ ਮੈਂ ਘਰ ਛਡਿਆ, ਘਰ-ਆਲੀ ਦੇ ਪਾਸੇ ਭੰਨੇ। ਮੈਂ ਕਿਹਾ ਜੇ ਵਾਜ ਵੀ ਕਢੀ ਪੰਚੈਤ ਸੱਦੀ, ਤਾਂ ਦੰਦ ਭੰਨ ਦਊਂ, ਦੰਦ। ਫੇਰ ਦੰਦ ਵੀ ਭੰਨੇ। ਮੈਂ ਕੀਤਾ ਇਹ ਸਾਰਾ ਕੁਸ਼। ਤੂੰ ਕਰ ਸਕਦੈਂ? ਹੈ ਏਨੀ ਹਿੰਮਤ? ਤੇ ਸੁਣ, ਜਵਾਨ ਪੁੱਤ ਆਇਆ, ਕਹਿੰਦਾ ਬਾਪੂ ਖੇਤ ਚ ਸਿਆੜ ਕਢ। ਮੈਂ ਕੀ ਕੀਤਾ, ਪਤੈ? ਖੇਤ ਹੀ ਵੇਚ 'ਤਾ। ਤੂੰ ਵੇਚ ਸਕਦੈਂ ਆਪਣਾ ਖੇਤ? ਓਏ ਤੂੰ ਹੱਥੋਂ ਚਿਲਮ ਤਾਂ ਛਡਣ ਜੋਗਾ ਨਹੀਂ, ਸਾਲਿਆ ਮੇਰਿਆ। ਓਏ ਤੂੰ ਬਕਦੈਂ? ਗਾਂ, ਬੌਲਦ, ਦਾਣੇ, ਆਟਾ, ਭਰਿਆ-ਭਰਾਇਆ ਘਰ ਛਡ 'ਤਾ। ਸਭ ਕੁਸ਼ ਛਡ ਕੇ ਓਏ ਕੌਣ ਡੇਰੇ ਚ ਆ ਕੇ ਬਹਿੰਦੈ? ਹੈ ਕਿਸੇ ਚ ਏਨੀ ਤਾਕਤ? ਹੈ ਤਾਂ ਆਏ ਮੇਰੇ ਸ੍ਹਾਮਣੇ ਮਾਈ ਦਾ ਲਾਲ। ਓਏ, ਤੂੰ ਕਾਹਦਾ ਘਰ ਛੱਡੇਂਗਾ? ਤੇਰੇ ਨਾਲ ਦੇ ਕਾਹਦਾ ਘਰ ਛਡਣਗੇ? ਓਏ ਚਪਣੀ ਚ ਨਕ ਡੋਬ ਮਰ ਜਾਓ ਤੁਸੀਂ ਸਾਰੇ ਦੇ ਸਾਰੇ। ਹਿੰਮਤ ਚਾਹੀਦੀ ਐ, ਹਿੰਮਤ—''

ਕੇਂਚੇ ਨੇ ਸਾਰੀ ਦੁਨੀਆਂ ਨੂੰ ਵੰਗਾਰਿਆ।

ਪਡਦਈਏ ਨੂੰ ਪਤਾ ਸੀ ਕਿ ਕੇਂਚੇ ਦਾ ਗੁੱਸਾ ਕਿਵੇਂ ਠੰਢਾ ਕਰਨਾ ਹੈ। ਕੋਈ ਹੋਰ ਮੌਕਾ ਹੁੰਦਾ, ਤਾਂ ਉਹ ਬਲਦੀ ਉੱਤੇ ਤੇਲ ਪਾ ਕੇ ਤਮਾਸ਼ਾ ਦੇਖਦਾ ਰਹਿੰਦਾ। ਪਰ ਉਹ ਚੱਨੇ ਦੀ ਕਹਾਣੀ ਸੁਣਨ ਲਈ ਕਾਹਲਾ ਸੀ। ਉਹਨੇ ਇਸ਼ਾਰਾ ਕੀਤਾ ਕਿ 'ਜਾ ਦਾਰੂ ਲੈ ਆ।' ਕੇਂਚੇ ਦਾ ਸਾਰਾ ਗੁੱਸਾ ਇਕਦਮ ਗ਼ਾਇਬ ਹੋ ਗਿਆ। ਉਹ ਅੰਦਰੋਂ ਦੋ ਬੋਤਲਾਂ ਚੁੱਕ ਲਿਆਇਆ, ਇਕ ਪਡਦਈਏ ਅੱਗੇ ਰਖ ਦਿੱਤੀ। ਦੂਜੀ ਆਪ ਪੀਣ ਲੱਗਾ ਤੇ ਬੋਲੀ ਗਿਆ—''ਮੈਂ ਦਸਦਾ ਸੀ ਨਾ ਚੱਨੇ ਵਾਲੀ ਗੱਲ। ਉਹ ਸਹੁਰਾ ਬੜਾ ਘਾਗ ਹੈ। ਗਾਂ ਨੇ ਗੋਹੇ 'ਚ ਜੌਂ ਕਢੇ ਸੀ ਨਾ? ਉਹ ਕਢ ਕੇ ਫ਼ੌਜਦਾਰ ਨੂੰ ਦਿਖਾਣ ਲਿਆਇਆ ਸੀ। ਹੈ ਨਾ ਮਜ਼ੇ ਵਾਲੀ ਗੱਲ?'' ਦਾਰੂ

ਨਾਲ ਭਰੀ ਬਾਟੀ ਮੂੰਹ ਵਲ ਲੈ ਜਾਂਦਿਆਂ ਬਾਲਾਚਾਰੀਆ ਦੇ ਭਤੀਜੇ ਗੋਪਾਲਾਚਾਰੀ ਨੇ ਵਿਅੰਗ ਕੀਤਾ—'ਇਹ ਕੀ ਗੱਲ ? ਪਰ ਮੈਨੂੰ ਦੱਸੋ, ਇਨ੍ਹਾਂ ਮਾੜੇ ਦਿਨਾਂ ਚ ਗਾਂ ਨੂੰ ਏਨੇ ਜੌਂ ਕਿਹਨੇ ਚਾਰੇ ? ਜਿਹੜੀ ਉਹ ਗੋਹੇ ਚ ਕਢੇ ?''

ਜੇ ਕੋਈ ਕੇਂਚੇ ਦੀ ਗੱਲ ਨੂੰ ਝੁਠਲਾਣ ਦੀ ਕੋਸ਼ਿਸ਼ ਕਰਦਾ, ਤਾਂ ਉਹ ਆਪੇ ਵਿਚ ਨਾ ਰਹਿ ਸਕਦਾ। ਗੋਪਾਲਾਚਾਰੀਆ ਨੂੰ ਬਲਦੀਆਂ ਅੱਖਾਂ ਨਾਲ ਦੇਖਦਿਆਂ ਕੇਂਚੇ ਨੇ ਕਿਹਾ- ''ਬਾਲਾਚਾਰੀਆ ਜੀ ਸਾਰੇ ਤੁਹਾਡੇ ਵਰਗੇ ਕੰਗਲੇ ਨਹੀਂ ਹੁੰਦੇ। ਸਾਰੇ ਪਿੰਡ ਚ ਖੇਤ ਤੇਰੇ, ਪਰ ਘਰੇ ਚੁਲ੍ਹੇ ਅੱਗ ਓਦੋਂ ਹੀ ਬਲ੍ਹ ਜਦ ਕੋਈ ਤਰਸ ਕਰ ਕੇ ਆਟਾ ਤੇਰੀ ਝੋਲ ਚ ਪਾ ਦਏ। ਰਈਅਤ ਦੇ ਘਰ ਦੀ ਮਾਂ ਹੈ, ਬਾਹਮਣ ਦੇ ਘਰਦੀ ਨਹੀਂ। ਪਤੈ, ਰਈਅਤ ਕਿਸ ਚੀਜ਼ ਦਾ ਨਾਂ ਹੈ ? ਰਈਅਤ ਉਹ ਜਿਹਨੂੰ ਫੜ ਕੇ ਦੋ ਚਪੇੜਾਂ ਜੜ ਦਿੱਤੀਆਂ ਤੇ ਤਿੰਨ ਸਾਲ ਤੁਸੀਂ ਬੈਠੇ ਖਾਈ ਜਾਓ–ਏਨੇ ਸਾਰੇ ਦਾਣੇ ਹੁੰਦੇ ਨੇ ਉਹ ਦੇ ਕੋਲ, ਇਹੋ ਜਿਹਾ ਹੁੰਦੈ ਰਈਅਤ। ਖੇਤ ਨੇ, ਤਾਂ ਕੀ ਹੋ ਗਿਆ ? ਮਿਹਨਤ ਕਿਹੜੀ ਨਹੀਂ ਕਰਨੀ ? ਤੂੰ ਕੀ ਮਿਹਨਤ ਕਰਦੈਂ ? ਇਹੋ ਜਿਹੇ ਖੇਤ ਬੰਜਰ ਪਏ ਨੇ ਬੰਜਰ, ਸੂਲਾਂ ਹੀ ਸੂਲਾਂ ਉੱਗੀਆਂ ਨੇ। ਹਲ ਚਲਾਉਣ ਵਾਲੇ ਬੌਲਦ, ਦੁੱਧ ਦਿੰਦੀ ਮੱਝ ਨੂੰ ਜੌਂਆਂ ਦਾ ਰੱਜ ਕੇ ਵੰਡ ਨਾ ਪਾਓ, ਤਾਂ ਪਤੈ ਅਗਲੇ ਸਾਲ ਕੀ ਹੋਊਗਾ ? ਬੰਦੇ ਨੂੰ ਹਲ ਅੱਗੇ ਲਗਣਾ ਪਊ, ਹਾਂ ਬੰਦੇ ਨੂੰ, ਬੌਲਦ ਨਾ ਲੱਗੂ।'' ਇਹ ਸੁਣ ਕੇ ਗੋਪਾਲਾਚਾਰੀਆ ਤਾਂ ਚੁੱਪ ਹੋ ਗਿਆ।

''ਓਏ ਕੇਂਚਿਆ, ਅੱਗੇ ਦੱਸ। ਕੋਈ ਕੁਸ਼ ਆਖੇ, ਤਾਂ ਤੂੰ ਰੱਸਾ ਹੀ ਤੁੜਾ ਲੈਂਦੈਂ। ਇਧਰ-ਉਧਰ ਢੁੱਡ ਮਾਰਦੈਂ—'' ਪੜਦਈਏ ਨੇ ਕੇਂਚੇ ਨੂੰ ਘੂਰਿਆ।

''ਸੁਣੋ ਮ੍ਹਾਰਾਜ, ਲਓ ਸੁਣ ਲਓ। ਫ਼ੌਜਦਾਰ ਪੱਤਣ ਵਲ ਜੰਗਲ-ਪਾਣੀ ਗਿਆ ਸੀ ਨਾ ? ਪਿੰਡ ਵਲ ਨੂੰ ਆਉਂਦਾ ਸੀ। ਸ਼ਿਵਾਂ ਦੀ ਮੂਰਤੀ ਦਾ ਜਲੂਸ ਨਿਕਲੇ, ਤਾਂ ਭਗਤ ਲੋਕ ਕੀ ਕਰਦੇ ਨੇ, ਮੱਥਾ ਟੇਕਦੇ ਨੇ। ਹੈ ਨਾ ? ਤੇ ਚੰਨੇ ਨੇ ਟੇਕਿਆ ਮੱਥਾ। ਦਿਹ ਪੁੱਛੋ, ਕੀਹਦੇ ਸਾਹਮਣੇ ? ਫ਼ੌਜਦਾਰ ਦੇ ਅੱਗੇ। ਉਹਦੀ ਭੈਣ, ਓਹੀ ਮਾਰਾਜ ਜਿਹੜੀ ਭਗਵਾਨ ਦੇ ਨਾਂ 'ਤੇ ਦਾਸੀ ਹੈ। ਰੰਡੀ, ਮੂੰਹ ਜ਼ੋਰ, ਨਖ਼ਸਮੀ ਕੀ ਨਾਂ ਐ ਉਹਦਾ ? ਮੱਲੀ, ਹਾਂ ਮੱਲੀ ਦੰਦਾਂ 'ਚ ਸਾੜੀ ਦੀ ਕਿਨਾਰੀ ਫੜੀ ਬੈਂਤ ਵਾਂਗ ਝੂਮਦੀ ਇਕ ਪਾਸੇ ਖੜ੍ਹੀ ਸੀ। ਫ਼ੌਜਦਾਰ ਦੀ ਅੱਖ ਵੀ ਇੱਲ ਅਰਗੀ ਐ। ਮੱਥਾ ਟਿਕਿਆ ਹੀ ਰਹਿ ਗਿਆ। ਪੁਛਿਆ ਕੌਣ ? ਓਹੀ ਚੰਨਾ। ਫ਼ੌਜਦਾਰ ਉਹਨੂੰ ਮਾਈਬਾਪ ਦੇਖਦਾ ? ਉਹਨੇ ਤਾਂ ਮੱਲੀ ਉੱਤੇ ਨਿਗ੍ਹਾ ਗੱਡੀ ਹੋਈ ਸੀ। ਚੰਨਾ ਉੱਠਿਆ, ਅਰਜ਼ ਗੁਜ਼ਾਰੀ-ਮਾਈਬਾਪ, 'ਤੇਰਾ ਬੇਟਾ ਪੈਰਾਂ ਦੀ ਧੂੜ ਚੱਟਦੈ, ਤੂੰ ਅੱਖ ਚੁੱਕ ਕੇ ਦੇਖਦਾ ਵੀ ਨਹੀਂ', ਤੇਰਾ ਬੇਟਾ ਭੁੱਖਾ ਮਰਦੈ'' ਫ਼ੌਜਦਾਰ ਨੇ ਟਾਲ ਦਿੱਤਾ-''ਜਾ ਓਏ ਪਰ੍ਹਾਂ ਜਾ, ਭੁੱਖਾ ਮਰਦੈਂ ਤਾਂ ਗੌੜ ਕੋਲ ਜਾ। ਦਾਣੇ ਮੰਗ ਜਾ ਕੇ ਤੇ ਡੰਗ ਸਾਰ ਆਪਣਾ।'' ਫ਼ੌਜਦਾਰ ਤੁਰ ਪਿਆ। ਪਰ ਚੰਨਾ ਪਿੱਛਾ ਕਿਥੇ ਛਡਣ ਵਾਲਾ ਸੀ। ਉਹਨੇ ਫੇਰ ਹਾੜ੍ਹਾ ਕੀਤਾ-''ਮਾਈਬਾਪ, ਤੇਰਾ ਪੁੱਤ ਤੈਥੋਂ ਹੀ ਲਊ। ਤੁੰਹੀਓਂ ਖੁਆ, ਲੱਤ ਮਾਰੇਂਗਾ, ਤਾਂ ਲੱਤ ਹੀ ਖਾਊਂ। ਡਾਂਗ ਮਾਰੇਂਗਾ, ਤਾਂ ਡਾਂਗ ਹੀ ਖਾਊਂ। ਫ਼ੌਜਦਾਰ ਪੁੱਛਦਾ-ਪੁੱਛ ਕਿਹਤੋਂ ? ਮੱਲੀ ਤੋਂ ਮਾਈਬਾਪ-ਨੀ ਤੂੰ ਇਥੇ ਕਿਉਂ ਆਈ ? ਇਹ ਤਾਂ ਡਾਂਗ ਮੰਗਦੈ ਤੇ ਤੂੰ ਬਾਂਕਾਂ ਮੰਗਦੀ ਐਂ ? ਮ੍ਹਾਰਾਜ, ਤੂੰ ਪੁੱਛ ਅੱਗੇ ਕੀ ? ਮੱਲੀ ਕਹਿਣ ਲੱਗੀ-'ਮੇਰੇ ਸਰਦਾਰ ਤੂੰ ਮਰਜ਼ੀ ਕਰੇਂਗਾ ਤਾਂ ਬਾਂਕਾਂ ਵੀ ਦਏਂਗਾ, ਇਹ ਕਿਹੜੀ ਵੱਡੀ ਗੱਲ ਐ ? ਇਹ ਮੇਰਾ ਭਰਾ ਬੱਚਿਆਂ ਆਲੈ, ਘਰ ਚ ਭੰਗ ਭੁੱਜਦੀ ਐ !

ਸਰਦਾਰ ਆਪ ਆਇਐ, ਕਿਸੇ ਨੇ ਕਿਹਾ, ਜਾ ਕੇ ਫ਼ਰਿਆਦ ਕਰ, ਤਰ ਜਾਏਂਗਾ, ਤਾਂਹੀਓਂ ਤਾਂ ਇਹ ਆਇਐ, ਜਨਾਬ ਤੁਹਾਡੇ ਕੋਲ।''

''ਮੈਂ ਖਿਆ ਨਾ ਉਹ ਬੜੀ ਮੂੰਹ ਜ਼ੋਰ ਐ, ਮੱਲੀ। ਇਹ ਸਾਰਾ ਕੁਸ਼ ਉਹੀ ਪਟਾਕ-ਪਟਾਕ ਬੋਲੀ ਗਈ।''

ਕੇਂਚਾ ਕਹਾਣੀ ਸੁਣਾਉਂਦਾ ਰਿਹਾ, ਸੁਣਨ ਵਾਲੇ ਰਸ ਲੈਣ ਲੱਗੇ। ਕਹਾਣੀ ਵਿਚ ਤੀਵੀਂ ਆ ਗਈ, ਤਾਂ ਕਹਾਣੀ ਦਾ ਨਵਾਂ ਮੋੜ ਆ ਗਿਆ। ਸਾਰੇ ਸਰੋਤੇ ਚੁੱਪ ਚਾਪ ਸੁਣ ਰਹੇ ਸਨ। ਕੇਂਚਾ ਜਾਣ ਬੁਝ ਕੇ ਥੋਹੜੀ ਦੇਰ ਲਈ ਚੁੱਪ ਹੋ ਗਿਆ ਤੇ ਬਾਟੀ ਵਿਚ ਦਾਰੂ ਪਾਈ ਤੇ ਬਾਟੀ ਖ਼ਾਲੀ ਕਰ ਦਿੱਤੀ।

''ਕੀ ਦੱਸਾਂ ਮ੍ਹਾਰਾਜ, ਕੀ ਨਖ਼ਰੇ ਸੀ ਉਹਦੇ ਕੀ ਮਟਕ ਸੀ ਉਹਦੀ। ਕਦੇ ਹੱਥ ਚਲਾਉਂਦੀ, ਕਦੇ ਅੱਖ ਮਟਕਾਉਂਦੀ, ਮ੍ਹਾਰਾਜ ਦਸਦਿਆਂ ਸ਼ਰਮ ਆਉਂਦੀ ਐ। ਫ਼ੌਜਦਾਰ ਪੁੱਛਣ ਲੱਗਾ-'ਤੇਰਾ ਨਾਂ ਕੀ ਐ ਨੀ ?' ਨਟਣੀਆਂ ਜਿਦਾਂ ਕਰਦੀਆਂ ਨਾ ? ਠੁਮਕ-ਠੁਮਕ, ਐਂ, ਪੈਰ ਦੇ ਅੰਗੂਠੇ ਨਾਲ ਜ਼ਮੀਨ 'ਤੇ ਗੋਲ-ਦੈਰਾ ਬਣਾਉਂਦੀ ਕਹਿੰਦੀ-ਮੱਲੀ। ਪਤੈ ਮ੍ਹਾਰਾਜ, ਕਿੰਨਾ ਚਿਰ ਲੱਗਾ। ਪੂਰਾ ਇਕ ਘੰਟਾ, ਹਾਂ ਇਕ ਘੰਟਾ। ਮੱਲੀ...ਇਹ ਆਖਣ ਲਈ ਹੀ ਪੂਰਾ ਘੰਟਾ ਚਾਹੀਦੈ। ਤੇ ਫ਼ੌਜਦਾਰ ਫਸ ਗਿਆ। ਤੁਸੀਂ ਪੁੱਛੋ ਕਿਥੇ ? ਮੱਲੀ ਦੇ ਨੈਣਾਂ ਵਿਚ। ਝਟ ਗੌੜ ਨੂੰ ਹੁਕਮ ਚਾੜ੍ਹਿਆ ਚੱਨੇ ਨੂੰ ਦਾਣੇ ਦਿਓ। ਗੌੜ ਡਰ ਗਿਆ। ਉਹਨੇ ਕਿਹਾ-ਹਜ਼ੂਰ, ਇਹ ਤਾਂ ਹਾਲੇ ਕੱਲ੍ਹ ਮੇਰੇ ਘਰੋਂ ਜੌਂ ਲੈ ਕੇ ਗਿਐ। ਫ਼ੌਜਦਾਰ ਨੇ ਚੱਨੇ ਵਲ ਦੇਖਿਆ। ਪਰ ਉਹਨੂੰ ਕਾਹਦੀ ਸ਼ਰਮ ? ਕਾਹਦਾ ਡਰ ? ਮੱਛੀ ਨੂੰ ਕੋਈ ਤੈਰਨਾ ਸਿਖਾ ਸਕਦੈ ? ਚੱਨੇ ਨੂੰ ਕੋਈ ਗੱਲ ਸਿਖਾ ਸਕਦੈ ? ਉਹ ਤਾਂ ਇਕਦਮ ਨਿੰਵ ਗਿਆ। ਫ਼ੌਜਦਾਰ ਦੇ ਪੈਰ ਫੜ ਲਏ; ਕਹਿਣ ਲੱਗਾ-ਪਤੈ ਕੀ ਕਹਿਣ ਲੱਗਾ ? ਮਾਈਬਾਪ, ਜੌਂ ਮਿਲੇ ਤਾਂ ਜ਼ਰੂਰ, ਨਾ ਆਖਾਂ ਤਾਂ ਮੇਰੇ ਕੀੜੇ ਪੈਣ। ਮਾਲਕ ਨੇ ਦਾਣੇ ਦਿੱਤੇ ਸ਼ੀ, ਧੋਤੀ ਚ ਬੰਨ੍ਹ ਲਏ, ਘਰ ਜਾਂਦਾ ਸੀ ਤਾਂ ਪਡਦਈਏ ਦੇ ਚੇਲਿਆਂ ਨੇ ਲੁੱਟ ਲਿਆ ਮੈਨੂੰ। ਉਹਦੇ ਵੱਟੇ ਪਡਦਈਏ ਨੇ ਇਹ ਦਾਣੇ ਦਿੱਤੇ। ਰੋਟੀ ਬਣਾ ਕੇ ਖਾਣ ਦੀ ਦੇਰ ਨਿਆਣਿਆਂ ਦੀ ਭੂਕਨੀ ਚਲ ਪਈ। ਸਾਰੇ ਨਿਆਣੇ ਮੰਜੇ ਨਾ' ਲੱਗੇ ਪਏ ਨੇ। ਹਾਂ, ਚੱਨੇ ਨੇ ਕਿਹਾ, ਫ਼ੌਜਦਾਰ ਨੇ ਉਹ ਦਾਣੇ ਫੜੇ ਤੇ ਮੂੰਹ ਬਣਾ ਕੇ ਚੁੱਪ ਹੋ ਗਿਆ। ਹੱਥ ਧੋ ਲਏ, ਪਰ ਦਾਣੇ ਨਹੀਂ ਸੁੰਘ ਕੇ ਦੇਖੇ ਉਹਨੇ।'' ਇਹ ਕਹਾਣੀ ਸੁਣ ਕੇ ਪਡਦਈਏ ਦਾ ਮੂੰਹ ਉਤਰ ਗਿਆ। ਗੱਲ ਉਹਦੇ 'ਤੇ ਹੀ ਆ ਪਈ ਸੀ। ਪਰ ਇਕ ਵਾਰੀ ਛਿੜਿਆ ਕੇਂਚਾ ਫੇਰ ਰੁਕਦਾ ਕਿਥੇ ਐ ?

''ਮੱਲੀ ਓਥੇ ਹੀ ਖੜ੍ਹੀ ਸੀ। ਉਹ ਕਹਿੰਦੀ-ਸਰਦਾਰ ਸਾਹਬ ਜੀ, ਇਹੋ ਜਿਹੇ ਦਾਣੇ ਖਾ ਕੇ ਗ਼ਰੀਬ ਮਰ ਰਹੇ ਨੇ। ਤੇ ਫ਼ੌਜਦਾਰ ਕਹਿਣ ਲੱਗਾ-ਪੁੱਛੋ ਕੀ-ਸ਼ਰਮ-ਹਯਾ ਛਡ ਕੇ ਕਹਿੰਦਾ-ਗੌੜ ਜੀ, ਇਹਨੂੰ ਰਤਾ ਚੰਗੇ ਚੁਗਵੇਂ ਦਾਣੇ ਦਿਓ, ਨਹੀਂ ਤਾਂ ਗਰੀਬ ਵਿਚਾਰੀ ਮਰ ਜਾਊ। ਇਹ ਸੁਣਦਿਆਂ ਮੱਲੀ ਲੱਕ ਮਟਕਾਉਂਦੀ ਬੋਲੀ-'ਸਰਦਾਰ ਸ੍ਹਾਬ ਜੀ, ਮੈਂ ਤਾਂ ਭਗਵਾਨ ਦੀ ਦਾਸੀ ਹੋਈ, ਮਰ ਵੀ ਗਈ ਤਾਂ ਜਾਊਂ ਕਿਥੇ, ਓਸੇ ਦੇ ਚਰਣਾਂ ਚ ਹੀ ਨਾ ? ਮੇਰਾ ਫ਼ਿਕਰ ਨਾ' ਕਰੀਓ; ਮੇਰਾ ਭਰਾ ਕੰਗਾਲ ਐ, ਬਾਲ-ਬੱਚਿਆਂ ਵਾਲਾ ਐ। ਇਹਨੂੰ ਦਾਣੇ ਦਵਾਓ। ਮ੍ਹਾਰਾਜ, ਹੁਣ ਚੱਨੇ ਦੀ ਵਾਰੀ ਸੀ। ਉਹ ਤਾਂ ਗੱਲਾਂ ਬਣਾਉਣ ਲੱਗਾ-ਮਾਈਬਾਪ, ਪਿੰਡ ਚ ਗ਼ਰੀਬਾਂ ਨੂੰ ਲੁੱਟਦੇ ਆ। ਫ਼ੌਜਦਾਰ ਨੇ ਚੱਨੇ ਨੂੰ ਕਿਹਾ-ਜਾ, ਜਾ ਕੇ ਦਰਖ਼ਾਸਤ ਲਿਖਵਾ ਲਿਆ।

ਫੇਰ ਉਹ ਮੱਲੀ ਵਲ ਮੁੜਿਆ-ਕਿਉਂ, ਤੇਰੀ ਕੀ ਫ਼ਰਿਆਦ ਐ ? ਮੱਲੀ ਤਾਅ ਚ ਆ ਗਈ, ਕਹਿੰਦੀ-ਸਰਦਾਰ ਮੇਰੀ ਫ਼ਰਿਆਦ ਸੁਣ ਕੇ ਤੂੰ ਕੀ ਕਰੇਂਗਾ ? ਮੇਰੀ ਫ਼ਰਿਆਦ ਤਾਂ ਰੱਬ ਈ ਸੁਣੂ। ਓਏ ਵੀਰ, ਤੀਵੀਂ ਦੀ ਦੇਹ ਨੂੰ ਘੂਰ ਘੂਰ ਕੇ ਲਿਲ੍ਹਕੜੀਆਂ ਲੈਣ ਵਾਲਾ, ਉਹਦੀਆਂ ਗੱਲਾਂ ਸੁਣ ਕੇ ਖਸਿਆਉਣ ਵਾਲਾ ਇਹ ਕੀ ਫ਼ਰਿਆਦ ਸੁਣੂ ? ਚਲ, ਓਏ ਚਲ'-ਏਨਾ ਆਖ ਉਹ ਤਾਂ ਓਥੋਂ ਤੁਰ ਪਈ। ਪੁੱਛੋ ਫੇਰ ਕੀ ਹੋਇਆ ? ਓਏ ਲੋਕ 'ਕੱਠੇ ਹੋਏ ਸੀ ਨਾ, ਉਨ੍ਹਾਂ ਦੇ ਦੰਦਾਂ ਥੱਲੇ ਉਂਗਲ ਦੱਬੀ ਰਹਿ ਗਈ।

"ਪਰ, ਉਹ ਵੀ ਫ਼ੌਜਦਾਰ ਸੀ। ਉਹਨੂੰ ਛਡੇ ਕਿਸ ਤਰ੍ਹਾਂ ? ਸਿਪਾਹੀ ਨੂੰ ਹੁਕਮ ਦਿੱਤਾ-'ਬਠਾਓ ਸਾਲੀ ਨੂੰ।' ਚੰਨਾ ਉੱਚੀ ਉੱਚੀ ਰੋਣ ਲੱਗਾ, ਫੇਰ ਬੇਹੋਸ਼-ਜਿਹਾ ਹੋ ਕੇ ਡਿਗ ਪਿਆ। ਫ਼ੌਜਦਾਰ ਨੇ ਸੋਚਿਆ, ਲੱਤ ਮਾਰੇ ਸਾਲੇ ਨੂੰ, ਤਾਂ ਉਠ ਖੜ੍ਹਾ, ਹੋਊਗਾ। ਸਣੇ ਬੂਟ ਲੱਤ ਮਾਰੀ। ਚੰਨਾ ਵੀ ਅੱਵਲ ਦਰਜੇ ਦਾ ਠੇਠਰ। ਸਾਹ ਰੋਕੀ ਐਂ ਪਿਆ ਰਿਹਾ ਕਿ ਹਿੱਲਣ ਦਾ ਨਾਂ ਨਾ ਲਿਆ। ਫ਼ੌਜਦਾਰ ਤਾਂ ਗਿਆ ਡਰ। ਮ੍ਹਾਰਾਜ, ਕੀ ਕਹਿਣੇ, ਉਹਦੀ ਸ਼ਕਲ ਯਾਦ ਆਉਂਦੀ ਐ ਤਾਂ ਹੁਣ ਵੀ ਢਿੱਡ ਹੱਸਦੈ। ਮੂੰਹ ਤ੍ਰੇਲੀ ਨਾਲ ਭਿੱਜਿਆ ਹੋਇਆ; ਜੇਬ ਚ ਹੱਥ ਮਾਰਿਆ, ਬਟੂਆ ਕਢਿਆ, ਪੰਜ ਰੁਪਏ ਕੱਢੇ; ਹਾਂ ਮ੍ਹਾਰਾਜ; ਇਕ-ਦੋ ਨਹੀਂ ਪੰਜ ਰੁਪਏ ਦੇ ਦਿੱਤੇ। ਫੇਰ ਕਹਿੰਦਾ-ਗੌੜ ਜੀ ਇਹਨੂੰ ਘਰ ਭੇਜ ਦਿਓ। ਗੌੜ ਦੇ ਨੌਕਰਾਂ ਨੇ ਉਹਨੂੰ ਚੁੱਕਿਆ, ਹਾਲੇ ਦੋ ਕਰਮਾਂ ਹੀ ਗਏ ਹੋਣੇ ਨੇ ਕਿ ਇਕਦਮ ਉਨ੍ਹਾਂ ਦੇ ਮੋਢਿਆਂ ਤੋਂ ਉਛਲ ਪਿਆ ਤੇ ਕਹਿੰਦਾ-'ਭਰਾਓ, ਮੇਰਾ ਫ਼ਿਕਰ ਛੱਡੋ। ਮੈਂ ਆਪ ਹੀ ਤੁਰ ਕੇ ਚਲਾ ਜਾਊਂਗਾ। ਮ੍ਹਾਰਾਜ ਦੇਖਿਆ ? ਪੁੱਛੋ ਕੀ ? ਚੰਨੇ ਦੀ ਕਰਾਮਾਤ ਨੇ ਫ਼ੌਜਦਾਰ ਦੀ ਜੇਬ ਪੋਲੀ ਕਰ 'ਤੀ। ਇਕ-ਦੋ ਨਹੀਂ; ਪੰਜ ਰੁਪਏ ਮਾਠ ਲਏ। ਪੰਜ ਰੁਪਏ। ਇਸੇ ਕਰਕੇ ਮੈਂ ਕਹਿੰਦਾ ਸੀ ਨਾ-ਪੁੱਛੋ ਕੀ ? ਕਹਿੰਦਾ ਸੀ-ਇਸ ਅਫ਼ਸਰ ਦੀ ਹੈਂਕੜ ਐਵੇਂ ਦਿਖਾਵੇ ਦੀ—" ਕੇਂਚੇ ਨੇ ਆਪਣੀ ਕਹਾਣੀ ਪੂਰੀ ਕੀਤੀ। ਹੁਣ ਤਕ ਉਹਨੇ ਵਾਹਵਾ ਪੀ ਲਈ ਸੀ। ਨਸ਼ਾ ਵੀ ਵਾਹਵਾ ਸੀ। ਉਹ ਅਜੀਬ ਢੰਗ ਨਾਲ ਹੱਸਿਆ।

ਕੇਂਚੇ ਨੇ ਮੁੜ ਕੇ ਦੇਖਿਆ। ਹਾਲੇ ਉਹ ਕਹਾਣੀ ਖ਼ਤਮ ਨਹੀਂ ਕਰਨਾ ਚਾਹੁੰਦਾ ਸੀ। ਪਰ ਕਹਾਣੀ ਮੁੱਕਣ ਤੋਂ ਪਹਿਲਾਂ ਹੀ ਉਹਦੇ ਸਰੋਤੇ ਭਗਤਾਂ ਵਿਚ ਇਕ ਤਰ੍ਹਾਂ ਦੀ ਸ਼ਾਂਤੀ ਆ ਗਈ ਸੀ। ਰਾਤ ਦੇ ਦੋ ਵਜ ਚੁੱਕੇ ਸਨ। ਕੁਝ ਬੰਦੇ ਚੁਪਚਾਪ ਘਰੀਂ ਚਲੇ ਗਏ। ਬਾਕੀ ਨਸ਼ੱਈ ਸਨ, ਉਹ ਓਥੇ ਹੀ ਪੈ ਗਏ। ਕੇਂਚੇ ਨੂੰ ਇਨ੍ਹਾਂ ਉੱਤੇ ਤਰਸ ਆਇਆ। ਸਾਰੇ ਬੇਹੋਸ਼ ਸਨ। ਇਕੱਲਾ ਕੇਂਚਾ ਇਹੋ ਜਿਹਾ ਬਹਾਦਰ ਸੀ ਕਿ ਸਵੇਰ ਤਕ ਪੀਂਦਾ ਰਹਿੰਦਾ, ਤਾਂ ਵੀ ਹੋਸ਼ ਨਾ ਗੁਆਉਂਦਾ। ਦਾਰੂ ਦੀ ਮਾਇਆ ਉੱਤੇ ਉਹ ਦੰਗ ਰਹਿ ਗਿਆ। ਇਕ ਘੁੱਟ ਪੀਣ ਨਾਲ ਕਿਸੇ ਨੂੰ ਹੋਸ਼ ਨਹੀਂ ਰਹਿੰਦੀ। ਇਕ ਘੁੱਟ ਨਾ ਮਿਲਣ ਕਾਰਨ ਕੋਈ ਬਦਹਵਾਸ ਹੋ ਜਾਂਦਾ ਹੈ। ਦੋਹਵਾਂ ਵਿਚੋਂ ਕਿਹਦੀ ਮਾਇਆ ਵੱਡੀ ? ਕਿਹਦੀ ਤਾਕਤ ਵੱਡੀ ? ਉਹ ਇਸ ਉੱਤੇ ਵਿਚਾਰ ਕਰਨ ਲੱਗਾ। ਉਹਨੂੰ ਲਗਦਾ ਸੀ, ਪਰਮਾਤਮਾ ਦੀ ਮਾਇਆ ਨੂੰ ਜਿਸ ਤਰ੍ਹਾਂ ਵਾਹਦ ਸ਼ਰਣ (ਵੀਰ ਸ਼ੈਵ ਧਰਮ ਨੂੰ ਮੰਨਣ ਵਾਲੇ ਸ਼ਿਵਭਗਤ ਨੂੰ ਸ਼ਰਣ ਕਹਿੰਦੇ ਹਨ) ਸਮਝ ਸਕਦਾ ਹੈ; ਓਸੇ ਤਰ੍ਹਾਂ ਸਿਰਫ਼ ਦਾਰੂ ਮਈਆ ਦੀ ਮਾਇਆ ਨੂੰ ਵੀ ਉਹੀ ਜਾਣ ਸਕਿਆ ਹੈ। ਨਹੀਂ ਤਾਂ, ਸਭ ਤੋਂ ਵਧ ਪੀ ਕੇ ਵੀ ਕਹਾਣੀ ਸਿਲਸਿਲੇਵਾਰ, ਹਰ ਬਾਰੀਕੀ ਨੂੰ ਖੋਲ੍ਹ ਕੇ ਸੁਣਾਉਣਾ ਕਿਸੇ ਦੇ ਵੱਸ ਦੀ ਗੱਲ ਸੀ ? ਉਹ ਸਚਮੁੱਚ "ਪਹੁੰਚਿਆ ਹੋਇਆ" ਸੀ। (ਉੱਤਰ ਭਾਰਤ ਵਿਚ ਨਿਰਗੁਣ

ਪੰਥੀਆ ਦੀ ਜਦ ਧਾਰਾ ਚਲੀ, ਤਾਂ ਆਪਣੇ ਆਪ ਨੂੰ ਸਾਧੂ ਸਿੱਧ ਕਰਨ ਵਾਲੇ ਅਨਪੜ੍ਹ ਮਚਲੇ ਸਾਧ ਹਰ ਥਾਂ ਪੈਦਾ ਹੋ ਗਏ। ਉਸ ਜ਼ਮਾਨੇ ਵਿਚ ਹਰ ਕੋਈ ਸੁਲਫ਼ਾ ਪੀਣ ਵਾਲਾ, ਹਰ ਸ਼ਰਾਬੀ-ਕਬਾਬੀ ਆਪਣੇ ਆਪ ਨੂੰ 'ਪਹੁੰਚਿਆ ਹੋਇਆ' ਸਮਝਦਾ ਸੀ। ਸ਼ਾਇਦ ਕੇਂਚਾ ਉਨ੍ਹਾਂ ਦਾ ਨੁਮਾਇੰਦਾ ਸੀ)। ਪਰ ਇਕ ਗੱਲੋਂ ਉਹ ਬੜਾ ਦੁਖੀ ਹੋਇਆ। ਜਦ ਡੇਰੇ ਵਿਚ ਸਾਰੇ ਨਸ਼ੇ ਵਿਚ ਧੁੱਤ ਹੋ ਕੇ ਡਿੱਗੇ ਪਏ ਸਨ, ਤਾਂ ਇਹਨੇ ਇਕੱਲੇ ਨੇ ਇੰਨੀ ਲੰਮੀ ਬਾਤ ਸੁਣਾਈ ਸੀ, ਇਸ ਕਾਰਣ ਉਹ ਉਦਾਸ ਹੋ ਗਿਆ।

ਉਹਨੇ ਮੁੜ ਕੇ ਦੇਖਿਆ-ਪਡਦਈਆ ਵੀ ਸੁੱਤਾ ਪਿਆ ਸੀ। ਬੜੀ ਅਜੀਬ ਗੱਲ ਹੋ ਗਈ ਸੀ, ਸਵਾਮੀ ਜੀ ਨੇ ਆਪ ਕਹਾਣੀ ਸੁਣਨੀ ਚਾਹੀ ਸੀ, ਪਰ ਹੋ ਕੀ ਗਿਆ, ਨੀਂਦ ਵਿਚ ਇੰਜ ਡੁੱਬ ਗਏ? ਕੇਂਚੇ ਨੂੰ ਹੁਣ ਇਹ ਫ਼ਿਕਰ ਖਾਣ ਲੱਗਾ-ਕਹਾਣੀ ਦੇ ਕਿਹੜੇ ਮੋੜ 'ਤੇ ਬਾਬਾ ਜੀ ਦੀ ਅੱਖ ਲੱਗੀ ਹੋਏਗੀ।

ਪਡਦਈਏ ਲਾਗੇ ਪਈ ਬੋਤਲ ਦੇ ਥੱਲੇ ਨਾਲ ਕੁਝ ਬੂੰਦਾਂ ਬਾਕੀ ਸਨ। ਕੇਂਚੇ ਨੇ ਦੇਖਿਆ, ਤਾਂ ਸਵਾਮੀ ਜੀ ਪ੍ਰਤੀ ਸ਼ਰਧਾ ਉਮਡ ਆਈ। ਉਹ ਦਾਰੂ ਦੀਆਂ ਬੂੰਦਾਂ ਬਾਬਾ ਦਾ ਪਰਸ਼ਾਦ ਸਮਝ ਕੇ ਚੱਟ ਕਰ ਗਿਆ। ਬਾਬਾ ਜੀ ਨੇ ਸੌਂਦਿਆਂ ਵੀ ਭਗਤ ਦੀ ਸੁਧ ਲਈ ਸੀ। 'ਕਹਾਣੀ ਸੁਣਾਂਦਿਆਂ-ਸੁਣਾਂਦਿਆਂ ਉਹਦਾ ਸੰਘ ਸੁੱਕ ਜਾਏਗਾ, ਸੰਘ ਗਿੱਲਾ ਕਰਨ ਲਈ ਚਰਣਾਮਤ ਚਾਹੀਦਾ ਹੈ'-ਇਹ ਸੋਚ ਕੇ ਬਾਬਾ ਨੇ ਬੋਤਲ ਵਿਚ ਦਾਰੂ ਬਚਾ ਕੇ ਰਖੀ ਹੋਈ ਹੈ-ਇਹ ਵਿਚਾਰ ਮਨ ਵਿਚ ਆਉਂਦਿਆਂ ਹੀ ਕੇਂਚੇ ਦੀ ਆਤਮਾ ਖਿੜ ਗਈ। ਇਹੋ ਜਿਹੇ ਮਹਾਤਮਾ ਪੁਰਖ ਉੱਤੇ ਐਵੇਂ ਹੀ ਕਰੋਧ ਕੀਤਾ! ਕਿੰਨਾ ਅਨਰਥ ਕੀਤਾ! ਇਹ ਸੋਚ ਕੇ ਪਡਤਾਵੇ ਵਿਚ ਰੋ ਪਿਆ। ਪਹਿਲਾਂ ਹਿਚਕੀਆ, ਫੇਰ ਜ਼ਾਰੋ-ਜ਼ਾਰ ਰੋਣਾ ਸ਼ੁਰੂ ਕਰ ਦਿੱਤਾ; ਛੇਕੜ 'ਹੋ-ਹਾਏ' ਕਰਦਿਆਂ ਡੰਡ ਪਾਉਂਦਿਆਂ ਅਫ਼ਸੋਸ ਜ਼ਾਹਰ ਕਰਨ ਲੱਗਾ। ਉਹ ਜ਼ਾਰ-ਜ਼ਾਰ ਰੋਂਦਾ ਰਿਹਾ। ਰੋਦਿਆਂ-ਰੋਂਦਿਆਂ 'ਓਮ ਨਨ : ਸ਼ਿਵਾਯ' ਕਹਿੰਦਾ, ਪੈਰ ਪਸਾਰ ਕੇ ਜਿਥੇ ਬੈਠਾ ਸੀ, ਓਥੇ ਹੀ ਸੌਂ ਗਿਆ।

ਪਰ ਕੇਂਚੇ ਦੀ ਸੁਣਾਈ ਕਹਾਣੀ ਅਣਸੁਣੀ ਨਹੀਂ ਰਹਿ ਗਈ ਸੀ। ਉਹਨੂੰ ਸੁਣਨ ਵਾਲੀ ਦੁਖਿਆਰਨ ਓਥੇ ਸੀ, ਪਡਦਈਏ ਦੇ ਇਕਾਂਤ ਗ੍ਰਹਿ ਵਿਚ ਪਈ ਚਿਮਣਾ। ਉਹਦੇ ਭਾਗਾਂ ਵਿਚ ਦੋ ਹੀ ਗੱਲਾਂ ਸਨ-ਅਨੀਂਦਰਾ ਤੇ ਰੋਣ-ਧੋਣ। ਜੇ ਉਹ ਪਹਿਲਾਂ ਹੀ ਜਾਗ ਜਾਂਦੀ, ਤਾਂ ਇਹ ਹਾਲਤ ਕਿਉਂ ਹੁੰਦੀ? ਇਹ ਵਿਚਾਰ ਪਲ ਭਰ ਲਈ ਉਹਦੇ ਦਿਮਾਗ਼ ਵਿਚ ਆਇਆ। ਉਹ ਸਾਰਾ ਦੁੱਖ ਵਿਸਾਰ ਦੇਣਾ ਚਾਹੁੰਦੀ ਸੀ; ਇਸ ਲਈ ਉਹਦਾ ਕੇਂਚੇ ਦੀ ਕਹਾਣੀ ਵਿਚ ਚਿੱਤ ਲਗ ਗਿਆ। ਚੱਨਾ ਬੇਹੋਸ਼ ਡਿਗਿਆ, ਤਾਂ ਫ਼ੌਜਦਾਰ ਨੇ ਉਹਦਾ ਇਲਾਜ ਲੱਤਾਂ ਨਾਲ ਕੀਤਾ-ਇਹ ਦ੍ਰਿਸ਼ ਉਹਦੀਆਂ ਅੱਖਾਂ ਅੱਗੇ ਆ ਗਿਆ। ਉਹਨੂੰ ਜਾਪਿਆ ਕਿ ਇਹ ਜ਼ੁਲਮ ਸਿਰਫ਼ ਮਰਦ ਹੀ ਕਰ ਸਕਦਾ ਹੈ। ਫੇਰ ਉਹਨੇ ਕੀ ਸੁਣਿਆ ਸੀ। ਚੱਨੇ ਨੇ ਜਣਿਆਂ ਦੇ ਮੋਢਿਆਂ ਤੋਂ ਉਤਰ ਕੇ ਫ਼ੌਜਦਾਰ ਨੂੰ ਠੀਠਣਾ ਦਿਖਾਇਆ ਸੀ। ਇਹ ਸੁਣ ਕੇ ਉਹਨੂੰ ਹਾਸਾ ਆ ਗਿਆ। ਪਰ ਦੂਜੇ ਹੀ ਬਿੰਦ ਉਹਦਾ ਮਨ ਦਇਆ ਨਾਲ ਭਰ ਗਿਆ। ਪੈਸੇ ਦੇ ਲੋਭ ਵਿਚ ਬੰਦਾ ਕੀ ਨਹੀਂ ਕਰਦਾ? ਪਾਪੀ ਪੇਟ ਬੰਦੇ ਤੋਂ ਜੋ ਨਾ ਕਰਾਏ, ਘਟ ਹੈ?

ਫੇਰ ਉਹਦੀਆਂ ਅੱਖਾਂ ਅੱਗੇ ਦੰਦਾਂ ਵਿਚ ਪੱਲਾ ਦਬਾਈ ਨਖਰੇਲੋ ਮੱਲੀ ਦੀ ਤਸਵੀਰ ਆ ਗਈ।

ਇਹ ਗੱਲ ਕੋਂਚੇ ਨੇ ਬੜੇ ਸਵਾਦ ਨਾਲ ਸੁਣਾਈ ਸੀ। ਔਰਤ ਦੀ ਲਾਚਾਰੀ ਵੀ ਆਦਮੀ ਦੀ ਵਾਸਨਾ ਜਗਾਉਂਦੀ ਹੈ। ਇਸ ਹਾਲਤ ਵਿਚ ਜਦ ਉਹ ਰੂਪ ਦਾ ਵਪਾਰ ਕਰਨ ਉੱਤੇ ਉਤਾਰੂ ਹੋ ਜਾਂਦੀ ਹੈ, ਤਾਂ ਫੇਰ ਕਹਿਣਾ ਹੀ ਕੀ ? ਉਹ ਤਾਂ ਦਾਸੀ ਸੀ। ਦਾਸੀ ? ਤਾਂ ਵੀ ਮੱਲੀ ਵਿਚ ਤੇ ਉਹਦੇ ਵਿਚ ਕੀ ਫ਼ਰਕ ਰਹਿ ਗਿਆ ਸੀ ? ਉਹ ਤਾਂ ਭਗਵਾਨ ਦੀ ਵਿਰਾਸਤ; ਪਰ ਸੇਵਾ ਕਰਦੀ ਹੈ ਮਰਦਾਂ ਦੀ। ਉਨ੍ਹਾਂ ਦੀ ਵਾਸਨਾ ਤ੍ਰਿਪਤ ਕਰਦੀ ਹੈ, ਤਾਂ ਭਗਵਾਨ ਨੂੰ ਤ੍ਰਿਪਤੀ ਮਿਲਦੀ ਹੈ ! ਪਰ ਚਿਮਣਾ ਦੀ ਹਾਲਤ ਮੱਲੀ ਨਾਲੋਂ ਭੈੜੀ ਸੀ। ਉਹ ਪਤਿਤਾ ਹੈ, ਡਿਗ ਚੁੱਕੀ ਹੈ। ਮੱਲੀ ਦੀ ਜ਼ਿੰਦਗੀ ਨੂੰ, ਉਹਦੇ ਪੇਸ਼ੇ ਨੂੰ ਸਮਾਜ ਨੇ ਮਾਨਤਾ ਦਿੱਤੀ ਹੈ, ਧਰਮ ਨੇ ਮਾਨਤਾ ਦਿੱਤੀ ਹੈ, ਪਰ ਉਹਨੂੰ ਮਾਨਤਾ ਵੀ ਕਿਥੇ ਮਿਲੀ ਹੈ ?

ਕੋਂਚੇ ਦੀ ਇਕ ਗੱਲ ਨੇ ਚਿਮਣਾ ਨੂੰ ਬਹੁਤ ਪਰੇਸ਼ਾਨ ਕਰ ਦਿੱਤਾ ਸੀ। ਪਿਉ ਦੇ ਕਤਲ ਦਾ ਅਲਜ਼ਾਮ ਦਾਦੇ ਉੱਤੇ ਲਗਣ ਵਾਲਾ ਹੈ। ਚਿਮਣਾ ਨੂੰ ਜਾਪਿਆ ਕਿ ਬਹੁਤ ਸਾਰੇ ਅਨਰਥਾਂ ਦੀ ਜੜ੍ਹ ਉਹ ਆਪ ਹੈ, ਉਹਦੇ ਰੂਪ ਨੇ ਬਾਪੂਸਾਹਬ ਨੂੰ ਪਾਗ਼ਲ ਬਣਾ ਦਿੱਤਾ ਸੀ। ਉਹਦੀ ਜ਼ਿੰਦਗੀ ਵਿਚ ਪੜਦਈਆ ਵੀ ਇਸੇ ਕਾਰਣ ਆਇਆ ਸੀ। ਉਹਦਾ ਕੁਆਰ ਵੀ ਇਸੇ ਕਾਰਣ ਟੁੱਟਿਆ ਸੀ। ਇਸੇ ਕਾਰਣ ਉਹਦਾ ਪਿਉ ਘੁਟ-ਘੁਟ ਕੇ ਮਰ ਗਿਆ ਸੀ। ਬਾਪੂ ਸਾਹਬ ਉੱਤੇ ਉਹਦਾ ਕਤਲ ਪਿਆ। ਹੁਣ ਉਹ ਬਲਾ ਟਲ ਕੇ ਦਾਦੇ ਉੱਤੇ ਪਈ ਹੈ। ਇਹ ਬਲਾ ਦਾਦੇ ਦੀ ਬਲੀ ਮੰਗਦੀ ਹੈ। ਭੈਣ ਦੇ ਭਾਗ ਬਣਾਉਣ ਗਿਆ ਸੀ, ਅੱਜ ਉਹਦੇ ਭਾਗ ਵਿਗੜਨ ਵਾਲੇ ਹਨ। ਹੁਣ ਇਹਨੇ ਇਸ ਸ਼ਰਾਬੀ ਸਾਧ ਨਾਲ ਸਾਰੀ ਜ਼ਿੰਦਗੀ ਕੱਟਣੀ ਹੈ। ਉਹਦੇ ਤੋਂ ਕਿਹਨੂੰ ਸੁੱਖ ਮਿਲਿਆ ਹੈ ? ਸ਼ਾਇਦ ਉਹ ਕਿਸੇ ਮਨਹੂਸ ਦਿਨ ਜੰਮੀ ਹੋਵੇਗੀ। ਮਾਂ ਦੀ ਮੌਤ, ਪਿਉ ਦਾ ਕਤਲ, ਭਰਾ ਨੂੰ ਸਜ਼ਾ, ਪੁਤਲੀਬਾਈ ਦਾ ਸੰਤਾਪ-ਇਨ੍ਹਾਂ ਸਾਰੀਆਂ ਗੱਲਾਂ ਦੇ ਪਿੱਛੇ ਉਹ ਆਪ ਹੀ ਕਾਰਣ ਬਣੀ ਹੈ-ਇਹ ਸੋਚ ਕੇ ਉਹ ਨੂੰ ਬਹੁਤ ਨਮੋਸ਼ੀ ਹੋਈ।

ਉਹ ਨੇ ਸੋਚਿਆ-ਉਹ ਮਰ ਜਾਏ, ਤਾਂ ਸ਼ਾਇਦ ਸਭ ਕੁਝ ਠੀਕ ਹੋ ਜਾਏ। ਉਹਦੇ ਮਰਨ ਨਾਲ ਕਿਸੇ ਨੂੰ ਕੀ ਨੁਕਸਾਨ ਹੋਏਗਾ। ਅੱਜ ਤਕ ਜੀਉਂਦੇ ਰਹਿਣ ਦਾ ਕੋਈ ਕਾਰਣ ਨਹੀਂ ਸੀ। ਪਰ ਮਰਨਾ ਕੀਹਨੂੰ ਮਨਜ਼ੂਰ ਹੈ ? ਚੰਨਾ ਭੁੱਖਾ ਰਹਿ ਲਏਗਾ, ਪਰ ਮਰਨ ਲਈ ਰਾਜ਼ੀ ਨਾ ਹੋਏਗਾ। ਮੱਲੀ ਪੇਸ਼ਾ ਕਰੇਗੀ, ਪਰ ਮਰੇਗੀ ਨਹੀਂ। ਉਹ ਆਪ ਕਈ ਮੌਤਾਂ ਦਾ ਕਾਰਣ ਬਣ ਚੁੱਕੀ ਹੈ, ਪਰ ਮੌਤ ਚਾਹੁੰਦੀ ਨਹੀਂ। ਉਹ ਗਰਭ ਵਿਚ ਜੋ ਜੀਅ ਹਾਲੇ ਰੂਪ ਨਹੀਂ ਪਾ ਸਕਿਆ, ਉਹ ਵੀ ਦਿਨੇ ਰਾਤ ਚੀਖਦਾ ਹੈ। ਮੇਰੀਏ ਮਾਂਏ, ਮੈਨੂੰ ਸੁੱਟ ਨਾ ਪਾਈਂ। ਹਾਏ, ਉਸ ਚੀਖ ਵਿਚ ਉਹਦੀਆਂ ਕਿਹੜੀਆਂ-ਕਿਹੜੀਆਂ ਆਸਾਂ ਬੱਝੀਆਂ ਹੋਈਆਂ ਨੇ। ਇਕ ਵਾਰ ਮਾਂ ਬਣ ਜਾਂਣ ਨਾਲ ਸ਼ਾਇਦ ਉਹਦੇ ਦਿਨ ਫਿਰ ਜਾਣਗੇ। ਭਲਕੇ ਬੱਚੇ ਦਾ ਮੂੰਹ ਦੇਖ ਕੇ ਪੜਦਈਏ ਦਾ ਮਨ ਵੀ ਤਾਂ ਪਸੀਜ ਸਕਦਾ ਹੈ। ਉਹਦੇ ਪਤਿਤ ਜੀਵਨ ਵਿਚ ਵੀ ਚਾਨਣ ਹੋਏਗਾ, ਨਵੀਂ ਆਸ ਜਨਮੇਗੀ ? ਜੇ ਉਹਦੀ ਆਸ ਵਿਚ ਕੋਈ ਬਲ ਨਾ ਹੁੰਦਾ, ਤਾਂ ਉਹ ਬੋਝ ਕਿਉਂ ਚੁੱਕੀ ਫਿਰਦੀ ? ਇੰਨੇ ਸਾਰੇ ਦੁੱਖ ਜਰਨ ਦੀ ਹਿੰਮਤ ਕਿਥੋਂ ਮਿਲਦੀ ? ਤੇ ਹੋਰ ਇਕ ਆਸ ਵੀ ਉਹਨੂੰ ਜੀਉਣ ਲਈ ਮਜਬੂਰ ਕਰ ਰਹੀ ਹੈ; ਕਾਨੂੰਨ ਦੇ ਜਾਲ ਵਿਚ ਫਸੇ ਭਰਾ ਨੂੰ ਬਚਾ ਲੈਣ ਲਈ ਹੀ ਸਹੀ, ਉਹਨੂੰ ਜੀਉਂਦਿਆਂ ਰਹਿਣਾ ਚਾਹੀਦਾ ਹੈ। ਇਸੇ ਕਰਕੇ ਖ਼ੁਦਕੁਸ਼ੀ ਦੇ ਖ਼ਿਆਲ ਨਾਲ ਹੀ ਉਹ ਸਾਰੀ ਦੀ ਸਾਰੀ ਕੰਬ ਗਈ। ਜੀਉਣੋਂ ਡਰ ਕੇ ਮੌਤ ਦਾ ਰਾਹ ਫੜਨਾ ਬੁਜ਼ਦਿਲੀ ਹੈ। ਦੂਜਿਆਂ ਨੂੰ ਬਚਾਉਣ ਲਈ ਹੀ ਸਹੀ, ਜੀਉਂਦਿਆਂ ਰਹਿਣਾ

ਵੀ ਹਿੰਮਤ ਦਾ ਕੰਮ ਹੈ । ਨਾਨੇ ਚਾਚੇ ਦੀ ਧੀ ਹੋ ਕੇ ਜੇ ਉਹ ਖ਼ੁਦਕੁਸ਼ੀ ਕਰੇਗੀ, ਤਾਂ ਉਹਦੀ ਰੂਹ ਕੰਬੇਗੀ ਨਹੀਂ ? ਇਨ੍ਹਾਂ ਖ਼ਿਆਲਾਂ ਨੇ ਉਹਦੇ ਦਿਮਾਗ਼ ਵਿਚ ਘੜਮੱਸ ਮਚਾ ਦਿੱਤੀ । ਉਹ ਹੰਭ ਗਈ । ਉਹ ਸੌਂ ਕੇ ਆਪਣੀ ਜ਼ਿੰਦਗੀ ਨੂੰ ਜਗਾਉਣਾ ਚਾਹੁੰਦੀ ਸੀ । ਚਿਮਣਾ ਨੂੰ ਨੀਂਦ ਤਾਂ ਆ ਗਈ, ਪਰ ਨੀਂਦ ਨੇ ਉਹਨੂੰ ਆਪ ਆਕੇ ਦਬੋਚਿਆ ਨਹੀਂ ਸੀ । ਉਹਨੂੰ ਨੀਂਦ ਨੂੰ ਮਨਾਉਣਾ ਪਿਆ ।

ਉਸੇ ਰਾਤ ਇਕ ਹੋਰ ਜਣੇ ਨੂੰ ਵੀ ਨੀਂਦ ਨਹੀਂ ਆ ਰਹੀ ਸੀ । ਉਹ ਜਾਗਦਾ ਪਿਆ ਸੀ, ਖ਼ਿਆਲਾਂ ਵਿਚ ਡੁੱਬਾ । ਪੁਲਸ ਪਹਿਰੇ ਵਿਚ ਇਕੱਲਾਕਾਰਾ । ਉਹ ਜਣਾ ਦਾਦੇ ਤੋਂ ਬਿਨਾਂ ਹੋਰ ਕੌਣ ਹੋ ਸਕਦਾ ਸੀ । ਚਿਮਣਾ ਨੂੰ ਉਹ ਡੇਰੇ ਵਿਚ ਲੈ ਗਿਆ ਸੀ । ਅਣਜਾਣੇ ਲੋਕਾਂ ਵਿਚ ਲੈ ਗਿਆ ਸੀ; ਪਰ ਉਹਨੇ ਸੋਚਿਆ ਸੀ ਕਿ ਸਾਰੀ ਉਮਰ ਦਾ ਦਾਗ਼ ਲੈ ਕੇ ਉਹ ਡੇਰੇ ਵਿਚ ਜੀਏਗੀ ਕਿਵੇਂ । ਇਕਲਾਪਾ ਮਨ ਵਿਚ ਤੂਫ਼ਾਨ ਲਿਆ ਦਿੰਦਾ ਹੈ, ਇਹ ਅਨੁਭਵ ਉਹਨੂੰ ਜ਼ਿੰਦਗੀ ਵਿਚ ਅੱਜ ਪਹਿਲੀ ਵਾਰ ਹੋਇਆ ਸੀ । ਉਹ ਕਦੇ ਇਕੱਲਾ ਨਹੀਂ ਰਿਹਾ ਸੀ । ਅਖਾੜੇ ਵਿਚ ਹੋਵੇ ਜਾਂ ਘਰੇ ਉਹਦੇ ਆੜੀ ਦਿਨੇਰਾਤ ਉਹਦੇ ਨਾਲ ਰਹਿੰਦੇ ਸਨ । ਜਦ ਉਹ ਥੱਕਿਆ-ਟੁੱਟਿਆ ਬਿਸਤਰੇ ਉੱਤੇ ਪੈ ਜਾਂਦਾ ਸੀ, ਫੇਰ ਕਿਤੇ ਉਹਦੇ ਆੜੀ ਉਹ ਨੂੰ ਛਡ ਕੇ ਆਪਣੇ ਘਰੀਂ ਜਾਂਦੇ । ਪਰ ਅੱਜ ਉਹਦਾ ਇਕਲਾਪਾ ਉਹਨੂੰ ਸਤਾ ਰਿਹਾ ਸੀ । ਰਾਤ ਭਰ ਦਾ ਇਕਲਾਪਾ ਭਰਾ ਵਾਸਤੇ ਇੰਨਾ ਅਸਹਿ ਹੈ, ਤਾਂ ਭੈਣ ਸਾਰੀ ਜ਼ਿੰਦਗੀ ਕਿਵੇਂ ਲੰਘਾਏਗੀ । ਸੰਗੱਪੇ ਨਾਲ ਧੱਕਾ ਜੋ ਹੋਇਆ, ਉਹਨੇ ਤਾਅ ਵਿਚ ਆ ਕੇ ਫ਼ੌਜਦਾਰ ਅੱਗੇ ਬੇਅਦਬੀ ਕੀਤੀ । ਉਹਦਾ ਫਲ ? ਕਾਲ ਕੋਠੜੀ ਦੀ ਜੇਲ ।

ਉਹਨੂੰ ਬਿਨਾਂ ਕਿਸੇ ਕਾਰਣ ਜੇਲ ਵਿਚ ਬੰਦ ਕੀਤਾ ਹੋਇਆ ਸੀ । ਇਹ ਸਰੀਹਣ ਧੱਕਾ ਸੀ । ਰਾਤ ਦੀ ਰੋਟੀ ਨਾ ਲੈ ਕੇ ਉਹਨੇ ਆਪਣਾ ਵਿਰੋਧ ਪਰਗਟ ਕੀਤਾ ਸੀ । ਪਰ ਰਾਤ ਪੈਂਦਿਆਂ ਭੁੱਖ ਵੀ ਚਮਕ ਪਈ । ਪਲ ਭਰ ਲਈ ਉਹਦੇ ਦਿਲ ਵਿਚ ਆਇਆ ਕਿ ਪਹਿਰੇਦਾਰ ਸਿਪਾਹੀ ਨੂੰ ਜਗਾ ਕੇ ਰੋਟੀ ਮੰਗਵਾ ਲਏ । ਪਰ ਦੂਜੇ ਹੀ ਪਲ ਉਹਨੂੰ ਆਪਣੇ ਇਸ ਵਿਚਾਰ ਨਾਲ ਬੜੀ ਘਿਣ ਆਈ । ਤ੍ਰਿਕਾਲੀਂ ਲਛਮਣ ਆਪ ਰੋਟੀ ਲਿਆਇਆ ਸੀ, ਉਹਨੇ ਬੜੇ ਪਿਆਰ ਨਾਲ ਮਨਾਇਆ ਵੀ ਸੀ । ਪਰ ਉਹ ਨਹੀਂ ਮੰਨਿਆਂ ਸੀ । ਹੁਣ ਸਿਪਾਹੀ ਅੱਗੇ ਹੱਥ ਪਸਾਰੇ ? ਨਹੀਂ, ਉਹਨੇ ਭੁੱਖ ਦਬਾ ਲਈ । ਲੰਮਾ ਪਿਆ ਉਹ ਨੀਂਦ ਨੂੰ ਮਨਾਉਣ ਲੱਗਾ ।

ਬਾਹਰੋਂ ਕਿਸੇ ਦੇ ਬੋਲਣ ਦੀ ਆਵਾਜ਼ ਆਈ । ਦਰਵਾਜ਼ਾ ਖੁਲ੍ਹਿਆ । ਕੋਈ ਅੰਦਰ ਆਇਆ । ਆਉਣ ਵਾਲੇ ਨੇ ਉਹਦਾ ਨਾਂ ਲਿਆ, ਤਾਂ ਉਹ ਪਛਾਣ ਗਿਆ ਕਿ ਗੌੜ ਆਇਆ ਹੈ । ਗੌੜ ਨੇ ਉਹਦੇ ਅੱਗੇ ਕਿੰਨੇ ਸਾਰੇ ਕੇਲੇ ਤੇ ਗੜਵੀ ਦੁੱਧ ਦੀ ਰਖ ਦਿੱਤੀ ਤੇ ਕਿਹਾ-"ਲੈ, ਖਾ ਪੀ ਲੈ ।"

ਗੌੜ ਦੇ ਇਸ ਸਲੂਕ ਨਾਲ ਦਾਦਾ ਪਿਘਲ ਗਿਆ । ਉਹਦਾ ਰੋਣ ਨਿਕਲ ਗਿਆ । ਪਰ ਉਹਦੇ ਕੋਲੋਂ ਬੋਲਿਆ ਨਾ ਗਿਆ । ਉਹਨੇ ਕੇਲੇ ਖਾ ਲਏ ਤੇ ਫੇਰ ਦੁੱਧ ਪੀਣ ਲੱਗਾ । ਗੌੜ ਉਹਨੂੰ ਹੌਸਲਾ ਦੇਣ ਲੱਗਾ । ਉਹਨੇ ਸਮਝਾਇਆ ਕਿ ਜੇ ਭਲਕੇ ਫ਼ੌਜਦਾਰ ਸੱਦ ਕੇ ਗੱਲ ਕਰੇ, ਤਾਂ ਆਪਣੇ ਆਪ ਵਿਚ ਰਹਿਣਾ ਹੈ, ਜੇ ਉਹ ਧਮਕਾਏ, ਤਾਂ ਡਰਨਾ ਨਹੀਂ । ਨਾਨੇ ਦੇ ਕਤਲ ਦਾ ਦੋਸ਼ ਜੋ ਉਹਦੇ ਸਿਰ ਮੜ੍ਹਿਆ ਜਾ ਰਿਹਾ ਸੀ, ਉਹਦੀ ਖ਼ਬਰ ਦੇ ਕੇ ਕਿਹਾ—

ਜਿਹੜੀ ਵੀ ਕਾਨੂੰਨੀ ਕਾਰਵਾਈ ਕਰਨੀ ਹੋਈ, ਮੈਂ ਕਰੂੰਗਾ, ਤੂੰ ਘਬਰਾਈਂ ਨਾ।"

ਦਾਦੇ ਨੂੰ ਇਹ ਸਭ ਕੁਝ ਸਮਝਾ ਕੇ ਗੌੜ ਓਥੋਂ ਤੁਰ ਪਿਆ। ਭਾਵੇਂ ਉਹਨੇ ਦਾਦੇ ਨੂੰ ਤਾਂ ਹੌਂਸਲਾ ਦਿੱਤਾ ਸੀ, ਪਰ ਉਹਦੀ ਆਪਣੀ ਹਿੰਮਤ ਜਵਾਬ ਦੇ ਗਈ ਸੀ। ਦੂਜਿਆਂ ਨੇ ਜ਼ਬਰਦਸਤ ਚਾਲ ਚੱਲੀ ਸੀ, ਗੌੜ ਦੀ ਟਿਕ ਨਹੀਂ ਚੱਲੀ ਸੀ। ਫ਼ੌਜਦਾਰ ਤਾਂ ਬਾਪੂ-ਸਾਹਬ ਉੱਤੇ ਬੜਾ ਮਿਹਰਬਾਨ ਹੋ ਗਿਆ ਸੀ। ਦਾਦੇ ਦੇ ਅਖਾੜੇ ਦੇ ਆੜੀਆਂ ਵਿਚ ਕੁਝਨਾਂ ਨੂੰ ਗਵਾਹ ਬਣਾ ਲੈਣ ਦਾ ਹੁਕਮ ਫ਼ੌਜਦਾਰ ਨੇ ਅਰਦਲੀ ਕੇਸ਼ਵਰਾਓ ਨੂੰ ਦੇ ਦਿੱਤਾ ਸੀ। ਇਹ ਜਾਣ ਕੇ ਗੌੜ ਦੇ ਹੱਥ-ਪੈਰ ਫੁਲ ਗਏ ਸਨ। ਜੇ ਗੱਲ ਇਸੇ ਤਰ੍ਹਾਂ ਵਧਦੀ ਗਈ, ਤਾਂ ਦਾਦੇ ਦਾ ਬਚਾਅ ਨਹੀਂ ਹੋਣਾ। ਦਾਦਾ ਕਿਉਂ ? ਉਹਨੇ ਆਪ ਵੀ ਝੂਠੀ ਰਪਟ ਲਿਖਵਾਣ ਦੇ ਦੋਸ਼ ਵਿਚ ਫਸਣਾ ਸੀ। ਉਹਦੀ ਮਨਜ਼ੂਰੀ ਦੇਣ ਵਾਲੇ ਪੰਚਾਇਤੀਆਂ ਨੇ ਵੀ ਫਸਣਾ ਸੀ। ਤਾਂ ਕੀ ਪਿੰਡ ਦੇ ਸਾਰੇ ਮੋਹਤਬਰਾਂ ਨੂੰ ਜੇਲ੍ਹ ਦੀ ਹਵਾ ਫੱਕਣੀ ਪਵੇਗੀ ? ਉਹ ਅੱਜ ਤਕ ਪੈਸੇ ਖਾਂਦੇ ਰਹੇ। ਪਰ ਜਿਨ੍ਹਾਂ ਦਾ ਪੈਸਾ ਖਾਧਾ ਸੀ, ਉਹਦਾ ਵਾਲ ਵਾਲ ਲੈਣ ਦੀ ਸਮਰੱਥਾ ਵੀ ਉਨ੍ਹਾਂ ਵਿਚ ਸੀ। ਹੁਣ ਇਕੋ ਰਾਹ ਸੀ। ਫ਼ੌਜਦਾਰ ਨੂੰ ਮਿਲੋ ਉਹਦੇ ਅੱਗੇ ਹਾੜੇ-ਮਿੰਨਤਾਂ-ਤਰਲੇ ਕਰੋ, ਉਹਦੇ ਦਿਲ ਵਿਚ ਦਇਆ ਪੈਦਾ ਕਰੋ, ਫੇਰ ਕਿਤੇ ਜਾ ਕੇ ਬਚਾਅ ਹੋਵੇਗਾ। ਇਹ ਫ਼ੈਸਲਾ ਕਰ ਕੇ ਉਹ ਘਰ ਦੇ ਰਾਹ ਪੈ ਗਿਆ।

ਹਵੇਲੀ ਵਿਚ ਪੁਤਲੀਬਾਈ, ਧਰਮਸਾਲਾ ਵਿਚ ਦਾਦਾ, ਡੇਰੇ ਵਿਚ ਚਿਮਣਾ ਤੇ ਘਰੇ ਗੌੜ ਸਾਰੇ ਸਾਰੀ ਰਾਤ ਪਾਸੇ ਲੈਂਦੇ ਰਹੇ। ਪਾਦੱਲੀ ਦੀ ਉਹ ਰਾਤ ਫ਼ੈਸਲਾਕੁਨ ਰਾਤ ਸੀ। ਇਨ੍ਹਾਂ ਚਹੁੰਆਂ ਦੀ ਜਾਨ ਭਾਗਾਂ ਨਾਲ ਜੁੜ ਰਹੀ ਸੀ। ਬਾਜ਼ੀ ਲੱਗ ਚੁਕੀ ਸੀ, ਸੰਭਲ ਕੇ ਦਾਅ ਮਾਰਨਾ ਸੀ। ਤੇ ਇਨ੍ਹਾਂ ਸਾਰੀਆਂ ਗੱਲਾਂ ਦੀ ਪਰਵਾਹ ਜੇ ਅੱਜ ਕਿਸੇ ਨੂੰ ਨਹੀਂ ਸੀ, ਤਾਂ ਉਹ ਸੀ ਕਾਲ। ਪਾਦੱਲੀ ਦੀ ਜ਼ਿੰਦਗੀ ਦਾ ਲੇਖਾ ਲਿਖਦੀ ਰਾਤ ਜਿਵੇਂ ਬੜੀ ਲਾਪਰਵਾਹੀ ਨਾਲ ਪਿੰਡ ਉੱਤੇ ਵਿਛ ਗਈ ਸੀ।

# 13

ਅਗਲੇ ਦਿਨ ਸਾਝਰੇ ਹੀ ਫ਼ੌਜਦਾਰ ਨੇ ਗੌੜ ਨੂੰ ਬੁਲਵਾ ਲਿਆ। ਜਦ ਤਕ ਪੁਲਸ ਪਿੰਡ ਵਿਚ ਹੈ, ਓਦੋਂ ਤਕ ਗੌੜ ਨੂੰ ਚੈਨ ਕਿਥੇ ? ਉਹ ਨੱਠਾ ਨੱਠਾ ਆਇਆ। ਫ਼ੌਜਦਾਰ ਵਿਚ ਕੱਲ੍ਹ ਵਾਲੀ ਆਕੜ ਨਹੀਂ ਸੀ। ਉਹ ਬੜੇ ਅਦਬ ਨਾਲ ਗੌੜ ਨਾਲ ਪੇਸ਼ ਆਇਆ ਤੇ ਆਪਣੇ ਕੋਲ ਬੈਠਾ ਲਿਆ। ਫ਼ੌਜਦਾਰ ਦਾ ਇੰਜ ਨਰਮੀ ਨਾਲ ਪੇਸ਼ ਆਉਣਾ ਗੌੜ ਵਾਸਤੇ ਅਚੰਭੇ ਵਾਲੀ ਗੱਲ ਸੀ। ਉਹ ਸੋਚੀਂ ਪੈ ਗਿਆ; ਨਾ ਜਾਣੇ ਕੋਈ ਨਵਾਂ ਜਾਲ ਬੁਣਿਆ ਜਾ ਰਿਹਾ ਹੈ।

ਫ਼ੌਜਦਾਰ ਨੇ ਉਹਨੂੰ ਸਲਾਹ ਦਿੱਤੀ ਕਿ ਉਹ ਕਿਸੇ ਵੀ ਕੀਮਤ ਉੱਤੇ ਪਡਦਈਏ ਨਾਲ ਗੰਢ-ਚਤਰਾਵਾ ਕਰ ਲਏ। ਪਤਾ ਲੱਗਾ ਕਿ ਫ਼ੌਜਦਾਰ ਵੀ ਅਜਰਾਣੀ ਹੀ ਵਿਆਹਿਆ ਹੋਇਆ ਹੈ। ਇਸ ਲਈ ਉਹ ਨਿਕੇ ਹੁੰਦਿਆਂ ਤੋਂ ਪਡਦਈਏ ਨੂੰ ਚੰਗੀ ਤਰ੍ਹਾਂ ਜਾਣਦਾ ਸੀ।

ਪਡਦਈਆ ਬੜਾ ਘਾਗ ਹੈ। ਹੱਥ ਉੱਤੇ ਸਰ੍ਹੋਂ ਜਮਾ ਲੈਂਦਾ ਹੈ। ਉਂਗਲੀ ਦੇਖ ਕੇ ਪਹੁੰਚਾ ਫੜ ਲੈਂਦਾ ਹੈ। ਵਡੇ ਵਡੇ ਪੁਲਸ-ਅਫ਼ਸਰ ਉਹਦੇ ਭਗਤ ਹਨ। ਜੇ ਉਹ ਚਾਹੇ, ਤਾਂ ਸਾਰੇ ਪਿੰਡ ਨੂੰ ਅੰਦਰ ਕਰਵਾ ਸਕਦਾ ਹੈ, ਸੋ ਗੌੜ ਪਡਦਈਆ ਨਾਲ ਰਲ ਕੇ ਮੁਕੱਦਮਾ ਤਿਆਰ ਕਰੇ। ਮੁਲਜ਼ਮ ਨੂੰ ਜੇਲ ਭਿਜਵਾਣ ਲਈ ਜੋ ਵੀ ਖ਼ਰਚ ਆਉਂਦਾ ਹੋਵੇ, ਉਹ ਬਾਪੂਸਾਹਬ ਦੇਣ ਲਈ ਤਿਆਰ ਸੀ। ਉਂਜ ਤਾਂ ਦਾਦਾ ਬੜਾ ਘੁਮੰਡੀ ਹੈ, ਗੁੰਡਾ ਹੈ। ਕਿਸੇ ਨਾ ਕਿਸੇ ਦਿਨ ਉਹ ਕੋਈ ਕਾਰਾ ਕਰਕੇ ਅੰਦਰ ਹੋ ਕੇ ਰਹੇਗਾ। ਤਾਂ ਕਿਉਂ ਨਾ ਉਹਨੂੰ ਹੁਣੇ ਫਸਾ ਕੇ ਜੇਲ ਭਿਜਵਾ ਦਿੱਤਾ ਜਾਏ ? ਤੇ ਜਿਹੜੀ ਬਲਾ ਪਿੰਡ ਦੇ ਮੋਹਤਬਰਾਂ ਸਿਰ ਆ ਰਹੀ ਹੈ, ਕਿਉਂ ਨਾ ਓਸੇ ਦੇ ਸਿਰ ਮੜ੍ਹੀ ਜਾਏ। ਉਨ੍ਹਾਂ ਨੇ ਤਾਂ ਸਿਰਫ ਚਾਲਾਨ ਪੇਸ਼ ਕਰਨਾ ਹੈ; ਸਜ਼ਾ ਦੇਣੀ ਜਾਂ ਨਾ ਦੇਣੀ ਮੈਜਿਸਟਰੇਟ ਦੇ ਹੱਥ-ਵੱਸ ਹੈ। ਜੇ ਦਾਦਾ ਬੇਕਸੂਰ ਹੈ, ਤਾਂ ਅਦਾਲਤ ਵਿਚ ਜਾ ਕੇ ਬਰੀ ਹੋ ਜਾਏਗਾ। ਹੁਣ ਗੌੜ ਨੂੰ ਸਮਝਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ।

ਇਹ ਗੱਲ ਸਪਸ਼ਟ ਹੋ ਗਈ ਕਿ ਫ਼ੌਜਦਾਰ ਦੇ ਦਿਮਾਗ਼ ਵਿਚ ਇਹ ਗੱਲ ਬੈਠ ਗਈ ਸੀ ਕਿ ਨਾਨਾ ਆਈ-ਮੌਤ ਨਹੀਂ ਮਰਿਆ ਸੀ ਉਹਨੂੰ ਮਾਰਿਆ ਗਿਆ ਸੀ। ਗੌੜ ਇਹ ਸੋਚ ਕੇ ਸੁੰਨ ਹੋ ਗਿਆ ਕਿ ਜੇ ਭਲਕੇ ਇਹ ਸਾਬਤ ਹੋ ਗਿਆ ਕਿ ਨਾਨਾ ਕਤਲ ਕੀਤਾ ਗਿਆ ਸੀ, ਤਾਂ ਇੰਨੇ ਵੱਡੇ ਗੁਨਾਹ ਨੂੰ ਲੁਕਾਉਣ ਦਾ ਇਲਜ਼ਾਮ ਉਹਦੇ ਸਿਰ ਆਏਗਾ।—ਜਦ ਨਾਨੇ ਦਾ ਕਤਲ ਨਹੀਂ ਹੋਇਆ, ਤਾਂ ਦਾਦੇ ਵਰਗੇ ਬੇਕਸੂਰ ਮੁੰਡੇ ਨੂੰ ਕਿਉਂ ਫਸਾਇਆ ਜਾਏ ? ਚਲੋ ਮੰਨ ਵੀ ਲਈਏ ਕਿ ਦਾਦਾ ਖਰੂਦੀ ਹੈ, ਉਹਨੇ ਬੇਅਦਬੀ ਕੀਤੀ ਹੈ, ਗੁਸਤਾਖ਼ੀ ਕੀਤੀ ਹੈ, ਪਡਦਈਏ 'ਤੇ ਚੜ੍ਹ ਗਿਆ ਹੈ; ਤਾਂ ਵੀ ਸਾਰਾ ਕਸੂਰ ਓਸੇ ਦਾ ਤਾਂ ਨਹੀਂ। ਆਖ਼ਰ ਉਹਦੀ ਭੈਣ ਨਾਲ ਏਡਾ ਧੱਕਾ ਹੋਇਆ ਸੀ। ਉਹਦਾ ਗੁਸੇ ਵਿਚ ਆਉਣਾ ਕੁਦਰਤੀ ਸੀ। ਦਾਦੇ ਦੇ ਕਸੂਰ ਬਹੁਤ ਛੋਟੇ ਹਨ। ਛੋਟੀਆਂ ਛੋਟੀਆਂ ਗੱਲਾਂ ਨੂੰ ਉਛਾਲਣਾ ਫ਼ੌਜਦਾਰ ਨੂੰ ਸੋਭਦਾ ਨਹੀਂ। ਬਾਕੀ ਰਹੀ ਗੱਲ, ਪਡਦਈਏ ਨਾਲ ਸੁਲਾਹ ਕਰ ਲੈਣ ਦੀ। ਪਿੰਡ ਦੀਆਂ ਸਾਰੀਆਂ ਕਰਤੂਤਾਂ ਦੀ, ਸਾਰੇ ਪੁਆੜੇ ਦੀ ਜੜ੍ਹ ਓਹੀ ਹੈ। ਕਿਉਂਕਿ ਫੌਜਦਾਰ ਆਪ ਕਹਿੰਦਾ ਹੈ, ਉਸ ਉੱਤੇ ਵਿਚਾਰ ਹੋ ਸਕਦਾ ਹੈ। ਜੋ ਵੀ ਹੈ, ਇਨ੍ਹਾਂ ਗੱਲਾਂ ਬਾਰੇ ਤਟਫਟ ਫੈਸਲਾ ਨਹੀਂ ਲਿਆ ਜਾ ਸਕਦਾ। ਇਹਦੇ ਲਈ ਮੋਹਲਤ ਤਾਂ ਚਾਹੀਦੀ ਹੈ।—ਇਹ ਸਾਰੀਆਂ ਗੱਲਾਂ ਗੌੜ ਨੇ ਫੌਜਦਾਰ ਨੂੰ ਆਖ ਦਿੱਤੀਆਂ।

ਫੌਜਦਾਰ ਨੂੰ ਵੀ ਕੁਝ ਤਸੱਲੀ ਹੋ ਗਈ। 'ਗੌੜ ਨੇ ਮੇਰੀਆਂ ਸਾਰੀਆਂ ਗੱਲਾਂ ਮੋੜੀਆਂ ਤਾਂ ਨਹੀਂ। ਕੁਝ ਤਾਂ ਗੱਲ ਬਣੀ।' ਤੇ ਉਹ ਚੱਲ ਪਏ।

ਗੌੜ ਉੱਠਣਾ ਚਾਹੁੰਦਾ ਸੀ। ਪੋਹ ਦੀ ਧੁਪ ਵਾਹਵਾ ਚੜ੍ਹ ਚੁਕੀ ਸੀ। ਹਾਲੇ ਉਹਨੇ ਪੂਜਾ-ਪਾਠ ਇਸ਼ਨਾਨ ਵਗੈਰਾ ਨਹੀਂ ਕੀਤਾ ਸੀ। ਘਰ ਦੇ ਕੰਮ-ਕਾਜ ਨੌਕਰ-ਚਾਕਰ ਡੰਗਰ-ਲਵੇਰੇ ਦੀ ਉਹਨੂੰ ਸਾਰ ਨਹੀਂ ਸੀ। ਰਾਤ ਦਿਨ ਫ਼ੌਜਦਾਰ ਦੀ ਹਾਜ਼ਰੀ ਦਿੰਦਿਆਂ ਉਹਦਾ ਸਮਾਂ ਨਿਕਲਦਾ ਜਾਂਦਾ ਸੀ। 'ਹੇ ਸ਼ਿਵ, ਤੂੰ ਕੀ ਹਾਲਤ ਕਰਾਤੀ ਮੇਰੀ'—ਡੂੰਘਾ ਸਾਹ ਭਰਦਿਆਂ ਉਹਦੇ ਮੂੰਹੋਂ ਨਿਕਲ ਗਿਆ। ਪੈਰਾਂ ਵਿਚ ਜੁਤੀ ਫਸਾ ਉਹ ਪਿੰਡ ਦੀ ਧਰਮਸਾਲਾ ਦੀਆਂ ਪੌੜੀਆਂ ਉਤਰਨ ਲਗਾ।

ਇੰਨੇ ਨੂੰ ਓਲੇਕਾਰ ਮੱਲਾ ਨੱਠਾ ਆਇਆ। ਉਹਨੂੰ ਸਾਹੋ-ਸਾਹ ਹੋਏ ਨੂੰ ਦੇਖ ਕੇ ਗੌੜ ਘਬਰਾ ਗਿਆ।

"ਗੌੜ ਜੀ, ਹੋਲਿਅਰ ਬੀਹੀ ਚ ਬੱਲਿਆ ਸੀ ਨਾ ? ਉਹਦਾ ਸਤਿਆਨਾਸ ਗਿਆ।"

"ਜਾ ਦਫ਼ਾ ਹੋ, ਪਤਾ ਨਹੀਂ ਅੱਜ ਕਿਹੜੀ ਮਨਹੂਸ ਘੜੀ ਅੱਖਾਂ ਖੁਲ੍ਹੀਆਂ। ਜਿਹੜਾ ਵੀ ਆਉਂਦੈ, ਸਤਿਆਨਾਸੀ ਹੀ ਆਉਂਦੈ। ਕੀ ਹੋਇਆ ਓਏ ਉਹਨੂੰ ? ਛੇਤੀ ਦਸਦਾ ਕਿਉਂ ਨਹੀਂ ? ਗੱਲ ਕੀ ਆ ?" ਗੌੜ ਬੇਸਬਰ ਹੋ ਚੁਕਾ ਸੀ। ਦੋ ਦਿਨਾਂ ਦਾ ਉਹ ਬੇਚੈਨ ਸੀ।

"ਬਚਿਆ ਈ ਕੀ ਐ ਮਹਾਰਾਜ, ਦੱਸਣ ਲਈ ? ਅਨਰਥ ਹੋ ਗਿਆ, ਅਨਰਥ। ਰਾਤੋ ਰਾਤ ਬੱਲਿਆ ਉਹਦੀ ਘਰਵਾਲੀ ਚਾਰ ਨਿਆਣੇ ਸਾਰੇ ਦੇ ਸਾਰੇ ਢੇਰ ਹੋ ਗਏ।" ਮੱਲੇ ਨੇ ਇਹ ਦਰਦਨਾਕ ਖ਼ਬਰ ਸੁਣਾ ਕੇ ਗੌੜ ਦਾ ਦਿਲ ਦਹਿਲਾ ਦਿੱਤਾ।

ਗੌੜ ਕੋਲੋਂ ਉਥੇ ਖੜ੍ਹਾ ਨਾ ਹੋ ਹੋਇਆ। ਉਹਨੂੰ ਇਸ਼ਨਾਨ ਪੂਜਾ ਸਭ ਕੁਝ ਵਿਸਰ ਗਿਆ। ਉਹ ਵਾਹੋਦਾਹੀ ਮੱਲੇ ਨਾਲ ਤੁਰ ਪਿਆ। ਬੱਲਿਆ ਜਿਸ ਛੰਨ ਵਿਚ ਰਹਿੰਦਾ ਸੀ, ਓਥੇ ਉਹਦੇ ਸਾਕ ਤੇ ਗਵਾਂਢੀ ਇਕੱਠੇ ਹੋਏ ਹੋਏ ਸਨ। ਉਨ੍ਹਾਂ ਦਾ ਸਿਆਪਾ ਦੂਰ ਤਕ ਸੁਣੀਂਦਾ ਸੀ। ਗੌੜ ਨੂੰ ਆਉਂਦਿਆਂ ਦੇਖ ਉਨ੍ਹਾਂ ਦਾ ਰੋਣਾ-ਧੋਣਾ ਹੋਰ ਤੇਜ਼ ਹੋ ਗਿਆ।

ਬਾਲਿਆ ਦਾ ਵੱਡਾ ਭਰਾ ਨੱਠਾ ਆਇਆ ਤੇ ਗੌੜ ਦੇ ਪੈਰਾਂ ਵਿਚ ਲਿਟ ਗਿਆ। ਗੌੜ ਨੇ ਰਸਮੀ ਤੌਰ 'ਤੇ ਅਫ਼ਸੋਸ ਦੇ ਸ਼ਬਦ ਆਖੇ— 'ਭਾਈ, ਰੋਵੋ ਨਾ, ਰੋਣ ਨਾਲ ਕੋਈ ਮੁੜ ਆਉਂਦੈ ? ਰੋਵੋ ਨਾ।" ਉਹਨੂੰ ਵੀ ਲੱਗਾ ਕਿ ਉਹ ਸਿਰਫ਼ ਰਸਮ ਨਿਭਾ ਰਿਹਾ ਹੈ। ਇਸ ਨਾਲ ਉਨ੍ਹਾਂ ਗ਼ਰੀਬਾਂ ਦੀ ਕੋਈ ਮਦਦ ਨਹੀਂ ਹੁੰਦੀ। ਉਹਦਾ ਗੱਚ ਭਰ ਗਿਆ।

"ਗੌੜ ਜੀ ਮਹਾਰਾਜ, ਤੁਸੀਂ ਤਾਂ ਸਾਡੇ ਮਾਈ ਬਾਪ ਹੋ। ਦੇਖੋ ਤੁਹਾਡੇ ਹੁੰਦਿਆਂ-ਸੁੰਦਿਆਂ ਵੀ ਮਿੱਟੀ ਹੋ ਗਿਆ, ਮਿੱਟੀ—" ਬੱਲਿਆ ਦੀ ਵੱਡੀ ਭੈਣ ਕੀਰਨੇ ਪਾ ਰਹੀ ਸੀ : "ਬੱਲਿਆ ਵੇ ਮੇਰੇ ਵੀਰਾ, ਉਠ ਵੇ, ਤੇਰਾ ਮਾਲਕ ਆਇਆ ਵੇ—" ਉਹ ਰੋਂਦੀ-ਰੋਂਦੀ ਲਾਸ਼ ਉੱਤੇ ਡਿਗ ਕੇ ਲੋਟਣੀਆ ਲੈਣ ਲੱਗੀ।

ਇਸ ਬੀਹੀ ਦੇ ਸਾਰੇ ਜਣੇ ਬਾਪੂਸਾਹਬ ਦੇ ਤਰਫ਼ਦਾਰ ਸਨ। ਉਹ ਜ਼ਮਾਨੇ ਤੋਂ ਹਵੇਲੀ ਦੀ ਆਸਾਮੀ ਸਨ। ਗੌੜ ਨੇ ਸੋਚਿਆ ਸੀ ਕਿ ਇਨ੍ਹਾਂ ਲੋਕਾਂ ਨੂੰ ਤਾਂ ਹਵੇਲੀਓਂ ਦਾਣੇ ਮਿਲਣਗੇ ਹੀ, ਇਸ ਲਈ ਉਹਨੇ ਬਹੁਤ ਜਾਣ-ਪਛਾਣ ਵਾਲਿਆਂ ਨੂੰ ਹੀ ਦਾਣੇ ਵੰਡੇ ਸਨ। ਪਰ ਬੱਲਿਆ ਗੌੜ ਦੀ ਪੈਲੀ ਵਿਚ ਭਰੀਆਂ ਚੁਕਦਾ ਫੜਿਆ ਗਿਆ ਸੀ। ਉਹਨੇ ਉਹਨੂੰ ਬਹੁਤ ਕੁਟਾਪਾ ਚੜ੍ਹਵਾਇਆ ਸੀ। ਇੰਨਾ ਹੀ ਨਹੀਂ, ਉਹਨੂੰ ਮੱਝ ਵੇਚ ਕੇ ਹਰਜਾਨਾ ਵੀ ਭਰਨਾ ਪਿਆ ਸੀ। ਓਦੋਂ ਦਾ ਉਹ ਬੀਮਾਰ-ਸ਼ਮਾਰ ਰਹਿਣ ਲੱਗਾ ਸੀ। ਘਰ ਵਿਚ ਉਹੀ ਇਕੱਲਾ ਕਮਾਊ ਸੀ। ਉਹਦੀ ਘਰਵਾਲੀ ਨੂੰ ਪਿੱਛੇ ਜਿਹੇ ਹੀ ਨਿਆਣਾ ਹੋਇਆ ਸੀ। ਬਾਕੀ ਨਿਆਣੇ ਵੀ ਹਾਲੇ ਛੋਟੇ ਸਨ। ਫਾਕਿਆਂ ਵਿਚ ਦਿਨ ਲੰਘਣ ਲੱਗੇ। ਰੋਟੀ ਵੀ ਢਿਡ ਭਰ ਕੇ ਨਾ ਮਿਲਦੀ। ਇਸ ਕਰ ਕੇ ਉਹ ਸੁਕ ਗਿਆ ਸੀ। ਉਨ੍ਹਾਂ ਨੂੰ ਖੁਆਣ-ਪਿਆਣ ਤੇ ਸਾਂਭਣ ਵਾਲਾ ਕੋਈ ਧਨੀ ਉਸ ਬੀਹੀ ਵਿਚ ਨਹੀਂ ਸੀ। ਕਲ੍ਹ ਹੀ ਉਨ੍ਹਾਂ ਨੂੰ ਹਵੇਲੀ ਤੋਂ ਦਾਣੇ ਮਿਲੇ ਸਨ। ਬੱਲਿਆ ਤਾਂ ਮੰਜੇ ਨਾਲ ਲੱਗਾ ਹੋਇਆ ਸੀ, ਇਸ ਲਈ ਉਹਦੇ ਕੋਲੋਂ ਦਾਣੇ ਲੈਣ ਵੀ ਨਹੀਂ ਜਾ ਹੋਇਆ ਸੀ।

ਉਹਦਾ ਭਰਾ ਅੱਡ ਰਹਿੰਦਾ ਸੀ। ਪਰ ਉਹਨੇ ਹਵੇਲੀਓਂ ਆਪਣੇ ਭਰਾ ਦੇ ਹਿੱਸੇ ਦੇ ਦਾਣੇ ਵੀ ਲੈ ਲਏ। ਤੇ ਉਹ ਦਾਣੇ ਬੱਲਿਆ ਨੂੰ ਦੇ ਗਿਆ ਸੀ। ਉਹ ਦਾਣੇ ਕਾਹਦੇ ਸਨ ?

ਨਿਰਾ ਗੰਦ ਸੀ, ਬਦਬੂ ਸਿਰ ਨੂੰ ਚੜ੍ਹਦੀ ਸੀ । ਪਰ ਉਹ ਤਾਂ ਭੁੱਖੇ ਸਨ । ਦਾਣੇ ਪੀਹ ਕੇ ਰੋਟੀ ਪਕਾ ਲਈ ਤੇ ਖਾ ਲਈ । ਕਈ ਦਿਨਾਂ ਦਾ ਸੱਖਣਾ ਪੇਟ ! ਉਹਨੇ ਇਸ ਜ਼ਹਿਰ ਨੂੰ ਨਾ ਝੱਲਿਆ । ਕੈਆਂ ਤੇ ਦਸਤ ਲਗ ਗਏ । ਇਲਾਜ ਲਈ ਵੈਦ-ਹਕੀਮ ਕਿਥੋਂ ਆਉਂਦਾ । ਰਾਤੋ-ਰਾਤ ਸਾਰਾ ਟੱਬਰ ਮੌਤ ਕਿਨਾਰੇ ਜਾ ਲੱਗਾ ।

ਇਹ ਹਾਲ-ਹਵਾਲ ਸੁਣ ਕੇ ਗੌੜ ਦਿਲ ਮਸੋਸ ਕੇ ਰਹਿ ਗਿਆ । ਫਟੇ ਟਾਟ ਉਤੇ ਪਏ ਉਹ ਬੱਚੇ ਤੇ ਉਹਦਾ ਕਰਮਾਂ-ਮਾਰਿਆ ਭਰਾ ਤੇ ਪਿੰਜਰ ਬਣਿਆ ਬੁੱਢਿਆ—ਇਨ੍ਹਾਂ ਦੇ ਨਿਰਜਿੰਦ ਸਰੀਰ ਦੇਖ ਕੇ ਗੌੜ ਕੋਲੋਂ ਹੰਝੂ ਨਾ ਰੋਕੇ ਗਏ । ਉਹਨੂੰ ਜਾਪਿਆ, ਜਿਵੇਂ ਪਾਦੱਲੀ ਨੂੰ ਕਿਸੇ ਦਾ ਸਰਾਪ ਲਗ ਗਿਆ ਹੈ । ਪੱਲੇ ਨਾਲ ਹੰਝੂ ਪੂੰਝਦਿਆਂ ਉਹ ਇਕੱਠੇ ਹੋਏ ਸਾਰਿਆਂ ਲੋਕਾਂ ਨੂੰ ਕਹਿਣ ਲੱਗਾ—"ਭਰਾਵੋ, ਸੁਣੋ । ਹਵੇਲੀਓਂ ਜੋ ਜੌਂ ਤੁਹਾਨੂੰ ਮਿਲਿਐ, ਉਹ ਤੁਸੀਂ ਖਾਣਾ ਨਹੀਂ । ਮੇਰੇ ਘਰ ਆਈਓ, ਮਹੀਨੇ ਭਰ ਵਾਸਤੇ ਦਾਣੇ ਤੁਹਾਨੂੰ ਮਿਲ ਜਾਣਗੇ ।"

ਗੌੜ ਦਾ ਫਰਜ਼ ਉਹਨੂੰ ਬੁਲਾ ਰਿਹਾ ਸੀ । ਹੁਣ ਉਹਨੇ ਫੇਰ ਜਾ ਕੇ ਸਾਰੀ ਰਪਟ ਫ਼ੌਜਦਾਰ ਨੂੰ ਦੇਣੀ ਸੀ । ਇਹ ਸੋਚ ਕੇ ਤੁਰਿਆ, ਤਾਂ ਰਾਹ ਵਿਚ ਕਟੂਬੂ ਵਾਲਿਆਂ ਦੀ ਗਲੀ ਵਿਚ ਰੋਣ-ਧੋਣ ਦੀ ਆਵਾਜ਼ ਆਈ । (ਕਟੂਬੂ ਕਿਸੇ ਵੇਲੇ ਜਰਾਇਮਪੇਸ਼ਾ ਜ਼ਾਤ ਸਮਝੀ ਜਾਂਦੀ ਸੀ । ਪਰ ਉਨ੍ਹਾਂ ਨੇ ਇਸ ਪਿੰਡ ਵਿਚ ਵਸ ਕੇ ਕਠਪੁਤਲੀਆਂ ਨਚਾ ਕੇ ਲੋਕਾਂ ਦਾ ਮਨਪਰਚਾਵਾ ਕਰਨ ਦੀ ਕਲਾ ਦਾ ਪੇਸ਼ਾ ਅਪਣਾ ਲਿਆ । ਇਸ ਜ਼ਾਤ ਦੀਆਂ ਔਰਤਾਂ ਵਡੇ ਘਰਾਂ ਦੇ ਲੋਕਾਂ ਦੇ ਹੱਥਾਂ, ਬਾਹਾਂ ਉੱਤੇ ਸੁਹਣੇ-ਸੁਹਣੇ ਨਮੂਨੇ ਖੁਣਨ ਦਾ ਕੰਮ ਕਰਦੀਆਂ ਸਨ) । ਉਸ ਗਲੀ ਵਿਚ ਇਕ ਬੁਢੀ ਤੇ ਬੱਚੇ ਦੀ ਮੌਤ ਹੋ ਗਈ ਸੀ । ਇਸ ਤੋਂ ਬਿਨਾਂ ਹਵੇਲੀ ਦਾ ਜੌਂ ਖਾ ਕੇ ਕਈ ਲੋਕ ਹੈਜ਼ੇ ਨਾਲ ਪਏ ਸਨ । ਗੌੜ ਕੰਬ ਉਠਿਆ । ਉਹਦਾ ਦਿਲ ਕਹਿਣ ਲਗਾ—"ਹੇ ਰੱਬਾ, ਪਤਾ ਨਹੀਂ ਹੋਰ ਕੀ ਕੁਝ ਹੋਣ ਵਾਲੈ ? ਮੈਂ ਹੋਰ ਕੀ ਕੁਝ ਦੇਖਣੈ ?"

ਗੌੜ ਨੇ ਮੱਲੀ ਨੂੰ ਕਿਹਾ ਕਿ ਉਹ ਡੌਂਡੀ ਪਿੱਟਣ ਵਾਲੇ ਨੂੰ ਖ਼ਬਰ ਕਰ ਦੇਵੇ । ਫ਼ੌਜਦਾਰ ਨੇ ਪਡਦਈਏ ਤੇ ਬਾਪੂਸਾਹਬ ਨੂੰ ਖ਼ਬਰ ਭੇਜੀ । ਗੌੜ ਨੇ ਫ਼ੌਜਦਾਰ ਨੂੰ ਇਸ ਤਰ੍ਹਾਂ ਬੇਵਕਤ ਮੌਤਾਂ ਮਰ ਰਿਹਾਂ ਦੀ ਕਹਾਣੀ ਦੱਸ ਕੇ ਇਹ ਵੀ ਆਖ ਦਿੱਤਾ ਕਿ ਹਵੇਲੀ ਦੇ ਜੌਂਆਂ ਨਾਲ ਹੀ ਲੋਕ ਹੈਜ਼ੇ ਦੇ ਸ਼ਿਕਾਰ ਹੋਏ ਹਨ । ਉਹਦੀ ਰਾਏ ਸੀ ਕਿ ਜੋ ਹੋਇਆ ਸੋ ਹੋਇਆ, ਘਟੋ-ਘਟ ਹੁਣੇ ਇਸੇ ਵੇਲੇ ਇਹ ਮੌਤ ਦਾ ਚੱਕਰ ਹਟਣਾ ਚਾਹੀਦਾ ਹੈ । ਮਾਦਰ ਚੰਨੇ ਦੇ ਲਿਆਂਦੇ ਜੌਂ ਤਾਂ ਫ਼ੌਜਦਾਰ ਨੇ ਆਪ ਹੀ ਦੇਖ ਲਏ ਸਨ ।

"ਕਿਹੋ ਜਿਹੇ ਦਾਣੇ ਨੇ ? ਦੋ-ਦੋ ਵਾਰ ਹੱਥ ਧੋਣ ਨਾਲ ਵੀ ਬਦਬੂ ਨਹੀਂ ਹਟ ਰਹੀ । ਇਹ ਦਾਣੇ ਖਾ ਕੇ ਬੰਦਾ ਮਰੇਗਾ ਨਹੀਂ, ਤਾਂ ਹੋਰ ਜੀਵੇਗਾ ?" ਇਸ ਤਰ੍ਹਾਂ ਫ਼ੌਜਦਾਰ ਨੇ ਗੌੜ ਨੂੰ ਅਗਲੀ ਕਾਰਵਾਈ ਦੀ ਇਜਾਜ਼ਤ ਦੇ ਦਿੱਤੀ ।

ਗੌੜ ਨੇ ਹੁਕਮ ਦਿੱਤਾ ਕਿ ਸਾਰੇ ਪਿੰਡ ਵਿਚ ਮੁਨਾਦੀ ਕਰ ਦਿੱਤੀ ਜਾਏ ਕਿ ਹਵੇਲੀ ਦੇ ਜੌਂ ਕੋਈ ਨਾ ਖਾਏ । ਜੇ ਕੋਈ ਖਾਊ, ਤਾਂ ਉਹਨੂੰ ਹੈਜ਼ਾ ਹੋ ਜਾਊਗਾ । ਜਿਹੜਾ ਵੀ ਲੈ ਗਿਐ, ਉਹ ਪਰੇ 'ਚ ਲਿਆ ਕੇ ਮੋੜ ਦਏ । ਜਿਹਨਾਂ ਕੋਲ ਖਾਣ ਨੂੰ ਕੁਝ ਨਹੀਂ, ਉਹ ਗੌੜ ਦੇ ਘਰੋਂ ਦਾਣੇ ਲੈ ਜਾਣ ।"

ਧੁਪ ਵਿਚ ਸੇਕੇ ਹੋਏ ਨਗਾਰੇ ਉੱਤੇ ਡੰਕੇ ਦੀ ਚੋਟ ਤੇ ਉਹਨੂੰ ਮਾਤ ਕਰਨ ਵਾਲੀ ਮੁਨਾਦੀ ਵਾਲੇ ਦੀ ਉੱਚੀ ਆਵਾਜ਼—ਇਹ ਸੁਣਨ ਦੀ ਦੇਰ ਸੀ ਕਿ ਲੋਕ ਡਰ ਗਏ, ਜਿਵੇਂ

ਹੈਜ਼ਾ ਉਨ੍ਹਾਂ ਨੂੰ ਇਕਵਾਢਿਓਂ ਦਬੋਚਦਾ ਆ ਰਿਹਾ ਹੈ।

ਨਾਨੇ ਦੀ ਮੌਤ ਹੀ ਸ਼ੁਰੂਆਤ ਸੀ। ਉਹਦੇ ਮਗਰੋਂ ਆਫ਼ਤਾਂ ਨੇ ਆ ਘੇਰਿਆ ਸੀ। ਹੁਣ ਤਾਂ ਇਨ੍ਹਾਂ ਆਫ਼ਤਾਂ ਨੇ ਜਿਵੇਂ ਇਕਮੁਠ ਹੋ ਕੇ ਫ਼ੌਜਦਾਰ ਦੀ ਅਗਵਾਈ ਵਿਚ ਪਾਦੱਲੀ ਉੱਤੇ ਹੱਲਾ ਬੋਲ ਦਿੱਤਾ ਸੀ। ਹੈਜ਼ੇ ਨੇ ਰਹਿੰਦੀ ਕਸਰ ਪੂਰੀ ਕਰ ਦਿੱਤੀ ਸੀ।

ਮੁਨਾਦੀ ਸੁਣ ਕੇ ਪਡਦਈਆ ਅੱਗ-ਭਬੂਕਾ ਹੋ ਗਿਆ।'' ਇਹ ਕੀ ਬਕ ਰਿਹੈ ਅਖੇ ਹਵੇਲੀ ਦੇ ਜੌਂ ਨਾ ਖਾਓ। ਸਭ ਬਕਵਾਸ ਐ। ਗਰੀਬਾਂ ਅੱਗੇ ਤੜ੍ਹੀ ਮਾਰਨ ਲਈ ਗੌੜ ਨੇ ਚਾਲ ਚਲੀ ਐ। ਹੋ ਸਕਦੈ, ਹਵੇਲੀ ਦੇ ਜੌਂ ਪਏ-ਪਏ ਕੁਝ-ਕੁਝ ਕਾਲੇ ਪੈ ਗਏ ਹੋਣ। ਪਰ ਇਹਦੇ ਨਾਲ ਹੈਜ਼ਾ ਥੋਹੜੀ ਹੋਊਗਾ ? ਓਏ, ਇਹ ਤਾਂ ਗੌੜ ਦੀ ਧੌਂਸ ਐ, ਨਿਰੀ ਧੌਂਸ। ਲੋਕ ਹੁਣ ਜੌਂ ਮੋੜਨਗੇ; ਫੇਰ ਓਹੀ ਢੇਰ ਆਪਣਾ ਆਖ ਕੇ ਵੰਡ ਦੇਣਗੇ। ਇਹ ਗੱਲ ਬਾਪੂਸਾਹਬ ਨੂੰ ਸਮਝਾ ਦੇਣੀ ਚਾਹੀਦੀ ਐ, ਤਾਂ ਕਿ ਉਹ ਫੌਜਦਾਰ ਦੇ ਕੰਨਾਂ 'ਚ ਇਹ ਗੱਲ ਪਾ ਦਏ ਤੇ ਮੁਨਾਦੀ ਦਾ ਪੋਲ ਖੋਲ੍ਹ ਦਏ।'' ਪਡਦਈਏ ਨੇ ਬਾਪੂਸਾਹਬ ਨੂੰ ਡੇਰੇ ਵਿਚ ਸੱਦਣ ਲਈ ਕੋਂਚੇ ਨੂੰ ਹਵੇਲੀ ਘਲ ਦਿੱਤਾ।

ਹਵੇਲੀ ਵਲ ਗਏ ਕੋਂਚੇ ਨੇ ਮੁੜ ਕਿੰਨੀ ਦੇਰ ਸ਼ਕਲ ਹੀ ਨਾ ਦਿਖਾਈ। ਬਾਪੂਸਾਹਬ ਬੁੜਬੁੜਾਂਦਾ ਕੋਂਚੇ ਤੋਂ ਪਹਿਲਾਂ ਹੀ ਡੇਰੇ ਪੁਜ ਗਿਆ। ਉਹ ਘਬਰਾਇਆ ਹੋਇਆ ਸੀ। ਤੇ ਸਾਹੋਸਾਹ ਹੋਇਆ ਹੋਇਆ ਸੀ। ਉਹ ਮੁਸ਼ਕਲ ਨਾਲ ਪੌੜੀਆਂ ਚੜ੍ਹ ਕੇ ਅੰਦਰ ਗਿਆ। ਉਹਨੇ ਪਡਦਈਏ ਨੂੰ ਕੋਠੀ ਅੰਦਰ ਚੱਲਣ ਦੀ ਸੈਨਤ ਕੀਤੀ।

ਪਡਦਈਆ ਕੁਝ ਚਿਰ ਮਗਰੋਂ ਕੋਠੜੀਓਂ ਬਾਹਰ ਆਇਆ। ਤੇ ਉਹਨੇ ਕੋਂਚੇ ਨੂੰ ਵਾਹੋਦਾਹੀ ਨੱਠਦੇ ਆਉਂਦੇ ਨੂੰ ਦੇਖਿਆ। ਪਡਦਈਆ ਨੂੰ ਕੁਝ ਸਮਝ ਨਾ ਆਇਆ। ਉਹਨੇ ਪੁਛਿਆ—''ਕਿਉਂ ਓਏ, ਕਿਥੇ ਮਰ ਗਿਆ ਸੀ ? ਮੈਂ ਕੀ ਕਿਹਾ ਸੀ ਤੈਨੂੰ ? ਬਾਪੂਸਾਹਬ ਨੂੰ ਸੱਦ ਲਿਆ। ਕਿਉਂ, ਗੌੜ ਦੀ ਪਿਟਵਾਈ ਡੌਂਡੀ ਸੁਣਦਾ ਸੀ ? ਏਡਾ ਹੋ ਗਿਐ, ਪਰ ਬਚਪਨਾ ਨਹੀਂ ਛਡਦਾ ਤੂੰ ?''

ਪਰ ਕੋਂਚਾ ਘਬਰਾਇਆ ਖੜ੍ਹਾ ਸੀ। ਉਹਦੇ ਮੂੰਹੋਂ ਗੱਲ ਨਹੀਂ ਨਿਕਲਦੀ ਸੀ। ਪਡਦਈਏ ਦੀ ਗੱਲ ਉਹਦੇ ਦਿਮਾਗ ਵਿਚ ਉਤਰੀ ਹੀ ਨਹੀਂ। ਉਹਨੇ ਕੁਝ ਚਿਰ ਰੁਕ ਕੇ ਕਿਹਾ—''ਲੋਹੜਾ ਪੈ ਗਿਆ, ਮਾਰ੍ਹਾਜ ਪੁਤਲੀਬਾਈ—'' ਉਹਦੇ ਕੋਲੋਂ ਗੱਲ ਪੂਰੀ ਨਾ ਹੋਈ।

''ਕੀ ਹੋਇਐ ? ਬਕ ਵੀ ? ਤੇਰੀ ਜ਼ਬਾਨ ਨੂੰ ਕੀ ਹੋਇਐ ?'' ਪਡਦਈਏ ਨੇ ਉਹਨੂੰ ਘੂਰਿਆ।

''ਬਸ, ਸਭ ਚੌੜ ਹੋ ਗਿਆ। ਪੁਤਲੀਬਾਈ ਸ਼ਿਵਾਂ ਨੂੰ ਪਿਆਰੀ ਹੋ ਗਈ।'' ਕੋਂਚੇ ਨੇ ਦਿਲ ਕਰੜਾ ਕਰਕੇ ਕਹਿ ਦਿੱਤਾ। ਸਠ ਸਾਲਾਂ ਦਾ ਬੁੱਢਾ ਕੋਂਚਾ ਵੀ ਰੋ ਪਿਆ।

''ਓਏ, ਤੂੰ ਹੋਸ਼ 'ਚ ਤਾਂ ਐਂ ? ਬਰੜਾਉਂਦੈਂ ?' ਪਡਦਈਏ ਨੇ ਉਹਨੂੰ ਝਿੜਕਿਆ।

''ਮ੍ਹਾਰਾਜ, ਮਾਈਬਾਪ, ਤੇਰਾ ਬੱਚਾ ਇਨ੍ਹਾਂ ਅੱਖਾਂ ਨਾਲ ਦੇਖ ਕੇ ਆਇਐ। ਕਮਰੇ ਚ ਲਟਕੀ ਪਈ ਐ। ਉਹ ਦੇਖ ਕੇ ਬੱਚੇ ਦਾ ਸਾਰਾ ਨਸ਼ਾ ਉਤਰ ਗਿਆ।''

ਕੋਂਚਾ ਬਿਲਕੁਲ ਬਦਹਵਾਸ ਹੋ ਚੁਕਾ ਸੀ। ''ਬਾਪੂਸਾਹਬ ਹੁਣੇ ਹਵੇਲੀਓਂ ਆਏ। ਉਨ੍ਹਾਂ ਨੂੰ ਕੁਝ ਪਤਾ ਨਹੀਂ, ਤੈਨੂੰ ਕੀਹਨੇ ਦੱਸਿਆ ?'' ਹੁਣ ਪਡਦਈਆ ਵੀ ਘਬਰਾਇਆ ਹੋਇਆ ਸੀ।

"ਮਾਰੂਜ, ਕਿਸੇ ਦੇ ਕਹਿਣ ਦੀ ਜ਼ਰੂਰਤ ਹੁਣ ਕਾਹਦੀ ਰਹਿਗੀ ? ਮੈਂ ਗਿਆ ਨਾ, ਤਾਂ ਜਮਨਾ ਕਮਰੇ ਦੇ ਦਰਵਾਜੇ 'ਤੇ ਖੜ੍ਹੀ ਸੀ। ਬਾਪੂਸਾਹਬ ਕਿਤੇ ਦਿੱਸੇ ਨਾ, ਸੋਚਿਆ ਅੰਦਰ ਹੋਣਗੇ, ਬਾਹਰ ਆਉਣ ਤਾਂ ਗੱਲ ਕਰ ਲਾਂ । ਪਰ ਮਾਪਿਓ, ਇਕਦਮ ਪਤਾ ਨਹੀਂ ਕੀ ਹੋ ਗਿਆ ਜਮਨਾ ਨੂੰ, ਫੁਟ-ਫੁਟ ਰੋਂਦੀ ਅੰਦਰ ਗਈ । ਮੈਂ ਪੁਛਿਆ—ਜਮਨਾ, ਤੂੰ ਕਿਉਂ ਰੋਂਦੀ ਐਂ ਉਹਨੇ ਕਿਹਾ । ਪੁਛੋ ਕੀ ਕਿਹਾ ? ਕਿਹਾ ਇਹ ਮਾਈਬਾਪ, 'ਦੇਖ, ਵੀਰਾ, ਮਾਲਕਣ ਅੰਦਰੋਂ ਚਿਟਕਣੀ ਲਾ ਕੇ ਸੌਂ ਗਈ ਐ। ਹਾਲੇ ਤਾਈਂ ਉੱਠੀ ਨਹੀਂ ।' ਮੈਂ ਕੀ ਕੀਤਾ, ਮੈਂ ਝੀਥਾਂ ਵਿਚ ਦੀ ਦੇਖਿਆ ।—ਪੁਛੋ ਕੀ ਦੇਖਿਆ ? ਦੇਖਦਾਂ, ਪੁਤਲੀਬਾਈ ਨੇ ਫਾਹਾ ਲਿਆ ਹੋਇਐ ।" ਇਹ ਆਖਣ ਦੀ ਦੇਰ ਕੇਂਚਾ ਭੁੱਬੀਂ ਰੋਣ ਲੱਗਾ ।

ਕੇਂਚਾ ਹਾਲੇ ਗੱਲ ਕਰ ਹੀ ਰਿਹਾ ਸੀ ; ਬਾਪੂਸਾਹਬ ਤੇ ਪਡਦਈਆ ਹਵੇਲੀ ਵਲ ਤੁਰ ਪਏ । ਕੇਂਚੇ ਦਾ ਦੁਖ ਹਾਲੇ ਘਟਿਆ ਨਹੀਂ ਸੀ । ਉਹਨੇ ਧੋਤੀ ਦੇ ਪੱਲੇ ਨਾਲ ਅੱਖਾਂ ਪੂੰਝੀਆਂ । ਪਤਾ ਨਹੀਂ ਉਹ ਕਿਹਨਾਂ ਵਿਚਾਰਾਂ ਵਿਚ ਡੁਬ ਗਿਆ । ਹਾਲੇ ਉਹ ਬਹੁਤ ਕੁਝ ਆਖਣਾ-ਸੁਣਨਾ ਚਾਹੁੰਦਾ ਸੀ । ਪਰ ਉਹਨੂੰ ਕੋਈ ਸਰੋਤਾ ਨਾ ਮਿਲਿਆ ।

ਹਵੇਲੀ ਵਿਚ ਨੌਕਰਾਂ ਨੇ ਦਰਵਾਜ਼ਾ ਤੋੜਿਆ । ਉਨ੍ਹਾਂ ਨੇ ਲਟਕਦੀ ਲੋਥ ਨੂੰ ਬਿਸਤਰੇ ਉਤੇ ਲਿਟਾ ਕੇ ਉਹਦਾ ਮੂੰਹ ਢੱਕ ਦਿੱਤਾ । ਬਾਪੂਸਾਹਬ ਲੋਥ ਦੇ ਇਕ ਪਾਸੇ ਬੈਠ ਕੇ ਉੱਚੀ-ਉੱਚੀ ਰੋਣ ਲੱਗਾ, ਪਰ ਦੇਖਣ ਵਾਲਿਆਂ ਨੂੰ ਪਤਾ ਸੀ ਕਿ ਉਹ ਜ਼ਿਆਦਾ ਪਖੰਡ ਕਰ ਰਿਹਾ ਸੀ । ਉਹਨੂੰ ਰੋਣ ਲਈ ਕੋਸ਼ਿਸ਼ ਕਰਨੀ ਪੈ ਰਹੀ ਸੀ । ਉਹ ਪੁਰਾਣੀਆਂ ਗੱਲਾਂ ਵਾਰ-ਵਾਰ ਦੁਹਰਾ ਕੇ ਰੋਣ ਲੱਗਾ ।

ਪਡਦਈਆ ਵੀ ਫੌਜਦਾਰ ਦੇ ਸਾਹਮਣੇ ਬੈਠ ਗਿਆ । ਉਹ ਅਫਸੋਸਿਆ ਮੂੰਹ ਬਣਾ ਕੇ ਕਹਿਣ ਲੱਗਾ—"ਰਾਏ ਸਾਹਬ, ਸਾਰੇ ਪਿੰਡ ਦੀ ਮਾਲਕਣ ਅੱਜ ਸ਼ੰਕਰ ਭਗਵਾਨ ਨੂੰ ਪਿਆਰੀ ਹੋ ਗਈ ।"

ਫ਼ੌਜਦਾਰ ਦੀਆਂ ਤਿਉੜੀਆਂ ਚੜ੍ਹ ਗਈਆਂ । ਉਹਨੇ ਸਮਝਿਆ ਜੌਂਆਂ ਨੇ ਇਕ ਜਾਨ ਹੋਰ ਲੈ ਲਈ । ਉਂਜ ਉਹ ਪਿੰਡ ਵਿਚ ਅਫਸੋਸ ਕਰਨ ਨਹੀਂ ਆਇਆ ਸੀ । ਉਹ ਤੈਸ਼ ਵਿਚ ਆ ਗਿਆ । "ਇਹ ਲੋਕ ਹੈ ਕਿਹੋ ਜਿਹੇ ਨੇ, ਕੋਈ ਮਰਿਆ ਨਹੀਂ ਤੇ ਇਹ ਸਿਆਪਾ ਕਰਨ ਇਥੇ ਆ ਜਾਂਦੇ ਨੇ । ਜਦ ਦਾ ਸੁਤਾ ਉਠਿਆਂ ਇਹੀ ਇਕੋ ਖ਼ਬਰ ਕੰਨੀਂ ਪੈ ਰਹੀ ਐ ।"

"ਹੋਰਨਾਂ ਵਰਗਾ ਮਰਨਾ ਨਹੀਂ ਇਹ, ਰਾਏਸਾਹਬ । ਭੁਖ ਨਾਲ ਤੜਫਦੇ ਲੋਕਾਂ ਨੂੰ ਸੜਿਆ ਅੰਨ ਖਾਂਦਿਆਂ ਦੇਖ, ਉਹਨੇ ਆਪ ਵੀ ਇਹੀ ਕੀਤਾ । ਉਹ ਵੀ ਮਰ ਗਈ । ਹੁਣ ਬਾਪੂਸਾਹਬ ਦੇ ਸਿਰ ਤੋਂ ਉਹਦਾ ਹੱਥ ਉਠ ਗਿਆ । ਮਾਂ ਦਾ ਪਿੰਡ ਬੇਸਹਾਰਾ ਹੋ ਗਿਆ—" ਦੁਖ ਦੇ ਇਸ ਦਿਖਾਵੇ ਹੇਠ ਪਡਦਈਏ ਨੇ ਮੌਤ ਦੀ ਗੱਲ ਉਤੇ ਪਰਦਾ ਹੀ ਪਾ ਦਿੱਤਾ । ਪਰ ਹਮੇਸ਼ਾਂ ਬੁਰਾਈ ਦੀ ਸੁਹਬਤ ਵਿਚ ਹੀ ਆਪਣਾ ਧੰਦਾ ਚਲਾਉਣ ਵਾਲੇ ਫ਼ੌਜਦਾਰ ਨੂੰ ਪਡਦਈਏ ਦੀ ਇਸ ਗੱਲ ਉੱਤੇ ਯਕੀਨ ਨਹੀਂ ਆ ਰਿਹਾ ਸੀ । ਉਹ ਕਦੇ ਮੰਨ ਨਹੀਂ ਸਕਦਾ ਸੀ ਕਿ ਹਵੇਲੀ ਦੀ ਮਾਲਕਣ ਸੜਿਆ ਅੰਨ ਖਾ ਕੇ ਮਰ ਜਾਏਗੀ । ਉਹਨੇ ਕਿਹਾ—"ਪਡਦਈਆ ਜੀ, ਕਿਹੋ ਜਿਹੀਆਂ ਊਲਜਲੂਲ ਗੱਲਾਂ ਕਰਦੇ ਹੋ ? ਤੁਸੀਂ ਕਹੋਗੇ ਤੇ ਮੈ ਮੰਨ ਲਊਂਗਾ ? ਪੁਤਲੀਬਾਈ ਦੀ ਮੌਤ ਦਾ ਕਾਰਣ ਲਭਣਾ ਹੀ ਪੈਣੈ । ਕਿਉਂ, ਬਾਪੂਸਾਹਬ ਕੀ ਖ਼ਿਆਲ ਐ ?"

"ਕੀ ਆਖੂਗਾ ਵਿਚਾਰਾ ? ਦੁਖ 'ਚ ਹੋਸ਼ ਹੀ ਨਹੀਂ ਕਿਸੇ ਗੱਲ ਦੀ । ਤੁਸੀਂ ਤੇ ਸਰਕਾਰ ਹੋ ਜੀ, ਮਾਈਬਾਪ ਹੋ, ਤੁਸੀਂ ਜੋ ਕਰੋ, ਸੋ ਕਰੋ"—ਇੰਨਾ ਆਖ ਕੇ ਪਡਦਈਆ ਚੁਪ ਹੋ ਗਿਆ ।

ਗੌੜ ਨੂੰ ਉਸੇ ਵੇਲੇ ਸੱਦਿਆ ਗਿਆ । ਉਹ ਹੁਣੇ-ਹੁਣੇ ਘਰ ਪਹੁੰਚਿਆ ਸੀ । ਗਾਂ-ਮੱਝ ਦੀ ਸੁੱਧ ਲੈ ਕੇ ਨਹਾਉਣਾ ਚਾਹੁੰਦਾ ਸੀ । ਫੇਰ ਸ਼ਿਵ ਪੂਜਾ ਕਰਨੀ ਸੀ । ਫੇਰ ਸੱਦਾ ਆ ਗਿਆ, ਤਾਂ ਉਹ ਚਿੜ੍ਹ ਗਿਆ । ਜਦ ਉਹਨੂੰ ਪਤਾ ਲੱਗਾ ਕਿ ਪੁਤਲੀ ਮਰ ਗਈ ਹੈ, ਤਾਂ ਉਹਦੇ 'ਤੇ ਤਾਂ ਬਿਜਲੀ ਡਿੱਗੀ । ਫ਼ੌਜਦਾਰ ਨਾਲ ਉਹਨੂੰ ਵੀ ਹਵੇਲੀ ਜਾਣਾ ਪਿਆ ।

ਹਵੇਲੀ ਵਿਚ ਲੋਕਾਂ ਦੀ ਭੀੜ ਜਮ੍ਹਾ ਸੀ । ਜਿਹਨੇ ਵੀ ਸੁਣਿਆ, ਨੱਠਿਆ ਆਇਆ । ਧੁੱਪ ਵਾਹਵਾ ਚੜ੍ਹੀ ਹੋਈ ਸੀ । ਬਾਰਾਂ ਵੱਜਣ ਲੱਗੇ ਸੀ । ਤਾਂ ਵੀ ਘਰ ਜਾਣ ਦਾ ਫ਼ਿਕਰ ਕਿਸੇ ਨੂੰ ਨਹੀਂ ਸੀ । ਹਰ ਕੋਈ ਮੌਤ ਦਾ ਕਾਰਣ ਪੁਛਦਾ । ਕਈ ਆਪਣੀਆਂ ਅਟਕਲਾਂ ਹੀ ਦੱਸੀ ਜਾਂਦੇ । ਕਈਆਂ ਨੂੰ ਤਾਂ ਇਹੀ ਪਰੇਸ਼ਾਨੀ ਸੀ ਕਿ ਹਵੇਲੀ ਦਾ ਅਗਾਂਹ ਨੂੰ ਕੀ ਬਣੂ ? ਅੰਦਰੋਂ ਰੋਣ-ਪਿੱਟਣ ਦੀ ਆਵਾਜ਼ ਆ ਰਹੀ ਸੀ ।

ਗੌੜ ਤੇ ਫ਼ੌਜਦਾਰ ਦਰਵਾਜ਼ਾ ਖੋਲ੍ਹ ਕੇ ਅੰਦਰ ਵੜੇ, ਤਾਂ ਅੱਗੇ ਉਤਰਿਆ ਮੂੰਹ ਲਈ ਬਾਪੂਸਾਹਬ ਬੈਠਾ ਸੀ । ਫ਼ੌਜਦਾਰ ਨੇ ਦੋ-ਚਾਰ ਰਸਮੀ ਗੱਲਾਂ ਕੀਤੀਆਂ । ਉਹ ਫੇਰ ਅੰਦਰ ਚਲੇ ਗਏ । ਪੁਤਲੀਬਾਈ ਕਿਥੇ ਸੁਤੀ ਸੀ ? ਰਾਤੀਂ ਉਹਦੇ ਨਾਲ ਕੌਣ ਸੀ ? ਲਾਸ਼ ਇਸ ਥਾਂ ਕਦੋਂ ਲਿਆਂਦੀ ? ਕੋਈ ਕੁਝ ਦਸਦਾ, ਕੋਈ ਕੁਝ । ਇਕ ਦੀ ਗੱਲ ਦੂਜੇ ਨਾਲ ਮੇਲ ਨਹੀਂ ਖਾਂਦੀ ਸੀ । ਗੌੜ ਦਾ ਵਿਚਾਰ ਸੀ ਕਿ ਜਾਂ ਤਾਂ ਪੁਤਲੀ ਨੇ ਜ਼ਹਿਰ ਖਾਧੀ ਹੈ ਜਾਂ ਖ਼ੁਦਕੁਸ਼ੀ ਕੀਤੀ ਹੈ । ਲਾਸ਼ਾਂ ਨੂੰ ਘੇਰੀ ਲੋਕ ਜ਼ਾਰੋ-ਜ਼ਾਰ ਰੋ ਰਹੇ ਸਨ । ਉਨ੍ਹਾਂ ਦੀ ਤਹਿਕੀਕਾਤ ਵਿਚ ਮੁਸ਼ਕਲ ਆ ਰਹੀ ਸੀ ।

ਹਵੇਲੀ ਵਿਚ ਵਾਪਰਨ ਵਾਲੀ ਹਰ ਘਟਨਾ ਪਿਛੇ ਗੌੜ ਕਿਸੇ ਸਾਜ਼ਸ਼ ਦਾ ਹੱਥ ਦੇਖਦਾ ਸੀ । ਉਹਨੇ ਰਪਟ ਲਿਖ ਦਿੱਤੀ ਕਿ ਲੋਥ ਦੇ ਗਲ ਉੱਤੇ ਰੱਸੀ ਦੇ ਨਿਸ਼ਾਨ ਸਨ, ਜੀਭ ਬਾਹਰ ਨਿਕਲੀ ਹੋਈ ਸੀ । ਉਹ ਲਾਸ਼ ਚੀਰਫਾੜ ਵਾਸਤੇ ਹਸਪਤਾਲ ਘੱਲਣਾ ਚਾਹੁੰਦੇ ਸਨ । ਪਰ ਫ਼ੌਜਦਾਰ ਨੇ ਕਿਹਾ ਕਿ ਇਹਦੀ ਕੋਈ ਲੋੜ ਨਹੀਂ । ਉਨ੍ਹਾਂ ਫੈਸਲਾ ਕੀਤਾ ਕਿ ਦਾਹ ਸਸਕਾਰ ਲਈ ਲਾਸ਼ ਬਾਪੂਸਾਹਬ ਦੇ ਹਵਾਲੇ ਕਰ ਦਿੱਤੀ ਜਾਏ ।

ਉਸ ਦਿਨ ਪਾਦੱਲੀ ਵਿਚ ਕਿਸੇ ਦੇ ਸੰਘੋਂ ਰੋਟੀ ਨਾ ਉਤਰੀ । ਸਾਰੇ ਪਰੇਸ਼ਾਨ ਸਨ ਕਿ ਇਹ ਹੋ ਕੀ ਗਿਆ ਹੈ ? ਹੁਣ ਹਵੇਲੀ ਦਾ ਕੀ ਬਣੇਗਾ ? ਅੱਜ ਤਕ ਤਾਂ ਹਵੇਲੀ ਪਿੰਡ ਭਰ ਦੇ ਲੋਕਾਂ ਉੱਤੇ ਛਾਂ ਬਣ ਕੇ ਰਹੀ ਸੀ, ਉਹ ਅੱਜ ਸੁੰਨੀ ਪਈ ਹੈ । ਲਛਮੀਬਾਈ ਦੇ ਆਉਣ ਤਕ ਸੁੰਨੀ ਰਹੇਗੀ । ਬਾਪੂਸਾਹਬ ਤਾਂ ਬਾਹਰਲਾ ਹੈ । ਉਹਦੀ ਨਜ਼ਰ-ਟਪਾਰ ਪਾਦੱਲੀ ਨੂੰ ਲਗ ਗਈ ਹੈ । ਉਹਨੂੰ ਪਿੰਡ ਵਾਲਿਆਂ ਨਾਲ ਕੀ । ਲਗਦਾ ਸੀ ਕਿ ਹਵੇਲੀ ਦਾ ਪੁੰਨ ਅੱਜ ਖ਼ਤਮ ਹੋ ਗਿਆ ਹੈ । ਸਭ ਕੁਝ ਸੁੰਞਾ ਸੀ । ਪੁਤਲੀ ਦੇ ਦੁਖ ਤੋਂ ਵੀ ਵਧ ਹਵੇਲੀ ਦੀ ਸੁੰਞ ਉਨ੍ਹਾਂ ਨੂੰ ਰੜਕ ਰਹੀ ਸੀ ।

ਸੁੰਨਸਾਨ ਜੰਗਲ ਨੂੰ ਪਾਰ ਕਰਨ ਵਾਲੇ ਇਕੱਲੇਕਾਰੇ ਰਾਹੀ ਵਾਂਗ ਸਮਾਂ ਹੌਲੀ-ਹੌਲੀ ਪੈਰ ਘਸੀਟ ਰਿਹਾ ਸੀ । ਹਵੇਲੀ ਦੇ ਆਲੇਦੁਆਲੇ ਸੁੰਞੇ ਦਿਲਾਂ ਵਾਲੇ ਲੋਕ ਘੁੰਮ-ਫਿਰ ਰਹੇ ਸਨ । ਹਾਲੇ ਨੜੋਆ ਨਹੀਂ ਉੱਠਿਆ ਸੀ । ਬਾਪੂਸਾਹਬ ਨੇ ਘੋੜੇ ਵਾਲਾ ਘਲ ਕੇ ਜਸਵੰਤ

ਰਾਓ ਨੂੰ ਜਲਦੀ ਬੁਲਾਇਆ। ਹਵੇਲੀ ਵਿਚ ਓਦਣ ਅੱਗ ਨਹੀਂ ਬਲੀ ਸੀ। ਬਾਲਾਚਾਰੀਆ ਰੋਟੀ ਵਾਸਤੇ ਬਾਪੂਸਾਹਬ ਨੂੰ ਆਪਣੇ ਘਰ ਲੈ ਗਿਆ। ਨੌਕਰਾਂ-ਚਾਕਰਾਂ ਦਾ ਮਨ ਕੰਮ ਵਿਚ ਨਹੀਂ ਲਗਦਾ ਸੀ।

ਹਵੇਲੀ ਦੇ ਸਾਰੇ ਡੰਗਰ ਕਿਸੇ ਨੇ ਚਰਨ ਲਈ ਬਾਹਰ ਛਡ ਦਿੱਤੇ। ਨੌਕਰ ਹਵੇਲੀ ਦੇ ਵਡੇ ਦਲਾਨ ਵਿਚ ਬੈਠੇ ਗੱਲੀਂ ਲਗ ਗਏ। ਇਕ ਆਉਂਦਾ, ਇਕ ਜਾਂਦਾ। ਕਿਸੇ ਦਾ ਧਿਆਨ ਕੰਮ ਵਲ ਨਹੀਂ ਸੀ।

ਸੂਰਜ ਢਲ ਚੁਕਾ ਸੀ। ਪਾਦੱਲੀ ਦੀ ਸੰਧਿਆ ਵਿਚ ਇਹੋ ਜਿਹੀ ਉਦਾਸੀ ਅੱਜ ਤਕ ਕਿਸੇ ਨੇ ਨਹੀਂ ਦੇਖੀ ਸੀ। ਡੰਗਰ ਚਰ ਕੇ ਆ ਗਏ। ਕਿਸੇ ਨੇ ਉਨ੍ਹਾਂ ਨੂੰ ਕੀਲਿਆਂ ਨਾਲ ਬੰਨ੍ਹ ਦਿੱਤਾ। ਸਾਰੇ ਮਾਹੌਲ ਵਿਚ ਦੁਖ, ਲਾਚਾਰੀ ਤੇ ਬੇਹਾਲੀ ਤਾਰੀ ਸੀ। ਸਾਰੇ ਚਾਹੁੰਦੇ ਸਨ ਕਿ ਛੇਤੀ ਤੋਂ ਛੇਤੀ ਅਨੇਰ੍ਹਾ ਹੋ ਜਾਏ। ਦਿਨ ਦਾ ਚਾਨਣ ਸਾਰਿਆਂ ਨੂੰ ਚੁਭ ਰਿਹਾ ਸੀ। ਅੰਦਰ ਬਾਪੂਸਾਹਬ ਅਪਰਾਧੀ ਵਾਂਗ ਸਿਰ ਝੁਕਾਈ ਬੈਠਾ ਸੀ। ਉਹਦੇ ਲਾਗੇ ਬੈਠੇ ਉਹਦੇ ਪਰਵਾਰ ਦੇ ਜਣੇ ਗਪਸ਼ਪ ਵਿਚ ਮਗਨ ਸਨ।

ਉਸ ਰਾਤ ਫ਼ੌਜਦਾਰ ਪਡਦਈਏ ਦੇ ਡੇਰੇ ਗਿਆ। ਉਹ ਬੜੀ ਦੇਰ ਗੱਲਾਂ ਕਰਦੇ ਰਹੇ। ਜਦ ਉਹ ਵਾਪਸ ਆਏ, ਤਾਂ ਰਾਤ ਕਾਫ਼ੀ ਢਲ ਗਈ ਸੀ। ਹੱਡੀ ਨੂੰ ਕੰਬਾ ਦੇਣ ਵਾਲੀ ਠੰਢ ਪੈ ਰਹੀ ਸੀ। ਫੌਜਦਾਰ ਨੂੰ ਜਾਪਿਆ ਕਿ ਇਹੋ ਜਿਹੀ ਠੰਢ ਵਿਚ ਧਰਮਸਾਲ ਵਿਚ ਸੌਣਾ ਔਖਾ ਹੈ। ਇਸ ਲਈ ਉਹਨੇ ਮਲੱਪੇ ਨੂੰ ਸਮਝਾ ਦਿੱਤਾ ਕਿ ਸੌਣ ਲਈ ਤਰੀਕੇ ਦੇ ਬਿਸਤਰੇ ਤਿਆਰ ਕਰੇ।

ਮੱਲਾ ਸ਼ਸ਼ੋਪੰਜ ਵਿਚ ਸੀ। ਕਲ੍ਹ ਦਾ ਦਾਦਾ ਸਰਾਂ ਵਾਲੇ ਕਮਰੇ ਵਿਚ ਕੈਦ ਸੀ। ਹਾਕਮ-ਹੁਕਮਰਾਨਾਂ ਲਈ ਠੰਢ ਤੋਂ ਬਚਾਉਣ ਲਈ ਬਿਸਤਰੇ ਲਾਉਣ ਲਈ ਇਹੀ ਕਮਰਾ ਚੁਣਿਆ ਜਾਂਦਾ ਸੀ। ਪਰ ਸਿਪਾਹੀ ਫੌਜਦਾਰ ਦੇ ਹੁਕਮ ਬਗੈਰ ਕਮਰਾ ਨਹੀਂ ਖੋਲ੍ਹਦੇ ਸਨ। ਬੜੀ ਦੇਰ ਸੋਚਣ ਮਗਰੋਂ ਮੱਲਾ ਫੌਜਦਾਰ ਕੋਲ ਆਇਆ ਤੇ ਦੱਬੀ ਸੁਰ ਵਿਚ ਕਹਿਣ ਲਗਾ — "ਰਾਏਸਾਹਬ, ਸਰਾਂ ਵਾਲਾ ਕਮਰਾ ਖਾਲੀ ਕਰਵਾਉਣਾ ਪਊ। ਤਾਂ ਫੇਰ ਦਾਦੇ ਨੂੰ ਕਿਥੇ ਰਖਾਂਗੇ?"

ਫੌਜਦਾਰ ਵੀ ਬਿੰਦ ਲਈ ਸੋਚੀਂ ਪੈ ਗਿਆ। ਉਹਨੇ ਹੁਕਮ ਦਿੱਤਾ —"ਉਹਨੂੰ ਗੌੜ ਦੇ ਹਵਾਲੇ ਕਰ ਦਿਓ। ਆਖ ਦਿਓ, ਆਪਣੇ ਘਰੇ ਹਿਰਾਸਤ 'ਚ ਰਖੇ।"

ਇੰਜ ਦਾਦੇ ਨੂੰ ਕੁਝ ਸਮੇਂ ਲਈ ਛੁਟਕਾਰਾ ਮਿਲ ਗਿਆ। ਹੌਲਦਾਰ ਉਹਨੂੰ ਲੈ ਕੇ ਗੌੜ-ਕੇ ਪਹੁੰਚਾ। ਉਹਨੇ ਦਾਦੇ ਨੂੰ ਉਹਦੇ ਸਪੁਰਦ ਕਰਦਿਆਂ ਕਿਹਾ—"ਮਾਰ੍ਹਾਜ, ਰਾਏਸਾਹਬ ਦਾ ਹੁਕਮ ਐ, ਇਹਨੂੰ ਰਾਤ ਦੀ ਰਾਤ ਆਪਣੇ ਕੋਲ ਰਖੋ। ਇਹ ਨਜ਼ਰਬੰਦ ਕੈਦੀ ਆ। ਲਓ, ਇਹਨੂੰ ਸਾਂਭੋ। ਭਲਕੇ ਸਵੇਰੇ ਫੇਰ ਇਹਨੂੰ ਫੌਜਦਾਰ ਸਾਹਬ ਕੋਲ ਲਈ ਆਈਓ।"

ਹੁਣ ਫੌਜਦਾਰ ਤੇ ਇਕ-ਦੋ ਸਿਪਾਹੀ ਰਹਿ ਗਏ ਸਨ। ਅਰਦਲੀ ਕੇਸ਼ਵਰਾਓ ਨੇ ਬਾਲਾਚਾਰੀਆ ਦੇ ਘਰ ਡੇਰਾ ਪਾਇਆ ਹੋਇਆ ਸੀ, ਖਾਣ-ਪੀਣ ਤੇ ਸੌਣ ਸਭ ਓਥੇ ਹੀ ਸੀ। ਖ਼ਿਆਲਾਂ ਵਿਚ ਡੁਬੇ ਫੌਜਦਾਰ ਦੇ ਕੰਨਾਂ ਵਿਚ ਗਾਂਜਾਖ਼ੋਰ ਕੋਂਚੇ ਨੇ ਕੁਝ ਆਖ ਦਿੱਤਾ। ਫੌਜਦਾਰ ਦੀਆਂ ਵਰਾਛਾਂ ਖਿੜ ਗਈਆਂ। ਉਹਦੇ ਮੂੰਹ ਉਤੇ ਰੌਣਕ ਆ ਗਈ। ਇੰਨੀ ਖ਼ੁਸ਼ੀ ਹੋਈ ਕਿ ਉਹ ਆਪਣੇ ਅਹੁਦੇ ਦਾ ਦਸਤੂਰ ਵੀ ਭੁਲ ਗਿਆ। ਉਹਨੇ ਕੋਂਚੇ ਨੂੰ ਥਾਪੀ

ਦਿੱਤੀ। ਅੱਜ ਕੇਂਚ ਦੇ ਹੋਸ਼ ਵੀ ਦਰੁਸਤ ਸਨ। ਉਹ ਆਪ ਪਿਛੇ ਹਟ ਗਿਆ। ਫੌਜਦਾਰ ਉਤਾਵਲਾ ਹੋ ਗਿਆ। ਉਹ ਇਕਦਮ ਸਰਾਂ ਵਾਲੇ ਕਮਰੇ ਨੂੰ ਚਲੇ ਗਿਆ।

ਫੌਜਦਾਰ ਆਪਣੇ ਬਿਸਤਰੇ ਉੱਤੇ ਪਿਆ ਤਰਲੋਮੱਛੀ ਹੋਣ ਲੱਗਾ। ਪੰਦਰਾਂ ਮਿੰਟ ਦੀ ਦੇਰ ਕੀ ਸੀ, ਉਹਦੇ ਲਈ ਤਾਂ ਪੰਦਰਾਂ ਸਾਲ ਸਨ। ਫੌਜਦਾਰ ਦੀ ਅਧੀਰਤਾ ਪਲੋ-ਪਲੀ ਵਧ ਰਹੀ ਸੀ। ਉਹਨੂੰ ਸਾਰੇ ਪਿੰਡ ਉੱਤੇ ਗੁੱਸਾ ਆ ਰਿਹਾ ਸੀ। ਪਤਾ ਨਹੀਂ ਕਿੰਨੀ ਵਾਰ ਉਹਨੇ ਉੱਠ ਕੇ ਦਰਵਾਜਿਓਂ ਬਾਹਰ ਝਾਕਿਆ। ਪਾਣੀ ਪੀਤਾ, ਪਾਸੇ ਲਏ, ਇਕੱਲ ਅਸਹਿ ਸੀ। ਉਹ ਸਿਰ ਫੜੀ ਬੈਠਾ ਰਿਹਾ।

ਆਖ਼ਰ ਉਹਦੀ ਤਪੱਸਿਆ ਨੇ ਫਲ ਦਿੱਤਾ। ਕੇਂਚੇ ਨੇ ਹੌਲੀ-ਦੇਣੀ ਦਰਵਾਜ਼ਾ ਖੜਕਾਇਆ। ਉਹਦੀ ਝਾਕ ਵਿਚ ਬੈਠਾ ਫੌਜਦਾਰ ਟਪੂਸੀ ਮਾਰ ਕੇ ਬਾਹਰ ਆਇਆ— "ਕਿਉਂ, ਆ ਗਿਆ ਨਾਲ ?"

ਕੇਂਚੇ ਨੇ ਚੇਤਾ ਕਰਾਇਆ—"ਸਾਹਬ ਜੀ, ਸਿਪਾਹੀ ਬਾਹਰ ਪਹਿਰੇ 'ਤੇ ਖੜ੍ਹੈ। ਉਹਨੂੰ ਨਠਾ ਦਿਓ—"

"ਓਏ, ਇਸਮਾਈਲ, ਧਰਮਸਾਲ 'ਚ ਵੱਡਾ ਲਫਾੜਾ ਪਿਐ। ਕੇਂਚੇ ਨੂੰ ਨਾਲ ਲੈ ਜਾ। ਇਹਦੇ ਹੱਥ ਘਲ ਦੇਈਂ।" ਇਸਮਾਈਲ ਨੂੰ ਹੁਕਮ ਹੋਇਆ। ਇਸਮਾਈਲ ਲਫਾੜਿਆਂ ਤੋਂ ਚੰਗੀ ਤਰ੍ਹਾਂ ਵਾਕਫ਼ ਸੀ। ਇਸ਼ਾਰਾ ਸਮਝ ਗਿਆ। ਉਹ ਮੁਸਕਰਾ ਕੇ ਕੇਂਚੇ ਦੇ ਨਾਲ ਨਾਲ ਤੁਰ ਪਿਆ।

ਮੱਲੀ ਕਮਰੇ ਵਿਚ ਆਈ। ਪਰ ਕਲ੍ਹ ਵਾਲਾ ਨਖ਼ਰਾ ਗ਼ਾਇਬ ਸੀ। ਉਹ ਫੁਟ-ਫੁਟ ਰੋ ਰਹੀ ਸੀ। ਉਹਨੇ ਬੜਾ ਤਰਲਾ ਕੀਤਾ—"ਰਾਓਸਾਹਬ, ਮੈਨੂੰ ਅੱਜ ਦਾ ਦਿਨ ਛਡ ਦਿਓ। ਮੇਰੀ ਭਾਬੀ ਬੀਮਾਰ ਐ। ਉਹਨੂੰ ਹੈਜ਼ਾ ਹੋ ਗਿਐ। ਪੇਟ ਚਲਦੈ। ਬੱਲਿਆ ਦੀ ਘਰਵਾਲੀ ਇਸੇ ਬੀਮਾਰੀ ਨਾਲ ਤੁਰ ਗਈ। ਇਹ ਵੀ ਨਹੀਂ ਬਚਣ ਲੱਗੀ। ਮੈਨੂੰ ਛਡ ਦਿਓ, ਸਾਹਬ ਜੀ। ਮੈਨੂੰ ਜਾਣ ਦਿਓ—" ਫੌਜਦਾਰ ਸਵੇਰ ਦਾ ਮੌਤ ਦੀਆਂ ਗੱਲਾਂ ਸੁਣ ਸੁਣ ਕੇ ਅਕ ਚੁਕਾ ਸੀ। ਉਹਨੇ ਮੱਲੀ ਦੀਆਂ ਗੱਲਾਂ ਵਲ ਧਿਆਨ ਨਾ ਦਿੱਤਾ। ਉਹਨੇ ਆਪਣਾ ਗੁੱਸਾ ਦਖਾਉਣ ਲਈ ਦਰਵਾਜ਼ੇ ਜ਼ੋਰ-ਦੇਣੀ ਬੰਦ ਕਰ ਲਏ।

ਮੱਲੀ ਬਾਹਰ ਨਿਕਲੀ, ਤਾਂ ਸਵੇਰ ਦੇ ਛੇ ਵੱਜ ਚੁਕੇ ਸਨ।

# 14

ਸਰਾਂ ਦੇ ਕਮਰੇ ਵਿਚ ਕੈਦ ਦਾਦਾ ਰਾਤ ਵਾਸਤੇ ਓਥੋਂ ਛੁਟ ਗਿਆ ਹੈ—ਇਹ ਖ਼ਬਰ ਕਿਸੇ ਨੇ ਲਛਮਣ ਨੂੰ ਦੇ ਦਿੱਤੀ। ਜ਼ਿੰਦਗੀ ਦੇ ਦਾਅਪੇਚਾਂ ਤੋਂ ਬੇਖ਼ਬਰ ਬਾਲ ਜਿਹਾ ਜਿਹਦਾ ਜੀਵਨ ਢਲ ਚੁੱਕਾ ਸੀ, ਉਹਦੇ ਲਈ ਇਹੋ ਜਿਹਾ ਅਮੋੜ ਤੇ ਬੇਪਰਵਾਰ ਪੁੱਤ ਬੋਝ ਹੀ ਬਣ ਗਿਆ ਸੀ। ਦਾਦਾ ਕਸੂਰਵਾਰ ਸੀ ਜਾਂ ਨਹੀਂ, ਹਵਾਲਾਤ ਵਿਚ ਤਾਂ ਸੀ ? ਲਛਮਣ ਦੇ ਮਨ ਉੱਤੇ ਇਸ ਗੱਲ ਦਾ ਡੂੰਘਾ ਅਸਰ ਸੀ। ਉਹਨੇ ਇਹਨੂੰ ਅਪਮਾਨ ਸਮਝਿਆ

ਸੀ । ਪਤਾ ਨਹੀਂ ਪੁੱਤ ਉੱਤੇ ਕੀ-ਕੀ ਜ਼ੁਲਮ ਹੋ ਰਹੇ ਹੋਣਗੇ—ਇਹ ਸੋਚ ਕੇ ਉਹਨੂੰ ਬਹੁਤ ਦੁੱਖ ਹੋ ਰਿਹਾ ਸੀ । ਦਾਦੇ ਨਾਲ ਆਇਆ ਇਸਮਾਈਲ ਵਾਪਸ ਚਲੇ ਗਿਆ ਸੀ । ਲਛਮਣ ਦਾਦੇ ਦੇ ਗਲ ਲਗ ਕੇ ਰੋ ਪਿਆ ! ਦਿਨ-ਭਰ ਪੁੱਤ ਦੇ ਦੂਰ ਰਹਿਣ ਕਰਕੇ ਉਹ ਓਦਰ ਗਿਆ ਸੀ । ਹਵਾਲਾਤ ਵਿਚ ਰਹਿ ਕੇ ਦਾਦਾ ਲਿੱਸਾ ਤਾਂ ਨਹੀਂ ਹੋ ਗਿਆ । ਲਾਡਾਂ-ਭਰੀ ਪਿਤਾ ਦੀ ਨਜ਼ਰ ਨੇ ਪੁੱਤ ਦਾ ਅੰਗ-ਅੰਗ ਟੋਹਿਆ । ਪਿਉ ਦਾ ਇਹ ਭੋਲਾਪਨ ਦੇਖ ਕੇ ਦਾਦਾ ਨਾਲੇ ਰੋ ਪਿਆ ਤੇ ਨਾਲੇ ਹੱਸ ਪਿਆ । ਗਲਵਕੜੀ ਤੋਂ ਹੌਲੀ ਦੇਣੀ ਅੱਡ ਹੋ ਕੇ ਉਹਨੂੰ ਦਾਲਾਨ ਵਿਚ ਲੈ ਗਿਆ ।

ਗੌੜ ਦਾਲਾਨ ਵਿਚ ਨਹੀਂ ਸੀ । ਉਹ ਅੰਦਰ ਆਪਣੇ ਕਈ ਆੜੀਆਂ ਨਾਲ ਕੋਈ ਗੰਭੀਰ ਗੱਲ ਕਰ ਰਿਹਾ ਸੀ । ਇਨ੍ਹਾਂ ਤਿੰਨਾਂ ਦਿਨਾਂ ਵਿਚ ਜੋ ਕੁਝ ਪਾਦੱਲੀ ਵਿਚ ਹੋਇਆ ਸੀ, ਉਹਦੇ ਨਾਲ ਉਹਦਾ ਦਿਲ ਟੁੱਟ ਗਿਆ ਸੀ । ਹਾਲਾਤ ਦੀ ਗੰਭੀਰਤਾ ਦੇਖਣ ਨਾਲ ਕਿਸੇ ਸਿੱਟੇ ਉੱਤੇ ਪੁੱਜਣਾ ਔਖਾ ਹੋ ਗਿਆ ਸੀ ।

''ਲੋਕੋ, ਪਡਦਈਆ ਸਾਧ ਕਿੰਨਾ ਕੁਫ਼ਰ ਤੋਲਦੈ । ਪੁਤਲੀ ਦੀਦੀ ਸੜੇ ਜੌਂ ਖਾ ਕੇ ਮਰ ਗਈ । ਝੂਠਾ ਪਰਚਾ ਲਿਖਾਇਆ । ਕਹਿੰਦੇ ਹੋਣਗੇ, ਸਾਰੇ ਯਕੀਨ ਕਰ ਲੈਣਗੇ । ਪਰ ਇਨ੍ਹਾਂ ਦੀਆਂ ਇਹ ਕਰਤੂਤਾਂ ਕੀਹਦੇ ਕੋਲੋਂ ਲੁਕੀਆਂ ਹੋਈਆਂ ? ਸਾਰਿਆਂ ਅੱਗੇ ਆਪਣੀ ਧੌਂਸ ਜਮਾਉਣੀ ਹੋਈ । ਭਲਕ ਨੂੰ ਫੜ੍ਹਾਂ ਮਾਰਨਗੇ, ਹਮਨੇ ਬਾਪੂ ਸਾਹਬ ਨੂੰ ਬਚਾ ਲਿਆ ! ਜੇ ਅਸੀਂ ਅੱਜ ਚੁੱਪ ਰਹੇ, ਤਾਂ ਭਲਕੇ ਇਨ੍ਹਾਂ ਨੇ ਸਾਡੇ ਸਿਰ ਚੜ੍ਹ ਜਾਣੈ । ਫ਼ੌਜਦਾਰ ਕਹਿੰਦੈ ਰਾਜ਼ੀਨਾਵਾਂ ਕਰ ਲਓ । ਮੈਂ ਤਾਂ ਆਖ 'ਤਾ—ਪਹਿਲਾਂ ਆਪਣੀ ਪਾਰਟੀ ਦੇ ਬੰਦਿਆਂ ਦੀ ਰਾਏ ਲਊਂ, ਫੇਰ ਦਸੂੰਗਾ । ਹੁਣ ਤੁਸੀਂ ਸਾਰੇ ਕੱਠੇ ਹੋਏ ਹੋਏ ਹੋ । ਤੁਹਾਡਾ ਕਿਹਾ ਸਿਰ ਮੱਥੇ—'' ਗੌੜ ਨੇ ਇੱਕਠ ਅੱਗੇ ਸਾਰੀ ਗੱਲ ਖੋਲ੍ਹ ਦਿੱਤੀ । ਜਿਵੇਂ ਉਹ ਵੰਗਾਰ ਰਿਹਾ ਹੋਵੇ । ਆਵਾਜ਼ ਵਿਚ ਈਰਖਾ ਸੀ । ਪਾਰਟੀ ਬੰਨ੍ਹ ਕੇ ਮੁਖਾਲਫ਼ਾਂ ਦੇ ਨੱਕ ਰਗੜਵਾਣ ਦਾ ਛੱਲ ਸੀ ।

''ਅਸੀਂ ਕੀ ਕਹਿੰਦੇ ਆਂ, ਪਡਦਈਏ ਦੀ ਗੁੱਡੀ ਨਾ ਚੜ੍ਹੇ ? ਪਰ ਉਹਦੇ ਨਾਲ ਪਿੰਡ ਦੀ ਭਲਿਆਈ ਤਾਂ ਹੋਵੇ ! ਪਦਦਈਏ ਦਾ ਕੀ 'ਤਬਾਰ ? ਕੀ ਪਤਾ, ਕਲ੍ਹ ਨੂੰ ਕੀ ਕਰ ਬੈਠੇ ? ਬਾਪੂ ਸਾਹਬ ਤਾਂ ਕਮਲਾ ਐ, ਪਡਦਈਆ ਉਹਨੂੰ ਉਂਗਲਾਂ 'ਤੇ ਨਚਾਊ । ਮੂੰਹੋਂ ਤਾਂ ਇਹੀ ਆਖੂ ਪਈ ਬਾਪੂ ਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ ।' ਪਰ ਅੰਦਰ-ਖਾਤੇ ਬੇਨਾਮੀ ਅਰਜ਼ੀ ਪਾ ਕੇ ਫ਼ੌਜਦਾਰ ਨੂੰ ਪਿੰਡ ਬੁਲਾਉਂਦੈ । ਬਾਪੂਸਾਹਬ ਨੂੰ ਮੱਤਾਂ ਵੀ ਦਊ—ਜ਼ਿਮੀਦਾਰ ਸਾਹਬ, ਜੇ ਇਸ ਮਾਮਲੇ ਚੋਂ ਠੀਕ-ਠਾਕ ਨਿਕਲਣੈ, ਤਾਂ ਫ਼ੌਜਦਾਰ ਦੀ ਤਲੀ 'ਤੇ ਚੁੱਪ ਕਰਕੇ ਦੋ ਹਜ਼ਾਰ ਰੁਪਏ ਰਖ ਦਿਓ ।' ਫੇਰ ਏਧਰ ਆਖੂਗਾ—'ਅਸੀਂ ਸਾਰਿਆਂ ਨੇ ਵੱਢੀ ਖਾ ਕੇ ਨਾਨੇ ਦੀ ਮੌਤ ਦੀ ਗੱਲ ਰੋਲ 'ਤੀ ਐ ।' ਹੁਣ ਪੁਤਲੀਬਾਈ ਮਰ ਗਈ ਨਾ ? ਗੌੜ ਨੂੰ ਆਖੂਗਾ, 'ਕੋਈ ਗੱਲ ਨਹੀਂ, ਝੂਠਾ ਪੰਚਨਾਮਾ ਲਿਖ ਦੇ ।' ਸੌ ਸਿਰਾ ਇਕ ਗੰਢ, ਪਈ ਉਹ ਮੂੰਹੋਂ ਕੁਝ ਐ ਤੇ ਅੰਦਰੋਂ ਕੁਝ । ਇਹੋ ਜਿਹੇ ਘਰ ਦੇ ਭੇਤੀ ਦੀਆਂ ਕਰਤੂਤਾਂ ਪਿੰਡ ਵਾਲੇ ਕਦੋਂ ਤਕ ਜਰੀ ਜਾਣਗੇ ? ਤੇ ਕਿਉਂ ਜਰਦੇ ਰਹਿਣ ? ਉਹਦੀ ਦੋਸਤੀ ਸੱਪ ਨਾਲ ਦੋਸਤੀ ਦੇ ਬਰੋਬਰ ਐ ।'' ਬਾਲਾਚਾਰੀਆ ਨੇ ਬੜੀ ਗੰਭੀਰਤਾ ਨਾਲ ਸਾਰੀ ਗੱਲ ਖੋਲ੍ਹ ਕੇ ਦੱਸ ਦਿੱਤੀ ।

''ਚਾਰੀਆ ਜੀ ਦੀ ਗੱਲ ਸੋਲਾਂ ਆਨੇ ਸਹੀ ਐ । ਪਰ ਮੁਸ਼ਕਲ ਇਹ ਆ, ਪਈ ਆਪ ਅਮਲਦਾਰ ਬੈਠਾ ਆਖੀ ਜਾਂਦਾ ਝੂਠਾ ਪੰਚਨਾਮਾ ਲਿਖ ਦਿਓ । ਗੌੜ ਵੀ ਉਹਦੀ ਗੱਲ ਕਿੱਦਾਂ ਟਾਲੂ ? ਹੁਣ ਜੇ ਦਾਦੇ ਨੂੰ ਬਚਾਉਣੈ, ਤਾਂ ਫ਼ੌਜਦਾਰ ਖ਼ੁਸ਼ ਕਰਨਾ ਪਊ । ਹੁਣ ਹੋਇਆ ਕੀ ? ਨਾਨਾ ਮਰਿਆ, ਹੁਣ ਪੁਤਲੀਬਾਈ ਵੀ ਮਰ ਗਈ । ਇਕ ਮਰਿਆ ਪੇਟ ਚਲਣ ਨਾਲ, ਦੂਜੀ ਮਰ ਗਈ ਪੇਟ ਦੀ ਖ਼ਰਾਬੀ ਨਾਲ । ਮੇਰੀ ਮੰਨੋ ਤਾਂ ਇਨ੍ਹਾਂ ਗੱਲਾਂ 'ਤੇ ਮਿੱਟੀ ਹੀ ਪਾਓ, ਆਪੇ ਸਭ ਠੀਕ ਹੋ ਜਾਊ'', ਪਾਨ ਦੀ ਗੁੱਥਲੀ ਨੂੰ ਖੋਲ੍ਹ ਕੇ ਉਸ ਵਿਚੋਂ ਪਾਨ-ਸੁਪਾਰੀ ਕਢਦਿਆਂ ਲਿਗਾੜੀ ਲਿੰਗੱਪੇ ਨੇ ਕਿਹਾ ।

ਗੱਲ ਮਘਣ ਹੀ ਲੱਗੀ । ਗੌੜ ਜਵਾਬ ਦੇਣ ਹੀ ਲੱਗਾ ਸੀ, ਕਿ ਦਰਵਾਜ਼ੇ ਵਿਚੋਂ ਓਲੇਕਾਰ ਮਲੱਪੇ ਨੂੰ ਝਾਕਦਿਆਂ ਦੇਖਿਆ, ਤਾਂ ਪੁੱਛਿਆ—''ਕਿਉਂ, ਕੋਈ ਕੰਮ ਆ ਪਿਐ ?''

''ਕੰਮ-ਕੁੰਮ ਤਾਂ ਕੁਸ਼ ਨਹੀਂ ਗੌੜ ਸਾਹਬ, ਦਾਦੇ ਦਾ ਪਿਉ ਲੱਛੂ ਬਾਹਰ ਬੈਠੈ । ਬਾਈ ਦੀ ਮੌਤ ਬਾਬਤ ਕੀ ਹੋਇਆ, ਕਿਵੇਂ ਹੋਇਆ, ਇਹੀ ਸਭ ਕੁਸ਼ ਦਾਦੇ ਨੂੰ ਬੈਠਾ ਦੱਸ ਰਿਹੈ'', ਮਲੱਪੇ ਨੇ ਖ਼ਬਰ ਦਿੱਤੀ ।

''ਇਹ ਗੱਲ ਐ ? ਤਾਂ ਲੱਛੂ ਨੂੰ ਇਥੇ ਹੀ ਘਲ ਦੇ । ਉਹਨੂੰ ਖ਼ਬਰ ਕੀਤੇ ਬਗ਼ੈਰ ਅਸੀਂ ਕੁਸ਼ ਕਰਾਂਗੇ ਵੀ ਨਹੀਂ । ਛੇਤੀ ਭੇਜ ਉਹਨੂੰ ।''

ਘਬਰਾਹਟ ਕਾਰਣ ਲੱਛਮਣ ਦੀਆਂ ਅੱਖਾਂ ਡੈਂਬਰੀਆਂ ਹੋਈਆਂ ਸਨ, ਸ਼ਸ਼ੋਪੰਜ ਵਿਚ ਪਿਆ ਉਹ ਦਾਖ਼ਲ ਹੋਇਆ । ਪਿੰਡ ਦੇ ਸਿਆਣਿਆਂ-ਬਿਆਣਿਆਂ ਨੂੰ ਬੈਠੇ ਦੇਖ ਉਹ ਚਕਰਾ ਗਿਆ । ਉਹਦੇ ਚਿਹਰੇ ਉੱਤੇ ਅਪਮਾਣ ਦੀਆਂ ਰੇਖਾਵਾਂ ਉਭਰੀਆਂ ਹੋਈਆਂ ਸਨ ।

ਬਾਲਾਚਾਰੀਆ ਨੇ ਨਸਵਾਰ ਨਾਸਾਂ ਨੂੰ ਚਾੜ੍ਹਦਿਆਂ ਕਿਹਾ—''ਕਿਉਂ ਲੱਛੂ ਦਾਦਾ ਕੀ ਕਹਿੰਦੈ ?'' ਉਹਨੇ ਸਾਰਿਆਂ ਦੀ ਚੁੱਪ ਤੋੜ ਕੇ ਗੱਲ ਤੋਰੀ । ਲੱਛਮਣ ਨੇ ਸੱਖਣੀਆਂ ਨਿਗਾਹਾਂ ਨਾਲ ਸਾਰਿਆਂ ਵਲ ਦੇਖਿਆ । ਫਿਰ ਇਹ ਸੋਚ ਕੇ ਕਿ ਇਹ ਸਵਾਲ ਬਾਲਾਚਾਰੀਆ ਨੇ ਉਹਦੇ ਕੋਲੋਂ ਪੁੱਛਿਆ ਸੀ, ਉਹਦੀ ਵਲ ਦੇਖਿਆ, ਮੂੰਹ ਹੇਠਾਂ ਕਰ ਕੇ ਜ਼ਮੀਨ ਉੱਤੇ ਲੀਕਾਂ ਮਾਰਦਾ ਕਹਿਣ ਲੱਗਾ—''ਤੁਸੀਂ ਦਾਦੇ ਬਾਰੇ ਪੁੱਛਿਐ ? ਦਾਦੇ ਨੇ ਕੀ ਕਹਿਣੈ ? ਹਾਲੇ ਬਚਪਨਾ ਐ, ਜੋ ਮੂੰਹ 'ਚ ਆਏ, ਬਕੀ ਜਾਂਦੈ । ਕਹਿੰਦੈ, ਬਾਪੂਸਾਹਬ ਨੇ ਪਹਿਲਾਂ ਤਾਂ ਨਾਨੇ ਦਾ ਖ਼ੂਨ ਕੀਤਾ ਤੇ ਹੁਣ ਪੁਤਲੀ ਨੂੰ ਵੀ ਪਾਰ ਬੁਲਾ 'ਤਾ । ਫ਼ੌਜਦਾਰ ਨੂੰ ਕੁਸ਼ ਦੇ-ਦੁਆ ਕੇ ਆਪਣੀ ਵਲ ਦਾ ਕਰ ਲਿਐ, ਸੋਚਦਾ ਹੋਵੇਗਾ ਕਿ ਆਪ ਬਚ ਜਾਊ । ਪਰ ਮੈਂ ਨਹੀਂ ਛਡਦਾ ਉਹਨੂੰ । ਉਹਦੀ ਘਰ ਵਾਲੀ ਨੂੰ ਰੰਡੀ ਕਰਕੇ ਛਡੂੰ । ਮੈਂ ਉਹਦਾ ਖ਼ੂਨ ਕਰਕੇ ਹੀ ਸਾਹ ਲਊਂ । ਫਾਹੇ ਹੀ ਲਗ ਜਾਊਂ, ਏਦੂੰ ਵਧ ਤਾਂ ਕੁਝ ਹੋਣ ਨਹੀਂ ਲੱਗਾ । ਪੰਚੋ, ਉਹਦੀਆਂ ਗੱਲਾਂ ਸੁਣ ਕੇ ਤੁਸੀਂ ਕੀ ਕਰਨੀਆਂ ਨੇ ? ਉਹ ਤਾਂ ਬੁੱਧੂ ਐ, ਕਮਲਾ ਐ ।'' ਇੰਨਾ ਆਖ ਕੇ ਲੱਛਮਣ ਨੇ ਡੂੰਘਾ ਹਉਕਾ ਲਿਆ ।

ਇਹ ਸੁਣ ਕੇ ਬੈਠੇ ਲੋਕਾਂ ਉੱਤੇ ਜਿਵੇਂ ਬਿਜਲੀ ਡਿਗ ਪਈ । ਉਹਨਾਂ ਨੇ ਕਦੇ ਸੋਚਿਆ ਤਕ ਨਹੀਂ ਸੀ ਕਿ ਇੰਨੇ ਖ਼ਤਰਨਾਕ ਖ਼ਿਆਲ ਦਾਦੇ ਦੇ ਦਿਮਾਗ਼ ਵਿਚ ਹੋਣਗੇ । 'ਹੁਣ ਪਡਦਈਏ ਦਾ ਆਖਾ ਮੰਨੀਏ ਤੇ ਕੋਈ ਰਾਹ ਲਭੀਏ ਤਾਂ ਨਾ ਜਾਣੇ ਕੋਈ ਨਵਾਂ ਯੱਭ ਹੀ ਨਾ ਆ ਪਏ' । ਇਹ ਸੋਚ ਕੇ ਸਾਰੇ ਡਰ ਗਏ ।

''ਦਾਦੇ ਨੂੰ ਬਰੀ ਕਰਵਾਉਣਾ ਪਊਗਾ ; ਪਿਡ ਦੀ ਭਲਿਆਈ ਵੀ ਕਰਨੀ ਐ ।

ਸੋ ਐਸ ਵੇਲੇ ਦਾਦੇ ਦਾ ਐਂ ਕਹਿਣਾ ਚੰਗਾ ਨਹੀਂ, ਲੱਛੂ ਤੂੰ ਉਹਨੂੰ ਸਮਝਾਉਂਦਾ ਕਿਉਂ ਨਹੀਂ ? ਕੁਸ਼ ਕਹਿੰਦਾ ਕਿਉਂ ਨਹੀਂ ? ਐਂ ਤਾਂ ਬਲਾ ਗਲ 'ਚ ਪਾਉਣ ਵਾਲੀ ਗੱਲ ਐ," ਬਾਲਾਚਾਰੀਆ ਨੇ ਕਿਹਾ ।

"ਕੀ ਕਹਿੰਦੇ ਹੋ, ਚਾਰੀਆ ਜੀ ? ਤੁਹਾਡਾ ਕੀ ਖ਼ਿਆਲ ਐ ਮੈਂ ਆਪਣਾ ਕੱਲਾਕਾਰਾ ਪੁਤ ਫਾਹੇ ਲੁਆ ਦੇਵਾਂ ? ਮੈਂ ਤਾਂ ਕਦੇ ਸੁਫਨੇ 'ਚ ਵੀ ਐਂ ਨਹੀਂ ਸੋਚ ਸਕਦਾ । ਉਹ ਬੈਠਾ ਬੋਲੀ ਗਿਆ—ਫੌਜਦਾਰ ਜੋ ਚਾਹਵੇ, ਕਰ ਲਵੇ । ਆਖ਼ਰ ਦੁਧ ਦਾ ਦੁਧ ਤੇ ਪਾਣੀ ਦਾ ਪਾਣੀ ਤਾਂ ਹੋ ਕੇ ਰਹੂਗਾ । ਕਿਸੇ ਦੇ ਮੱਥੇ 'ਤੇ ਲਿਖੀਆਂ ਕੋਈ ਨਹੀਂ ਮੇਸ ਸਕਦਾ । ਝੂਠਾ ਅਲਜ਼ਾਮ ਲਾਉਣ ਵਾਲੇ ਦੀ ਇਹ ਹਿੰਮਤ ਕਿਥੋਂ ?' ਮੈਂ ਕੀ ਕਰਦਾ ? ਤੁਸੀਂ ਸੱਦਿਆ, ਤਾਂ ਮੈਂ ਇਧਰ ਆ ਗਿਆ"—ਲਛਮਣ ਨੇ ਮੂੰਹ ਲਟਕਾਈ ਜਵਾਬ ਦਿੱਤਾ ।

ਹੁਣ ਤਕ ਸਾਰੀਆਂ ਗੱਲਾਂ ਸੁਣਦਿਆਂ ਚੁਪ ਬੈਠੇ ਰਹਿਣ ਵਾਲਾ ਗੌੜ ਉੱਠਿਆ, ਜਿਵੇਂ, ਉਹ ਕਿਸੇ ਫ਼ੈਸਲੇ ਉਤੇ ਪੁਜ ਗਿਆ ਹੋਵੇ । ਉਹ ਜਿਸ ਤੇਜ਼ੀ ਨਾਲ ਤੁਰ ਪਿਆ ਸੀ, ਉਹਨੂੰ ਦੇਖ ਕੇ ਉਹਦੇ ਕੋਲੋਂ ਸਵਾਲ ਪੁਛਣ ਦੀ ਕਿਸੇ ਵਿਚ ਹਿੰਮਤ ਨਾ ਪਈ । ਗੌੜ ਛਤੜੇ ਹੇਠਾਂ ਗਿਆ, ਓਥੇ ਦਾਦੇ ਨੂੰ ਸੱਦ ਲਿਆ । ਉਹਦੇ ਨਾਲ ਕੁਝ ਚਿਰ ਗੱਲਾਂ ਕਰਦਾ ਰਿਹਾ, ਫੇਰ ਅੰਦਰ ਆਇਆ ।

"ਕਿਉਂ ਗੌੜ ਮ੍ਹਾਰਾਜ, ਕੋਈ ਰਾਹ ਕਢਿਆ ? ਕੁਸ਼ ਤਾਂ ਕਰਨਾ ਚਾਹੀਦੈ, ਨਹੀਂ ਤਾਂ..." ਬਾਲਾਚਾਰੀਆ ਨੇ ਕਿਹਾ ।

ਗੌੜ ਵਿਚ ਏਨਾ ਆਵੇਸ਼ ਪਤਾ ਨਹੀਂ ਕਿਥੋਂ ਆ ਗਿਆ ਸੀ । ਉਹ ਭੁੱਲ ਗਿਆ ਕਿ ਉਹ ਸੱਠਾਂ ਨੂੰ ਪਾਰ ਕਰ ਚੁੱਕਾ ਹੈ । ਉਹ ਧੌਲੀਆਂ ਮੁੱਛਾਂ ਨੂੰ ਮਰੋੜਾ ਦੇ ਕੇ ਕਹਿਣ ਲਗਾ—"ਆਚਾਰੀਆ ਜੀ, ਅਸੀਂ ਵੀ ਵੰਗਾਂ ਨਹੀਂ ਪਾਈਆਂ ਹੋਈਆਂ । ਮੈਂ ਦੇਖਦਾਂ, ਭਲਕੇ ਫ਼ੌਜਦਾਰ ਕੀ ਬੂਟੀਆਂ ਬੋਲਦੈ ? ਉਹਨੂੰ ਕੀ ਜਵਾਬ ਦੇਣੈ, ਇਹ ਮੇਰੇ 'ਤੇ ਛਡ ਦਿਓ । ਪਰ ਸਾਰੇ ਪੰਚੈਤੀ ਮੇਰੇ ਹੱਥ 'ਤੇ ਹੱਥ ਧਰ ਕੇ ਸਹੁੰ ਖਾਓ ਕਿ ਮੈਂ ਮਰਾਂ ਜਾਂ ਜੀਵਾਂ ਉਹ ਮੇਰੇ ਖ਼ਾਨਦਾਨ ਦੀ ਇਜ਼ਤ ਬਚਾਈ ਰਖਣਗੇ । ਇਥੇ ਬਾਲਾਚਾਰੀਆ ਜੀ ਬੈਠੇ ਨੇ, ਮੈਂ ਤਾਂ ਇਨ੍ਹਾਂ ਨੂੰ ਰੱਬੀ ਸਰੂਪ ਮੰਨਦਾਂ । ਤੁਸੀਂ ਸਾਰੇ ਓ । ਪਾਦੱਲੀ ਦੇ ਗੌੜ ਜੀ ਦਾ ਖ਼ਾਨਦਾਨ, ਮੈਂ ਨਾ ਵੀ ਰਹਾਂ, ਤਾਂ ਵੀ ਕਾਇਮ ਰਹੂਗਾ । ਇਹ 'ਕਰਾਰ ਮੇਰੇ ਨਾਲ ਕਰ ਲਓ, ਫੇਰ ਮੈਂ ਬੇਫ਼ਿਕਰ ਹੋ ਜਾਊਂਗਾ ।" ਗੌੜ ਦੇ ਜੁੜੇ ਹੋਏ ਹੱਥ ਕੰਬਦੇ ਨਹੀਂ ਸਨ । ਨਜ਼ਰ ਇਕ ਟੱਕ ਸੀ । ਪਰ ਝੁਰੜੀਆਂ ਵਾਲੀਆਂ ਗੱਲ੍ਹਾਂ ਉੱਤੇ ਹੰਝੂ ਛਲਕ ਆਏ ਸਨ ।

ਉਹਦਾ ਜੋਸ਼ ਦੇਖਣ ਹੀ ਵਾਲਾ ਸੀ । ਉਹਦੀਆਂ ਗੱਲਾਂ ਸੁਣ ਕੇ ਸਾਰਿਆਂ ਦੇ ਮਨਾਂ ਵਿਚ ਉਹਦੇ ਤਾਈਂ ਸਤਿਕਾਰ ਉਮਡ ਆਇਆ ਸੀ । ਇਹ ਵੀ ਗੱਲ ਨਹੀਂ ਸੀ ਕਿ ਲੋਕ ਗੌੜ ਦੇ ਕਾਰਨਾਮਿਆਂ ਤੋਂ ਅਣਜਾਣ ਸਨ । ਪਰ ਗੌੜ ਦੇ ਮੁਕਾਬਲੇ ਪਿੰਡ ਵਿਚ ਹੋਰ ਇਹੋ ਜਿਹਾ ਕੋਈ ਨਹੀਂ ਸੀ, ਜਿਹਨੇ ਪਾਦੱਲੀ ਨੂੰ ਇਸਤਰ੍ਹਾਂ ਅਪਣਾ ਲਿਆ ਹੋਵੇ; ਉਹ ਆਪ ਢਾਲ ਬਣ ਕੇ ਸਾਰੇ ਵਾਰਾਂ ਨੂੰ ਰੋਕ ਲੈਂਦਾ । ਗੌੜ ਦੀ ਧਾਂਕ ਡੂੰਘੀ ਸੀ, ਪਰ ਅੱਜ ਉਹ ਕੀ ਬੋਲ ਗਿਆ ਸੀ ?

"ਇਹ ਕੀ ਕਹਿੰਦੇ ਹੋ, ਪਾਟਿਲ ਜੀ । ਤੁਹਾਡਾ ਕਿਹਾ ਸਿਰ-ਮੱਥੇ, ਅਸੀਂ ਕਦੇ ਟਾਲ ਸਕਦੇ ਆਂ ? ਤੁਸੀਂ ਪਿੰਡ ਦੇ ਮਾਲਕ ਹੋ । ਤੁਹਾਡੀ ਇੱਜ਼ਤ ਅਸਾਂ ਸਾਰਿਆਂ ਦੀ ਇੱਜ਼ਤ ।

ਇਸ ਘਰ ਦੇ ਪੁਰਖਿਆਂ ਨੇ ਪੁੰਨ ਕੀਤਾ ਸੀ, ਪੁੰਨ। ਇਸ ਘਰ ਦੀ ਇੱਜ਼ਤ ਨੂੰ ਕਦੇ ਵੱਟਾ ਨਹੀਂ ਲਗੂਗਾ, ਮਾਰਾਜ। ਤੁਹਾਡੇ ਘਰ ਦੀ ਇੱਜ਼ਤ ਬਣੀ ਰਹਿਣ 'ਚ ਪਾਦੱਲੀ ਦਾ ਹੀ ਮਾਣ ਐ। ਅਸੀਂ ਏਨੇ ਜੋਗੇ ਹੀ ਕਿਥੇ, ਕਿ ਅਸੀਂ ਸਹੁੰ ਖਾਈਏ," ਕਹਿੰਦਿਆਂ ਲਿੰਗਮੇ ਦਾ ਗੱਚ ਭਰ ਆਇਆ, ਉਹਨੇ ਅੱਗੇ ਹੋ ਕੇ ਗੌੜ ਦੇ ਪੈਰਾਂ ਨੂੰ ਹੱਥ ਲਾਇਆ।

ਗੌੜ ਰਉਂ ਵਿਚ ਗੱਲ ਆਖ ਗਿਆ ਸੀ। ਕਮਾਨੋਂ ਤੀਰ ਨਿਕਲ ਚੁੱਕਾ ਸੀ, ਹੁਣ ਮੋੜਨਾ ਅਸੰਭਵ ਸੀ। ਬਾਲਾਚਾਰੀਆ ਗੌੜ ਦੇ ਵਿਚਾਰਾਂ ਦੀ ਡੂੰਘਾਈ ਨੂੰ ਮਹਿਸੂਸ ਕਰ ਰਿਹਾ ਸੀ। ਸ਼ਾਇਦ ਉਹਦੀਆਂ ਗੱਲਾਂ ਵਿਚ ਪਾਦੱਲੀ ਦੇ ਭਵਿੱਖ ਦੀ ਬਿਜਲੀ ਚਮਕ ਗਈ ਸੀ।

"ਗੌੜ ਜੀ, ਤੁਸੀਂ ਇਹ ਕੀ ਕਰ ਰਹ ਹੋ ? ਤੁਸੀਂ ਸੋਚਦੇ ਹੋ ਕਿ ਪਾਦੱਲੀ ਵਾਲੇ ਤੁਹਾਡੇ ਖਾਨਦਾਨ ਦੀ ਇਜ਼ਤ ਰੋਲ ਦੇਣਗੇ ? ਗੌੜ ਭਾਈ, ਅਸੀਂ ਅੱਜ ਹੈਗੇ ਆਂ, ਭਲਕੇ ਮਰ-ਖਪ ਜਾਵਾਂਗੇ। ਪਰ ਗੌੜ ਪਿੰਡ ਦਾ ਮਾਈ-ਬਾਪ ਹੁੰਦੈ। ਇਹਦੇ ਬਿਨਾਂ ਲੋਕ ਜੀਣਗੇ ਕਿੱਦਾਂ ? ਤੁਹਾਡੇ ਵਡੇਰੇ ਗੁਜ਼ਰ ਗਏ, ਤਾਂ ਤੁਹਾਨੂੰ ਸਾਰੇ ਪਿੰਡ ਨੇ ਆਪਣਾ ਗੌੜ ਨਹੀਂ ਮੰਨਿਆ ? ਤੁਹਾਡੇ ਵਡੇਰਿਆਂ ਨੇ ਲੋਕਾਂ ਨੂੰ ਸਹੁੰ ਤਾਂ ਨਹੀਂ ਪਾਈ ਸੀ ਕਿ ਉਹ ਅਗਾਂਹ ਤੁਹਾਡਾ ਇਜ਼ਤ-ਮਾਣ ਕਰਨਗੇ। ਗੱਲ ਅੰਞ ਹੈਗੀ ਆ, ਤੁਹਾਨੂੰ ਡਰ ਕੇਹਾ ਕਿ ਤੁਹਾਡੇ ਮਗਰੋਂ ਲੋਕ ਤੁਹਾਡੇ ਖ਼ਾਨਦਾਨ ਦੀ ਮਨੌਤ ਨਹੀਂ ਕਰਨ ਲੱਗੇ ?"

ਬਾਲਾਚਾਰੀਆ ਨੇ ਵਿਸ਼ਵਾਸ ਦੁਆਇਆ।

"ਆਚਾਰੀਆ ਜੀ, ਭਲਕ ਨੂੰ ਕੋਈ ਐਸੀ-ਵੈਸੀ ਗੱਲ ਹੋ ਜਾਏ, ਤਾਂ ਖ਼ਾਨਦਾਨ ਨੂੰ ਡੁਬੋਣ ਦਾ ਕੋਈ ਚੱਕਰ ਚਲੇ ਤਾਂ ਤੁਹਾਨੂੰ ਮੇਰਾ ਕਿਹਾ ਚੇਤੇ ਰਹੇ—ਇਹੀ ਸੋਚ ਕੇ ਮੈਂ ਇਹ ਗੱਲ ਆਖੀ, ਉਦਾਂ ਕੋਈ ਗੱਲ ਨਹੀਂ। ਹੁਣ ਬਾਪੂਸਾਹਬ ਨੂੰ ਆਪਣੀ ਕਰਤੂਤ ਦਾ ਫਲ ਭੁਗਤਣਾ ਹੀ ਪਊ। ਜੇ ਅਸੀਂ ਇਹ ਮਾਮਲਾ ਰਫ਼ਾ-ਦਫ਼ਾ ਕੀਤਾ ਤਾਂ ਲੋਕ ਸਾਡੇ 'ਤੇ ਥੁੱਕਣਗੇ। ਅੱਜ ਇਹ ਫ਼ੌਜਦਾਰ ਐ, ਭਲਕੇ ਕੋਈ ਹੋਰ ਹੋਊਗਾ। ਹੋਰ ਉਹਨੇ ਹਮੇਸ਼ਾਂ ਲਈ ਥੋਹੜੇ ਰਹਿਣੈ। ਅੱਜ ਭਲਕ ਇਥੋਂ ਦਫ਼ਾ ਹੋ ਜਾਊਗਾ। ਪਿੰਡ ਅਸੀਂ ਹੀ ਨਿਭਾਉਣੈ। ਜੇ ਪਿੰਡ ਵਾਲਿਆਂ ਨਾਲ ਮੂੰਹ-ਮੋਟਾ ਹੋ ਜਾਏ ਤਾਂ ਸਾਡਾ ਜੀਉਣ, ਕੀ ਜੀਉਣ; ਮਰਨਾ ਚੰਗਾ ਇਹਦੇ ਨਾਲੋਂ। ਤਾਂ ਹੁਣ ਫ਼ੈਸਲਾ ਇਹ ਹੋਇਆ ਪਈ, ਜੋ ਵੀ ਹੋਵੇ, ਝੂਠਾ ਪੰਚਨਾਮਾ ਨਹੀਂ ਲਿਖਣਾ, ਹਰਗਿਜ਼ ਨਹੀਂ ਲਿਖਣਾ। ਅਸੀਂ ਜੇ ਲਿਖਿਆ ਵੀ, ਤਾਂ ਦਾਦਾ ਜ਼ਰੂਰ ਪੋਲ ਖੋਲ੍ਹ ਦਊਗਾ। ਤੇ ਸਾਡੀ ਇਜ਼ਤ ਰੁਲ ਕੇ ਰਹਿ ਜਾਊ। ਅੱਜ ਤੋਂ ਫ਼ੈਸਲਾ ਐ ਪਈ ਅਸੀਂ ਕਦੇ ਕਿਸੇ ਕਿਸਮ ਦਾ ਅਨਿਆਂ ਨਹੀਂ ਕਰਨਾ।" ਗੌੜ ਨੇ ਨਿਸ਼ਚੇ ਦੇ ਲਹਿਜੇ ਵਿਚ ਕਿਹਾ।

"ਅੱਜ ਤੋਂ ਕਿਉਂ ? ਅੱਜ ਤਾਈਂ ਵੀ ਤੁਸੀਂ ਕਿਹੜਾ ਅਨਿਆਂ ਕੀਤੈ ? ਜੋ ਕੀਤਾ, ਪੰਚੈਤ ਦੀ ਗੱਲ ਰਖਣ ਲਈ ਕੀਤਾ। ਉਹਨੂੰ ਅਨਿਆਂ ਆਖਣ ਵਾਲਾ ਕੌਣ ਐ ?" ਬਾਲਾਚਾਰੀਆ ਨੇ ਜਿਵੇਂ ਦਿਲਾਸਾ ਦੇਣ ਲਈ ਕਿਹਾ।

"ਆਚਾਰੀਆ ਸਵਾਮੀ ਜੀ, ਤੁਹਾਡੀ ਗੱਲ ਆਪਣੇ ਆਪ ਨੂੰ ਭੁਚਲਾਣ ਲਈ ਤਾਂ ਠੀਕ ਐ, ਪਰ ਰੱਬ ਇਹ ਗੱਲ ਮੰਨੂਗਾ ? ਨਹੀਂ, ਨਾਨੇ ਦੀ ਮੌਤ ਦੀ ਗੱਲ ਲੁਕੋ ਕੇ ਮੈਂ ਬਹੁਤ ਵੱਡਾ ਪਾਪ ਕੀਤਾ। ਪਿੰਡ ਵਾਲਿਆਂ ਨੇ ਕਦੇ ਮੈਨੂੰ ਆ ਕੇ ਨਹੀਂ ਆਖਿਆ ਕਿ ਝੂਠਾ ਪੰਚਨਾਮਾ ਲਿਖਾਂ। ਅੱਜ ਤਕ ਅਸੀਂ ਪੰਜੇ-ਛੇਏ ਜਣੇ ਰਲ ਕੇ ਸਭ ਕੁਸ਼ ਕਰਦੇ ਰਹੇ ਆਂ।

ਜਿਵੇਂ ਸਾਡੀ 'ਵਾਜ਼ ਸਾਰੇ ਪਿੰਡ ਦੀ 'ਵਾਜ਼ ਐ। ਲੱਛੂ ਇਥੇ ਹੀ ਬੈਠੈ, ਪੁੱਛੋ ਇਹਦੇ ਕੋਲੋਂ, ਅਸੀਂ ਜੋ ਪੰਚਨਾਮਾ ਲਿਖਵਾਇਐ ਉਹਦੇ ਨਾਲ ਇਹਦੀ ਰਜ਼ਾਮੰਦੀ ਸੀ ? ਦਾਦੋ ਕੋਲੋਂ ਪੁੱਛੋ, ਉਹਨੇ ਕਹਿਣੈ, ਜੋ ਕੁਸ਼ ਹੋਇਆ, ਸਰਾਸਰ ਧੱਕਾ ਹੋਇਆ। ਵਿਹੜੇ ਵਾਲਿਆਂ ਕੋਲੋਂ ਪੁੱਛੋ। ਕੀ ਆਖਣਗੇ, ਪਤੈ ਭਲਾ ? ਆਪਸ 'ਚ ਘੁਸਰ-ਮੁਸਰ ਕਰਦੇ ਰਹਿੰਦੇ ਨੇ। ਬੜੇ-ਬਜ਼ੁਰਗ ਅਖਵਾਉਣ ਵਾਲਿਆਂ ਪੈਸਾ ਖਾ ਲਿਆ ਤੇ ਵੱਡੇ-ਵੱਡੇ ਕਾਰਨਾਮੇ ਦਬਾ ਲਏ। ਇਹੋ ਹੀ ਨਾ ? ਸਾਡੇ ਸਾਹਮਣੇ ਉਹ ਉਭਾਸਰ ਕੇ ਕੁਸ਼ ਨੀ ਕਹਿੰਦੇ। ਕਿਉਂਕਿ ਮੂੰਹ 'ਤੇ ਸੱਚ ਬੋਲਣੋਂ ਡਰਦੇ ਆ। ਕਿੰਨਾ ਹੀ ਦਬਾ ਲਓ ਭਾਵੇਂ, ਅਨਿਆਂ ਕਿਸੇ ਨਾ ਕਿਸੇ ਦਿਨ ਬਾਹਰ ਆ ਕੇ ਰਹੂ। ਫੇਰ ਅਸੀਂ ਕੀਹਦੇ ਰਖਣ ਦੇ ਆਂ ? ਸਿਰਫ਼ ਉਪਰਲਾ ਹੀ ਮਾਲਿਕ ਐ। ਉਹ ਨਹੀਂ, ਤਾਂ ਸਾਡੇ ਬਜ਼ੁਰਗਾਂ ਦੇ ਕੀਤੇ ਕਰਮ ਹੀ ਸਾਨੂੰ ਰਖਣਗੇ। ਤਾਂਹੀਓਂ ਤੁਹਾਨੂੰ ਆਖਦਾਂ ਖ਼ਾਨਦਾਨ ਦੇ ਨਾਂ ਨੂੰ ਵੱਟਾ ਨਾ ਲਗਣ ਦੇਣਾ। ਸਮਝੇ ?"

ਗੌੜ ਦੀ ਗੱਲ ਸਿਰੇ ਦੀ ਸੀ। ਉਹਦੀ ਇਸ ਗੱਲ ਨੂੰ ਕੱਟਣ ਦੀ ਕਿਸੇ ਵਿਚ ਹਿੰਮਤ ਨਹੀਂ ਸੀ। ਪਾਦੱਲੀ ਦੇ ਲੋਕਾਂ ਨੇ ਗੌੜ ਦੇ ਮੂੰਹੋਂ ਇਹ ਗੱਲ ਅਖਵਾ ਦਿੱਤੀ ਸੀ। ਗੌੜ ਦੇ ਜ਼ਿੱਦੀ ਸੁਭਾਅ ਤੋਂ ਸਾਰੇ ਜਾਣੂ ਸਨ। ਇਕ ਵਾਰੀ ਉਹਦੇ ਮਨ ਵਿਚ ਆਈ ਗੱਲ ਨੂੰ ਕੋਈ ਟਾਲ ਨਹੀਂ ਸਕਦਾ ਸੀ। ਹੁਣ ਉਹਦੇ ਵਿਚ ਇੰਨੀ ਵੱਡੀ ਤਬਦੀਲੀ ਦਾ ਕੀ ਕਾਰਣ ਹੋ ਸਕਦਾ ਸੀ ? ਇਹ ਕੋਈ ਨਹੀਂ ਜਾਣਦਾ ਸੀ। ਹੁਣ ਸਾਰਿਆਂ ਨੂੰ ਹੋਰ ਹੀ ਫ਼ਿਕਰ ਖਾਣ ਲੱਗਾ ਸੀ। ਪਾਦੱਲੀ ਉਤੇ ਆਫ਼ਤ ਦੀ ਬੱਦਲਵਾਈ ਹੋਈ ਪਈ ਹੈ। ਅੱਜ ਤਕ ਜੋ ਕਿਲੇ ਦੇ ਸਮਾਨ ਸੀ, ਉਹਦੇ ਵਿਚ ਤਰੇੜਾਂ ਆ ਗਈਆਂ ਹਨ। ਪੁਤਲੀਬਾਈ ਦੇ ਮਰਨ ਨਾਲ ਜ਼ਿਮੀਦਾਰਾਂ—ਦਾ ਟੱਬਰ ਬਿਪਤਾ ਵਿਚ ਫਸ ਗਿਆ ਹੈ। ਪਡਦਈਏ ਦੀ ਪੁੱਠੀ ਮੱਤ ਕਾਰਣ ਪਿੰਡ ਦਾ ਪਵਿਤਰ ਡੇਰਾ ਮਿੱਟੀ ਵਿਚ ਰੁਲਣ ਵਾਲਾ ਹੈ। ਹੁਣ ਗੌੜ ਦੇ ਮੂੰਹੋਂ ਵੀ ਇਹੋ ਜਿਹੀਆਂ ਗੱਲਾਂ ਨਿਕਲ ਰਹੀਆਂ ਹਨ, ਤਾਂ ਪਤਾ ਨਹੀਂ ਕਿਹੜੀ ਨਵੀਂ ਬਿਪਤਾ ਆ ਪਏਗੀ ? ਬਾਲਾਚਾਰੀਆ ਦੇ ਮੱਥੇ 'ਤੇ ਵੱਟ ਪੈ ਗਏ ਸਨ।

ਰਾਤ ਕਾਫ਼ੀ ਢਲ ਚੁੱਕੀ ਸੀ। ਗੌੜ ਨੇ ਸਾਰਿਆਂ ਨੂੰ ਘਰੋ-ਘਰੀ ਤੋਰਿਆ। ਸਾਰਿਆਂ ਨੇ ਗੌੜ ਨੂੰ ਪਰਣਾਮ ਕੀਤਾ ਤੇ ਹੌਲੀ-ਹੌਲੀ ਆਪਣੇ ਘਰੀਂ ਚਲੇ ਗਏ। ਸਾਰਿਆਂ ਨੂੰ ਦਰਵਾਜ਼ੇ ਤਕ ਪਹੁੰਚਾ ਕੇ ਗੌੜ ਵਾਪਸ ਆਇਆ ਤੇ ਸੌਣ ਚਲੇ ਗਿਆ।

ਗੌੜ ਦਾ ਮਨ ਵਿਚਾਰਾਂ ਵਿਚ ਡੁੱਬਿਆ ਹੀ ਸੀ। ਉਹਦੀ ਚਾਲੀ ਵਰ੍ਹਿਆਂ ਦੀ ਨੌਕਰੀ ਵਿਚ ਇਹੋ ਜਿਹੇ ਕਈ ਹਾਦਸੇ ਵਾਪਰ ਚੁੱਕੇ ਸਨ। ਗੌੜ ਨੇ ਹਿੱਕ ਤਾਣ ਕੇ ਸਾਰੇ ਮਾਮਲੇ ਸੁਲਝਾ ਦਿੱਤੇ ਸਨ। ਉਹਦੇ ਖ਼ਾਨਦਾਨ ਦੇ ਨਾਂ ਨਾਲ ਸਦੀਆਂ ਤੋਂ ਜੋ ਰੋਬ੍ਹ-ਦਾਬ ਤੁਰਿਆ ਆਉਂਦਾ ਸੀ, ਉਸੇ ਸਦਕਾ ਉਹ ਸਭ ਕੁਝ ਕਰਦਾ ਕਰਾਉਂਦਾ ਰਹਿੰਦਾ ਸੀ। ਉਸੇ ਤਾਕਤ ਦੇ ਨਾਂ ਉੱਤੇ ਉਹਨੇ ਸੈਂਕੜੇ ਅਪਰਾਧ ਕਰਵਾਏ ਸਨ। ਪਰ ਉਹਨੇ ਕਦੇ ਹਿੰਮਤ ਨਹੀਂ ਹਾਰੀ ਸੀ। ਉਹਦਾ ਵਿਸ਼ਵਾਸ ਸੀ ਕਿ ਜੇ ਧੱਕਾ ਨਾ ਕਰਾਂਗੇ, ਤਾਂ ਕੰਮ ਕਿਵੇਂ ਚਲੇਗਾ।

ਪਰ ਉਹਨੇ ਵਿਹੜੇ ਵਿਚ ਬੱਲਿਆ ਦੇ ਟੱਬਰ ਨੂੰ ਭੁਖਮਰੀ ਦੇ ਹੱਥੀਂ ਤਬਾਹ ਹੁੰਦਿਆਂ ਦੇਖਿਆ, ਤਾਂ ਉਹਦੇ ਰੌਂਗਟੇ ਖੜੇ ਹੋ ਗਏ। ਕੰਗਾਲਾਂ ਉੱਤੇ ਇਸ ਤਰ੍ਹਾਂ ਦਾ ਜ਼ੁਲਮ ਵੀ ਹੁੰਦਾ ਹੈ—ਆਪਣੀਆਂ ਅੱਖਾਂ ਨਾਲ ਦੇਖ ਕੇ ਉਹ ਕਾਠ-ਮਾਰਿਆ ਖੜ੍ਹਾ ਰਹਿ ਗਿਆ ਸੀ। ਇਹ ਉਹ ਜ਼ਮਾਨਾ ਸੀ, ਜਦ ਰਾਓਬਹਾਦਰ ਪਿੰਡ ਦਾ ਸਭ ਕੁਝ ਹੁੰਦਾ—ਰਾਜਬਹਾਦਰ,

ਮਾਈਬਾਪ—ਚਾਹਵੇ ਤਾਂ ਨੱਕ ਨਾਲ ਲਕੀਰਾਂ ਕਢਵਾ ਦਏ, ਕੋਈ ਚੂੰ ਤਕ ਨਾ ਕਰਦਾ। ਉਹ ਲੋਕਾਂ ਨਾਲ ਪਿਆਰ ਵੀ ਮਾਈਬਾਪ ਵਾਂਗ ਕਰਦਾ ; ਇਸੇ ਲਈ ਓਦਣ ਲੋਥਾਂ ਦਾ ਢੇਰ ਦੇਖ ਕੇ ਉਹਦਾ ਮਨ ਜ਼ਾਰ-ਜ਼ਾਰ ਰੋਇਆ—ਹਾਏ, ਇਹ ਮੈਂ ਕੀ ਕੀਤਾ ! ਇਨ੍ਹਾਂ ਵਿਚਾਰਿਆਂ ਨੂੰ ਅੰਨ ਦੇ ਕੇ ਉਨ੍ਹਾਂ ਨੂੰ ਬਚਾ ਕਿਉਂ ਨਾ ਲਿਆ ? ਅੜੀ ਫੜੀ ਹੋਈ ਸੀ, ਜ਼ਿਮੀਦਾਰ ਦੇ ਖ਼ਿਲਾਫ਼, ਪਰ ਉਹਦਾ ਕੌੜਾ ਫਲ ਭੁਗਤਣਾ ਪਿਆ ਉਨ੍ਹਾਂ ਗ਼ਰੀਬਾਂ ਨੂੰ। ਉਹਨੂੰ ਲਗ ਰਿਹਾ ਸੀ ਕਿ ਗ਼ਰੀਬਾਂ ਦੀ ਮੌਤ ਦਾ ਜ਼ਿੰਮੇਦਾਰ ਉਹ ਖ਼ੁਦ ਹੈ। ਉਂਜ ਦੇਖੀਏ, ਤਾਂ ਪਾਟੱਲੀ ਸੀ ਕਿਹਦੀ ? ਜਗੀਰ ਖ਼ਤਮ ਹੋ ਗਈ ਹੋਵੇ, ਤਾਂ ਹੁਣ ਜਗੀਰਦਾਰ ਦੀ ਮਲਕੀਅਤ ਕਿਹੋ ਜਿਹੀ ? ਉਹਦੇ ਉਤੇ ਹੱਕ ਕੈਸਾ ? ਪਰ ਹੱਕ ਹੁੰਦਿਆਂ ਵੀ ਕੀ ਕੀਤਾ ਉਹਨੇ ? ਜਦ ਦੇਖਿਆ ਕਿ ਦੋ ਜਣੇ ਸਿੰਙ ਫਸਾ ਕੇ ਬਹਿ ਗਏ ਨੇ, ਤੇ ਪਹੁੰਚ ਗਏ ਆਪਣਾ ਰੋਹਬ ਪਾਉਣ। ਇਹ ਸਭ ਕੁਝ ਸੋਚ-ਸੋਚ ਗੌੜ ਦੇ ਦਿਲ ਵਿਚ ਪੱਛੋਤਾਵਾ ਵਧਦਾ ਗਿਆ। ਉਹਨੇ ਫੇਰ ਸੋਚਿਆ—ਚਲੋ, ਜੋ ਹੋਇਆ, ਸੋ ਹੋਇਆ; ਹੁਣ ਅਗਾਂਹ ਨੂੰ ਇਹ ਸਭ ਕੁਝ ਨਹੀਂ ਹੋਣ ਦਿਆਂਗਾ। ਵਿਹੜੇ ਵਿਚ ਙੱਲਿਆ ਮੋਇਆ ਪਿਆ ਹੈ। ਉਹਦੀ ਜ਼ਿੰਦਗੀ ਨਾਲੋਂ ਆਪਣਾ ਜੀਉਣਾ ਵੱਡਾ ਹੈ ਕੋਈ ? ਕਹਿੰਦੇ ਨੇ, ਸਾਡੇ ਖ਼ਾਨਦਾਨ ਵਿਚ ਡੋਂਗੀਬਰ (ਬਹੁਤ ਵੱਡਾ ਕਾਲ) ਵੇਲੇ ਹਰ ਰੋਜ਼ ਪਹਿਲਾਂ ਲੋਕਾਂ ਨੂੰ ਅੰਨ ਵੰਡ ਕੇ ਫੇਰ ਗਰਾਹੀ ਮੂੰਹ ਵਿਚ ਪਾਉਂਦੇ ਸਨ। ਹਾਂ, ਇਹੀ ਠੀਕ ਹੈ, ਆਪ ਵੀ ਅੰਨ ਵੰਡਿਆ ਸੀ। ਪਰ ਇਹ ਪਰਉਪਕਾਰ ਲਈ ਨਹੀਂ, ਸਵਾਰਥ ਲਈ ਵੰਡਿਆ ਸੀ। ਜਗੀਰਦਾਰ ਨਾਲ ਟੱਕਰ ਸੀ, ਉਹ ਦਿਖਾਉਣਾ ਚਾਹੁੰਦਾ ਸੀ ਕਿ ਉਹ ਕਿਸੇ ਵੀ ਕੀਮਤ ਉੱਤੇ ਜ਼ਿਮੀਦਾਰ ਨਾਲੋਂ ਪਿੱਛੇ ਨਹੀਂ ਰਹੇਗਾ।

ਹਾਂ, ਇਹੀ ਤਾਂ ਉਹ ਘੜੀ ਹੈ, ਉਹਦੇ ਕੁਝ ਕਰ ਗੁਜ਼ਰਨ ਲਈ। ਇਹ ਤਾਂ ਪਰਖ ਦੀ ਘੜੀ ਹੈ। ਹੁਣ ਜੋ ਵੀ ਹੋਏਗਾ, ਨਿਆਂ ਹੋਏਗਾ, ਇਨਸਾਫ਼ ਦੇ ਰਾਹ ਉਤੇ ਹੋਏਗਾ। ਜੋ ਵੀ ਕਰਾਂਗੇ, ਨਿਆਂ ਨਾਲ ਕਰਾਂਗੇ। ਜੇ ਹਜ਼ਾਰ ਦੱਬੇ ਮੁਰਦੇ ਵੀ ਪੁਟਣੇ ਪੈਣ, ਤਾਂ ਕੋਈ ਡਰ ਨਹੀਂ। ਜੇ ਉਹਦੀ ਹੁਣ ਤਕ ਦੀ ਕਰਨੀ ਦਾ ਪਰਦਾ ਚਾਕ ਹੋ ਗਿਆ, ਤਾਂ ਵੀ ਕੋਈ ਡਰ ਨਹੀਂ। ਪਰ ਇਹ ਗੱਲ ਤਾਂ ਝੁਠਲਾਈ ਨਹੀਂ ਜਾ ਸਕਦੀ ਕਿ ਅਨਿਆਂ ਕਾਰਣ ਕਿਸੇ ਬੇਸਹਾਰੇ ਦੀ ਜ਼ਿੰਦਗੀ ਛਟਪਟਾਂਦੀ ਰਹਿੰਦੀ ਹੈ; ਇਨਸਾਨੀਅਤ ਦੀ ਸਤਾਈ ਆਤਮਾ ਹੌਕੇ ਭਰਦੀ ਰਹਿੰਦੀ ਹੈ। ਇਸ ਲਈ ਇਹ ਸਭ ਠੀਕ ਨਹੀਂ ਹੈ। ਅੱਜ ਫ਼ਰਜ਼ ਇਹੀ ਹੈ—ਸੱਚਾਈ ਉਤੇ ਚੱਲੋ ਨਿਆਂ ਦਾ ਪੱਲਾ ਫੜੀ ਰਖੋ। ਭਾਵੇਂ ਲੱਖ ਆਫ਼ਤਾਂ ਆਉਣ, ਸਭ ਸਹਾਰ ਲਓ।

ਵਿਚਾਰਾਂ ਦੇ ਭੰਵਰ ਵਿਚ ਡੁਬਦਾ-ਤਰਦਾ ਉਹਦਾ ਮਨ ਆਖ਼ਰ ਜਦ ਕਿਸੇ ਨਿਰਣੇ ਉਤੇ ਪੁਜ ਗਿਆ, ਤਾਂ ਮਨ ਨੂੰ ਧਰਵਾਸ ਮਿਲ ਗਿਆ। ਅੱਧੀ ਰਾਤ ਬੀਤ ਚੁਕੀ ਸੀ। ਨੀਂਦ ਨੇ ਆ ਘੇਰਾ ਪਾਇਆ। ਸਾਰੇ ਫ਼ਿਕਰਾਂ ਤੋਂ ਜਿਵੇਂ ਮੁਕਤੀ ਮਿਲ ਗਈ।

## 15

ਗੌੜ ਨੇ ਫ਼ੈਸਲਾ ਕਰ ਲਿਆ ਸੀ ਕਿ ਪੁਤਲੀਬਾਈ ਦੀ ਲਾਸ਼ ਡਾਕਟਰੀ ਰਿਪੋਰਟ

ਲਈ ਹਸਪਤਾਲ ਘਲ ਦਿਆਂਗੇ। ਉਹਨੇ ਇਹਦਾ ਸਾਰਾ ਪ੍ਰਬੰਧ ਵੀ ਕਰਵਾ ਦਿੱਤਾ। ਇਹ ਖ਼ਬਰ ਸੁਣਨ ਸਾਰ ਫੌਜਦਾਰ ਆਪਿਓਂ-ਬਾਹਰਾ ਹੋ ਗਿਆ। ਉਹਦੇ ਲਈ ਜਿਵੇਂ ਇਹ ਕੋਈ ਚੁਣੌਤੀ ਸੀ। ਇਹ ਉਹਦੀ ਇੱਜ਼ਤ ਦਾ ਸਵਾਲ ਸੀ। ਅਦਨਾ ਜਿਹਾ ਗੌੜ ਉਹਦੀ ਹੁਕਮ-ਅਦੂਲੀ ਕਰ ਰਿਹਾ ਹੈ, ਇਹਦਾ ਗੁੱਸਾ ਤਾਂ ਉਹਨੂੰ ਹੈ ਈ ਸੀ। ਪਰ ਬਾਪੂਸਾਹਬ ਨੇ ਪੜਦਈਏ ਰਾਹੀਂ ਪੈਸਿਆਂ ਦੀ ਮੋਟੀ ਥੈਲੀ ਉਹਨੂੰ ਭਿਜਵਾਈ ਸੀ, ਹੁਣ ਉਹ ਮੋੜਨੀ ਪਏਗੀ—ਇਸ ਗੱਲੋਂ ਉਹਦਾ ਗੁਸਾ ਹੋਰ ਵੀ ਚੜ੍ਹ ਗਿਆ। ਉਹਨੂੰ ਤਾਂ ਜਾਨ ਦਾ ਖੌ ਆ ਪਿਆ ਸੀ। ਆਨ ਗਈ ਤਾਂ ਗਈ, ਜਾਨ ਵੀ ਗਈ—ਇਹੀ ਹੋਇਆ ਨਾ? ਗੌੜ ਨੇ ਕੀ ਕੀਤਾ? ਫੌਜਦਾਰ ਦੀ ਇਜ਼ਤ, ਉਹਦਾ ਰਪਟ, ਮਾਣ-ਤਾਣ ਸਾਰਾ ਮਿੱਟੀ ਵਿਚ ਰੋਲ ਦਿੱਤਾ। ਫੌਜਦਾਰ ਨੇ ਗੌੜ ਨੂੰ ਸਬਕ ਸਿਖਾਉਣ ਦਾ ਇਰਾਦਾ ਕਰ ਲਿਆ। ਉਹਨੇ ਗੌੜ ਨੂੰ ਸੱਥ ਵਿਚ ਤੁਰਤ ਸੱਦਿਆ। ਗੌੜ ਵੀ ਕਿਹੜਾ ਘਟ ਸੀ। ਉਹਨੇ ਅਖਵਾ ਘੱਲਿਆ, ਪਹਿਲਾਂ ਲਾਸ਼ ਨੂੰ ਗੱਡੀ ਵਿਚ ਲੱਦ ਕੇ ਹਸਪਤਾਲ ਭਿਜਵਾ ਲਵਾਂ, ਮਗਰੋਂ ਜ਼ਰੂਰ ਹਾਜ਼ਰ ਹੋਵਾਂਗਾ। ਇਹ ਸੁਣਨ ਦੀ ਦੇਰ ਸੀ ਕਿ ਫੌਜਦਾਰ ਦੇ ਸਤੀਂ ਕਪੜੀਂ ਅੱਗ ਲੱਗ ਗਈ।

ਫੌਜਦਾਰ ਦਾ ਵੱਸ ਚਲਦਾ, ਤਾਂ ਸਾਰੇ ਪਿੰਡ ਨੂੰ ਲੂਹ ਕੇ ਸਵਾਹ ਕਰ ਦਿੰਦਾ। ਉਹਨੂੰ ਇੰਨਾ ਗੁਸਾ ਚੜ੍ਹਿਆ ਹੋਇਆ ਸੀ ਕਿ ਉਹਨੇ ਸੋਚਿਆ ਕਿ ਗੌੜ ਤੇ ਦਾਦਾ ਦੋਹਵਾਂ ਨੂੰ ਸੰਗਲਾਂ ਨਾਲ ਨੂੜ ਕੇ ਸਾਰੇ ਪਿੰਡ ਵਿਚ ਉਨ੍ਹਾਂ ਦਾ ਜਲੂਸ ਕਢਾਂਗਾ। ਦਾਦਾ ਗੌੜ ਦੇ ਘਰੋਂ ਸਿਪਾਹੀ ਨਾਲ ਓਦੋਂ ਹੀ ਸੱਥ ਵਿਚ ਪੁਜਾ ਸੀ ਤੇ ਖੂੰਜੇ ਲਗ ਕੇ ਬੈਠਾ ਹੋਇਆ ਸੀ। ਫੌਜਦਾਰ ਦਾ ਦਿਮਾਗ਼ ਵਿਗੜ ਚੁਕਾ ਸੀ। ਉਹਨੇ ਸਿਪਾਹੀ ਨੂੰ ਹੁਕਮ ਦਿੱਤਾ, "ਲਾ ਦੇ ਹਥਕੜੀ ਏਸ ਮੁਲਜ਼ਮ ਨੂੰ।"

ਸਿਪਾਹੀ ਉਹਦੇ ਹੁਕਮ ਦੀ ਤਾਮੀਲ ਕਰਨ ਹੀ ਲਗਾ ਸੀ ਕਿ ਗੌੜ ਸੱਥ ਵਿਚ ਪੁਜ ਗਿਆ। ਉਹਨੂੰ ਦੇਖਣ ਸਾਰ ਹੀ ਫੌਜਦਾਰ ਭੁਖੇ ਸ਼ੇਰ ਵਾਂਗ ਉਹਦੇ ਉਤੇ ਟੁਟ ਪਿਆ। ਉਹਦੀਆਂ ਅੱਖਾਂ ਦਹਿਕਦੇ ਅੰਗਾਰੇ ਬਣੀਆਂ ਪਈਆਂ ਸਨ। ਉਹਨੇ ਹੁਕਮ ਦਿੱਤਾ, "ਕਿਉਂ ਗੌੜ, ਪਤੈ, ਸਾਡੇ ਹੁਕਮ ਨੂੰ ਟਾਲਣ ਦਾ ਕੀ ਨਤੀਜਾ ਹੁੰਦੈ? ਤੂੰ ਇਹ ਸਮਝ ਲਿਆ ਹੋਣੈ, ਤੇਰੀਆਂ ਕਰਤੂਤਾਂ ਦੀ ਖ਼ਬਰ ਲਿਆਉਣ ਵਾਲਾ ਹੀ ਕੋਈ ਨਹੀਂ? ਸਾਰੀ ਆਕੜ ਕਢ ਕੇ ਰਖ ਦਊਂਗਾ। ਓਏ ਇਸਮਾਈਲ, ਏਸ ਪਾਟਲ ਨੂੰ ਹਿਰਾਸਤ 'ਚ ਲੈ ਲੈ।" ਇਹ ਹੁਕਮ ਸੁਣਾ ਕੇ ਫੌਜਦਾਰ ਆਪਣੇ ਡੇਰੇ ਨੂੰ ਜਾਣ ਲਈ ਉੱਠਿਆ। ਇਸਮਾਈਲ ਨੂੰ ਸੁਝਦਾ ਨਹੀਂ ਸੀ ਕਿ ਉਹ ਕੀ ਕਰੇ। ਉਹ ਗੌੜ ਅਗਾੜੀ ਆ ਕੇ ਖੜ੍ਹਾ ਹੋ ਗਿਆ।

ਗੌੜ ਵਾਸਤੇ ਇਹ ਅਪਮਾਨ ਅਸਹਿ ਸੀ। ਉਹ ਅੱਗੋਂ ਉਚੀ ਆਵਾਜ਼ ਵਿਚ ਗਰਜਿਆ—"ਮੈਂ ਪੁਲਸ ਪਾਟਲ ਆਂ। ਸਰਕਾਰੀ ਮੁਲਾਜ਼ਮ। ਜਦੋਂ ਤਕ ਮੈਨੂੰ ਨੌਕਰੀਓਂ ਸਸਪੈਂਡ ਨਹੀਂ ਕੀਤਾ ਜਾਂਦਾ, ਓਦੋਂ ਤਕ ਤੂੰ ਤਾਂ ਕੀ, ਤੇਰਾ ਪਿਉ ਵੀ ਮੈਨੂੰ ਹੱਥਕੜੀ ਨਹੀਂ ਲਾ ਸਕਦਾ।"

ਫੌਜਦਾਰ ਜਿਥੇ ਸੀ, ਓਥੋਂ ਹੀ ਚੀਕਿਆ—"ਇਹਨੂੰ ਅਸੀਂ 'ਸਸਪੈਂਡ' ਕੀਤਾ। ਲਾ ਦੇ, ਹੱਥਕੜੀ।"

ਗੌੜ ਵੀ ਗੁਸੇ ਵਿਚ ਕੰਬਦਾ, ਜਿਥੇ ਸੀ, ਉਥੇ ਹੀ ਖੜ੍ਹਾ ਰਿਹਾ। ਵਿਚਾਰੇ ਇਸਮਾਈਲ ਨੂੰ ਹੱਥਕੜੀ ਲਾਉਣ ਦਾ ਹੌਂਸਲਾ ਨਹੀਂ ਪੈ ਰਿਹਾ ਸੀ। ਉਹ ਮੁਤਰ-ਮੁਤਰ ਝਾਕਦਾ ਰਿਹਾ।

ਉਹਦੀ ਮਦਦ ਲਈ ਦੋ ਹੋਰ ਸਿਪਾਹੀ ਅੱਗੇ ਵਧ, ਗੌੜ ਉਨ੍ਹਾਂ ਨਾਲ ਹੱਥੋਪਾਈ ਕਰਦਾ ਹੇਠਾਂ ਡਿਗ ਪਿਆ। ਦਾਦਾ ਓਥੇ ਬੈਠਾ ਇਹ ਸਭ ਕੁਝ ਦੇਖ ਰਿਹਾ ਸੀ। ਉਹਦੇ ਕੋਲੋਂ ਰਿਹਾ ਨਾ ਗਿਆ। ਉਹ ਗੌੜ ਨੂੰ ਬਚਾਉਣ ਲਈ ਅੱਗੇ ਵਧਿਆ, ਤਾਂ ਪਿਛਿਓਂ ਸਿਪਾਹੀ ਨੇ ਉਹਦੀ ਬਾਂਹ ਫੜ ਲਈ।

ਦਾਦਾ ਇਕਦਮ ਮੁੜਿਆ। ਉਹਨੇ ਸਿਪਾਹੀ ਦੇ ਮੂੰਹ ਉਤੇ ਹੂਰਾ ਜੜ ਦਿੱਤਾ। ਸਿਪਾਹੀ ਸੰਭਲਿਆ ਨਾ! ਉਹਦੀਆਂ ਅੱਖਾਂ ਮੁੰਦ ਗਈਆਂ। ਜਿਥੇ ਖੜ੍ਹਾ ਸੀ, ਓਥੇ ਹੀ ਬਹਿ ਗਿਆ। ਇਕ ਹੋਰ ਸਿਪਾਹੀ ਨੇ ਗੌੜ ਨੂੰ ਜੱਫਾ ਪਾ ਲਿਆ ਸੀ। ਦਾਦੇ ਨੇ ਉਹਨੂੰ ਲੱਕ ਤੋਂ ਫੜ ਕੇ ਉਪਰ ਚੁੱਕਿਆ ਤੇ ਹਵਾ ਵਿਚ ਵਗ੍ਹਾਤਾ ਮਾਰਿਆ। ਸਿਪਾਹੀ ਮੂੰਹ-ਪਰਨੇ ਡਿਗਿਆ, ਤਾਂ ਉੱਠ ਹੀ ਨਾ ਸਕਿਆ। ਦੂਜਾ ਘਬਰਾਇਆ ਸਿਪਾਹੀ ਅੰਦਰ ਜਾ ਲੁਕਿਆ। ਫ਼ੌਜਦਾਰ ਨੇ ਦੇਖਿਆ, ਮਾਮਲਾ ਹੱਥੋਂ ਨਿਕਲ ਰਿਹਾ ਹੈ। ਉਹਨੇ ਇਕ ਪਾਸੇ ਪਈ ਬੰਦੂਕ ਚੁੱਕੀ। ਦਾਦੇ ਨੇ ਫ਼ੌਜਦਾਰ ਦੇ ਹੱਥ ਬੰਦੂਕ ਦੇਖ ਕੇ ਉਹਦੇ ਹੱਥ ਉੱਤੇ ਜ਼ੋਰਦਾਰ ਵਾਰ ਕੀਤਾ। ਬੰਦੂਕ ਫ਼ੌਜਦਾਰ ਦੇ ਹੱਥੋਂ ਛੁਟ ਗਈ। ਫ਼ੌਜਦਾਰ ਬੰਦੂਕ ਫੇਰ ਚੁੱਕਣ ਲਈ ਝੁਕਿਆ ਹੀ ਸੀ ਕਿ ਦਾਦੇ ਨੇ ਉਹਨੂੰ ਦਬੋਚ ਲਿਆ। ਫ਼ੌਜਦਾਰ ਨੇ ਵੀ ਕਿਸੇ ਵੇਲੇ ਅਖਾੜੇ ਦੀ ਮਿੱਟੀ ਨੂੰ ਹੱਥ ਲਾਇਆ ਹੋਇਆ ਸੀ। ਦਾਦੇ ਨੇ ਉਹਨੂੰ ਜ਼ਮੀਨ ਉੱਤੇ ਸੁੱਟ ਦਿੱਤਾ, ਤਾਂ ਉਹਨੇ ਪੈਂਤੜਾ ਬਦਲ ਕੇ ਗੋਡਿਆਂ ਪਰਨੇ ਬੈਠ ਕੇ ਬੰਦੂਕ ਵਲ ਹੱਥ ਵਧਾਇਆ। ਇਧਰ ਗੌੜ ਬੋਲੀ ਜਾਂਦਾ ਸੀ—"ਸਾਲੇ ਨੂੰ ਨਸ਼ਾ ਚੜ੍ਹਿਆ ਹੋਇਐ। ਛੱਡ ਦੇ ਦਾਦਾ ਇਹਨੂੰ, ਮੈਂ ਵੀ ਦੇਖਾਂ, ਹੱਥਕੜੀ ਲਾਉਣ ਵਾਲੇ ਨੂੰ।"

ਫ਼ੌਜਦਾਰ ਜਿਸ ਥਾਂ ਡਿਗਿਆ ਸੀ, ਉਸ ਤੋਂ ਥੋਹੜੀ ਦੂਰ ਦੂਜੇ ਖੂੰਜੇ ਵਿਚ ਪਈ ਬੰਦੂਕ ਉੱਤੇ ਦਾਦੇ ਦੀ ਨਜ਼ਰ ਪਈ। ਦਾਦੇ ਨੇ ਉਹਨੂੰ ਚੁੱਕਿਆ ਤੇ ਉਹਦਾ ਕੁੰਦਾ ਫ਼ੌਜਦਾਰ ਦੀ ਢੂਈ ਉੱਤੇ ਮਾਰਿਆ। ਫ਼ੌਜਦਾਰ 'ਯਾ ਅੱਲਾ' ਕਹਿੰਦਾ ਮੂੰਹ-ਭਾਰ ਡਿਗ ਪਿਆ।

ਹੁਣ ਤਕ ਬਾਹਰ ਖੜ੍ਹਾ ਗੌੜ ਅੰਦਰ ਆ ਗਿਆ। ਇਹ ਦੇਖ ਕੇ ਇਕ ਸਿਪਾਹੀ ਗੌੜ ਉੱਤੇ ਟੁੱਟ ਪਿਆ। ਦਾਦੇ ਨੇ ਬੰਦੂਕ ਦੇ ਕੁੰਦੇ ਨਾਲ ਉਸ ਸਿਪਾਹੀ ਦੇ ਸਿਰ ਦੀ ਮੁਰੰਮਤ ਕੀਤੀ। ਉਹਦਾ ਸਿਰ ਖੁਲ੍ਹ ਗਿਆ, ਲਹੂ ਵਗਣ ਲੱਗਾ। ਉਹ ਤਾਂ ਗਊ ਵਾਂਗ ਰੰਭਦਾ ਓਥੋਂ ਤਿੱਤਰ ਹੋ ਗਿਆ। ਦਾਦੇ ਹੱਥੋਂ ਮਾਰ ਖਾ ਕੇ ਇਕ ਸਿਪਾਹੀ ਤਾਂ ਪਹਿਲਾ ਹੀ ਨੱਠ ਗਿਆ ਸੀ। ਉਹ ਹੁਣ ਬਾਪੂਸਾਹਬ ਤੇ ਪਡਦਈਏ ਨੂੰ ਲੈ ਕੇ ਹਵੇਲੀ ਵਾਲੇ ਪਾਸਿਓਂ ਆ ਰਿਹਾ ਸੀ। ਹੁਣ ਸਾਹਮਣਿਓਂ ਲਹੂ ਨਾਲ ਲੱਥਪੱਥ ਡੰਡ ਪਾਉਂਦੇ ਸਿਪਾਹੀ ਨੂੰ ਆਉਂਦਿਆਂ ਵੇਖ ਕੇ ਉਹ ਸਾਰੇ ਸੁੰਨ ਹੋ ਗਏ।

ਅੰਦਰ ਇਕੱਲਾ ਫ਼ੌਜਦਾਰ ਸੀ। ਉਹਦੀ ਹਾਲਤ ਬੜੀ ਪਤਲੀ ਸੀ। ਨਾ ਜਾਣੇ ਉਹ ਕਿਹੜੇ-ਕਿਹੜੇ ਸਿਪਾਹੀ ਦਾ ਨਾਂ ਲੈ-ਲੈ ਕੇ ਆਵਾਜ਼ਾਂ ਮਾਰ ਰਿਹਾ ਸੀ। ਢੂਈ ਉੱਤੇ ਪਈ ਸੱਟ ਤੋਂ ਸੰਭਲ ਕੇ ਫ਼ੌਜਦਾਰ ਬੰਦੂਕ ਚੁੱਕਣ ਹੀ ਲੱਗਾ ਸੀ ਕਿ ਦਾਦੇ ਨੇ ਉਹਦੇ ਹੱਥ ਉੱਤੇ ਫੇਰ ਸੱਟ ਮਾਰੀ। ਉਹ ਉਹਦੇ ਹੱਥੋਂ ਬੰਦੂਕ ਖੋਹ ਕੇ ਚਬੂਤਰੇ ਉੱਤੇ ਖੜ੍ਹਾ ਹੋ ਗਿਆ। ਹੱਥ ਵਿਚ ਦੋਹਵੇਂ ਬੰਦੂਕਾਂ ਫੜੀ ਆਪ ਸ਼ਿਵ-ਭੈਰਵ ਬਣਕੇ ਖੜ੍ਹੇ ਦਾਦੇ ਨੂੰ ਦੇਖਦਿਆਂ ਹੀ ਪਡਦਈਆ ਵੀ ਸਿਰ ਉੱਤੇ ਪੈਰ ਰਖ ਕੇ ਨੱਠ ਗਿਆ। ਬਾਪੂਸਾਹਬ ਦੀ ਨਜ਼ਰ ਉਹਦੇ ਉੱਤੇ ਨਾ ਪਈ। ਪੁਲਸੀਏ ਡੋਰ-ਭੋਰ ਖੜ੍ਹੇ-ਦੇ-ਖੜ੍ਹੇ ਰਹੇ। ਅਰਦਲੀ ਕੇਸ਼ਵਰਾਓ ਬਾਲਾਚਾਰੀਆ

ਦੇ ਘਰ ਗਿਆ ਸੀ, ਉਹਨੂੰ ਇਸ ਸਾਰੀ ਘੜਮੱਸ ਦੀ ਸਾਰ ਨਹੀਂ ਸੀ। ਇਸ ਲਈ ਸੱਥ ਦੇ ਦੂਜਿਓਂ ਪਾਸਿਓਂ ਆਉਂਦੇ ਦੇਖ ਕੇ ਲੋਕਾਂ ਨੇ ਚਿਤਾਵਨੀ ਦਿੱਤੀ, "ਬਾਪੂਸਾਹਬ, ਅੱਗੇ ਨਾ ਜਾਈਓ, ਜਾਨ ਚਾਹੀਦੀ ਐ ਤਾਂ ਇਥੇ ਹੀ ਰੁਕ ਜਾਓ।" ਇਹ ਸੁਣਦਿਆਂ ਹੀ ਕੇਸ਼ਵਰਾਓ ਘਬਰਾ ਗਿਆ, ਤੇ ਲੋਕਾਂ ਵਲ ਨੱਠ ਪਿਆ। ਸੱਥ ਵਿਚ ਇੱਕਠੀ ਹੋਈ ਭੀੜ ਵਿਚ ਭਾਜੜ ਪੈ ਗਈ।

ਜ਼ਮੀਨ ਉੱਤੇ ਪਏ ਫ਼ੌਜਦਾਰ ਦੀ ਖ਼ਬਰ ਤਕ ਲੈਣ ਵਾਲਾ ਕੋਈ ਨਹੀਂ ਰਿਹਾ ਸੀ। ਉਹਦੀ ਹਾਲਤ ਦੇਖ ਕੇ ਗੌੜ ਨੂੰ ਹਾਸਾ ਆ ਗਿਆ। ਉਹਨੇ ਹਾਸਾ ਰੋਕਦਿਆਂ ਪੁਛਿਆ—"ਕਿਉਂ ਰਾਏਸਾਹਬ ਜੀ, ਸੱਟ ਬਾਹਲੀ ਲੱਗ ਗਈ ?" ਫੌਜਦਾਰ ਕੋਲੋਂ ਬੋਲਿਆ ਨਹੀਂ ਜਾਂਦਾ ਸੀ, ਉਹ ਕਰਾਹੁਣ ਲੱਗਾ।

ਦਾਦੇ ਦੇ ਪਹਿਲਵਾਨ ਦੋਸਤਾਂ ਨੂੰ ਖ਼ਬਰ ਹੋਈ, ਤਾਂ ਉਹ ਨੱਠੇ-ਨੱਠੇ ਆਏ। ਕਿਸੇ ਨੇ ਦਾਦੇ ਦੇ ਕੰਨ ਵਿਚ ਕਿਹਾ—"ਭਾਊ, ਮੇਰੇ ਨਾਲ ਚਲ, ਪਰ ਬੰਦੂਕ ਹੱਥੋਂ ਨਾ ਛੱਡੀਂ।" ਦਾਦੇ ਨੇ ਇਹ ਗੱਲ ਨਾ ਮੰਨੀ। ਉਹ ਅੰਦਰ ਗਿਆ।

ਦਾਦੇ ਨੇ ਫੌਜਦਾਰ ਤੋਂ ਪੁਛਿਆ—"ਕਿਉਂ, ਗੌੜ ਮਹਾਰਾਜ ਨੂੰ ਹੱਥਕੜੀ ਲਾਉਣ ਲੱਗਾ ਸੈਂ ? ਦੱਸ, ਫੇਰ ਕਦੀ ਐਂ ਕਰੇਂਗਾ ?" ਫੌਜਦਾਰ ਦੀਆਂ ਅੱਖਾਂ ਵਿਚ ਤਰਲਾ ਸੀ।

ਦਾਦਾ ਇਸ ਮੌਕੇ ਦਾ ਫ਼ਾਇਦਾ ਲੈ ਕੇ ਸੰਗੱਪੇ ਦਾ ਪੈਸਾ ਵਸੂਲ ਲੈਣਾ ਚਾਹੁੰਦਾ ਸੀ। ਉਹ ਉਹਨੂੰ ਪੁਛਣ ਲਗਾ—"ਬੋਲ, ਸੰਗਪੇ ਦੇ ਦਿੱਤੇ ਪੈਸੇ ਕਿਥੇ ਰਖੇ ਆ ?"

ਫੌਜਦਾਰ ਨੇ 'ਹਾਏ-ਹਾਏ' ਕਰਦਿਆਂ ਕੁੰਜੀ ਉਹਦੇ ਅੱਗੇ ਸੁਟ ਦਿੱਤੀ ਤੇ ਸੰਦੂਕ ਵਲ ਇਸ਼ਾਰਾ ਕੀਤਾ।

ਦਾਦੇ ਨੇ ਸੰਦੂਕ ਖੋਲ੍ਹਿਆ, ਤਾਂ ਉਸ ਵਿਚ ਦੋ ਥੈਲੇ ਪਏ ਸਨ, ਜਿਨ੍ਹਾਂ ਵਿਚ ਹਜ਼ਾਰਾਂ ਰੁਪਏ ਪਏ ਸਨ। ਉਹਦੇ ਹੇਠਾਂ ਕਾਗਜ਼ ਦੀ ਪੁੜੀ ਵਿਚ ਸੌ ਰੁਪਏ ਪਏ ਸਨ। ਦਾਦੇ ਨੇ ਥੈਲੇ ਚੁਕੇ, ਤਾਂ ਫੌਜਦਾਰ ਦੇ ਪਰਾਣ ਖ਼ੁਸ਼ਕ ਹੋ ਗਏ। ਉਹ ਬੜਾ ਵਿਚਾਰਾ ਬਣ ਕੇ ਕਹਿਣ ਲੱਗਾ—"ਦਾਦਾ, ਇਹ ਮੇਰੇ ਆਪਣੇ ਪੈਸੇ ਨੇ।" ਦਾਦੇ ਨੇ ਉਹ ਥੈਲੇ ਉਹਦੀ ਵਲ ਸੁਟ ਦਿੱਤੇ।

ਦਾਦਾ ਸੰਗੱਪੇ ਦੇ ਪੈਸੇ ਲੈ ਕੇ ਤੁਰਨ ਲੱਗਾ। ਉਹਨੇ ਜਾਣ ਤੋਂ ਪਹਿਲਾਂ ਕਿਹਾ, "ਫੌਜਦਾਰਾ ਸੁਣ ਮੇਰੀ ਗੱਲ। ਮੈਨੂੰ ਪਤੈ ਤੂੰ ਬੰਦੂਕੋਂ ਗਿਆ ਤਾਂ ਨੋਕਰੀਓਂ ਵੀ ਜਾਏਂਗਾ। ਤੂੰ ਹੈਗੈਂ ਬਾਲ-ਬੱਚਿਆਂ ਵਾਲਾ। ਇਹੀ ਸੋਚ ਕੇ ਇਹ ਬੰਦੂਕ ਤੈਨੂੰ ਮੋੜ ਰਿਹਾਂ। ਪਰ ਜੇ ਭੁਖੇ ਬਘਿਆੜ ਵਾਂਗ ਗੌੜ 'ਤੇ ਟੁਟ ਪਿਆ, ਤਾਂ ਤੈਨੂੰ ਜੀਉਂਦਾ ਨਾ ਛਡੂੰ। ਸਮਝਿਆ ?" ਫੌਜਦਾਰ ਅੱਗੋਂ ਕੁਝ ਬੋਲਣ ਦੀ ਹਾਲਤ ਵਿਚ ਨਹੀਂ ਸੀ।

ਦਾਦੇ ਨੇ ਦੋਹਵੇਂ ਬੰਦੂਕਾਂ ਗੌੜ ਨੂੰ ਫੜਾ ਦਿੱਤੀਆਂ ਤੇ ਸਮਝਾ ਕੇ ਕਿਹਾ ਕਿ ਇਹ ਬੰਦੂਕਾਂ ਫੌਜਦਾਰ ਦੇ ਹਵਾਲੇ ਓਦੋਂ ਤਕ ਨਾ ਕੀਤੀਆਂ ਜਾਣ, ਜਦੋਂ ਤਕ ਉਹ ਇਸ ਪਿੰਡ ਦੀ ਹੱਦ ਨਹੀਂ ਟਪ ਜਾਂਦਾ। ਉਹ ਥੜ੍ਹੇ ਤੋਂ ਉਤਰ ਕੇ ਜਾਣ ਹੀ ਵਾਲਾ ਸੀ ਕਿ ਗੱਡੀ ਰੁਕਵਾ ਕੇ ਜਸਵੰਤਰਾਓ ਉਤਰਿਆ। ਉਹ ਦਾਦੇ ਨੂੰ ਨਾਲ ਲੈ ਕੇ ਆਇਆ, ਤਾਂ ਸਭ ਕੁਝ ਦੇਖ ਕੇ ਦੰਗ ਰਹਿ ਗਿਆ। ਫੌਜਦਾਰ ਦੇ ਮੂੰਹ ਉੱਤੇ ਮੁਰਦੇਹਾਣੀ ਛਾਈ ਹੋਈ ਸੀ। ਉਹ ਕਦੇ-ਕਦੇ ਦਰਦ ਕਾਰਣ ਮੂੰਹ ਵਿੰਗਾ ਕਰ ਲੈਂਦਾ। ਭਾਵੇਂ ਗੌੜ ਸ਼ਾਂਤ ਸੀ, ਪਰ ਹਮੇਸ਼ਾ ਵਾਲੀ

ਗੰਭੀਰਤਾ ਅੱਜ ਉਹਦੇ ਚਿਹਰੇ ਤੋਂ ਗ਼ਾਇਬ ਸੀ । ਹਮੇਸ਼ਾਂ ਚੁਸਤ ਰਹਿਣ ਵਾਲੀ ਉਹਦੀ ਪੱਗ ਅੱਜ ਖੁਲ੍ਹ ਗਈ ਸੀ । ਉਹਦੀ ਚਾਲ ਵਿਚ ਕਾਹਲ ਸੀ । ਜਸਵੰਤ ਰਾਓ ਨੂੰ ਖੁਣਕ ਗਈ ਕਿ ਕੋਈ ਮਾੜੀ ਗੱਲ ਹੋ ਗਈ ਹੈ ।

"ਆਓ ਜੀ, ਕਦੋਂ ਆਏ ਤੁਸੀਂ ?" ਗੌੜ ਨੇ ਉਹਦਾ ਸਵਾਗਤ ਕੀਤਾ ਫੌਜਦਾਰ ਨੇ ਵੀ ਰਸਮੀ ਤੌਰ 'ਤੇ ਪੁਛਿਆ, "ਓਹ, ਪਾਟਿਲ ਸਾਹਬ, ਕਦੋਂ ਤਸ਼ਰੀਫ਼ ਲਿਆਏ ?" ਉਹਨੇ ਫੇਰ ਉਹਦੀਆਂ ਅੱਖਾਂ ਤੋਂ ਬਚਣ ਲਈ ਮੂੰਹ ਫੇਰ ਲਿਆ ।

ਜਸਵੰਤਰਾਓ ਵਿਛਾਉਣੇ ਉਤੇ ਬੈਠ ਗਿਆ, ਤਾਂ ਦਾਦਾ ਕਹਿਣ ਲੱਗਾ, "ਮੈਂ ਜਾ ਕੇ ਚਾਹ-ਪਾਣੀ ਦਾ ਇੰਤਜ਼ਾਮ ਕਰਦਾਂ ।" ਪਰ ਗੌੜ ਨੇ ਜਸਵੰਤ ਰਾਓ ਨੂੰ ਸਲਾਹ ਦਿੱਤੀ, "ਪਾਟਿਲ ਸਾਹਬ, ਮੇਰਾ ਖ਼ਿਆਲ ਐ, ਤੁਹਾਨੂੰ ਹਵੇਲੀ ਜਾਣਾ ਚਾਹੀਦੈ । ਪੁਤਲੀ ਭੈਣ ਦੀ ਲਾਸ਼ ਹਸਪਤਾਲ ਲੈ ਗਏ ਨੇ । ਬਾਪੂਸਾਹਬ ਸਿਰ ਸੁਟ ਕੇ ਓਥੇ ਹੀ ਬੈਠੇ ਹੋਏ ਨੇ । ਓਥੇ ਜਾ ਕੇ ਤੁਹਾਨੂੰ ਸਾਰੀ ਗੱਲ ਦਾ ਪਤਾ ਲਗ ਜਾਊ ।"

"ਲਾਸ਼ ਹਸਪਤਾਲ ਕਿਉਂ ਘੱਲੀ ? ਉਹਦਾ ਖ਼ੂਨ ਹੋਇਐ ?" ਇਹ ਸਵਾਲ ਕਰਦਿਆਂ ਉਹਦੀ ਆਵਾਜ਼ ਡਰ ਕਾਰਣ ਅਟਕ ਗਈ ।

ਗੌੜ ਨੇ ਪੁਛਿਆ, "ਬਾਪੂਸਾਹਬ ਨੇ ਇਹਦੀ ਬਾਬਤ ਤੁਹਾਨੂੰ ਕੋਈ ਖ਼ਬਰ ਨਹੀਂ ਦਿੱਤੀ ? ਚਿੱਠੀ ਚ ਕੀ ਲਿਖਿਆ ਸੀ ?"

"ਲਿਖਿਆ ਸੀ, ਪਿੰਡ 'ਚ ਹੈਜ਼ਾ ਫੈਲ ਗਿਐ । ਪੁਤਲੀਬਾਈ ਹੈਜ਼ੇ ਨਾਲ ਮਰ ਗਈ । ਅਗਾਂਹ ਦਾ ਇੰਤਜ਼ਾਮ ਕਰਨੈ, ਛੇਤੀ ਆਉਣਾ, ਇਹ ਕੁਸ਼ ਲਿਖਿਆ ਸੀ । ਪਰ ਇਥੇ ਆ ਕੇ ਮਾਮਲਾ ਕੁਸ਼ ਹੋਰ ਈ ਲਗਦੈ —" ਜਸਵੰਤਰਾਓ ਨੇ ਆਪਣੀ ਅਣਭਿੱਜਤਾ ਜ਼ਾਹਰ ਕੀਤੀ ।

"ਐਸੀ ਕੋਈ ਗੱਲ ਨਹੀਂ , ਏਸ ਗੁਨਾਹ 'ਚ ਸਾਰੇ ਕਿਉਂ ਫਸਣ, ਏਸੇ ਲਈ ਲਾਸ਼ ਹਸਪਤਾਲ ਘੱਲੀ । ਸਾਨੂੰ ਸ਼ੱਕ ਐ ਪਈ ਜਾਂ ਤਾਂ ਪੁਤਲੀਬਾਈ ਨੇ ਫਾਹਾ ਲਿਐ ਜਾਂ ਕਿਸੇ ਨੇ ਫਾਹਾ ਦੇ ਕੇ ਮਾਰਿਐ । ਹਾਂ, ਜੇ ਸਾਬਤ ਹੋ ਗਿਆ ਪਈ ਉਹ ਆਪ ਮਰੀ ਐ, ਤਾਂ ਅਸੀਂ ਸਾਰੇ ਬੇਫਿਕਰ ਤਾਂ ਹੋ ਜਾਵਾਂਗੇ ਨਾ !" ਗੌੜ ਨੇ ਸਾਰੀ ਗੱਲ ਥੋਹੜੇ ਵਿਚ ਮੁਕਾ ਦਿੱਤੀ ।

ਇਹ ਸੁਣ ਕੇ ਜਸਵੰਤਰਾਓ ਥੋਹੜੀ ਦੇਰ ਸ਼ਸ਼ੋਪੰਜ ਵਿਚ ਪੈ ਗਿਆ । ਪਰ ਬਿੰਦ ਕੁ ਪਿਛੋਂ ਉਹਨੂੰ ਆਪਣੇ ਫ਼ਰਜ਼ ਦਾ ਅਹਿਸਾਸ ਹੋਇਆ । ਬਾਪੂਸਾਹਬ ਨੇ ਜੋ ਖ਼ਤ ਵਿਚ ਲਿਖਿਆ ਸੀ ਤੇ ਜੋ ਇਥੇ ਵਾਪਰਿਆ ਸੀ, ਉਹਦੇ ਵਿਚ ਜ਼ਮੀਨ-ਆਸਮਾਨ ਦਾ ਫ਼ਰਕ ਸੀ । ਪਰ ਅਸਲ ਗੱਲ ਲਭਣ ਦੀ ਜ਼ਿੰਮੇਦਾਰੀ ਉਹਦੇ ਸਿਰ ਸੀ । ਕਿਉਂ ਜੁ ਉਹੀ ਸਾਰਿਆਂ ਨਾਲੋਂ ਵੱਡਾ-ਵਡੇਰਾ ਸੀ । ਇਸ ਲਈ ਉਹਨੇ ਦਾਦੇ ਨੂੰ ਸਮਝਾਇਆ—"ਇਹ ਗੱਲ ਐ ? ਠੀਕ ਐ, ਮੈਂ ਹਵੇਲੀ ਹੀ ਜਾਂਦਾ ।...ਦਾਦਾ ਖਾਣ-ਪੀਣ ਦਾ ਰਹਿਣ ਦੇ, ਇਹਦੀ ਚਿੰਤਾ ਨਾ ਕਰੀਂ ।" ਇਹ ਆਖ ਕੇ ਉਹ ਓਥੋਂ ਤੁਰ ਪਿਆ ।

ਜਸਵੰਤਰਾਓ ਦੇ ਪਿੰਡ ਆਉਣ ਦੀ ਖ਼ਬਰ ਸਾਰੇ ਪਿੰਡ ਵਿਚ ਫੈਲ ਗਈ । ਬਾਪੂਸਾਹਬ ਆਪ ਸੱਥ ਵਿਚ ਮਿਲਣ ਆਇਆ । 'ਸੁੱਖ-ਨੰਦ-ਰਾਜੀ-ਬਾਜੀ' ਮਗਰੋਂ ਸਹੁਰੇ-ਜਵਾਈ ਦੱਬੀ ਜ਼ਬਾਨ ਵਿਚ ਗੱਲਾਂ ਕਰਦੇ ਰਹੇ । ਸਿਰ ਝੁਕਾਈ ਬਾਪੂਸਾਹਬ ਕੁਝ ਆਖ ਰਿਹਾ ਸੀ । ਪਤਾ ਨਹੀਂ, ਜਸਵੰਤਰਾਓ ਨੇ ਉਹਦੀਆਂ ਗੱਲਾਂ ਸੁਣੀਆਂ ਜਾਂ ਨਹੀਂ । ਥੋਹੜੇ ਚਿਰ ਮਗਰੋਂ ਦੋਹਵੇਂ ਹਵੇਲੀ ਵਲ ਤੁਰ ਪਏ । ਦਾਦਾ ਗੌੜ ਨਾਲ ਉਹਦੇ ਘਰ ਗਿਆ । ਇਹ ਸਭ ਕੁਝ ਦੇਖ ਕੇ

ਨਾਲ ਦੀ ਬੀਹੀ ਵਿਚ ਲੁਕਿਆ ਅਰਦਲੀ ਕੇਸ਼ਵਰਾਓ ਤੇ ਬਚੇਖੁਚੇ ਤਿੰਨੋ ਸਿਪਾਹੀ ਹਿੰਮਤ ਕਰਕੇ ਬਾਹਰ ਆਏ ।

ਪਾਦੱਲੀ ਛੱਡਿਆਂ ਅੱਜ ਤਿੰਨ ਦਿਨ ਹੀ ਹੋਏ ਸਨ, ਇਸ ਦਰਮਿਆਨ ਕੀ ਕੁਝ ਹੋ ਗਿਆ । ਬਾਪੂਸਾਹਬ ਨੇ, ਜਮਨਾ ਨੇ ਤੇ ਹਵੇਲੀ ਦੇ ਹੋਰ ਨੌਕਰਾਂ-ਚਾਕਰਾਂ ਨੇ ਪੂਰਾ ਵਿਉਰਾ ਜਸਵੰਤਰਾਓ ਨੂੰ ਦੇ ਦਿੱਤਾ । ਜਮਨਾ ਨੇ ਕਿਹਾ ਕਿ ਦਾਦੇ ਉਤੇ ਨਾਨੇ ਦੀ ਮੌਤ ਦਾ ਝੂਠਾ ਦੋਸ਼ ਲਗਣ ਕਰ ਕੇ ਹੀ, ਪੁਤਲੀਬਾਈ ਫਾਹਾ ਲੈ ਕੇ ਮਰ ਗਈ । ਪਰ ਬਾਪੂਸਾਹਬ, ਇਹ ਕਹਿੰਦਾ ਸੀ ਕਿ ਚਿਮਣਾ ਨੂੰ ਡੇਰੇ ਘਲ ਦੇਣ ਨਾਲ ਪੁਤਲੀਬਾਈ ਦੇ ਮਨ ਨੂੰ ਬੜੀ ਠੇਸ 'ਲੱਗੀ ਸੀ । ਜ਼ਿਮੀਦਾਰ ਵਰਗੇ ਮੰਨੇ-ਦੰਨੇ ਉੱਚੇ ਖ਼ਾਨਦਾਨ ਵਿਚ ਖੁਦਕੁਸ਼ੀ ਵਰਗੀ ਘ੍ਰਿਣਤ ਘਟਨਾ ਵਾਪਰ ਚੁਕੀ ਹੈ, ਇਹਦਾ ਉਹਨੂੰ ਬਹੁਤ ਹਿਰਖ ਸੀ । ਇਹ ਜਾਣ ਕੇ ਕਿ ਇਸ ਮੌਤ ਵਿਚ ਬਾਪੂਸਾਹਬ ਦਾ ਸਿੱਧਾ-ਅਸਿੱਧਾ ਹੱਥ ਜ਼ਰੂਰ ਹੈ, ਉਹਨੂੰ ਸ਼ਰਮ ਆਈ । ਇਸੇ ਕਰਕੇ ਉਹਨੇ ਬਾਪੂ ਦੀਆਂ ਮਿੰਨਤਾਂ ਦੇ ਬਾਵਜੂਦ ਰੋਟੀ ਨਾ ਖਾਧੀ । ਉਹ ਸਾਰੀਆਂ ਗੱਲਾਂ ਦਾ ਭੇਤ ਪਾਉਣਾ ਚਾਹੁੰਦਾ ਸੀ । ਜਸਵੰਤਰਾਓ ਨੇ ਕਿਹਾ ਕਿ ਚਿਮਣਾ ਨੂੰ ਡੇਰਿਓਂ ਮੋੜ ਲਿਆਓ, ਤਾਂ ਬਾਪੂ-ਸਾਹਬ ਨੇ ਬੜਾ ਕੌੜਾ ਮੋੜ ਦਿੱਤਾ—''ਨਹੀਂ, ਇਹ ਨਹੀਂ ਹੋ ਸਕਦਾ । ਅੱਵਲ ਤਾਂ ਉਹ ਆਪ ਹੀ ਆਉਣ ਨੂੰ ਨਹੀਂ ਮੰਨਣ ਲੱਗੀ । ਜੇ ਮੰਨ ਵੀ ਗਈ, ਤਾਂ ਉਹ ਇਥੇ ਆ ਕੇ ਕਰੂਗੀ ਕੀ ?''

''ਇਹ ਗੱਲ ਐ ? ਤਾਂ ਮੈਂ ਆਪ ਡੇਰੇ ਜਾ ਕੇ ਉਹਨੂੰ ਹੌਂਸਲਾ ਦਿੰਦਾ । ਜਿਹਦਾ ਕੋਈ ਨਹੀਂ ਹੁੰਦਾ, ਉਹਦੀ ਬਾਂਹ ਫੜਨਾ ਸਾਰਿਆਂ ਦਾ ਧਰਮ ਹੁੰਦੈ । ਤੂੰ ਆਖਿਆ ਸੀ ਕਿ ਪੁਤਲੀ ਉਹਦੇ ਕਰ ਕੇ ਹੀ ਮਰ ਗਈ । ਮੈਂ ਓਥੇ ਜਾਵਾਂ ਤਾਂ ਪਡਦਈਏ ਨੂੰ ਤਾਂ ਕੋਈ 'ਤਰਾਜ ਨਹੀਂ ਹੋਊ ?'' ਜਸਵੰਤ ਰਾਓ ਨੇ ਨਿਸ਼ਚੇ ਦੇ ਲਹਿਜੇ ਵਿਚ ਕਿਹਾ ।

ਬਾਪੂਸਾਹਬ ਨੇ ਅੱਗਿਓਂ ਕਿਹਾ—''ਕਿਉਂ, ਪਡਦਈਏ ਨੂੰ ਇਥੇ ਹੀ ਸੱਦ ਲੈਂਦੇ ਆਂ । ਮੈਂ ਤਾਂ ਕਹਿੰਦਾਂ, ਇਥੇ ਹੀ ਠੀਕ ਰਹੂਗਾ ।'' ਇੰਨਾ ਆਖ ਕੇ ਬਾਪੂਸਾਹਬ ਨੇ ਪਡਦਈਏ ਨੂੰ ਸੱਦਣ ਲਈ ਬੰਦਾ ਘਲਿਆ ।

''ਪਡਦਈਏ ਕਰ ਕੇ ਹੀ ਹਵੇਲੀ ਚੋਂ ਦੋ ਬੰਦਿਆਂ ਦੀ ਸਿੜ੍ਹੀ ਉਠ ਗਈ । ਤੂੰ ਫੇਰ ਵੀ ਉਹਦਾ ਯਾਰਾਨਾ ਨਹੀਂ ਛਡਿਆ । ਉਹਦੇ 'ਚ ਐਡੀ ਕਿਹੜੀ ਗੱਲ ਐ, ਜਿਹਦੇ ਕਰ ਕੇ ਤੂੰ ਉਹਦੇ ਨਾਲ ਘਿਉ-ਖਿਚੜੀ ਹੋ ਗਿਐਂ ?'' ਜਸਵੰਤਰਾਓ ਤੋਂ ਰਿਹਾ ਨਾ ਗਿਆ ।

ਬਾਪੂਸਾਹਬ ਨੂੰ ਵੀ ਇਹੀ ਸਵਾਲ ਲਗਾਤਾਰ ਕੁਰੇਦ ਰਿਹਾ ਸੀ । ਇਸ ਸਵਾਲ ਨੇ ਹਜ਼ਾਰਾਂ ਵਾਰ ਉਹਦੇ ਮਨ ਵਿਚ ਖਲਬਲੀ ਪਾਈ ਸੀ । ਕਿੰਨਾ ਚਿਰ ਸੋਚਣ-ਵਿਚਾਰਨ ਮਗਰੋਂ ਉਹ ਇਸ ਸਿੱਟੇ ਉਤੇ ਪੁਜਾ ਸੀ ਕਿ ਪਡਦਈਏ ਦਾ ਯਰਾਨਾ ਛਡ ਕੇ ਉਹਦੀ ਪਿੰਡ ਵਿਚ ਨਿਭਣੀ ਨਹੀਂ । ਹੋਰ ਉਹਨੂੰ ਇਸ ਯਰਾਨੇ ਕਰਕੇ ਬੜਾ ਕੁਝ ਮਿਲਣ ਦਾ ਲੋਭ ਸੀ । ਪਰ ਉਹ ਸਹੁਰੇ ਅੱਗੇ ਖੁਲ੍ਹ ਕੇ ਕਹਿ ਨਹੀਂ ਸਕਦਾ ਸੀ । ਇਸ ਸਾਧ ਨਾਲ ਦੋਸਤੀ ਦੀ ਗੱਲ ਮੰਨਣੀ ਹੀ ਆਪਣੀ ਹੇਠੀ ਸੀ । ਇਸੇ ਲਈ ਉਹਨੇ ਗੱਲ ਟਾਲਦਿਆਂ ਕਿਹਾ—''ਢੱਠੇ ਖੂਹ 'ਚ ਪਏ ਉਹਦੀ ਦੋਸਤੀ ; ਕੀ ਕਰੀਏ, ਅੱਠ-ਦਸ ਗੁੰਡੇ ਉਹਦੇ ਹੱਥ 'ਚ ਨੇ । ਅਮਲਦਾਰ ਨਾਲ ਉਹਦੀ ਬੜੀ ਬਣਦੀ ਐ । ਉਹਦੇ ਨਾਲ ਵੈਰ ਪਾਉਣਾ ਠੀਕ ਨਹੀਂ । ਕੱਲ੍ਹ ਨੂੰ ਪਿੰਡ 'ਚ ਸਾਡਾ ਹੁਕਾ-ਪਾਣੀ ਹੀ ਨਾ ਬੰਦ ਕਰਵਾ ਦਏ । ਇਸੇ ਲਈ ਉਹਦੇ ਨਾਲ

ਵਗਾੜ ਕੇ ਨਹੀਂ ਰਖੀ ਦੀ।"

"ਹਾਂ, ਉਹਦੇ ਨਾਲ ਵਿਗਾੜੀ ਨਹੀਂ, ਪਰ ਆਪਣੇ ਮੂਹ ਸਵਾਹ ਤੂੰ ਜ਼ਰੂਰ ਮਲੀ ਐ। ਪਹਿਲਾਂ ਪਿੰਡ 'ਚ ਲੋਕ ਤੇਰੀ ਇਜ਼ਤ ਕਰਦੇ ਸੀ। ਹੁਣ ਪੁਤਲੀਬਾਈ ਵੀ ਚਲਦੀ ਬਣੀ। ਫੇਰ ਇਸ ਪਿੰਡ 'ਚ ਤੇਰਾ ਹੁੱਕਾ-ਪਾਣੀ ਬੰਦ ਨਾ ਹੋਊ ? ਲੋਕ ਤਾਂ ਲੱਛਮੀਬਾਈ ਨੂੰ ਖ਼ਬਰ ਕਰਨ ਬਾਰੇ ਸੋਚ ਰਹੇ ਆ। ਕੀ ਪਤਾ, ਉਹ ਆਪ ਹੀ ਉਠ ਕੇ ਆ ਜਾਏ ?" ਜਸਵੰਤਰਾਓ ਨੇ ਚਿਤਾਰਿਆ।

ਬਾਪੂਸਾਹਬ ਲਾਪਰਵਾਹੀ ਨਾਲ ਬੋਲਿਆ—"ਲੱਛਮੀਬਾਈ ਦੀ ਜਿਹੜੀ ਆਉ ਭਗਤ ਹੋਊ, ਉਹ ਮੈਂ ਜਾਣਦਾਂ। ਜਦੋਂ ਤਕ ਪਡਦਈਆ ਇਸ ਪਿੰਡ 'ਚ ਐ, ਓਦੋਂ ਤਕ ਇਥੇ ਕਿਸੇ ਦੀ ਨਹੀਂ ਚਲਣੀ।"

ਜਸਵੰਤਰਾਓ ਨੂੰ ਇਹ ਗੱਲਾਂ ਨਹੀਂ ਜਚੀਆਂ। ਉਹਨੂੰ ਵਿਸ਼ਵਾਸ ਹੋ ਗਿਆ ਕਿ ਹੁਣ ਬਾਪੂ ਦੀ ਖ਼ੈਰ ਨਹੀਂ। ਉਹ ਉੱਕ ਚੁੱਕਾ ਹੈ। ਉਹਦੇ ਮਨ ਵਿਚ ਪਡਦਈਏ ਲਈ ਇੰਨਾ ਸਤਿਕਾਰ ਦੇਖ ਕੇ ਜਸਵੰਤਰਾਓ ਦੇ ਮਨ ਵਿਚ ਨਫ਼ਰਤ ਪੈਦਾ ਹੋ ਗਈ। ਪੁਤਲੀਬਾਈ ਮਰ ਚੁੱਕੀ ਹੈ। ਪਰ ਬਾਪੂਸਾਹਬ ਹਾਲੇ ਵੀ ਹਸਤੀ ਨਹੀਂ ਭੁੱਲਿਆ। ਆਕੜ ਇੰਨੀ ਹੈ ਕਿ ਜਿਵੇਂ ਹੁਣ ਵੀ ਉਹਦੀ ਜ਼ਿਮੀਦਾਰੀ ਕਾਇਮ ਹੈ। ਇਸ ਗੱਲੋਂ ਦੋਹਵਾਂ ਵਿਚਕਾਰ ਬੋਲ-ਬੁਲਾਰਾ ਹੋ ਗਿਆ। ਦਿਲ ਤਾਂ ਇਨ੍ਹਾਂ ਦੇ ਪਹਿਲਾਂ ਹੀ ਨਹੀਂ ਮਿਲਦੇ ਸਨ। ਪਰ ਇਨ੍ਹਾਂ ਦਿਨਾਂ ਵਿਚ ਬਾਪੂਸਾਹਬ ਨੇ ਜਿਹੜੇ ਚਾਲੇ ਫੜ੍ਹੇ ਹੋਏ ਸਨ, ਉਨ੍ਹਾਂ ਨੂੰ ਦੇਖ ਕੇ ਦਿਲ ਬਹੁਤ ਖ਼ਰਾਬ ਹੋ ਗਿਆ ਸੀ। ਉਹਦੇ ਲਈ ਖ਼ਾਨਦਾਨ ਦਾ ਇਜ਼ਤ ਜਾਨ ਨਾਲੋਂ ਪਿਆਰੀ ਸੀ। ਪਰ ਬਾਪੂਸਾਹਬ ਨੂੰ ਇਸ ਗੱਲ ਦਾ ਰਤਾ ਜਿੰਨਾ ਵੀ ਖ਼ਿਆਲ ਨਹੀਂ ਸੀ। ਉਹ ਕਿਸੇ ਦਾ ਕਿਹਾ ਨਹੀਂ ਮੰਨਦਾ ਸੀ ਤੇ ਨਾ ਹੀ ਕਿਸੇ ਦਾ ਦਖ਼ਲ ਚਾਹੁੰਦਾ ਸੀ। ਇਸੇ ਕਰਕੇ ਉਨ੍ਹਾਂ ਦੋਹਵਾਂ ਦੇ ਅੰਦਰੇ-ਅੰਦਰ ਰਿੜਦੀ ਮੈਲ ਬਾਹਰ ਆ ਗਈ ਸੀ। ਜਸਵੰਤਰਾਓ ਮੂੰਹ ਉੱਤੇ ਗੱਲ ਕਹਿਣ ਵਾਲਾ ਬੰਦਾ ਸੀ। ਚਿਮਣਾ ਦੀ ਬੇਇਜ਼ਤੀ, ਨਾਨੇ ਦਾ ਖ਼ੂਨ, ਫ਼ੌਜਦਾਰ ਦਾ ਆਉਣਾ, ਦਾਦੇ ਸਿਰ ਲਾਇਆ ਦੋਸ਼, ਗੌੜ ਤੇ ਬਾਪੂ ਦੀ ਆਪਸੀ ਖਾਰ, ਪੁਤਲੀ ਦੀ ਖ਼ੁਦਕੁਸ਼ੀ—ਇਨ੍ਹਾਂ ਸਾਰੀਆਂ ਗੱਲਾਂ ਬਾਰੇ ਜਸਵੰਤਰਾਓ ਨੇ ਬਿਨਾਂ ਝਿਜਕ ਸਵਾਲ ਕੀਤੇ। ਉਹਦਾ ਵਿਚਾਰ ਸੀ ਕਿ ਬਾਪੂਸਾਹਬ ਨੇ ਆਪ ਭਾਵੇਂ ਕੋਈ ਕਸੂਰ ਨਾ ਕੀਤਾ ਹੋਵੇ, ਅਪਰਾਧੀਆਂ ਨਾਲ ਰਲ ਕੇ ਉਹ ਆਪ ਅਪਰਾਧੀ ਹੋ ਗਿਆ ਹੈ। ਗੱਲ ਘੁੰਮ-ਘੁੰਮਾ ਕੇ ਫੇਰ ਪਡਦਈਏ ਦੁਆਲੇ ਆ ਗਈ। ਬਾਪੂਸਾਹਬ ਨੇ ਜ਼ਿੱਦ ਵਿਚ ਕਿਹਾ—"ਤੁਸੀਂ ਜੋ ਮਰਜ਼ੀ ਐ, ਆਖੋ। ਮੇਰੇ ਲਈ ਪਡਦਈਏ ਦੀ ਦੋਸਤੀ ਜ਼ਰੂਰੀ ਐ, ਲੋੜ ਪੈਣ 'ਤੇ ਉਹ ਮੇਰਾ ਹੱਥ ਵਟਾਂਦਾ ਹੈ।"

ਜਸਵੰਤਰਾਓ ਇਸ ਗੱਲ ਨਾਲ ਸਹਿਮਤ ਨਹੀਂ ਸੀ। ਉਹਦੀ ਆਪਣੀ ਧਾਰਣਾ ਬਣ ਚੁੱਕੀ ਸੀ। ਉਹ ਇਹ ਸੀ ਕਿ ਪਡਦਈਆ ਕਿੰਨਾ ਹੀ ਤਾਕਤ-ਵਰ ਕਿਉਂ ਨਾ ਹੋਵੇ, ਉਹ ਦਾ ਪੱਖ ਅਧਰਮ ਵਾਲਾ ਹੈ। ਉਹਦੀ ਦੋਸਤੀ ਦਾ ਮਤਲਬ ਹੈ, ਬੇਤਾਲ ਨੂੰ ਵਸ ਵਿਚ ਕਰਨਾ। ਜਦੋਂ ਤਕ ਮੰਤਰ-ਸ਼ਕਤੀ ਵਿਚ ਬਲ ਹੈ, ਓਦੋਂ ਤਕ ਬੇਤਾਲ ਹਰ ਆਗਿਆ ਦਾ ਪਾਲਣ ਕਰਦਾ ਹੈ। ਮੰਤਰ-ਸ਼ਕਤੀ ਕਮਜ਼ੋਰ ਹੋਣ ਦੀ ਦੇਰ ਉਹ ਆਪਣੇ ਮਾਲਕ ਨੂੰ ਹੀ ਖਾ ਜਾਂਦਾ ਹੈ। ਪਾਪ ਨਾਲ ਦੋਸਤੀ ਕਰਕੇ ਤਬਾਹੀ ਹੀ ਹੱਥ ਆਉਂਦੀ ਹੈ।

"ਲੋੜ ਵੇਲੇ ਪਡਦਈਆ ਤੇਰੀ ਮਦਦ ਕਰੂਗਾ, ਇਹ ਵਹਿਮ ਛਡ ਦੇ ਬਾਪੂ। ਉਹਦੀ

ਦੋਸਤੀ ਤੈਨੂੰ ਮਿੱਟੀ 'ਚ ਰੋਲ ਦਊ, ਸਮਝਿਆ ? ਜੇ ਤੈਨੂੰ ਮੇਰੀ ਗੱਲ ਦਾ ਖ਼ਿਆਲ ਨਹੀਂ, ਤਾਂ ਮੈਂ ਕਾਹਨੂੰ ਤੇਰੀ ਭਲਿਆਈ ਵਾਸਤੇ ਟੁੱਟ-ਟੁੱਟ ਮਰਾਂ ?'' ਜਸਵੰਤਰਾਓ ਗ਼ੁਸੈਲ ਆਵਾਜ਼ ਵਿਚ ਇਹ ਬੋਲ ਕੇ ਕਾਹਲੀ-ਕਾਹਲੀ ਸਾਫ਼ਾ ਬੰਨ੍ਹਣ ਲੱਗਾ । ਪਰ ਇਸ ਵੇਲੇ ਉਹਨੂੰ ਕੁਝ ਸੁੱਝ ਨਹੀਂ ਰਿਹਾ ਸੀ । ਉਹ ਗ਼ੁੱਸੇ ਵਿਚ ਅੱਗ-ਭਬੂਕਾ ਹੋਇਆ ਪਿਆ ਸੀ । ਬਾਪੂ ਨੇ ਸੋਚਿਆ ਨਹੀਂ ਸੀ ਕਿ ਮਾਮਲਾ ਇਥੋਂ ਤਕ ਵਧ ਜਾਏਗਾ । ਉਹ ਸਾਧ ਦੇ ਯਰਾਨੇ ਦਾ ਦਾਅਵਾ ਛਡ ਦਿੰਦਾ, ਤਾਂ ਉਹਦੇ ਸਹੁਰੇ ਨੇ ਖ਼ੁਸ਼ ਹੋ ਜਾਣਾ ਸੀ । ਪਰ ਇੰਜ ਕਰਨਾ ਉੱਖਲੀ ਵਿਚ ਸਿਰ ਦੇਣ ਵਾਲੀ ਗੱਲ ਹੋਣੀ ਸੀ । ਇਸ ਲਈ ਉਹਨੇ ਗੱਲ ਹੋਰ ਪਾਸੇ ਪਾਈ—''ਕੱਲ੍ਹ ਨੂੰ ਲਛਮੀਬਾਈ ਆ ਕੇ ਹਵੇਲੀ ਦਾ ਕਬਜ਼ਾ ਮੰਗਦੀ ਆ, ਤਾਂ ਸਾਨੂੰ ਵੀ ਚਹੁੰ-ਪੰਜ ਬੰਦਿਆਂ ਦਾ ਸਾਥ ਲੋੜੀਦੈ ਜਾਂ ਨਹੀਂ ? ਇਸੇ ਕਰ ਕੇ ਮੈਂ ਚਾਹੁੰਦਾਂ ਪਿੰਡ ਵਾਲਿਆਂ ਨੂੰ ਆਪਣੀ ਵਲ ਕਰ ਲਵਾਂ ।''

''ਇਸ ਹਵੇਲੀ 'ਤੇ ਲੱਛਮੀਬਾਈ ਦਾ ਹੱਕ ਐ । ਹਵੇਲੀ ਉਹਨੂੰ ਹੀ ਮਿਲਣੀ ਚਾਹੀਦੀ ਐ । ਭਲਾ ਇਸੇ 'ਚ ਹੀ ਐ ਬਈ ਉਹਨੂੰ ਆਪ ਸੱਦ ਲਓ, ਤੇ ਆਖੋ ਆਹ ਲੈ ਸੰਭਾਲ ਆਪਣੀ ਜਾਇਦਾਦ । ਇਹ ਗੱਲ ਮੈਂ ਦਿਲੋਂ ਆਖਦਾਂ । ਜਦ ਤਕ ਪੁਤਲੀ ਜੀਉਂਦੀ ਸੀ, ਗੱਲ ਹੀ ਕੁਸ਼ ਹੋਰ ਸੀ । ਜਾਇਦਾਦ ਦੇ ਅੱਧ ਦੀ ਉਹ ਮਾਲਕ ਸੀ । ਤਾਂ ਤੂੰ ਜਾਇਦਾਦ ਦੀ ਪੈਦਾਵਾਰ ਨੂੰ ਜੀਅ-ਭਰ ਕੇ ਉੜਾ ਸਕਦਾ ਸੀ । ਪਰ ਹੁਣ ਉਹ ਗੱਲ ਨਹੀਂ ਰਹੀ । ਇਸੇ ਲਈ ਮੈਂ ਕਹਿੰਦਾਂ ਲ਼ਛਮੀ ਨੂੰ ਚਿੱਠੀ ਪਾ ਕੇ ਸੱਦ ਲੈ, ਆਖੇਂ ਤਾਂ ਮੈਂ ਲਿਖ ਦਿੰਦਾਂ ।'' ਜਸਵੰਤ ਰਾਓ ਲਿਆਂ ਦਾ ਪੱਖ ਲੈ ਰਿਹਾ ਸੀ ।

ਬਾਪੂਸਾਹਬ ਲਈ ਇਹ ਐਸੀ ਸੱਟ ਸੀ, ਜਿਹਦੀ ਉਹਨੇ ਕਦੇ ਸੁਪਨੇ ਵਿਚ ਵੀ ਆਸ ਨਹੀਂ ਕੀਤੀ ਸੀ । ਉਹਦੇ ਵਰਗਾ ਲੋਭੀ ਆਪਣੇ ਹੱਥ ਆਈ ਦੌਲਤ ਕਿਵੇਂ ਛਡ ਸਕਦਾ ਸੀ ! ਉਹ ਅੱਗੋਂ ਜਵਾਬ ਸੋਚਣ ਲੱਗਾ । ਓਦੋਂ ਹੀ ਪਡਦਈਆ ਸਾਧ ਘਰ ਅੰਦਰ ਵੜਿਆ ।

''ਐਂ ਲਗਦੈ, ਸਹੁਰੇ-ਜਵਾਈ 'ਚ ਕੋਈ ਖ਼ਾਸ ਗੱਲ ਚਲਦੀ ਐ । ਮੈਂ ਕਾਹਨੂੰ ਤੁਹਾਡੀ ਗੱਲ ਚ ਆਵਾਂ ? ਚੰਗਾ, ਮੈਂ ਫੇਰ ਆਊਂਗਾ ।'' ਪਡਦਈਏ ਨੇ ਰਸਮੀ ਤੌਰ ਉਤੇ ਕਿਹਾ ।

''ਨਹੀਂ, ਐਸੀ ਗੱਲ ਨਹੀਂ । ਗੱਲਬਾਤ ਵਾਸਤੇ ਹੀ ਤੁਹਾਨੂੰ ਸੱਦਿਐ, ਆ ਜਾਓ,'' ਬਾਪੂਸਾਹਬ ਨੇ ਪਡਦਈਏ ਦਾ ਸਵਾਗਤ ਕਰ ਕੇ ਉਹਨੂੰ ਬਠਾਲ ਦਿੱਤਾ ਤੇ ਆਪ ਅੰਦਰ ਚਲੇ ਗਿਆ । ਉਹ ਸਹੁਰੇ ਦੀਆਂ ਖਰੀਆਂ-ਖਰੀਆਂ ਹੋਰ ਨਹੀਂ ਸੁਣਨਾ ਚਾਹੁੰਦਾ ਸੀ : ਪਡਦਈਆ ਤਕੀਏ ਦਾ ਢੋਅ ਲਾ ਕੇ ਬੈਠ ਗਿਆ ਤੇ ਗੇਰੂਏ ਕਪੜੇ ਨਾਲ ਹਵਾ ਝੱਲਦਿਆਂ ਕਹਿਣ ਲੱਗਾ—''ਖ਼ੈਰ, ਪਾਟਿਲ ਸਾਹਬ, ਤੁਸੀਂ ਆ ਗਏ, ਚੰਗਾ ਹੋਇਆ । ਸਾਡਾ ਫ਼ਿਕਰ ਲੱਥਾ ।''

''ਸਵਾਮੀ ਜੀ ਤੁਹਾਨੂੰ ਫ਼ਿਕਰ ਕਾਹਦਾ ? ਸਾਰਾ ਫ਼ਿਕਰ ਸਾਨੂੰ ਕਬੀਲਦਾਰਾਂ ਨੂੰ ਹੋਵੇ—'' ਜਸਵੰਤਰਾਓ ਨੇ ਵਿਅੰਗ ਕਰਦਿਆਂ ਕਿਹਾ ।

''ਪਾਟਿਲ ਜੀ, ਗ੍ਰਹਸਥੀ ਹੋਵੇ ਜਾਂ ਸਨਿਆਸ, ਜਦ ਤਕ ਜੀਵ ਸ਼ਿਵ ਦੇ ਮਾਇਆਜਾਲ 'ਚੋਂ ਨਹੀਂ ਨਿਕਲਦਾ, ਓਦੋਂ ਤਕ ਚਿੰਤਾ ਦੂਰ ਨੱਠੇਗੀ ਹੀ ਨਹੀਂ । ਗੰਢ ਪੈ ਜਾਂਦੀ ਐ । ਕਿਉਂ, ਸੱਚ ਕਹਿ ਰਿਹਾਂ ਨਾ ?'' ਵੈਰਾਗੀ ਉਦਾਸ ਬੰਦੇ ਦੇ ਗੰਭੀਰ ਲਹਿਜੇ ਵਿਚ ਪਡਦਈਏ ਨੇ ਜਵਾਬ ਦਿੱਤਾ ।

''ਖ਼ੈਰ, ਮੈਂ ਤਾਂ ਪਿੰਡ ਚਲੇ ਗਿਆ ਸੀ; ਇਥੇ ਸੁਣਿਐ ਦਾਦੇ ਨੇ ਬੜਾ ਹੁਲੜ

ਮਚਾਇਐ,'' ਜਸਵੰਤਰਾਓ ਨੇ ਗੱਲ ਜਾਣਨ ਲਈ ਉਤਸੁਕਤਾ ਪਰਗਟ ਕੀਤੀ ।

ਪਡਦਈਆ ਆਸਣ ਬਦਲ ਕੇ ਬੈਠ ਗਿਆ। ਨਵੀਂ ਗੱਲ ਲਈ ਨਵਾਂ ਆਸਣ !

''ਪਾਟਿਲ ਜੀ ਮਹਾਰਾਜ, ਕੀ ਦੱਸਾਂ ਉਹਦੀ ਬਦਮਾਸ਼ੀ ਦੇ ਕਾਰੇ ? ਚਿਮਣਾ ਵਿਚਾਰੀ ਨਿਆਣੀ ਤਾਂ ਸੀ। ਅਣਜਾਣਪੁਣੇ 'ਚ ਧੋਖਾ ਖਾ ਗਈ। ਪਰ ਏਸ ਦਾਦੇ ਦੀ ਕਾਰਸਤਾਨੀ ਦੇਖੋ। ਉਸ ਪਾਪ ਦੀ ਪੰਡ ਨੂੰ ਮੇਰੇ ਸਿਰ ਲੱਦਣ ਦਾ ਕਿਹੋ ਜਿਹਾ ਜਾਲ ਸੁਟਿਆ। ਕੀ ਦੱਸਾਂ ? ਸੋਚਿਆ, ਇਹ ਵੀ ਸ਼ਿਵ ਦੀ ਮਾਇਆ ਹੈ। ਉਹ ਮੇਰਾ ਇਮਤਿਹਾਨ ਲੈ ਰਿਹੈ । ਸੋ ਮੈਂ ਆਖ ਦਿੱਤਾ—ਹਾਂ ਬਾਬਾ ਤੂੰ ਕਹਿੰਦੈਂ, ਤਾਂ ਇਹ ਵੀ ਸਹੀ ਹੈ। ਜਿਹਦਾ ਦਮਾਗ਼ ਹੀ ਵਿਗੜਿਆ ਹੋਇਐ, ਉਹ ਬਕੜਵਾਹ ਨਾ ਕਰੂ, ਤਾਂ ਕੀ ਕਰੂ ? ਪਾਟਿਲ ਸਾਹਬ ਕਰੋਧ ਕੀ ਐ ? ਚਿਣਗ ਹੈ, ਚਿਣਗ; ਆਦਮੀ ਨੂੰ ਸਵਾਹ ਕਰ ਦਿੰਦੀ ਐ। ਮੈਂ ਕਿਹਾ. ਠੀਕ ਐ ਭਾਈ, ਚਿਮਣਾ ਨੂੰ ਡੇਰੇ ਛਡ ਜਾ,'' ਸਵਾਮੀ ਜੀ ਨੇ ਸਭ ਕੁਝ ਦੱਸ ਦਿੱਤਾ ।

''ਹੁਣ ਉਹਦਾ ਕੀ ਹਾਲ ਐ ? ਚੰਗੀ-ਭਲੀ ਤਾਂ ਹੈ ?''

''ਕੀ ਦੱਸਾਂ ਜਸਵੰਤਰਾਓ ਜੀ, ਨਿਰੀ ਸੁਦੈਣ ਐ, ਸੁਦੈਣ । ਮੈਂ ਸਮਝਾਇਆ, ਭੈਣ ਤੂੰ ਜਾਣ ਆਪਣੇ ਹੀ ਘਰ ਰਹਿ ਰਹੀ ਐਂ। ਫੇਰ ਚਹੁੰ ਬੰਦਿਆਂ ਕੋਲੋਂ ਵੀ ਅਖਵਾਇਆ। ਪਰ ਕਿਸੇ ਦੀ ਸੁਣਦੀ ਨਹੀਂ । ਹਮੇਸ਼ਾਂ ਅੰਦਰੇ-ਅੰਦਰ ਕਲਪਦੀ ਰਹਿੰਦੀ ਐ। ਨਾ ਕੁਸ਼ ਖਾਂਦੀ ਐ, ਨਾਂ ਪੀਂਦੀ ਐ : ਜਦ ਦੀ ਪੁਤਲੀਬਾਈ ਮੁੱਕੀ ਐ, ਓਦੋਂ ਦੀ ਉਹਦੀ ਹਾਲਤ ਹੋਰ ਵੀ ਮਾੜੀ ਹੋ ਗਈ ਐ, ਦੇਖੀ ਨਹੀਂ ਜਾਂਦੀ। ਜੇ ਕੋਈ ਉਹਦੇ ਨਾਲ ਗੱਲ ਕਰੇ, ਤਾਂ ਚਿੜ੍ਹ ਜਾਂਦੀ ਐ। ਜੋ ਮੂੰਹ 'ਚ ਆਏ ਬਕ ਦਿੰਦੀ ਐ। ਜਸਵੰਤਰਾਓ ਜੀ ਇਹ ਵੀ ਸ਼ਿਵ ਦੀ ਮਾਇਆ ਹੈ''—ਸਵਾਮੀ ਜੀ ਨੇ ਇਹ ਆਖ ਕੇ ਹਉਕਾ ਭਰਿਆ ।

''ਪੇਟ 'ਚ ਬੱਚਾ ਐ। ਐਂ ਖਾਊ-ਪੀਊ ਨਾ, ਤਾਂ ਕੰਮ ਕਿੱਦਾਂ ਚੱਲੂ। ਮੈਂ ਸੋਚਿਐ, ਕਿਉਂ ਨਾ ਮੈਂ ਡੇਰੇ ਜਾ ਕੇ ਉਹਨੂੰ ਕੁਸ਼ ਸਮਝਾਵਾਂ ?'' ਜਸਵੰਤਰਾਓ ਦਾ ਦਿਲ ਭਰ ਆਇਆ ਸੀ। ਪਡਦਈਏ ਕੋਲੋਂ ਨਾਂਹ ਨਾ ਹੋਈ।

''ਤੁਹਾਡੀ ਮਰਜ਼ੀ, ਤੁਹਾਡੀ ਧੀ ਐ। ਮੈਂ ਜੋ ਵੀ ਆਖਿਆ, ਤੁਸੀਂ ਦੂਜਾ ਹੀ ਮਤਲਬ ਕਢਣੈ। ਮੈਂ ਕੁਸ਼ ਕਿਹਾ ਤਾਂ ਸੁਣਨ ਵਾਲਿਆਂ ਨੇ ਸੱਚ ਮੰਨ ਲੈਣੈ। ਹਾਂ, ਤੁਸੀਂ ਤਾਂ ਸਿਆਣੇ-ਬਿਆਣੇ ਹੋ। ਤੁਸੀਂ ਜੋ ਵੀ ਕਰੋਗੇ, ਠੀਕ ਹੀ ਕਰੋਗੇ। ਵਿਚਾਰੀ ਲਾਵਾਰਸ ਕੁੜੀ ਦਾ ਇਹ ਹਾਲ ਹੋ ਰਿਹੈ। ਹੁਣ ਵੀ ਜੇ ਉਹਦਾ ਕੁਸ਼ ਭਲਾ ਹੋ ਜਾਏ, ਉਹਦੇ ਮੂੰਹ ਤੇ ਰੌਣਕ ਆ ਜਾਏ ਤਾਂ ਸਾਡਾ ਦਿਲ ਬੜਾ ਰਾਜ਼ੀ ਹੋਊ। ਹਮਦਰਦੀ ਤਾਂ ਸਾਡੀ ਵੀ ਉਹਦੇ ਨਾਲ ਐ, ਪਰ ਕਰੀਏ ਕੀ ? ਪਾਟਲ ਸਾਹਬ,'' ਕੁਝ ਚਿਰ ਲਈ ਸਾਧ ਦਾ ਗੱਚ ਭਰਿਆ ਰਿਹਾ ।

''ਤੁਸੀਂ ਕੁਸ਼ ਨਹੀਂ ਕਰਨਾ। ਮੈਂ ਉਹਨੂੰ ਆਪਣੀ ਧੀ ਸਮਝਦਾਂ । ਮੈਂ ਸੋਚ ਲਿਐ, ਉਹ ਮੇਰੇ ਨਾਲ ਪਿੰਡ ਜਾਊਗੀ ।''

ਜਸਵੰਤਰਾਓ ਦਾ ਇਹ ਜਵਾਬ ਸੁਣ ਕੇ ਪਡਦਈਆ ਇਕਦਮ ਬੇਫ਼ਿਕਰ ਹੋ ਗਿਆ। ''ਤੁਹਾਡਾ ਦਿਲ ਬੜਾ ਵੱਡੈ, ਪਾਟਿਲ ਸਾਹਬ। ਤੁਸੀਂ ਸੱਚੀ-ਮੁੱਚੀ ਗ਼ਰੀਬਾਂ ਦੇ ਮਾਈ-ਬਾਪ ਹੋ,'' ਸਾਧ ਪਾਟਿਲ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹਣ ਲਗਾ ।

ਵੱਡੀ ਸਮੱਸਿਆ ਛੋਟੀ-ਜਿੰਨੀ ਗੱਲ ਨਾਲ ਹੀ ਹੱਲ ਹੋ ਗਈ—ਇਸ ਤੋਂ ਦੋਹਵਾਂ ਨੂੰ ਰਾਹਤ ਮਿਲੀ। ਪਲ-ਭਰ ਲਈ ਦੋਹਵੇਂ ਕੁਝ ਨਾ ਬੋਲੇ। ਪਰ ਬਾਤੂਨੀ ਸਾਧ ਬਾਹਲਾ ਚਿਰ

ਚੁਪ ਨਹੀਂ ਰਹਿ ਸਕਦਾ ਸੀ । ਉਹਨੇ ਗੱਲ ਸ਼ੁਰੂ ਕਰ ਲਈ । ਹੁਣ ਪਿੰਡ ਦੀਆਂ ਸਮੱਸਿਆਵਾਂ ਬਾਰੇ ਗੱਪਾਂ ਮਾਰਨ ਲੱਗੇ । ਫ਼ੌਜਦਾਰ ਦੇ ਆਉਣ ਨਾਲ ਪਿੰਡ ਵਿਚ ਜੋ ਖਲਬਲੀ ਮਚ ਗਈ ਤੇ ਗੌੜ ਨੇ ਅੱਜ ਤਾਈਂ ਜੋ-ਜੋ ਲੋਕਾਂ ਨਾਲ ਧੱਕੇ ਕੀਤੇ—ਇਹ ਸਾਰੀਆਂ ਗੱਲਾਂ ਲੂਣ-ਮਿਰਚ ਲਾ ਕੇ ਸਵਾਦ ਲੈ-ਲੈ ਕੇ ਸਾਧ ਜਸਵੰਤਰਾਓ ਨੂੰ ਸੁਣਾਉਣ ਲੱਗਾ । ਉਹਦਾ ਖ਼ਾਸ ਮਕਸਦ ਗੌੜ ਦੀ ਬਦਖੋਹੀ ਕਰਨਾ ਸੀ ।

ਉਹਦਾ ਕਹਿਣਾ ਸੀ ਕਿ ਦਾਦੇ ਵਰਗੇ ਪਾਗ਼ਲਾਂ ਨੂੰ ਲੈ ਕੇ ਉਨ੍ਹਾਂ ਦੀ ਮਦਦ ਨਾਲ ਗੌੜ ਨੇ ਸਾਰੇ ਪਿੰਡ ਵਿਚ ਅੱਤ ਚੁਕੀ ਹੋਈ ਹੈ । ਪੁਤਲੀਬਾਈ ਦੇ ਮਰਨ ਪਿਛੋਂ ਉਹ ਬਾਪੂਸਾਹਬ ਨੂੰ ਪਿੰਡੋਂ ਕਢਣ ਦੀ ਬਣਤ ਵੀ ਬਣਾ ਰਹੇ ਹਨ ।

''ਪਰ ਪਾਟਲ ਸਾਹਬ ਤੁਸੀਂ ਇਹ ਗੱਲ ਪੱਲੇ ਬੰਨ੍ਹ ਲਓ, ਜਦੋਂ ਤਕ ਮੈਂ ਜੀਉਂਦਾਂ, ਇਹ ਲੱਖ ਕਾਰਗੁਜ਼ਾਰੀਆਂ ਕਰ ਲਏ, ਮੈਂ ਤਾਂ ਬਾਪੂਸਾਹਬ ਨੂੰ ਪਿੰਡੋਂ ਨਹੀਂ ਜਾਣ ਦਊਂਗਾ ।'' ਸਾਧ ਦੀ ਆਵਾਜ਼ ਵਿਚ ਦ੍ਰਿੜ੍ਹਤਾ ਸੀ ।

''ਹਾਂ, ਸਵਾਮੀ ਜੀ, ਦੋਸਤੀ ਨਿਭਾਉਣੀ ਇਸੇ ਨੂੰ ਕਹਿੰਦੇ ਨੇ । ਦੋਸਤੀ 'ਚ ਤੁਹਾਡਾ ਐਂ ਆਖਣਾ ਤਾਂ ਠੀਕ ਐ । ਪਰ ਸਾਡੀ ਤਾਂ ਉਮਰ ਢਲ ਗਈ, ਵਾਲ ਵੀ ਬੱਗੇ ਹੋ ਗਏ । ਸਾਡੀ ਤਾਂ ਇਹੋ ਰਾਏ ਹੈ ਕਿ ਬਾਪੂਸਾਹਬ ਆਪਣੇ ਪਿੰਡ ਜਾ ਕੇ ਬਾਇਜ਼ਤ ਜ਼ਿੰਦਗੀ ਬਸਰ ਕਰਨ । ਗ਼ਰੀਬਾਂ ਦਾ ਮਾਈ-ਬਾਪ ਬਣ ਕੇ ਉਨ੍ਹਾਂ ਦਾ ਭਲਾ ਕਰਨਾ ਹੀ ਜੇ ਉਹਦਾ ਮਕਸਦ ਐ, ਤਾਂ ਉਹ ਇਹ ਸਭ ਕੁਸ਼ ਆਪਣੇ ਪਿੰਡ 'ਚ ਕਰੇ । ਇਥੋਂ ਦੇ ਲੋਕਾਂ ਦਾ ਕਲਿਆਣ ਤੁਹਾਡੇ ਹੱਥੀਂ ਤਾਂ ਹੋਏਗਾ ਹੀ,'' ਜਸਵੰਤਰਾਓ ਨੇ ਆਪਣਾ ਨਿਸ਼ਚਾ ਨਹੀਂ ਬਦਲਿਆ ।

ਪੜਚਈਆ ਅੰਦਰੇ-ਅੰਦਰ ਘਬਰਾ ਗਿਆ । ਬੁਢੜੇ ਦੀ ਅੜੀ ਦੇਖ ਕੇ ਉਹਨੂੰ-ਗੁਸਾ ਆ ਗਿਆ । ਪਰ ਉਹ ਸਾਰਾ ਗੁੱਸਾ ਪੀ ਗਿਆ । ਉਹ ਜਸਵੰਤਰਾਓ ਨੂੰ ਮਨਾਉਣ ਦੀ ਕੋਸ਼ਿਸ਼ ਕਰਨ ਲੱਗਾ ।

''ਪਾਟਿਲ ਸਾਹਿਬ, ਬੂਟਾ ਤੁਸੀਂ ਲਾਇਆ । ਹੁਣ ਤੁਸੀਂ ਹੀ ਆਪਣੇ ਹੱਥੀਂ ਕੱਟੋਗੇ ? ਤੁਸੀਂ ਹੀ ਜ਼ਿਮੀਦਾਰੀ ਕਬਜ਼ੇ 'ਚ ਲਈ ਸੀ, ਤੁਸੀਂ ਹੀ ਬਾਪੂਸਾਹਬ ਨੂੰ ਇਥੇ ਲਿਆਂਦਾ ਸੀ । ਹੁਣ ਭਉਜਲ 'ਚ ਸਾਨੂੰ ਛੱਡ ਕੇ ਚਲੇ ਜਾਓਗੇ । ਪੁਤਲਬਾਈ ਨਹੀਂ, ਠੀਕ ਐ, ਪਰ ਇਹਦੇ ਨਾਲ ਕੀ ਹੋ ਗਿਆ ? ਹਵੇਲੀ ਤਾਂ ਆਪਣੇ ਬਾਪੂਸਾਹਬ ਦੇ ਹੱਥ ਹੀ ਹੈ । ਅਸੀਂ, ਤੁਸੀਂ ਤੇ ਰਿਆਇਆ ਸਾਰੇ ਉਹਦੇ ਨਾਲ ਹਾਂ । ਲੱਛਮੀਬਾਈ ਆ ਵੀ ਜਾਏ, ਤੁਹਾਡਾ ਕੀ ਖ਼ਿਆਲ ਕੋਈ ਉਹਦੇ ਨਾਲ ਕਲਾਮ ਕਰੂਗਾ ? ਬਾਪੂਸਾਹਬ ਚਾਹੁਣ ਤਾਂ ਪਿੰਡ ਦਾ ਰਾਜਾ ਬਣ ਜਾਣ ਪਿੰਡ ਦੇ ਗ਼ਰੀਬ ਲੋਕ ਉਨ੍ਹਾਂ ਨਾਲ ਹਨ । ਜੇ ਚਾਰ-ਪੰਜ ਬੰਦਿਆਂ ਦੀ ਉਨ੍ਹਾਂ ਨਾਲ ਬਣਦੀ ਨਹੀਂ ਤਾਂ ਅਸੀਂ ਕਾਹਨੂੰ ਡਰੀਏ, ਪਾਟਿਲ ਸਾਹਬ ?''

ਜਸਵੰਤਰਾਓ ਗੱਲ ਵਧਾਉਣਾ ਨਹੀਂ ਚਾਹੁੰਦਾ ਸੀ । ਉਹਦੇ ਪਹਿਲਾਂ ਦੇ ਬਣੇ ਤੁਅੱਸਬ ਹੋਰ ਪੱਕੇ ਹੋ ਗਏ । ਉਹਨੇ ਗੱਲ ਹੋਰ ਪਾਸੇ ਪਾਉਂਦਿਆਂ ਪੁਛਿਆ—''ਇਹ ਸਭ ਬਾਪੂਸਾਹਬ ਜਾਣੇ, ਮੈਂ ਕਿਉਂ ਖਾਹਮਖਾਹ ਲੱਤ ਅੜਾਵਾਂ ? ਹੁਣ ਮੈਨੂੰ ਇੰਨਾ ਦੱਸ ਦਿਓ ਕਿ ਚਿਮਣਾ ਨੂੰ ਤੁਸੀਂ ਆਪ ਹਵੇਲੀ ਘਲ ਦਿਓਗੇ ਜਾਂ ਮੈਂਹੀਓਂ ਆਪ ਆ ਕੇ ਉਹਨੂੰ ਲੈ ਜਾਵਾਂ ?'' ਪੜਦਈਏ ਨੂੰ ਗੱਲ ਦਾ ਪਰਤਿਆ ਪਾਸਾ ਰੜਕਿਆ । ਉਹਨੂੰ ਲੱਗਾ ਕਿ ਬੁਢੜਾ ਤਾਂ ਬਹੁਤ ਵੱਡਾ ਘਾਗ ਹੈ । ਤਾਂ ਵੀ ਉਹਨੇ ਕਿਹਾ—''ਮੈਂ ਪਹਿਲਾਂ ਉਹਨੂੰ ਤੁਹਾਡਾ ਸੁਨੇਹਾ ਦੇ

ਦੇਊ । ਮੰਨ ਲਊ ਤਾਂ ਠੀਕ, ਨਹੀਂ ਤਾਂ ਤੁਹਾਨੂੰ ਹੀ ਆਉਣਾ ਪਊ ।"

ਬਾਪੂਸਾਹਬ ਨਾਹ-ਧੋ ਕੇ ਬਾਹਰ ਨਿਕਲਿਆ । ਪਡਦਈਆ ਜਾਣ ਨੂੰ ਕਾਹਲਾ ਸੀ । ਪਰ ਬਾਪੂਸਾਹਬ ਨੂੰ ਦੱਸੇ ਬਗ਼ੈਰ ਕਿਵੇਂ ਜਾਂਦਾ ? ਇਸ ਲਈ ਉਹਨੂੰ ਜਸਵੰਤਰਾਓ ਦੇ ਨਹਾਉਣ ਜਾਣ ਤਕ ਉਡੀਕ ਕਰਨੀ ਪਈ । ਜਸਵੰਤਰਾਓ ਨਹਾਉਣ ਗਿਆ, ਇਧਰ ਦੋਹਵਾਂ ਦਾ ਮੇਲ ਹੋਇਆ ।

ਪਡਦਈਏ ਦਾ ਵਿਚਾਰ ਸੀ ਕਿ ਜਸਵੰਤਰਾਓ ਤੇ ਚਿਮਣਾ ਨਾ ਮਿਲਣ । ਉਹਦੀ ਤਰਸਯੋਗ ਹਾਲਤ ਦੇਖ ਕੇ ਬੁੜ੍ਹਾ ਪਿਘਲ ਜਾਏਗਾ ਤੇ ਇਨ੍ਹਾਂ ਦੇ ਪੋਲ ਖੋਲ੍ਹਣੇ ਸ਼ੁਰੂ ਕਰ ਦਏਗਾ । ਇਸ ਲਈ ਦੋਹਵਾਂ ਨੇ ਤੈਅ ਕਰ ਲਿਆ ਕਿ ਉਹਦੀ ਅੱਖ ਬਚਾ ਕੇ ਚਿਮਣਾ ਨੂੰ ਕਿਤੇ ਘਲ ਦਿੱਤਾ ਜਾਵੇ । ਪਡਦਈਏ ਨੇ ਫ਼ੈਸਲਾ ਕਰ ਲਿਆ ਕਿ ਇਹ ਕੰਮ ਕੇਂਚੇ ਨੂੰ ਸੌਂਪ ਕੇ ਨਿਸਚਿੰਤ ਹੋ ਜਾਣਾ ਚਾਹੀਦਾ ਹੈ । ਇਹ ਸੋਚ ਕੇ ਉਹ ਡੇਰੇ ਵਲ ਲੰਮੀਆਂ ਡੀਂਘਾਂ ਭਰਦਾ ਤੁਰ ਪਿਆ ।

# 16

ਫ਼ੌਜਦਾਰ ਦਾ ਲਾਣਾ ਤਾਂ ਉਠ ਗਿਆ ਸੀ, ਪਰ ਪਾਦੱਲੀ ਨੂੰ ਚੈਨ ਨਹੀਂ ਮਿਲਿਆ ਸੀ । ਉਹਦੇ ਜਾਣ ਤੋਂ ਦੋ ਦਿਨਾਂ ਮਗਰੋਂ ਹੈਜ਼ੇ ਦੀ ਆਫ਼ਤ ਆ ਪਈ । ਸ਼ੁਰੂ ਵਿਚ ਹਵੇਲੀ ਦੇ ਜੌਆਂ ਨਾਲ ਪੰਜ-ਦਸ ਜਣੇ ਢੇਰੀ ਹੋ ਗਏ । ਪਰ ਅਗਾਂਹ ਜਾ ਕੇ ਹੈਜ਼ੇ ਨੇ ਵੱਡੇ ਘਰਾਂ ਵਾਲਿਆਂ ਨੂੰ ਵੀ ਦਬੋਚ ਲਿਆ । ਸਵੇਰੇ ਉਠਦਿਆਂ ਹੀ ਕੋਈ ਨਾ ਕੋਈ ਮਾੜੀ ਖ਼ਬਰ ਕੰਨੀਂ ਪੈਂਦੀ । ਰਾਤੋ-ਰਾਤ ਹੈਜ਼ਾ ਪਤਾ ਨਹੀਂ ਕਿਹਨੂੰ-ਕਿਹਨੂੰ ਖਾ ਜਾਂਦਾ ? 'ਅੱਜ ਕੋਈ ਮਰਿਐ, ਤਾਂ ਕਲ੍ਹ ਨੂੰ ਕੋਈ ਦੂਸਰਾ, ਨਾ ਜਾਣੇ ਭਲਕੇ ਸਾਡੀ ਵਾਰੀ ਵੀ ਆ ਜਾਏ'—ਇਹ ਸੋਚ-ਸੋਚ ਕੇ ਪਿੰਡ ਵਾਲਿਆਂ ਦੇ ਹੋਸ਼ ਉਡ ਗਏ । ਮਰਿਆਂ ਹੋਇਆਂ ਦੀ ਰਪਟ ਸਰਕਾਰ ਨੂੰ ਭੇਜ-ਭੇਜ, ਉਨ੍ਹਾਂ ਦੇ ਘਰੀਂ ਜਾ-ਜਾ ਹੌਂਸਲਾ ਦੇ-ਦੇ ਕੇ ਗੌੜ ਬਹੁਤ ਜ਼ਿਆਦਾ ਹੰਭ ਗਿਆ । ਕੁਲਕਰਣੀ ਸ਼ੇਸ਼ੱਪਾ ਵੀ ਆਪਣੇ ਫ਼ਰਜ਼ ਦਾ ਪੱਕਾ ਰਿਹਾ । ਮਰਨ ਵਾਲਿਆਂ ਦੇ ਵਾਰਸਾਂ ਨੂੰ ਸੱਦ ਕੇ ਦਸ ਦਿੰਦਾ ਕਿ ਵਾਰਸ ਲਿਖਵਾਉਣਾ ਭੁੱਲੋਗੇ, ਤਾਂ ਡੰਨ ਲੱਗੇਗਾ । ਲੋਥਾਂ ਨੂੰ ਦਫ਼ਨਾਉਣ ਦਾ ਜ਼ਿੰਮਾ ਅਖਾੜੇ ਦੇ ਪਹਿਲਵਾਨਾਂ ਸਿਰ ਲੱਗਾ । ਆਂਢ-ਗੁਆਂਢ ਦੇ ਸਾਰੇ ਦੇਵੀ-ਦੇਵਤਿਆਂ ਨੂੰ ਨੁਹਾਣ-ਧੋਣ ਦਾ ਤੇ ਉਨ੍ਹਾਂ ਦੀ ਖ਼ੁਸ਼ੀ ਲਈ ਬਲੀ ਦੇਣ ਦਾ, ਚੜ੍ਹਾਵੇ ਦੀ ਕਾਂਜੀ ਵਾਸਤੇ ਜੌਂ ਦਾ ਚੰਦਾ ਵਸੂਲਣ ਦਾ ਸਾਰਾ ਕੰਮ ਬਾਪੂ ਦੇ ਹੁਲੀਬਿਆਟੀਆਂ ਦੇ ਮੋਹਰੀ ਨਿੱਪੇ ਤੇ ਉਹਦੇ ਆੜੀਆਂ ਨੇ ਆਪਣੇ ਆਪ ਸਾਂਭ ਲਿਆ ।

ਪਿੰਡ ਵਿਚ ਹੈਜ਼ਾ ਫੈਲਣ ਨਾਲ ਸਾਰਿਆਂ ਨੂੰ ਆਹਰੇ ਲਗਣਾ ਪਿਆ । ਮੇਲਾ-ਠੇਲਾ ਹੋਵੇ ਜਾਂ ਲੜਾਈ ਜਾਂ ਮਹਾਮਾਰੀ—ਲੋਕਾਂ ਵਿਚ ਕੰਮ ਕਰਨ ਦਾ ਹੌਂਸਲਾ ਪੈਦਾ ਹੋ ਜਾਂਦਾ ਹੈ । ਪਤਾ ਨਹੀਂ ਇਹ ਤਾਕਤ ਉਨ੍ਹਾਂ ਨੂੰ ਕਿਥੋਂ ਮਿਲਦੀ ਹੈ । ਆਲਸ ਦੀ ਥਾਂ ਫੁਰਤੀ ਆ ਜਾਂਦੀ ਹੈ । ਇਸ ਪਿੰਡ ਦੀ ਵੀ ਹੁਣ ਇਹੀ ਹਾਲਤ ਸੀ । ਪਡਦਈਆ ਪਿੰਡ ਵਿਚ ਹੁੰਦਾ, ਤਾਂ

ਆਪਣੇ ਚੇਲੇ-ਚਾਂਟਿਆਂ ਨੂੰ ਹੈਜ਼ੇ ਤੋਂ ਬਚਾਉਣ ਲਈ ਅੱਡੀ-ਚੋਟੀ ਦਾ ਜ਼ੋਰ ਲਾ ਦਿੰਦਾ। ਪਰ ਉਹ ਸ਼ਹਿਰ ਨੂੰ ਸਰਕਾਰੀ ਡਾਕਟਰ ਸੱਦਣ ਗਿਆ ਹੀ ਨਾ ਮੁੜਿਆ। ਉਹ ਚਿਮਣਾ ਨੂੰ ਵੀ ਨਾਲ ਲੈ ਗਿਆ ਸੀ। ਉਹਨੂੰ ਕਿਸੇ ਭਗਤ ਕੋਲ ਛਡ ਕੇ ਡਾਕਟਰ ਨੂੰ ਨਾਲ ਲੈ ਕੇ ਮੁੜਨਾ ਸੀ। ਪਰ ਨਾ ਉਹ ਆਇਆ ਤੇ ਨਾ ਹੀ ਡਾਕਟਰ। ਉਹਦਾ ਇਸ ਤਰ੍ਹਾਂ ਅਲੋਪ ਹੋਣਾ ਕੇਂਚੇ ਲਈ ਸਮੱਸਿਆ ਬਣ ਗਈ। ਰੋਂਦੇ-ਕੁਰਲਾਂਦੇ ਡੇਰੇ ਆਉਣ ਵਾਲੇ ਲੋਕਾਂ ਨੂੰ ਧੀਰਜ ਦਿੰਦਾ ਕੇਂਚਾ ਕਹਿੰਦਾ—''ਬੱਪਾ ਮਾਰ੍ਹਾਜ, ਅੱਜ ਜ਼ਰੂਰ ਆਉਣਗੇ। ਡਾਕਦਾਰ ਬਾਬੂ ਨੂੰ ਸੱਦ ਕੇ ਲਿਆਣਗੇ।'' ਪਰ ਉਹ ਇਹ ਗੱਲ ਵਾਰ-ਵਾਰ ਆਖ ਕੇ ਆਪ ਹਾਰ ਗਿਆ ਸੀ। 'ਤੀਰਥ ਗ੍ਰਹਿਣ' ਕਰਨ ਆਉਣ ਵਾਲਿਆਂ ਦੀ ਗਿਣਤੀ ਨਾ ਦੇ ਬਰਾਬਰ ਹੋ ਗਈ। ਕੇਂਚਾ ਡੇਰੇ ਵਿਚ ਇਕੱਲਾ ਰਹਿ ਗਿਆ। ਸੁਲਫ਼ਾ ਫੂਕਣ ਵਾਲੇ 'ਭਗਤ ਭਾਈ' ਵੀ ਧੋਖਾ ਦੇ ਗਏ। ਕੇਂਚਾ ਬੜਾ ਉਦਾਸ ਰਹਿਣ ਲੱਗਾ। ਘਰ-ਬਾਰ ਤਿਆਗ ਕੇ ਸੰਨਿਆਸੀ ਬਣਿਆ ਇਹ ਵੈਰਾਗੀ ਵੀ ਇਕਲਾਪੇ ਤੋਂ ਘਬਰਾ ਗਿਆ। ਪਡਦਈਏ ਦਾ ਰਾਹ ਦੇਖਦਿਆਂ, ਹੈਜ਼ੇ ਨਾਲ ਮਰਦੇ ਲੋਕਾਂ ਦਾ ਹਿਸਾਬ ਰਖਦਿਆਂ ਰਖਦਿਆਂ ਉਹ ਵੇਲਾ ਟਪਾਉਣ ਲੱਗਾ।

ਦੋ ਹਫ਼ਤੇ ਲੰਘ ਗਏ। ਨਾ ਪਡਦਈਆ ਬਹੁੜਿਆ ਤੇ ਨਾ ਹੀ ਡਾਕਟਰ, ਜਿਹਨੂੰ ਪਡਦਈਆ ਸੱਦਣ ਗਿਆ ਸੀ। ਇਸ ਦੌਰਾਨ ਹਜ਼ਾਰ ਜੀਆਂ ਦੀ ਆਬਾਦੀ ਵਾਲੀ ਪਾਦੱਲੀ ਵਿਚੋਂ ਸੌ ਦੇ ਕਰੀਬ ਲੋਕ 'ਸ਼ਿਵ ਦੀ ਸ਼ਰਣ' ਵਿਚ ਪਹੁੰਚ ਗਏ। ਹਫ਼ਤੇ ਵਿਚ ਇਕ ਵਾਰ ਹਵੇਲੀ ਵਿਚ ਬਕਰੀ ਦੇਵੀ ਦੀ ਬਲੀ ਚੜ੍ਹਦੀ। ਕਾਂਜੀ ਦਾ ਪ੍ਰਸਾਦ ਚੜ੍ਹਦਾ, ਤਾਂ ਵੀ ਦੁਰਗਾਮਾਈ ਸ਼ਾਂਤ ਨਹੀਂ ਹੋ ਰਹੀ ਸੀ। ਪਤਾ ਨਹੀਂ ਉਹ ਲੋਕਾਂ ਕੋਲੋਂ ਕਿਹੜਾ ਪੁਰਾਣਾ ਕਰਜ਼ਾ ਵਸੂਲਣ ਵਿਚ ਰੁਝੀ ਹੋਈ ਸੀ? ਉਹ ਸਾਰਿਆਂ ਘਰਾਂ ਦੇ ਦਰ ਮਲ ਕੇ ਬਲੀ ਮੰਗ ਰਹੀ ਸੀ। ਬਾਲਾਚਾਰੀਆ ਦਾ ਭਾਣਜਾ ਡੇਰਿਓਂ ਘਰ ਐਸਾ ਆਇਆ ਕਿ ਮੁੜ ਡੇਰੇ ਦੀਆਂ ਪੌੜੀਆਂ ਨਾ ਚੜ੍ਹ ਸਕਿਆ। ਇਕੋ ਦਿਨ ਵਿਚ ਉਹਨੂੰ ਬੈਕੁੰਠ (ਭਗਵਾਨ ਵਿਸ਼ਣੂ ਦਾ ਵਾਸਾ) ਪ੍ਰਾਪਤ ਹੋ ਗਿਆ। ਓਸੇ ਦਿਨ ਤ੍ਰਿਕਾਲਾਂ ਵੇਲੇ ਉਨ੍ਹਾਂ ਦੇ ਬੁੱਢੇ ਚਾਚੇ ਹਨੂੰਮਤਾਚਾਰੀਆ ਨੇ ਹੈਜ਼ੇ ਦਾ ਸ਼ਿਕਾਰ ਹੋ ਕੇ ਆਖ਼ਰੀ ਸਾਹ ਲਿਆ।

ਇਸ ਹਾਲਤ ਵਿਚ ਬਾਲਾਚਾਰੀਆ ਨੂੰ ਵੀ ਚੈਨ-ਆਰਾਮ ਨਹੀਂ ਸੀ। ਉਹ ਪਿੰਡ ਦਾ ਵੈਦ ਬਣ ਗਿਆ। ''ਪਾਣੀ ਨੂੰ ਦਬੱਲ ਕੇ ਉਬਾਲਾ ਦਿਓ, ਫੇਰ ਠੰਢਾ ਕਰ ਕੇ ਪੀਓ। 'ਚਕਰਾਣੀ' ਜੜ੍ਹ ਨੂੰ ਘਸਾ ਕੇ ਲੱਸੀ ਵਿਚ ਰਲਾ ਕੇ ਪੀਓ''—ਇਸ ਕਿਸਮ ਦੀਆਂ ਸੌ ਮੱਤਾਂ ਉਹ ਲੋਕਾਂ ਨੂੰ ਦਿੰਦਾ ਫਿਰਦਾ। ਜਿਨ੍ਹਾਂ ਘਰਾਂ ਵਿਚ ਮਰਗ ਹੁੰਦੀ, ਓਥੇ ਜਾ ਕੇ ਉਹ ਸਕਿਆਂ ਦੇ ਹੰਝੂ ਪੂੰਝਦਾ, ਦਿਲਾਸਾ ਦਿੰਦਾ। ਚਕਰਾਣੀ ਜੜ੍ਹ ਨੂੰ ਘਿਸਾ ਕੇ ਲੋਕਾਂ ਦਾ ਦਵਾ-ਦਾਰੂ ਕਰਨ ਦਾ ਕੰਮ ਉਹਨੇ ਛਡਿਆ ਨਹੀਂ। ਓਸੇ ਜੜ੍ਹ ਵਿਚ ਉਹਦਾ ਅਟੱਲ ਵਿਸ਼ਵਾਸ ਰਿਹਾ। ਉਹਨੂੰ ਪਤਾ ਸੀ ਕਿ ਉਹਦੇ ਸਾਰੇ ਜਤਨ ਅਜਾਈਂ ਜਾਣਗੇ। ਹੋਣੀ ਦਾ ਲਿਖਿਆ ਕੌਣ ਮਿਟਾ ਸਕਦਾ ਹੈ। ਹਰ ਕਿਸੇ ਨੂੰ ਕਰਨੀ ਦਾ ਫਲ ਮਿਲੇਗਾ। ਉਹਨੂੰ ਪਤਾ ਸੀ ਕਿ ਉਹ ਕੋਈ ਧਨੰਤਰ ਵੈਦ ਨਹੀਂ ਤੇ ਨਾ ਚਕਰਾਣੀ ਜੜੀਬੂਟੀ ਕੋਈ ਸੰਜੀਵਨੀ ਬੂਟੀ ਹੈ। ਤਾਂ ਵੀ ਉਹਨੂੰ ਕੋਈ ਆਸ ਸੀ। ਕੌਣ ਜਾਣੇ? ਇਨ੍ਹਾਂ ਵਿਚੋਂ ਕੋਈ ਬਚ ਹੀ ਜਾਏ। ਜੇ ਇਕ-ਅੱਧੀ ਜਾਨ ਵੀ ਬਚ ਜਾਏ, ਤਾਂ ਵੀ ਭਲਾ। ਇਸ ਹਾਲਤ ਵਿਚ ਢੇਰੀ ਢਾਹ ਕੇ ਬੈਠਣ ਦਾ ਕੀ ਮਤਲਬ? ਮੌਤ ਮੂੰਹ ਅੱਡੀ ਖੜ੍ਹੀ ਸੀ, ਸਾਰਿਆਂ ਨੂੰ ਨਿਗਲਣਾ ਚਾਹੁੰਦੀ ਸੀ। ਪਰ ਆਸ

ਦਾ ਪੱਲਾ ਛੱਡਿਆ ਨਹੀਂ ਜਾਂਦਾ ਸੀ । ਡੁੱਬਦਿਆਂ ਲਈ ਤਿਣਕੇ ਦਾ ਸਹਾਰਾ ਆਚਾਰੀਆ ਜੀ ਦੀ 'ਚਕਰਾਣੀ' ਜੜ੍ਹ ਸੀ । ਉਹ ਘਰ ਬੈਠਾ ਚਕਰਾਣੀ ਰਗੜਦਾ ਰਿਹਾ । ਰਗੜਦਿਆਂ-ਰਗੜਦਿਆਂ ਸਿਲ ਵੀ ਘਸ ਗਈ ।

ਹੁਣ ਮੌਤ ਨੇ ਉਨ੍ਹਾਂ ਦੀ ਦੇਹਲੀ ਉੱਤੇ ਆ ਕੇ ਆਪਣਾ ਹੱਕ ਮੰਗਿਆ । ਉਹ ਚਕਰਾਣੀ ਜੜੀ-ਬੂਟੀ ਨੂੰ ਵੀ ਟਾਲ ਗਈ । ਮੌਤ ਨੇ ਅਚਾਰੀਆ ਦੇ ਭਤੀਜੇ ਨੂੰ ਲੈ ਲਿਆ । ਆਚਾਰੀਆ ਵਾਸਤੇ ਇਹ ਅਗਨ-ਪਰੀਖਿਆ ਸੀ । ਉਹਨੇ ਸੋਚਿਆ—'ਠੀਕ ਹੈ—ਜਦ ਤਕ ਮੌਤ ਦਾ ਦਰਦ ਦਿਲ ਨੂੰ ਸਲ੍ਹੇਗਾ ਨਹੀਂ, ਓਦੋਂ ਤਕ ਦਿਲ ਦੂਜਿਆਂ ਵਾਸਤੇ ਕਿੰਜ ਪਸੀਜੇਗਾ ? ਮੁੰਡੇ ਦੀ ਲੋਥ ਨੂੰ ਦੇਖ ਆਚਾਰੀਆ ਦੀ ਪਤਨੀ ਚੁੱਪ-ਚੁਪੀਤੀ ਹੰਝੂ ਕੇਰਦੀ ਰਹੀ । ਪਤੀ ਦੀ ਚੁੱਪ ਨੂੰ ਦੇਖ ਕੇ ਵਿਲਕ ਪੈਣ ਦੀ ਹਿੰਮਤ ਵੀ ਉਹਦੇ ਕੋਲੋਂ ਹੁੰਦੀ ਨਹੀਂ ਸੀ । ਆਚਾਰੀਆ ਹਾਲਤ ਤਾੜ ਗਿਆ । ਉਹ ਜਿਵੇਂ ਪਿੰਡ ਦੇ ਹੋਰਨਾਂ ਲੋਕਾਂ ਨੂੰ ਧਰਵਾਸ ਦਿੰਦਾ ਸੀ, ਓਸੇ ਤਰ੍ਹਾਂ ਉਹਨੇ ਆਪਣੀ ਪਤਨੀ ਨੂੰ ਵੀ ਸਮਝਾਇਆ । ਉਹ ਆਪਣੇ ਭਤੀਜੇ ਦੇ ਕਿਰਿਆ-ਕਰਮ 'ਤੇ ਵੀ ਨਾ ਗਿਆ; ਬੈਠਾ ਚਕਰਾਣੀ ਰਗੜਦਾ ਰਿਹਾ । ਚਕਰਾਣੀ ਤਿਲ-ਤਿਲ ਘਸ ਕੇ ਪਾਣੀ ਵਿਚ ਘੁਲਦੀ ਜਾਂਦੀ ਸੀ, ਜਿਵੇਂ ਉਹ ਆਪ ਹਰ ਪਲ ਮੌਤ ਵਰ ਰਹੀ ਹੋਵੇ । ਆਚਾਰੀਆ ਉਨ੍ਹਾਂ ਪਲਾਂ ਵਿਚ ਮਹਿਸੂਸ ਕਰਨ ਲੱਗਾ ਕਿ ਇਹ ਜ਼ਿੰਦਗੀ ਹੀ ਕਹਾਣੀ ਹੈ ।

ਕੁਝ ਲੋਕਾਂ ਨੇ ਆਚਾਰੀਆ ਨੂੰ 'ਪੱਥਰ ਦਿਲ ਬਾਹਮਣ' ਕਿਹਾ । ਪਰ ਆਚਾਰੀਆ ਤਕ ਇਹ ਗੱਲ ਨਹੀਂ ਅਪੜੀ । ਉਹ ਗੋਪਾਲ ਕ੍ਰਿਸ਼ਣ ਦੇ ਮੰਦਰ ਵਿਚ ਬੈਠਾ ਚਕਰਾਣੀ ਰਗੜਦਾ ਰਹਿੰਦਾ ਤੇ ਉਹਦੀ ਦਵਾਈ ਤਿਆਰ ਕਰ-ਕਰ ਕੇ ਲੋਕਾਂ ਵਿਚ ਵੰਡ ਕੇ ਆਪਣਾ ਆਪ ਵਿਸਾਰ ਛਡਦਾ । ਭਾਵੇਂ ਕੋਈ ਪੱਥਰ-ਦਿਲ ਹੋਵੇ ਤੇ ਭਾਵੇਂ ਕੋਈ ਦੁਖੀ ਹਿਰਦੇ ਵਾਲਾ, ਲੋਕਾਂ ਨੇ ਉਹਦੀ ਦਿੱਤੀ ਦਵਾ ਨੂੰ ਲੈਣੋਂ ਨਾਂਹ ਨਹੀਂ ਕੀਤੀ । ਆਚਾਰੀਆ ਦੀ ਹਮਦਰਦੀ ਹੀ ਜਿਵੇਂ ਦਵਾ ਸੀ । ਜਿੱਦਣ ਭਤੀਜੇ ਦੀ ਮੌਤ ਹੋਈ, ਉਹ ਓਦਣ ਵੀ ਮੰਦਰ ਦੇ ਸਾਹਮਣਲੇ ਥੜ੍ਹੇ ਉਤੇ ਬੈਠਾ ਰਿਹਾ । ਜਦ ਸਾਰਾ ਪਿੰਡ ਬਲ ਰਿਹਾ ਸੀ, ਤਾਂ ਓਦੋਂ ਇਹ ਆਦਮੀ ਮਰਿਆਂ ਨੂੰ ਭੁਲਾ ਕੇ ਜੀਉਂਦਿਆਂ ਨੂੰ ਬਚਾਉਣ ਦੇ ਆਹਰ ਲੱਗਾ ਹੋਇਆ ਸੀ । ਇਹ ਬੰਦਾ ਦੇਵਤਾ ਨਹੀਂ ਤਾਂ ਹੋਰ ਕੀ ਹੈ ? ਲੋਕ ਚਕਰਾਣੀ ਵਾਲੀ ਲੱਸੀ ਲੈਂਦੇ ਤੇ ਜਾਣ ਲੱਗਿਆਂ ਉਹਦਾ ਅਹਸਾਨ ਮੰਨਦੇ ਜਾਂਦੇ । ਚਕਰਾਣੀ ਸਾਰੀ ਮੁੱਕ ਗਈ । ਤ੍ਰਿਕਾਲਾਂ ਹੋ ਗਈਆਂ । ਦਵਾਈ ਲੈਣ ਆਏ ਵੀ ਚਲੇ ਗਏ । ਆਚਾਰੀਆ ਉੱਠਿਆ । ਉਹਨੇ ਸਿਲ ਕੱਛ ਵਿਚ ਮਾਰ ਧੋਤੀ ਠੀਕ ਕਰਦਿਆਂ ਘਰ ਵਲ ਮੂੰਹ ਕੀਤਾ । ਮੰਦਰ ਤੋਂ ਥੋਹੜੀ ਦੂਰ ਮਾਦਿਗ ਮੱਲੀ (ਮਾਦਿਗ ਹਰੀਜਨ ਹੁੰਦੇ ਹਨ) ਖੜ੍ਹੀ ਰੋਂਦੀ ਸੀ । ਕਾਰਣ ਪੁੱਛਣ ਦੀ ਕੀ ਲੋੜ ਸੀ ? ਆਚਾਰੀਆ ਨੇ ਅੱਖਾਂ ਦੀ ਸੈਨਤ ਨਾਲ ਪੁੱਛਿਆ ।

ਮੱਲੀ ਨੇ ਹੱਥ ਬੰਨ੍ਹ ਕੇ ਆਖਿਆ—"ਆਚਾਰੀਆ ਸਵਾਮੀ ਜੀ, ਚੰਨੇ ਦਾ ਪੇਟ-ਮੂੰਹ ਚਲ ਰਿਹੈ, ਜੜੀ ਬਚੀ ਆ ਤਾਂ ਦਿਓ ।"

"ਜੜੀ ? ਹਾਂ ਬੱਸ ਇੰਨੀ ਹੀ ਬਚੀ ਐ । ਇਕ ਆਦਮੀ ਦਾ ਕੰਮ ਚਲ ਜਾਏਗਾ । ਇਹ ਲੈ"—ਇਹ ਆਖ ਕੇ ਉਹ ਅੱਗੇ ਤੁਰ ਪਿਆ । ਉਹਨੂੰ ਫ਼ਿਕਰ ਸੀ ਕਿ ਚਕਰਾਣੀ ਤਾਂ ਹੁਣ ਮੁੱਕ ਗਈ, ਅੱਗੇ ਨੂੰ ਕੰਮ ਕਿਵੇਂ ਚਲੇਗਾ ? ਓਧਰੋਂ ਵਾਲੀਕਾਰ ਲਿੰਗਾ ਲੰਮੀਆਂ ਡੀਘਾਂ ਭਰਦਾ ਆਉਂਦਾ ਦਿਸਿਆ । ਉਹਦਾ ਮੂੰਹ ਫ਼ੱਕ ਸੀ । —"ਆਚਾਰੀਆ ਸਵਾਮੀ, ਬੱਪਾ ਨੇਰੂ

ਪੈ ਗਿਆ, ਗੌੜ...'' ਇੰਨਾ ਆਖ ਕੇ ਉਹ ਉੱਚੀ-ਉੱਚੀ ਰੋਣ ਲਗ ਪਿਆ ।

''ਜੋ ਵੀ ਹੁੰਦੈ, ਨੇਰ੍ਹ ਹੀ ਪੈਂਦੈ । ਬੋਲ ਭਾਈ, ਕੀ ਹੋਇਐ ਗੌੜ ਨੂੰ ?''

''ਹੋਇਆ ਹੀ ਨਹੀਂ ? ਪੇਟ ਚਲ ਰਿਹੈ ਤੇ ਮੂੰਹ...'' ਇਸ ਤੋਂ ਅੱਗੇ ਉਹ ਬੋਲ ਨਾ ਸਕਿਆ । ਤੇ ਧੋਤੀ ਦੇ ਪੱਲੇ ਨਾਲ ਹੰਝੂ ਪੂੰਝਣ ਲੱਗਾ ।

ਆਚਾਰੀਆ ਨੇ ਕੋਈ ਜਵਾਬ ਨਾ ਦਿੱਤਾ । ਹੋਇਆ ਕੀ ਸੀ ? ਮੌਤ ਨੇ ਗੌੜ ਦੇ ਘਰ ਦੇ ਬੂਹੇ 'ਤੇ ਦਸਤਕ ਦਿੱਤੀ ਸੀ । ਸ਼ਾਇਦ ਹਾਲੇ ਪਿੰਡ ਦੀ ਅਗਨ-ਪਰੀਖਿਆ ਪੂਰੀ ਨਹੀਂ ਹੋਈ ਸੀ । ਉਹਨੂੰ ਉਸ ਦਿਨ ਦੀ ਗੱਲ ਚੇਤੇ ਆਈ, ਜਦ ਰਾਤ ਨੂੰ ਗੌੜ ਨੇ ਪੰਚਾਇਤ ਅੱਗੇ ਮਿੰਨਤ ਕੀਤੀ ਸੀ ਕਿ ਮੈਂ ਰਹਾਂ ਜਾਂ ਨਾ ਰਹਾਂ, ਮੇਰੇ ਖ਼ਾਨਦਾਨ ਦਾ ਨਾਂ ਬਣਾਈ ਰੱਖੀਓ—ਉਹਨੂੰ ਲੱਗਾ ਕਿ ਇਹ ਤਾਂ ਦੇਵਾਣੀ ਸੀ । ਹੈਜ਼ੇ ਦੇ ਪਹਿਲੇ ਸ਼ਿਕਾਰ ਬਾਲਿਆ ਉੱਤੇ ਸਭ ਤੋਂ ਪਹਿਲਾਂ ਉਹਦੀ ਨਜ਼ਰ ਪਈ ਸੀ । ਉਸ ਦਿਨ ਤੋਂ ਉਹਦੇ ਵਰਤਾਰੇ ਵਿਚ ਫ਼ਰਕ ਆ ਗਿਆ ਸੀ । ਸ਼ਾਇਦ ਮੌਤ ਓਸੇ ਦਿਨ ਤੋਂ ਉਹ ਦੇ ਸਿਰ ਉੱਤੇ ਮੰਡਰਾਉਣ ਲੱਗੀ ਸੀ । ਨਹੀਂ ਤਾਂ ਤਿੰਨਾਂ ਹੀ ਦਿਨਾਂ ਵਿਚ ਇਹ ਤਬਦੀਲੀ ਕਿੰਜ ਹੋ ਸਕਦੀ ਸੀ ਆਕੜੀਆਂ ਮੁੱਛਾਂ ਨੂੰ ਤਾਅ ਦਿੰਦਾ ਪਿੰਡ ਭਰ ਵਿਚ ਦਹਿਸ਼ਤ ਪਾਉਣ ਵਾਲਾ ਗੌੜ ਉਸ ਰਾਤ ਮੋਮ ਹੋ ਗਿਆ ਸੀ । ਸ਼ਾਇਦ ਰੱਬ ਨੂੰ ਇਹੀ ਭਾਇਆ ਸੀ ਕਿ ਪਿੰਡ ਦੀ ਜੀਵਨ-ਰੌ ਵਿਚ ਭਾਰੀ ਤਬਦੀਲੀ ਆਵੇ । ਬਾਲਾਚਾਰੀਆ ਤੇ ਗੌੜ ਦਾ ਬਚਪਨ ਇੱਕਠਿਆਂ ਬੀਤਿਆ ਸੀ । ਉਹ ਇਕ-ਦੂਜੇ ਦੇ ਬੜਾ ਨੇੜੇ ਸਨ । ਪਿੰਡ ਦੇ ਮਾਮਲਿਆਂ ਵਿਚ ਫਸ ਕੇ ਦੋਹਵਾਂ ਵਿਚ ਕਦੇ-ਕਦੇ ਦੁਸ਼ਮਣੀ ਵੀ ਹੁੰਦੀ ਰਹੀ ਸੀ । ਇਕ ਵਾਰੀ ਗੌੜ ਨੇ ਆਚਾਰੀਆ ਦੀ ਹੱਤਕ ਕੀਤੀ ਸੀ । ਇਸ ਕਰ ਕੇ ਆਚਾਰੀਆ ਨੇ ਗੌੜ ਦੇ ਘਰ ਅੱਗਿਓਂ ਲੰਘਣਾ ਵੀ ਬੰਦ ਕਰ ਦਿੱਤਾ ਸੀ । ਉਹ ਸਾਲ ਭਰ ਸੱਥ ਵਿਚ ਨਹੀਂ ਆਇਆ ਸੀ ।

ਅੱਜ ਗੌੜ ਬਿਸਤਰੇ ਵਿਚ ਪਿਆ ਘੜੀਆਂ ਗਿਣ ਰਿਹਾ ਸੀ । ਸੱਠ ਸਾਲ ਦੀ ਜ਼ਿੰਦਗੀ ਵਿਚ ਕਦੇ ਭੁੱਲ ਕੇ ਵੀ ਉਹਦੇ ਮੂੰਹੋਂ ਮਰਨ ਦੀ ਗੱਲ ਨਹੀਂ ਨਿਕਲੀ ਸੀ । ਗੌੜਾ ਦਾ ਜੁੱਸਾ ਗੁੰਦਵਾਂ ਸੀ । ਜਦ ਉਹ ਤੁਰਦਾ, ਤਾਂ ਲਗਦਾ ਜਿਵੇਂ ਪਾਦੱਲੀ ਦਾ ਗੜ੍ਹ ਸਾਕਾਰ ਹੋ ਕੇ ਤੁਰ ਰਿਹਾ ਹੈ । ਕੋਈ ਸੋਚ ਵੀ ਨਹੀਂ ਸਕਦਾ ਸੀ ਕਿ ਇਹੋ ਜਿਹੇ ਸ਼ਖ਼ਸ ਦੀ ਮੌਤ ਇੰਜ ਹੋਏਗੀ । ਪਿੰਡ ਦੀ ਨਦੀ ਨੂੰ, ਪਿੰਡ ਦੇ ਮੰਦਰ ਨੂੰ, ਪਿੰਡ ਦੀ ਡਿਉੜੀ ਨੂੰ, ਪਿੰਡ ਦੀ ਸੱਥ ਨੂੰ ਜਿਸ ਤਰ੍ਹਾਂ ਪਿੰਡ ਦੇ ਲੋਕ ਹਰ ਰੋਜ਼ ਦੇਖਦੇ ਹੁੰਦੇ ਸਨ; ਓਸੇ ਤਰ੍ਹਾਂ ਗੌੜ ਵੀ ਹਰ ਰੋਜ਼ ਸਾਰਿਆਂ ਨੂੰ ਦਰਸ਼ਨ ਦਿੰਦਾ, ਤੁਰਦਾ-ਫਿਰਦਾ ਜਾਣੂ ਵਿਅਕਤੀ ਬਣ ਗਿਆ ਸੀ । ਉਹਦੀ ਬਿਜਲੀ ਵਰਗੀ ਕੜਕਦੀ ਆਵਾਜ਼ ਕਦੀ ਸੱਥ ਵਿਚੋਂ ਕਦੇ ਪਿੰਡੋਂ ਬਾਹਰਲੇ ਬਾਗ਼ ਵਿਚੋਂ ਤੇ ਕਦੀ ਮੰਦਰ ਦੇ ਅੰਦਰੋਂ ਤੇ ਕਦੇ ਕਿਤਿਓਂ ਆਉਂਦੀ ਤੇ ਸਾਰਿਆਂ ਨੂੰ ਉਹਦੀ ਹੋਂਦ ਜਤਾਉਂਦੀ ।

ਹੁਣ ਗੌੜ ਦਾ ਅੰਤ ਆ ਗਿਆ ਸੀ । ਪਰ ਹੁਣ ਆਚਾਰੀਆ ਕੀ ਕਰ ਸਕਦਾ ਸੀ ? ਸ਼ਾਇਦ ਭਗਵਾਨ ਉਹਦਾ ਇਮਤਿਹਾਨ ਲੈ ਰਿਹਾ ਸੀ । ਚਕਰਾਣੀ ਮੁੱਕ ਚੁੱਕੀ ਸੀ । ਜੇ ਥੋਹੜੀ ਜਿੰਨੀਂ ਵੀ ਬਚੀ ਹੁੰਦੀ, ਤਾਂ ਸ਼ਾਇਦ ਉਹ ਗੌੜ ਨੂੰ ਬਚਾ ਲੈਂਦਾ । ਇਨ੍ਹਾਂ ਸੋਚਾਂ ਵਿਚ ਡੁੱਬਾ ਉਹ ਗੌੜ ਦੇ ਘਰ ਵਲ ਜਾ ਰਿਹਾ ਸੀ ।

ਗੌੜ ਦੇ ਘਰ ਦੁਆਲੇ ਸਾਰਾ ਪਿੰਡ ਇੱਕਠਾ ਹੋਇਆ ਸੀ, ਪਰ ਓਥੇ ਕਿਸੇ ਤਰ੍ਹਾਂ

ਦੀ ਹਲਚਲ ਨਹੀਂ ਸੀ। ਮਸਾਣਾਂ ਵਾਲੀ ਚੁੱਪ ਵਰਤੀ ਹੋਈ ਸੀ। ਸਾਰਿਆਂ ਦੇ ਮੂੰਹ ਉਤਰੇ ਹੋਏ ਸਨ। ਆਚਾਰੀਆ ਨੂੰ ਦੇਖਣ ਸਾਰ ਲੋਕਾਂ ਦੀ ਚੁੱਪ ਟੁੱਟ ਗਈ। ਲੋਕਾਂ ਦੇ ਦਿਲਾਂ ਦਾ ਬੰਨ੍ਹ ਟੁੱਟ ਗਿਆ। ਲੋਕ ਸਿਸਕੀਆਂ ਲੈਣ ਲੱਗੇ। ਲੋਕਾਂ ਨੇ ਆਚਾਰੀਆ ਨੂੰ ਅੰਦਰ ਜਾਣ ਦਾ ਰਾਹ ਦਿੱਤਾ। ਆਚਾਰੀਆ ਰੱਬ ਦਾ ਨਾਂ ਲੈ ਕੇ ਅੰਦਰ ਵੜਿਆ।

ਗੌੜ ਉਲਟੀ ਕਰ ਕੇ ਹਟਿਆ ਹੀ ਸੀ। ਕਮਜ਼ੋਰੀ ਨਾਲ ਚਿਹਰਾ ਪੀਲਾ ਵਸਾਰ ਹੋ ਗਿਆ ਸੀ। ਮੱਥੇ ਉਤੇ ਤਰੇਲੀ ਸੀ, ਅੱਖਾਂ ਨਿਸਤੇਜ ਸਨ। ਗੌੜ ਨੇ ਆਚਾਰੀਆ ਨੂੰ ਦੇਖ ਕੇ ਅੱਖਾਂ ਭਰ ਲਈਆਂ। ਉਹਨੇ ਪਏ-ਪਏ ਨੇ ਹੱਥ ਜੋੜ ਕੇ ਪ੍ਰਣਾਮ ਕੀਤਾ—"ਆਚਾਰੀਆ ਸਵਾਮੀ ਇਹ ਮੇਰਾ ਆਖ਼ਰੀ ਨਮਸਕਾਰ ਹੈ। ਹੁਣ ਮੈਂ ਚਲਿਆਂ।" ਉਹਦੇ ਕੋਲੋਂ ਇਹ ਲਫਜ਼ ਵੀ ਬੜੀ ਔਖਿਆਈ ਨਾਲ ਆਖੇ ਗਏ। ਪਰ ਉਹ ਬਹੁਤ ਕੁਝ ਕਹਿਣਾ ਚਾਹੁੰਦਾ ਸੀ।

ਆਚਾਰੀਆ ਕੌਲੇ ਨਾਲ ਲਗ ਕੇ ਬੈਠਾ ਸੀ। ਉਹਨੇ ਚਾਰੇ ਪਾਸੇ ਨਜ਼ਰ ਫੇਰੀ। ਗੌੜ ਦੇ ਬਿਸਤਰੇ ਕੋਲ ਪਾਰਵੱਤਾ ਆਪਣੇ ਦੋਹਵਾਂ ਬੱਚਿਆਂ ਨੂੰ ਹਿੱਕ ਨਾਲ ਲਾਈ ਬੈਠੀ ਸੀ; ਵੱਡਾ ਮੁੰਡਾ ਚੌਦਾ ਸਾਲ ਦਾ ਸੀ ਤੇ ਛੋਟਾ ਅੱਠ ਸਾਲ ਦਾ। ਗੌੜ ਦੇ ਬਾਰਾਂ ਨਿਆਣਿਆਂ ਵਿਚੋਂ ਇਹੋ ਦੋ ਮੁੰਡੇ ਬਚੇ ਸਨ। ਲਗਦਾ ਸੀ ਜਿਵੇਂ ਗੌੜ ਦੀ ਮੌਤ ਦੀ ਖਬਰ ਸਾਰੇ ਪਿੰਡ ਵਿਚ ਫੈਲ ਗਈ ਹੋਵੇ। ਵਾੜੇ ਵਿਚ ਡੰਗਰ ਜੁਗਾਲੀ ਕਰਨੀ ਭੁਲ ਕੇ ਕੰਨ ਖੜ੍ਹੇ ਕਰ ਕੇ ਹੌਕੇ ਭਰ ਰਹੇ ਸਨ।

ਥੋਹੜੀ ਦੇਰ ਚੁਪ ਛਾਈ ਰਹੀ! ਗੌੜ ਨੇ ਮੁੰਡਿਆਂ ਵਲ ਦੇਖਿਆ—"ਆਚਾਰੀਆ ਸਵਾਮੀ ਮੈਨੂੰ ਇਨ੍ਹਾਂ ਦਾ ਰੀਣ ਵੀ ਦੁਖ ਨਹੀਂ ਕਿ ਮੇਰੇ ਮੁੰਡਿਆਂ ਦਾ ਕੀ ਬਣੂ। ਪਤੈ ਤੁਹਾਨੂੰ? ਅਨਾਥਾਂ ਦੇ ਨਾਥ ਤੁਸੀਂ ਹੀ ਹੋ ਨਾ?" ਗੌੜ ਹੋਰ ਵੀ ਕੁਝ ਆਖਣਾ ਚਾਹੁੰਦਾ ਸੀ। ਪਰ ਪਾਰਵਤੱਵਾ ਨੇ ਗੌੜ ਦੇ ਮੂੰਹ ਉਤੇ ਹੱਥ ਰਖ ਦਿੱਤਾ ਤੇ ਕਹਿਣ ਲੱਗੀ—"ਦੇਖੋ, ਇਹ ਅੱਜ ਕਿਹੋ-ਜਿਹੀਆਂ ਗੱਲਾਂ ਕਰ ਰਹੇ ਨੇ। ਦੁਰਗਾ ਮਾਈ ਦੀ ਕਰੋਪੀ ਆ ਪਈ ਤੇ ਸਮਝ ਲਿਐ ਪਈ ਹੁਣ ਨਹੀਂ ਮੈਂ ਬਚਣਾ। 'ਚਾਰੀਆਸਵਾਮੀ ਜੀ ਤੁਸੀਂ ਤਾਂ ਬੂਟੀ ਪਿਆਲ ਕੇ ਬੜਿਆਂ ਦੀ ਜਾਨ ਬਚਾਈ ਐ, ਮੇਰੀ ਵੀ ਬਚਾਓ—ਇਹ ਆਖਣ ਦੀ ਥਾਂ ਏਨੀਆਂ ਚੰਦਰੀਆਂ ਗੱਲਾਂ ਮੂੰਹੋਂ ਕਢਦੇ ਐ। ਤੁਸੀਂ ਹੀ ਦੱਸੋ, ਮੇਰੇ ਦਿਲ 'ਤੇ ਕੀ ਬੀਤੂਗੀ?" ਇਹ ਆਖ ਕੇ ਉਹ ਰੋਣ ਲਗ ਪਈ।

ਆਚਾਰੀਆ ਸਭ ਕੁਝ ਸਮਝ ਗਿਆ। ਜਿਹਦਾ ਉਹਨੂੰ ਸ਼ੱਕ ਸੀ, ਓਹੀ ਹੋਇਆ। ਗੌੜ ਦੀ ਪਤਨੀ ਪਾਰਵਤੱਵਾ ਦੀਆਂ ਗੱਲਾਂ ਦਾ ਉਹਦੇ ਕੋਲ ਕੋਈ ਜਵਾਬ ਨਹੀਂ ਸੀ। ਚਕਰਾਣੀ ਮੁਕ ਚੁਕੀ ਸੀ। ਬਚਿਆ ਟੁਕੜਾ ਵੀ ਚੱਨੇ ਲਈ ਮੱਲੀ ਨੂੰ ਦੇ ਆਇਆ ਸੀ। ਸ਼ਾਇਦ ਸਾਰੀ ਜੀਵਨ-ਸ਼ਕਤੀ ਆਖ਼ਰੀ ਟੁਕੜੇ ਵਿਚ ਹੀ ਸੀ। ਜੇ ਪਹਿਲਾਂ ਪਤਾ ਲਗ ਜਾਂਦਾ, ਤਾਂ ਖਵਰੇ ਗੌੜ ਦੇ ਪਰਾਣ ਬਚ ਹੀ ਜਾਂਦੇ। ਦਵਾਈ ਚਨੇ ਕੋਲੋਂ ਮੋੜੀ ਵੀ ਨਹੀਂ ਜਾ ਸਕਦੀ। ਇਸ ਧਰਮ ਸੰਕਟ ਦਾ ਕੀ ਨਿਤਾਰਾ ਹੋਵੇ?

ਕਈ ਲੋਕ ਗੌੜ ਨੂੰ ਮਿਲਣ ਆਏ। ਉਨ੍ਹਾਂ ਨੂੰ ਦੇਖ ਕੇ ਆਚਾਰੀਆ ਨੇ ਕਿਹਾ—"ਤੁਸੀਂ ਗੌੜ ਦਾ ਹਾਲ ਦੇਖ ਹੀ ਲਿਐ। ਹੁਣ ਤੁਸੀਂ ਜਾਓ। ਇਹ ਬੜਾ ਖ਼ਤਰਨਾਕ ਰੋਗ ਐ। ਛੂਤ ਨਾਲ ਬੜੀ ਛੇਤੀ ਫੈਲਦੈ। ਸੋ ਤੁਹਾਡਾ ਬਾਹਲਾ ਚਿਰ ਰੁਕਣਾ ਠੀਕ ਨਹੀਂ।" ਪਰ ਆਚਾਰੀਆ ਦੀ ਚਿਤਾਵਨੀ ਪਾਰਵਤੱਵਾ ਸਹਾਰ ਨਾ ਸਕੀ।

"ਚਾਰੀਆ ਸਵਾਮੀ, ਜੇ ਤੁਸੀਂ ਲੋਕਾਂ ਨੂੰ ਐਂ ਡਰਾਣ ਲੱਗੇ, ਤਾਂ ਇਹ ਜੀਅ ਛੋਟਾ

ਨਾ ਕਰਨਗੇ ? ਜਲਦੀ ਕਰੋ, ਇਨ੍ਹਾਂ ਨੂੰ ਬਚਾਉਣ ਦਾ ਕੋਈ ਛੇਤੀ ਆਹਰ ਕਰੋ।'' ਪਾਰਵਤੱਵਾ ਦੀ ਆਵਾਜ਼ ਵਿਚ ਕੁਝ ਗੁੱਸਾ ਸੀ।

''ਭੈਣ, ਬਚਾਣ ਵਾਲਾ ਵੀ ਓਹੀ ਤੇ ਲਜਾਣ ਵਾਲਾ ਵੀ ਓਹੀ। ਜੇ ਉਹਦਾ ਹੱਥ ਸਿਰ 'ਤੇ ਰਵ੍ਹੇ, ਤਾਂ ਭਵਾਂ ਅੱਗ 'ਚ ਛਾਲ ਮਾਰੋ ਵਾਲ ਵਿੰਗਾ ਨਹੀਂ ਹੁੰਦਾ। ਨਹੀਂ ਤਾਂ ਧਨੰਤਰੀ ਵੈਦ ਵੀ ਭਾਵੇਂ ਲੱਖ ਕੋਸ਼ਸ਼ਾਂ ਕਰਦਾ ਰਹੇ, ਕੋਈ ਫ਼ਾਇਦਾ ਨਹੀਂ ਹੁੰਦਾ। ਜਦ ਰੱਬ ਦਾ ਸੱਦਾ ਆਉਂਦੈ ਤਾਂ ਜਾਣਾ ਹੀ ਪੈਂਦੇ। ਤੂੰ ਸਮਝਦਾਰ ਐਂ, ਜੇ ਮੇਰੇ ਕੋਲ ਚਕਰਾਣੀ ਹੁੰਦੀ, ਤਾਂ ਮੈਂ ਗੌੜ ਜੀ ਨੂੰ ਪਿਆਉਂਦਾ ਨਾ ? ਐਂ ਹੱਥ 'ਤੇ ਹੱਥ ਧਰ ਕੇ ਬੈਠਾ ਰਹਿੰਦਾ ?''— ਆਚਾਰੀਆ ਨੇ ਹਉਕਾ ਲਿਆ।

''ਚਕਰਾਣੀ ਤੁਹਾਡੇ ਕੋਲ ਸੀ ਤੇ ਹੁਣ ਕਿਥੇ ਗਈ ?'' ਗੌੜ ਦੀ ਪਤਨੀ ਨੇ ਸ਼ੱਕ ਜ਼ਾਹਰ ਕੀਤੀ। ਉਹਨੂੰ ਵੀ ਪਤਾ ਸੀ ਕਿ ਆਚਾਰੀਆ ਸਾਰੀ ਦਿਹਾੜੀ ਗੋਪਾਲ ਕ੍ਰਿਸ਼ਣ ਦੇ ਮੰਦਰ ਬਹਿ ਕੇ ਦਵਾਦਾਰੂ ਵੰਡਦਾ ਹੈ।

''ਇਕ ਜਣੇ ਜੋਗੀ ਬਚੀ ਸੀ। ਹੁਣੇ ਹੀ ਪਤਾ ਲਗਾ ਸੀ ਕਿ ਚੱਨੇ ਨੂੰ ਹੈਜ਼ਾ ਹੋ ਗਿਐ। ਜਿਹੜੀ ਬਚੀ ਸੀ ਉਹਨੂੰ ਘਲ ਦਿੱਤੀ। ਤੇ ਫੇਰ ਗੌੜ ਦਾ ਪਤਾ ਲੱਗਾ।'' ਆਚਾਰੀਆ ਨੇ ਸਾਰੀ ਗੱਲ ਦੱਸ ਦਿੱਤੀ।

''ਜਾਈਂ ਮੱਲੇ, ਨੱਠ ਕੇ ਜਾਈਂ ਮਾਦਿਗਰਾਂ ਕੇ ਵਿਹੜੇ, ਚੱਨੇ-ਕਿਉਂ ਦਵਾਈ ਲੈ ਆ, ਆਖੀਂ ਗੌੜ ਜੀ ਲਈ ਲੋੜ ਐ।''

ਇਹ ਸੁਣ ਕੇ ਗੌੜ ਹੌਲੀ-ਦੇਣੀਂ ਬੋਲਿਆ—''ਨਹੀਂ ਮੱਲੇ, ਨਾ ਜਾਈਂ। ਮੇਰੀ ਬਚਣ ਦੀ ਉਮੀਦ ਨਹੀਂ। ਪਰ ਮਰਨ ਤੋਂ ਪਹਿਲਾਂ ਮੈਂ ਉਸ ਗ਼ਰੀਬ ਦੀ ਜ਼ਿੰਦਗੀ ਨਹੀਂ ਖੋਹਣੀ ਚਾਹੁੰਦਾ। ਪਾਪ ਕਰੂੰ ਤੇ ਮੈਂ ਨਰਕ 'ਚ ਪਉਂਗਾ।'' ਇੰਨੀ ਕੁ ਗੱਲ ਆਖ ਕੇ ਗੌੜ ਹੰਭ ਗਿਆ। ਹੱਥ-ਪੈਰ ਆਕੜ ਗਏ। ਫੇਰ ਇਕ ਵਾਰੀ ਅਵੱਤ ਆਇਆ।

ਮੱਲਾ ਜਾਣ ਹੀ ਲੱਗਾ ਸੀ ਕਿ ਰੁਕ ਗਿਆ। ਪਾਰਵਤੱਵਾ ਜਾਣ ਲਈ ਉਹਨੂੰ ਫੇਰ ਕਹਿਣਾ ਚਾਹੁੰਦੀ ਸੀ। ਪਰ ਗੌੜ ਨੂੰ ਕੈਅ ਕਰਦਿਆਂ ਦੇਖ ਉਹਨੂੰ ਉਧਰ ਧਿਆਨ ਦੇਣਾ ਪਿਆ। ਆਚਾਰੀਆ ਤਾਂ ਸੁੰਨ ਬੈਠਾ ਸੀ। ਓਦੋਂ ਹੀ ਜਸਵੰਤਰਾਓ ਪਾਟਿਲ ਨੱਠਾ-ਨੱਠਾ ਆਇਆ। ਉਹਨੇ ਬੈਠਣ ਤੋਂ ਪਹਿਲਾਂ ਹੀ ਬੋਝੇ ਵਿਚੋਂ ਕਪੂਰ ਦਾ ਟੋਟਾ ਕਢ ਕੇ ਪਾਰਵਤੱਵਾ ਨੂੰ ਫੜਾਉਂਦਿਆਂ ਕਿਹਾ—''ਇਹਨੂੰ ਤੱਤੇ ਪਾਣੀ 'ਚ ਰਲਾ ਕੇ ਪਲਾ ਦੇ।''

ਪਾਰਵਤੱਵਾ ਨੂੰ ਤਾਂ ਜਿਵੇਂ ਸੰਜੀਵਨੀ ਮਿਲ ਗਈ। ਨੌਕਰ ਦੇ ਹੱਥ ਤੱਤਾ ਪਾਣੀ ਮੰਗਵਾਉਣ ਦਾ ਵੀ ਧੀਰਜ ਉਹਦੇ ਵਿਚ ਨਹੀਂ ਰਿਹਾ ਸੀ। ਉਹ ਆਪ ਪਾਣੀ ਲੈਣ ਨੱਠੀ ਗਈ।

''ਜਸਵੰਤਰਾਓ ਤੁਸੀਂ ਆ ਗਏ, ਬਹੁਤ ਚੰਗਾ ਹੋਇਆ। ਮਰਨ ਤੋਂ ਪਹਿਲਾਂ ਮੈਂ ਭੁਲ ਬਖ਼ਸ਼ਾਉਣੀ ਚਾਹੁੰਦਾ ਸੀ। ਇਸ ਲਈ ਖ਼ਬਰ ਘੱਲੀ ਸੀ। ਬਾਪੂਸਾਹਬ ਕਿਥੇ ਐ ? ਸ਼ੇਸ਼ੱਪਾ ਨਹੀਂ ਆਇਆ ?'' ਦੀਨ ਹੋ ਕੇ ਗੌੜ ਨੇ ਕਿਹਾ।

ਪਾਟਿਲ ਨੇ ਕਿਹਾ—''ਤਕਲੀਫ਼ ਹੋਊ ਗੌੜ ਭਾਈ, ਥੋਹੜਾ ਸਬਰ ਕਰ। ਸਾਰੇ ਆਉਣਗੇ।''

''ਆਉਣਗੇ ? ਕਦੋਂ ਆਉਣਗੇ ? ਜਦ ਮੈਂ ਮਰ ਜਾਊਂ ? ਪਹਿਲਾਂ ਆ ਜਾਂਦੇ ਤਾਂ

ਮੈਂ ਸਾਰਿਆਂ ਨਾਲ ਇਕ-ਅੱਧ ਗੱਲ ਕਰ ਲੈਂਦਾ। ਕਿਹਾ-ਸੁਣਿਆ ਮਾਫ਼ ਕਰਵਾ ਲੈਂਦਾ।"

"ਇਹੋ ਜਿਹੀ ਕੋਈ ਭੁਲ ਤੈਥੋਂ ਨਹੀਂ ਹੋਈ, ਭਾਈ। ਸੱਚੀ ਗੱਲ ਤਾਂ ਇਹ ਆ ਕਿ ਉਨ੍ਹਾਂ ਨੂੰ ਤੈਥੋਂ ਮਾਫ਼ੀ ਮੰਗਣੀ ਪਊ," ਜਸਵੰਤਰਾਓ ਨੇ ਦਿਲਾਸਾ ਦਿੰਦਿਆਂ ਕਿਹਾ।

"ਜਸਵੰਤਰਾਓ ਜੀ, ਗੱਲ ਹੋਰ ਨਾ ਵਧਾਓ। ਹੁਣ ਇਨ੍ਹਾਂ ਨੂੰ ਆਰਾਮ ਦੀ ਜ਼ਰੂਰਤ ਐ"—ਬਾਲਾਚਾਰੀਆ ਨੇ ਜਸਵੰਤਰਾਓ ਨੂੰ ਬੇਨਤੀ ਕੀਤੀ।

ਇਹ ਗੱਲ ਗੌੜ ਦੇ ਕੰਨੀਂ ਪਈ। ਗੌੜ ਅਜੀਬ ਢੰਗ ਨਾਲ ਹੱਸਦਿਆਂ ਆਚਾਰੀਆ ਵਲ ਮੁੜਿਆ ਤੇ ਹੌਲੀ ਦੇਣੀਂ ਕਿਹਾ—"ਆਚਾਰੀਆ ਜੀ, ਵਾਹ ਤੁਹਾਡੇ ਮੂੰਹ ਚੋਂ ਤਾਂ ਮੋਤੀ ਝੜੇ। ਸੱਚੀਂ, ਮੈਨੂੰ ਆਰਾਮ ਦੀ ਜ਼ਰੂਰਤ ਐ। ਹੁਣ ਮੈਂ ਹਮੇਸ਼ਾਂ-ਹਮੇਸ਼ਾਂ ਲਈ ਆਰਾਮ ਕਰੂੰਗਾ। ਗੱਲਾਂ ਕਰਨ ਲਈ ਮੈਂ ਹੁਣ ਬਾਹਲਾ ਚਿਰ ਜੀਊਣਾ ਵੀ ਨਹੀਂ। ਇਹ ਦੇਖੋ, ਇਹ ਮੇਰੇ ਬੱਚੇ, ਇਨ੍ਹਾਂ ਨੂੰ ਤੁਹਾਡੀ ਗੋਦ ਵਿਚ ਪਾ ਕੇ ਜਾ ਰਿਹਾਂ। ਇਨ੍ਹਾਂ ਦੀ ਰਛਿਆ ਕਰਨੀ। ਜੋ ਵੀ ਮੈਥੋਂ ਭੁੱਲ-ਚੁੱਕ ਹੋਈ, ਉਹ ਮੁਆਫ਼ ਕਰ ਦੇਣੀ—" ਇਹ ਆਖ ਕੇ ਗੌੜ ਨੇ ਫੇਰ ਇਕ ਵਾਰ ਹੱਥ ਜੋੜੇ। ਪਰ ਥਕਾਵਟ ਨਾਲ ਉਹਦੇ ਹੱਥ ਇਕੱਠੇ ਹੋ ਗਏ। ਦੇਹ ਆਕੜ ਕੇ ਟੁੱਟਣ ਲੱਗੀ। ਉਹ ਦੁਹਾਈ ਪਾਉਣ ਲੱਗਾ। ਫੇਰ ਪੇਟ-ਮੂੰਹ ਚਲ ਪਿਆ।

ਪਾਰਵਤੱਵਾ ਅੰਦਰੋਂ ਨੱਠੀ-ਨੱਠੀ ਆਈ। ਉਹ ਕਪੂਰ ਵਾਲਾ ਪਾਣੀ ਮੂੰਹ ਵਿਚ ਪਾਉਣ ਲਈ ਮੂੰਹ ਖੋਲ੍ਹਣ ਲੱਗੀ, ਤਾਂ ਜਬਾੜੇ ਆਕੜ ਚੁੱਕੇ ਸਨ। ਉਹਦਾ ਮੂੰਹ ਨਾ ਖੁਲ੍ਹਿਆ। ਪਾਰਵਤੱਵਾ ਹਾਲਤ ਨੂੰ ਜਾਣ ਗਈ। ਦੁਹੱਥੜ ਮਾਰ-ਮਾਰ ਕੇ ਰੋਣ ਲੱਗੀ—"ਹਾਏ, ਮੇਰੇ ਸੁਹਾਗ ਦੇ ਦੇਵਤਾ, ਮੇਰੀਆਂ ਚੂੜੀਆਂ ਭੰਨ ਕੇ ਵੇ ਤੂੰ ਹੱਥ ਖਿੱਚ ਲਏ।" ਉਹਦੀ ਚੀਕ ਸੁਣ ਕੇ ਉਨ੍ਹਾਂ ਦਾ ਛੋਟਾ ਪੁੱਤ ਡਰ ਗਿਆ ਤੇ ਚੀਕਾਂ ਮਾਰਦਾ ਅੰਦਰ ਨੂੰ ਨਠ ਗਿਆ।

ਬਾਲਾਚਾਰੀਆ ਨੇ ਉੱਠ ਕੇ ਗੌੜ ਦੀ ਨਬਜ਼ ਟੋਹੀ। ਗੌੜ ਕੁਝ ਕਹਿਣ ਲੱਗਾ ਸੀ ਕਿ ਉਹਦੇ ਪ੍ਰਾਣ-ਪੰਖੇਰੂ ਉਡ ਗਏ। ਬਾਲਾਚਾਰੀਆ ਪਾਰਵਤੱਵਾ ਵਲ ਮੁੜਿਆ—"ਰੋਣ-ਧੋਣ ਨਾਲ ਕੋਈ ਮੁੜ ਨਹੀਂ ਆਉਂਦਾ, ਭੈਣ। ਤੇਰੇ ਦੱਸ ਜੁਆਨ ਤੇਰੀਆਂ ਅੱਖਾਂ ਅੱਗੇ ਮਰ-ਖੱਪ ਗਏ। ਉਹ ਕਿਤੇ ਮੁੜ ਆਏ ਰੋਣ-ਧੋਣ ਨਾਲ ? ਅੱਜ ਗੌੜ ਗਿਆ, ਭਲਕੇ ਸਾਡੀ ਵਾਰੀ ਆਊਗੀ। ਤੇਰੇ ਵਰਗੀ ਸਿਆਣੀ-ਬਿਆਣੀ ਨੂੰ ਐਂ ਰੋਣਾ ਸੋਭਦਾ ਨਹੀਂ। ਗੌੜ ਜੀ ਦੀ ਘਰ ਵਾਲੀ ਐਂ, ਆਖ਼ਰ।" ਦਿਲਾਸੇ ਦੇ ਚਾਰ ਬੋਲ ਬੋਲ ਕੇ ਬਾਲਾਚਾਰੀਆ ਜਸਵੰਤਰਾਓ ਨਾਲ ਓਥੋਂ ਆ ਗਿਆ।

ਬਾਹਰ ਸਾਰਾ ਪਿੰਡ ਜੁੜਿਆ ਹੋਇਆ ਸੀ। ਉਨ੍ਹਾਂ ਨੂੰ ਦੇਖ ਕੇ ਆਚਾਰੀਆ ਦਾ ਦਿਲ ਉਮਡ ਆਇਆ। ਪਰ ਉਹ ਕੁਝ ਬੋਲਿਆ ਨਹੀਂ। ਤੋਤੇ ਵਾਂਗ ਅਫ਼ਸੋਸ ਦੀਆਂ ਓਹੀ ਗੱਲਾਂ ਦੁਹਰਾਣ ਦਾ ਉਹਦਾ ਮਨ ਨਹੀਂ ਸੀ। ਹੈਜ਼ੇ ਨੇ ਜਿਵੇਂ ਮੌਤ ਦਾ ਜਲੂਸ ਕਢਿਆ ਹੋਇਆ ਸੀ। ਇਸ ਹਾਲਤ ਵਿਚ ਕੌਣ ਕਿਹਨੂੰ ਧੀਰਜ ਦੇਵੇ ? ਆਚਾਰੀਆ ਦੇ ਸਾਹਮਣੇ ਜਿਵੇਂ ਹਰ ਕੋਈ ਮੌਤ ਦਾ ਮੁਖੌਟਾ ਪਾਈ ਖੜ੍ਹਾ ਸੀ। ਉਹ ਓਥੋਂ ਤੁਰ ਪਿਆ। ਲੋਕ ਧਾਹਾਂ ਮਾਰਦੇ ਗੌੜ ਦੀ ਹਵੇਲੀ ਵਿਚ ਵੜ ਗਏ। ਓਦਣ ਗੌੜ ਤੋਂ ਬਿਨਾਂ ਬਾਈ ਜਣੇ ਹੈਜ਼ੇ ਨਾਲ ਮਰੇ। ਇੰਨੇ ਸਾਰੇ ਜਣਿਆਂ ਲਈ ਕਬਰਾਂ ਪੁੱਟਣਾ ਅਖਾੜੇ ਦੇ ਭਲਵਾਨਾਂ ਲਈ ਵੀ ਔਖਾ ਹੋ ਗਿਆ। ਭਲਵਾਨਾਂ ਨੇ ਰਾਹ ਇਹ ਕਢਿਆ ਕਿ ਉਹ ਪੁਰਾਣੀਆਂ ਕਬਰਾਂ ਪੁੱਟ ਕੇ ਪਿੰਜਰ ਬਾਹਰ ਕਢ ਕੇ ਸੁੱਟ ਦਿੰਦੇ ਤੇ ਹੁਣ ਮਰੇ ਜਣਿਆਂ ਨੂੰ ਉਨ੍ਹਾਂ ਵਿਚ ਦਫ਼ਨਾ ਦਿੰਦੇ। ਡੇਰੇ ਵਿਚ

ਮਰੇ ਪਏ ਕੇਂਚੇ ਦੀ ਲਾਸ਼ ਰਾਤੀਂ ਅੱਠ ਵਜੇ ਜਾ ਕੇ ਕਬਰਸਤਾਨ ਪਹੁੰਚੀ, ਤਾਂ ਨਾਲ ਗੌੜ ਦੀ ਮੌਤ ਦੀ ਖ਼ਬਰ ਵੀ ਭਲਵਾਨਾਂ ਨੂੰ ਮਿਲ ਗਈ। ਹੁਣ ਉਨ੍ਹਾਂ ਨੂੰ ਹੇਠਲੀ ਜ਼ਮੀਨ ਦੇਖ ਕੇ ਕਬਰ ਪੁੱਟਣ ਦਾ ਕੰਮ ਸ਼ੁਰੂ ਕਰਨਾ ਪਿਆ।

"ਕਮਾਲ ਐ, ਜਦ ਇਹ ਗੌੜ ਜੀਉਂਦਾ ਸੀ ਓਦੋਂ ਵੀ ਚੈਨ ਨਹੀਂ ਲੈਣ ਦਿੰਦਾ ਸੀ, ਹੁਣ ਮਰ ਕੇ ਮਿੱਟੀ ਹੋ ਗਿਆ, ਹੁਣ ਵੀ ਚੈਨ ਨਹੀਂ ਸਾਨੂੰ ਤਾਂ—" ਹਿਰੇਕੁਰੂਬ ਨਿੰਗੇ ਦੀ ਇਹ ਗੱਲ ਕੇਂਚੇ ਦੀ ਲੋਥ ਨੂੰ ਕਬਰ ਵਿਚ ਤਰਤੀਬ ਵਾਰ ਟਿਕਾਉਂਦਿਆਂ ਦਾਦੇ ਦੇ ਕੰਨਾਂ ਵਿਚ ਪਈ, ਤਾਂ ਉਹਨੇ ਪੁੱਛਿਆ— "ਓਏ, ਕੀ ਬਕਦੈਂ ? ਮਰ ਕੇ ਵੀ ਤੈਨੂੰ ਸਤਾਉਣ ਵਾਲਾ ਕਿਹੜਾ ਗੌੜ ਐ, ਭਾਈ।" ਕੇਂਚੇ ਦੀ ਲਾਸ਼ ਨੂੰ ਦਫ਼ਨਾਉਂਦਿਆਂ ਲਿੱਗੇ ਨੇ ਸੰਕਰੱਪਾ ਗੌੜ ਦੀ ਮੌਤ ਦੀ ਖ਼ਬਰ ਸੁਣਾਈ।

ਇਹ ਸੁਣਨ ਸਾਰ ਦਾਦਾ ਟੋਏ ਵਿਚੋਂ ਬਾਹਰ ਆ ਕੇ ਉਹਦੇ ਕੰਢੇ ਉੱਤੇ ਬੈਠ ਗਿਆ। ਉਹਨੂੰ ਲਗ ਰਿਹਾ ਸੀ, ਕਿਸੇ ਨੇ ਉਹਦਾ ਦਿਲ ਗਰਮ ਸਲਾਖ਼ਾਂ ਨਾਲ ਦਾਗ ਦਿੱਤਾ ਹੈ। ਉਹਨੂੰ ਨਾਨੇ ਦੀ ਮੌਤ ਨਾਲੋਂ ਵੀ ਵਧ ਦੁੱਖ ਗੌੜ ਦੀ ਮੌਤ ਦਾ ਹੋਇਆ ਸੀ। ਉਹਨੇ ਹਉਕਾ ਭਰਿਆ ਤੇ ਫੇਰ ਭੁੱਬੀਂ ਰੋਣ ਲਗ ਪਿਆ।

"ਓਏ ਤੇਰੇ ਮੂੰਹ 'ਤੇ ਦਾੜ੍ਹੀ ਐ, ਹਾਲੇ ਵੀ ਨਿਆਣਿਆਂ ਵਾਂਙੂ ਰੋਂਦੈ ? ਬੁਧੂਆ, ਗੌੜ ਤੇਰਾ ਕੀ ਲਗਦਾ ਸੀ ? ਮਾਮਾ ਕਿ ਚਾਚਾ ? ਜਾਂ ਤੇਰੇ ਵੱਡੇ ਤਾਏ ਦਾ ਪੋਤਾ ? ਰੋਂਦਾ ਕਿਉਂ ?" ਨਿੰਗਾ ਦਾਦੇ ਨੂੰ ਛੇੜਨਾ ਚਾਹੁੰਦਾ ਸੀ। ਦਾਦੇ ਦੇ ਕੰਨੀਂ ਕੁਝ ਨਹੀਂ ਪੈ ਰਿਹਾ ਸੀ।

ਦਾਦੇ ਦੇ ਦੁਖ ਦੀ ਵਜਾਹ ਨੂੰ ਜਾਣਨ ਤੇ ਉਹਨੂੰ ਸਮਝਾ ਕੇ ਚੁਪ ਕਰਵਾਉਣ ਦੀ ਫੁਰਸਤ ਵੀ ਕਿਥੇ ਸੀ ? ਦੋ-ਚਾਰ ਜਣੇ ਇਕ ਲਾਸ਼ ਹੋਰ ਲੈਣ ਤੁਰ ਗਏ। ਬਾਕੀ ਤਿੰਨ ਪੁਰਾਣੀ ਕਬਰ ਪੁਟਣ ਲਗ ਪਏ।

ਕੇਂਚੇ ਦੀ ਲਾਸ਼ ਉਲਟੀਆਂ ਤੇ ਮੈਲੇ ਨਾਲ ਲਿਬੜੀ ਪਈ ਸੀ। ਉਹਨੂੰ ਢੋਅ ਕੇ ਲਿਆਉਣਾ ਕੋਈ ਸੌਖੀ ਗੱਲ ਨਹੀਂ ਸੀ। ਇਸ ਲਈ ਇਸ ਵਾਰੀ ਦੂਜੀ ਲਾਸ਼ ਢੋਣ ਦਾ ਕੰਮ ਹੋਰਨਾਂ ਨੂੰ ਸੌਂਪ ਕੇ ਇਹ ਜਣੇ ਕਬਰ ਪੁਟਣ ਵਿਚ ਰੁਝ ਗਏ। ਕਹੀ ਲਗਾਤਾਰ ਚਲ ਰਹੀ ਸੀ। ਕਦੇ ਪੱਥਰ ਦਾ ਟੋਟਾ ਜਾਂ ਲੋਹੇ ਦਾ ਟੁਕੜਾ ਜਾਂ ਪਿੰਜਰ ਦੀ ਹੱਡੀ ਨਾਲ ਕਹੀ ਵੱਜਦੀ, ਤਾਂ ਅਜੀਬ ਆਵਾਜ਼ ਪੈਦਾ ਹੁੰਦੀ, ਵਰਨਾ ਕਹੀ ਦੀ ਮਾਰ ਦੀ ਆਵਾਜ਼ ਇਕਸਾਰ ਸੁਣੀਂਦੀ ਸੀ। ਕਬਰ ਪੁਟਦਿਆਂ ਜਣਿਆਂ ਦੇ ਮਨ ਵਿਚ ਵਿਚਾਰ ਆਇਆ ਕਿ ਜੇ ਕੇਂਚੇ ਦੀ ਥਾਂ ਪਡਦਈਏ ਦੀ ਲਾਸ਼ ਹੁੰਦੀ, ਤਾਂ ਕਿੰਨਾ ਚੰਗਾ ਹੁੰਦਾ ? ਇਹ ਸੋਚ ਕੇ ਉਹ ਰਸ ਲੈਣ ਲੱਗੇ ਹਾਂ, ਜੇ ਪਡਦਈਆ ਮਰਦਾ, ਤਾਂ ਸਾਰਾ ਪਿੰਡ ਇਕੱਠਾ ਹੋਇਆ ਹੋਣਾ ਸੀ। ਪਰ ਕੇਂਚੇ ਦਾ ਵਾਲੀ-ਵਾਰਿਸ ਕੋਈ ਨਹੀਂ ਸੀ, ਗ਼ਰੀਬ, ਘਰਬਾਰ ਛਡ ਕੇ ਬਾਹਰ ਨਿਕਲਿਆ ਲੰਡਰ ਕੁਤਾ ਸੀ। ਉਹਨੂੰ ਕਬਰਸਤਾਨ ਲਿਆਉਣ ਵਾਲਾ ਵੀ ਕੋਈ ਨਹੀਂ ਸੀ। ਸ਼ਾਮ ਤਕ ਉਹਦੀ ਲਾਸ਼ ਬਦਬੂ ਮਾਰਦੇ ਚਿੱਕੜ ਵਿਚ ਪਈ ਸੜਦੀ ਰਹੀ। ਭਾਵੇਂ ਕੋਈ ਗਰੀਬ ਮਰੇ ਤੇ ਭਾਵੇਂ ਕੋਈ ਅਮੀਰ ਮਰੇ, ਉਹਨੂੰ ਮਿੱਟੀ ਦੇ ਸਪੁਰਦ ਕਰਨ ਦੇ ਕੰਮ ਵਿਚ ਹਰ ਕਿਸੇ ਨੂੰ ਸਾਂਝੀਦਾਰ ਹੋਣਾ ਚਾਹੀਦਾ ਹੈ - ਨਿੰਗਾ ਇਸ ਵਿਚਾਰ ਦਾ ਧਾਰਨੀ ਸੀ। ਪਰ ਉਹਦਾ ਆੜੀ ਰਾਮ ਕਹਿੰਦਾ ਸੀ—"ਪੁਤ, ਇਹ ਫੈਲਸੂਫ਼ੀਆਂ ਕੀਹਦੇ ਅੱਗੇ ਝਾੜਦੈਂ ? ਦੀਹਦਾ ਨਹੀਂ, ਅਸੀਂ ਆਪ ਕਿਹੜਾ ਕੰਮ ਕਰ ਰਹੇ ਆਂ। ਪੁਰਾਣੀਆਂ ਕਬਰਾਂ ਪੁਟਦੇ ਆਂ। ਪਿੰਜਰ ਕਢ-ਕਢ ਬਾਹਰ

ਸੁਟਦੇ ਆਂ । ਇਕ ਕਬਰ 'ਚ ਦੋ-ਦੋ ਲਾਸ਼ਾਂ ਤੁੰਨ ਦਿੰਦੇ ਆਂ । ਗੌੜ ਦੀ ਲਾਸ਼ ਵਾਸਤੇ ਨਵੀਂ ਕਬਰ ਪੁਟੀ ਜਾਂਦੀ ਐ । ਬਈ, ਵੱਡਾ ਆਦਮੀ ਮਰਦਾ ਵੀ ਤਾਂ ਵੱਡਾ ਹੋ ਕੇ ਹੀ ਐ ।'' ਇਸ ਮਗਰੋਂ ਨਿੰਗਾ ਬੋਲਣੋਂ ਬੰਦ ਹੋ ਗਿਆ । ਦਾਦੇ ਦੇ ਕੰਨੀਂ ਵੀ ਇਹ ਗੱਲਾਂ ਪਈਆਂ । ਉਦੋਂ ਉਹਨੂੰ ਵੀ ਇਹ ਗੱਲਾਂ ਸੱਚੀਆਂ ਲਗੀਆਂ । ਸ਼ੰਕਰੱਪੇ ਦੀ ਵਡਿੱਤਣ ਉਹਦੀਆਂ ਅਖਾਂ ਅੱਗੇ ਆ ਗਈ ।

ਮਸ਼ਾਲ ਦੀ ਲੋਅ ਵਿਚ ਕਬਰ ਪੁੱਟਣ ਦਾ ਕੰਮ ਲਗਾਤਾਰ ਚਲ ਰਿਹਾ ਸੀ । ਪਿੰਜਰ ਬਾਹਰ ਕਢ ਕੇ ਸੁੱਟਦਿਆਂ ਰਾਮ ਦੇ ਹੱਥ ਖੋਪੜੀ ਆਈ ।

''ਓਏ ਨਿੰਗੇ, ਦੇਖ, ਕਿਸੇ ਵੱਡੇ ਬੰਦੇ ਦੀ ਖੋਪੜੀ ਲਗਦੀ ਐ'', ਉਹਨੇ ਠੱਠਾ ਕੀਤਾ ।

''ਕਿਉਂ, ਬੜਬੋਲਿਆ, ਇਹਦੇ 'ਤੇ ਲਿਖਿਆ ਹੋਇਐ ਇਹ ਵੱਡੇ ਬੰਦੇ ਦੀ ਖੋਪੜੀ ਐ । ਵੱਡਾ ਅਕਲ ਵਾਲਾ । ਇਹ ਤਾਂ ਦੇਖ ਕੇ ਹੀ ਦਸਦੈ ਕੌਣ ਕਿੰਨਾ ਵੱਡਾ !'' ਨਿੰਗੇ ਨੇ ਜਵਾਬ ਦਿਤਾ ।

''ਨਹੀਂ ਜਵਾਨ, ਦੇਖ ਤਾਂ ਸਹੀ, ਖੋਪੜੀ ਹੈ ਕਿਡੀ । ਇਹਦੇ ਸਿਰ 'ਤੇ ਸੋਲਾਂ ਹੱਥ ਸਾਫ਼ਾ ਬੱਝਦਾ ਹੋਊ । ਏਨੀ ਵੱਡੀ ਖੋਪੜੀ ਕੀਹਦੀ ਹੋਊ ਭਲਾ ?'' ਰਾਮ ਹੈਰਾਨ ਸੀ ।

''ਓਏ ਇਹਨੂੰ ਚਹੁੰ ਨੇ ਕਿਦਾਂ ਢੋਇਆ ਹੋਊ ? ਸ਼ੁਕਰ ਐ ਇਹ ਹੁਣ ਨਹੀਂ ਮਰਿਆ । ਚੁੱਕਣ ਵਾਲਿਆਂ ਦੀ ਸ਼ਾਮਤ ਆ ਜਾਂਦੀ । ਹੋਰ ਕੀ ? ਇਹਨੂੰ ਢੋਣ ਵਾਲਿਆਂ ਦਾ ਲੱਕ ਤਾਂ ਰਾਹ 'ਚ ਦੂਹਰਾ ਹੋ ਗਿਆ ਹੋਊ ।'' ਨਿੰਗੇ ਨੇ ਮਖੌਲ ਕੀਤਾ ਤੇ ਉਹਨੇ ਹੱਥ ਆਈ ਹੱਡੀ ਹਵਾ ਵਿਚ ਉਛਾਲ ਦਿੱਤੀ ।

ਕਹੀ ਦੀ ਮਾਰ ਦੇ ਤਾਲ ਦੇ ਨਾਲ ਹੀ ਦਾਦੇ ਦੇ ਮਨ ਵਿਚ ਖ਼ਿਆਲਾਂ ਦਾ ਝੱਖੜ ਝੁਲਣ ਲੱਗਾ । ਗੌੜ ਦੀ ਮੌਤ ਦੀ ਖ਼ਬਰ ਸੁਣ ਕੇ ਉਹਦਾ ਕੰਮ ਕਰਨ ਦਾ ਦਿਲ ਨਹੀਂ ਸੀ ।

ਭਲਵਾਨ ਅੱਧੀ ਰਾਤ ਤਕ ਗੌੜ ਦੀ ਲੋਥ ਛਡ ਬਾਕੀ ਸਾਰੀਆ ਲੋਥਾਂ ਦਬ ਚੁਕੇ ਸਨ । ਉਹ ਸਵੇਰ ਦੇ ਕਬਰਾਂ ਪੁਟ-ਪੁਟ ਹੰਭ ਕੇ ਖ਼ੁਦ ਲਾਸ਼ਾਂ ਬਣੇ ਪਏ ਸਨ । ਘਰ ਜਾ ਕੇ ਸੌਣ ਦਾ ਸਬਰ ਉਨ੍ਹਾਂ ਵਿਚ ਨਹੀਂ ਸੀ । ਉਹ ਬੇਲਚਿਆਂ ਨੂੰ ਹੀ ਸਿਰਾਂ ਹੇਠ ਲੈ ਕੇ ਸੌਂ ਗਏ । ਅੱਧੀ ਰਾਤ ਦੀ ਠੰਢੀ ਹਵਾ ਸਰੀਰ ਨੂੰ ਕਾਂਬਾ ਲਾ ਰਹੀ ਸੀ । ਤਾਂ ਵੀ ਉਹ ਘੂਕ ਸੁਤੇ ਰਹੇ । ਮੌਤ ਦਾ ਦੁਖ ਵੀ ਉਨ੍ਹਾਂ ਦੇ ਨਾਲ ਹੀ ਸੁਤਾ ਪਿਆ ਸੀ । ਰਾਤ ਉਨ੍ਹਾਂ ਲਈ ਧਰਵਾਸ ਦਾ ਵਰਦਾਨ ਲੈ ਕੇ ਆਈ ਸੀ । ਪਰ ਦਾਦੇ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ । ਵਾਰ-ਵਾਰ ਸ਼ੰਕਰੱਪਾ ਗੌੜ ਦੀ ਡੀਲਡੌਲ, ਉਹਦੀ ਗੜ੍ਹਕਵੀਂ ਆਵਾਜ਼, ਅੰਦਾਜ਼ ਉਹਨੂੰ ਯਾਦ ਆਉਂਦੇ । ਇਕ ਤਰ੍ਹਾਂ ਦੀ ਅਵਿਅੱਕਤ ਵੇਦਨਾ ਉਹਦੇ ਤਨ-ਬਦਨ ਨੂੰ ਤੇ ਜ਼ਿਹਨ ਨੂੰ ਝੰਜੋੜ ਰਹੀ ਸੀ । ਜਦ ਆੜੀ ਸੌਂ ਗਏ, ਤਾਂ ਉਹ ਗੌੜ ਦੇ ਘਰ ਵਲ ਗਿਆ । ਉਹਦਾ ਘਰ ਅੰਦਰ ਜਾਣ ਦਾ ਹੀਆ ਨਾ ਪਿਆ । ਉਹ ਥੋਹੜੀ ਦੇਰ ਮਗਰੋਂ ਕਬਰਿਸਤਾਨ ਆ ਗਿਆ । ਸਾਰੇ ਦੁੱਖਾਂ ਨੂੰ ਭੁਲਾਉਣ ਲਈ ਉਹ ਗੌੜ ਵਾਸਤੇ ਕਬਰ ਪੁਟਣ ਲਗ ਪਿਆ । ਉਹਨੂੰ ਜਾਪਿਆ ਕਿ ਗੌੜ ਦਾ ਕਰਜ਼ਾ ਉਤਾਰਨ ਲਈ ਹੁਣ ਇਹੀ ਇਕੋ ਕੰਮ ਰਹਿ ਗਿਆ ਹੈ । ਇਸ ਲਈ ਉਹ ਆਪਣੀ ਸਾਰੀ ਥਕਾਵਟ ਭੁਲ ਕੇ ਕਬਰ ਪੁਟਣ ਵਿਚ ਰੁਝਾ ਹੋਇਆ ਸੀ । ਜ਼ਮੀਨ ਪਥਰੀਲੀ ਸੀ । ਪਰ ਦਾਦਾ ਦਾ ਹੱਠ ਜ਼ਮੀਨ ਨਾਲੋਂ ਵਧੇਰੇ ਸਖਤ ਸੀ । ਜਦ ਕਬਰ ਪੁਟੀ ਗਈ, ਤਾਂ ਓਦੋਂ ਪਹੁ ਫੁਟ ਚੁਕੀ ਸੀ ।

ਦੂਜੇ ਦਿਨ ਤ੍ਰਿਕਾਲਾਂ ਵੇਲੇ ਗੌੜ ਦੇ ਨਾਸ਼ਮਾਨ ਸਰੀਰ ਨੂੰ ਮਿੱਟੀ ਦੇ ਹਵਾਲੇ ਕੀਤਾ ਗਿਆ।

ਪਾਦੱਲੀ ਵਿਚ ਹੈਜ਼ੇ ਦਾ ਆਖ਼ਰੀ ਸ਼ਿਕਾਰ ਗੌੜ ਹੀ ਸੀ। ਫੇਰ ਕਿਸੇ ਨੂੰ ਹੈਜ਼ਾ ਨਾ ਹੋਇਆ। ਪਹਿਲਾਂ ਜਿਨ੍ਹਾਂ ਨੂੰ ਹੈਜ਼ਾ ਹੋਇਆ ਸੀ, ਉਹ ਕਿਸੇ ਤਰ੍ਹਾਂ ਬਚ ਗਏ ਸਨ। ਕੁਝ ਲੋਕ ਕਹਿੰਦੇ ਸਨ ਕਿ ਇਹ ਸਭ ਆਚਾਰੀਏ ਦੀ ਬੂਟੀ ਦਾ ਕਮਾਲ ਸੀ। ਪਰ ਹੈਜ਼ਾ ਆਪਣੇ ਭਿਆਨਕ ਰੰਗ ਦਿਖਾ ਕੇ ਹੀ ਪਿੰਡੋਂ ਵਿਦਾ ਹੋਇਆ। ਪਾਦੱਲੀ ਦੀ ਜ਼ਿੰਦਗੀ ਉਤੇ ਹੈਜ਼ਾ ਜਿੰਨਾ ਅਮਿੱਟ ਨਿਸ਼ਾਨ ਛਡ ਗਿਆ ਸੀ, ਉਹਦਾ ਚਿਤ-ਚੇਤਾ ਕਿਸੇ ਨੂੰ ਨਹੀਂ ਸੀ। ਜਦ ਬਲਾ ਟਲੀ, ਪਿੰਡ ਸ਼ਾਂਤ ਹੋਇਆ, ਲੋਕਾਂ ਨੇ ਦੇਖਿਆ ਕਿ ਕੁਝ ਵੀ ਬਾਕੀ ਨਹੀਂ ਬਚਿਆ। ਜਾਬਰ ਦੇ ਹਮਲੇ ਪਿਛੋਂ ਜੋ ਹਾਲ ਹੁੰਦਾ ਹੈ, ਓਸੇ ਤਰ੍ਹਾਂ ਪਾਦੱਲੀ ਪਿੰਡ ਦਾ ਹਾਲ ਹੋਇਆ ਸੀ। ਕੰਧ ਬਣ ਕੇ ਪਿੰਡ ਦੀ ਰਖਿਆ ਕਰਨ ਵਾਲਾ ਗੌੜ ਆਪ ਕਾਲਵਸ ਹੋ ਚੁਕਾ ਸੀ। ਇਹ ਸੱਚੀ ਗੱਲ ਹੈ ਕਿ ਕੁਝ ਬੰਦੇ ਮਰੇ, ਤਾਂ ਕੁਝ ਸਮੱਸਿਆਵਾਂ ਵੀ ਦਮ ਤੋੜ ਗਈਆਂ। ਪਰ ਇਸ ਤਬਾਹੀ ਨੇ ਨਵੀਆਂ ਸਮੱਸਿਆਵਾਂ ਲਿਆ ਖੜ੍ਹੀਆਂ ਕੀਤੀਆਂ। ਉਨ੍ਹਾਂ ਨੂੰ ਨਜਿੱਠਣ ਲਈ ਹੁਣ ਸੰਘਰਸ਼ ਸ਼ੁਰੂ ਹੋਣ ਵਾਲਾ ਸੀ।

# 17

ਹੈਜ਼ੇ ਕਰਕੇ ਪਾਦੱਲੀ ਪਿੰਡ ਉਜੜ ਗਿਆ ਸੀ। ਪੁਤਲੀਬਾਈ ਦੀ ਮੌਤ ਨਾਲ ਜ਼ਿਮੀਂਦਾਰ ਦੀ ਹਵੇਲੀ ਯਤੀਮ ਹੋ ਗਈ ਸੀ। ਗੌੜ ਦੀ ਮੌਤ ਕਾਰਣ ਉਹਦਾ ਟੱਬਰ-ਟੀਰੂ ਬੇਸਹਾਰਾ ਹੋ ਗਿਆ ਸੀ। ਇਨ੍ਹਾਂ ਮੌਤਾਂ ਕਾਰਣ ਹੋਰ ਸਮੱਸਿਆਵਾਂ ਖੜ੍ਹੀਆਂ ਹੋ ਗਈਆਂ ਸਨ। ਉਨ੍ਹਾਂ ਦਾ ਹੱਲ ਨਹੀਂ ਨਿਕਲ ਰਿਹਾ ਸੀ। ਪਾਦੱਲੀ ਦਾ ਜੀਵਨ-ਪ੍ਰਵਾਹ ਹੀ ਰੁਕ ਗਿਆ ਲਗਦਾ ਸੀ। ਬਾਲਾਚਾਰੀਆ ਸਿਰ ਵੱਡੀ ਜ਼ਿੰਮੇਦਾਰੀ ਆ ਪਈ ਸੀ। ਪਹਿਲਾਂ ਤਾਂ ਹਵੇਲੀ ਦਾ ਮਸਲਾ ਹੱਲ ਕਰਨਾ ਸੀ। ਲੱਛਮੀਬਾਈ ਨੂੰ ਸੱਦ ਕੇ ਹਵੇਲੀ ਉਹਦੇ ਸਪੁਰਦ ਕਰਨੀ ਸੀ ਤੇ ਬਾਪੂਸਾਹਬ ਨੂੰ ਪਿੰਡੋਂ ਵਿਦਾ ਕਰਨਾ ਸੀ। ਪਰ ਇਕ ਹੋਰ ਗੱਲ ਸੀ ਕਿ ਗੌੜ ਦੇ ਅਹੁਦੇ ਦੇ ਵਾਰਿਸ ਦੀ ਨਿਯੁਕਤੀ ਕਰਨ ਵੇਲੇ ਕੋਈ ਪੰਗਾ ਨਾ ਪੈ ਜਾਏ। ਗੌੜ ਨਾਲ ਕੀਤਾ ਇਕਰਾਰ ਵੀ ਤਾਂ ਨਿਭਾਉਣਾ ਸੀ। ਇਸ ਲਈ ਉਹਨੇ ਉਹਦੇ ਸਾਰੇ ਮੁਜਾਰਿਆਂ ਨੂੰ ਸੁਨੇਹਾ ਘਲਵਾ ਦਿੱਤਾ ਸੀ। ਉਹਨੇ ਤਾਂ ਸਹੁੰ ਖਾਧੀ ਸੀ ਕਿ ਗੌੜ ਦੇ ਘਰ ਦੀ ਇੱਜ਼ਤ ਉਹਦੇ ਲਈ ਸਾਰੇ ਪਿੰਡ ਦੀ ਇਜ਼ੱਤ ਬਰਾਬਰ ਹੋਏਗੀ ਤੇ ਉਹ ਕਦੇ ਵੀ ਪਿਛੇ ਨਹੀਂ ਹਟੇਗਾ। ਪਰ ਕੌਣ ਜਾਣਦਾ ਹੈ, ਕਿ ਭਲਕੇ ਕੀ ਹੋਏਗਾ ? ਦੁਸ਼ਮਣ ਪਰਦੇ ਵਿਚ ਹੀ ਚਾਲਾਂ ਚਲਦੇ ਹੁੰਦੇ ਹਨ।

ਬਾਲਾਚਾਰੀਆ ਦਾ ਸੰਸਾ ਜਲਦੀ ਹੀ ਸੱਚਾ ਸਾਬਤ ਹੋਇਆ। ਗੌੜ ਨੂੰ ਮਰਿਆਂ ਮਸਾਂ ਹਫਤਾ ਹੋਇਆ ਹੋਣੈ ਕਿ ਇਕ ਦਿਨ ਪਡਦਈਆ ਲਿੰਗੱਪੇ ਨੂੰ ਨਾਲ ਲੈ ਕੇ ਪਿੰਡ ਆ ਪਹੁੰਚਾ। ਪੁਤਲੀ ਨੂੰ ਮਰਿਆਂ ਇਕ ਮਹੀਨਾ ਹੋ ਗਿਆ ਸੀ। ਬਾਪੂਸਾਹਬ ਨੇ ਦੋਹਵਾਂ ਦਾ ਸਵਾਗਤ ਕੀਤਾ ਤੇ ਪਿੰਡ ਵਿਚ ਜਲੂਸ ਕਢਿਆ, ਤਾਂ ਜੁ ਸਾਰਿਆਂ ਨੂੰ ਉਨ੍ਹਾਂ ਦੇ ਆਉਣ ਦਾ

ਪਤਾ ਲਗ ਜਾਏ। ਇਸ ਜਲੂਸ ਦੀ ਖ਼ਾਸ ਗੱਲ ਇਹ ਸੀ ਕਿ ਇਸ ਵਿਚ ਕੁਲਕਰਣੀ ਸ਼ੇਸ਼ੱਪਾ ਵੀ ਸ਼ਰੀਕ ਸੀ। ਬਾਪੂਸਾਹਬ ਨੇ ਲਿੰਗੱਪੇ ਨੂੰ ਹਵੇਲੀ ਵਿਚ ਹੀ ਰਖਣ ਦੀ ਜ਼ਿੱਦ ਕੀਤੀ। ਪਰ ਪਡਦਈਆ ਨਾ ਮੰਨਿਆ ਉਹ ਕਹਿੰਦਾ ਸੀ ਕਿ ਲਿੰਗੱਪੇ ਨੂੰ ਡੇਰੇ ਵਿਚ ਹੀ ਰਹਿਣਾ ਚਾਹੀਦਾ ਹੈ।

ਬਾਲਾਚਾਰੀਆ ਸਭ ਕੁਝ ਦੇਖੀ ਜਾਂਦਾ ਸੀ। ਲਾਸ਼ ਨੂੰ ਚੂੰਡਣ ਵਾਲੇ ਕਾਂ-ਗਿਰਝਾਂ ਜਿਵੇਂ ਚੁੰਝਾਂ ਮਾਰ ਕੇ ਉਡ ਜਾਂਦੇ ਨੇ, ਫੇਰ ਆ ਕੇ ਚੁੰਝਾਂ ਮਾਰਦੇ ਹਨ; ਓਸੇ ਤਰ੍ਹਾਂ ਪਡਦਈਆ ਤੇ ਬਾਪੂਸਾਹਬ ਗੌੜ ਦੇ ਖ਼ਾਨਦਾਨ ਨਾਲ ਮਜ਼ਾਕ ਕਰ ਰਹੇ ਸਨ। ਆਚਾਰੀਆ ਨੇ ਸੋਚਿਆ ਕਿ ਜੇ ਹੁਣ ਢਿਲ ਕੀਤੀ, ਤਾਂ ਗੱਲ ਹੱਥੋਂ ਨਿਕਲ ਜਾਏਗੀ। ਉਹਨੇ ਉਸੇ ਰਾਤ ਲੱਛਮਣ ਦੇ ਹੱਥ ਰੁਕਾ ਦੇ ਕੇ ਲਛਮੀਬਾਈ ਕੋਲ ਇੰਦਰਪੁਰੀ ਘਲ ਦਿੱਤਾ।

ਲੱਛਮੀਬਾਈ ਪਹਿਲਾਂ ਤਾਂ ਪਾਦੱਲੀ ਆਉਣ ਲਈ ਰਾਜ਼ੀ ਨਾ ਹੋਈ, ਕਿਉਂਕਿ ਉਹਨੂੰ ਆਪਣਾ ਪਹਿਲਾ ਆਉਣਾ ਹਾਲੇ ਭੁੱਲਿਆ ਨਹੀਂ ਸੀ। ਉਹਨੂੰ ਡਰ ਸੀ ਕਿ ਉਹਦੇ ਨਾਲ ਹੁਣ ਵੀ ਪਹਿਲਾ ਵਾਲਾ ਸਲੂਕ ਨਾ ਹੋਵੇ, ਪਰ ਹੁਣ ਖ਼ੁਦ ਰਾਜਪੁਰੋਹਤ ਨੇ ਸੁਨੇਹਾ ਘੱਲਿਆ ਸੀ, ਸੋ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਸੀ। ਦੂਜੇ ਦਿਨ ਸ਼ਾਮ ਨੂੰ ਹੀ ਲੱਛਮੀਬਾਈ ਪਾਦੱਲੀ ਆ ਗਈ। ਖ਼ਬਰ ਮਿਲੀ ਕਿ ਉਹ ਆਪਣੇ ਪਰਵਾਰ ਨਾਲ ਪਰਲੇ ਪੱਤਣ ਉਤੇ ਖੜ੍ਹੀ ਹੈ। ਬਾਲਾਚਾਰੀਆ, ਦਾਦਾ ਤੇ ਅਖਾੜੇ ਦੇ ਭਲਵਾਨ ਲਛਮੀਬਾਈ ਦੇ ਸਵਾਗਤ ਲਈ ਤੁਰ ਪਏ ਤੇ ਉਹਨੂੰ ਪਿੰਡ ਲੈ ਆਏ।

ਇਹ ਖ਼ਬਰ ਝਟ ਸਾਰੇ ਪਿੰਡ ਵਿਚ ਫੈਲ ਗਈ। ਬਾਪੂਸਾਹਬ ਨੇ ਲੱਛਮੀ ਨੂੰ ਹਵੇਲੀ ਵਿਚ ਪੈਰ ਰਖਣ ਨਾ ਦਿੱਤਾ। ਡਿਉੜੀ ਬੰਦ ਰਹੀ। ਪਰ ਕੁਝ ਦਿਨਾ ਮਗਰੋਂ ਭਰਮ ਟੁਟ ਗਿਆ ਤੇ ਪਤਾ ਲੱਗਾ ਕਿ ਕੁਲਕਰਣੀ ਸ਼ੇਸ਼ੱਪੇ ਦੀ ਮਦਦ ਨਾਲ ਸਰਕਾਰੀ ਕਾਗਜ਼ਾਂ ਵਿਚ ਬਾਪੂਸਾਹਬ ਦਾ ਹੀ ਨਾਂ ਦਰਜ ਹੈ। ਉਹਨੇ ਜ਼ਿਮੀਂਦਾਰ ਤੋਂ ਵੀਹ ਸਾਲਾਂ ਲਈ ਸਾਰੀ ਜਾਇਦਾਦ ਆਪਣੇ ਨਾਂ ਕਰਵਾ ਲਈ ਸੀ। ਲਛਮੀਬਾਈ ਨਿਰਾਸ਼ ਹੋ ਕੇ ਇੰਦਰਪੁਰੀ ਮੁੜ ਗਈ। ਇਕ ਹੋਰ ਭੇਤ ਖੁਲ੍ਹਿਆ—ਸ਼ੰਕਰੱਪੇ ਗੌੜ ਦਾ ਵਾਰਿਸ ਉਹਦੇ ਵੱਡੇ ਪੁਤ ਲਿੰਗੱਪਾ ਸ਼ੰਕਰੱਪਾ ਗੌੜ ਨੂੰ ਬਣਾਇਆ ਗਿਆ ਸੀ। ਗੌੜ-ਕਿਆਂ ਦੀ ਕੁਲ ਜ਼ਮੀਨ ਪੰਜ ਸੌ ਕਿੱਲੇ ਸੀ। ਇਹਦੇ ਵਿਚੋਂ ਦੋ ਸੌ ਏਕੜ ਖ਼ੁਦਕਾਸ਼ਤ ਵਾਲੀ ਸੀ ਤੇ ਬਾਕੀ ਮੁਜ਼ਾਰੇ ਵਾਹੁੰਦੇ ਸਨ। ਮੁਜ਼ਾਰੇ ਪੱਚੀ ਵਰ੍ਹਿਆਂ ਤੋਂ ਕਾਸ਼ਤ ਕਰਦੇ ਆ ਰਹੇ ਸਨ। ਪਰ ਪਡਦਈਏ ਤੇ ਬਾਪੂਸਾਹਬ ਨੇ ਗੌੜਾ ਦੇ ਮੁਜ਼ਾਰਿਆਂ ਨੂੰ ਕਿਹਾ ਕਿ ਪੱਟਾ ਲਿੰਗੱਪੇ ਦੇ ਨਾਂ ਲਿਖ ਦਿੱਤਾ ਜਾਏ। ਨਹੀਂ ਤਾਂ ਉਨ੍ਹਾਂ ਨੇ ਬੇਦਖ਼ਲ ਕਰਨ ਦੀ ਧਮਕੀ ਦਿੱਤੀ। ਪਰ ਮੁਜ਼ਾਰੇ ਨਾ ਡਰੇ ਤੇ ਨਾ ਚੁਕ ਵਿਚ ਆਏ। ਗੌੜ ਦੇ ਖ਼ਾਨਦਾਨ ਵਾਸਤੇ ਆਦਰ-ਮਾਣ ਉਨ੍ਹਾਂ ਦੇ ਦਿਲਾਂ ਵਿਚ ਅਜੇ ਹੈ ਸੀ। ਸਾਰਿਆਂ ਮੁਜ਼ਾਰਿਆਂ ਨੇ ਕੋਰਾ ਜਵਾਬ ਦੇ ਦਿੱਤਾ।

ਗੌੜ ਦੇ ਖੇਤ ਨਦੀ ਦੇ ਕੰਢੇ ਹੜ੍ਹ ਵਾਲੇ ਰਕਬੇ ਵਿਚ ਪੈਂਦੇ ਸਨ। ਇਨ੍ਹਾਂ ਖੇਤਾਂ ਵਿਚ ਪੈਦਾਵਾਰ ਵੀ ਚੰਗੀ ਹੁੰਦੀ ਸੀ। ਪਡਦਈਏ ਤੇ ਬਾਪੂਸਾਹਬ ਨੇ ਇਨ੍ਹਾਂ ਖੇਤਾਂ ਉਤੇ ਕਬਜ਼ਾ ਕਰਨ ਦੀ ਬਣਤ ਬਣਾਈ। ਇਨ੍ਹਾਂ ਨੇ ਜਾਅਲਸਾਜ਼ੀ ਦਾ ਸਹਾਰਾ ਲੈ ਕੇ ਲੋਕਾਂ ਵਿਚ ਸੁਤੀ ਹੋਈ ਵਹਸ਼ਤ ਨੂੰ ਜਗਾਇਆ। ਕੁਝ ਹੀ ਹਫ਼ਤੇ ਪਹਿਲਾਂ ਅੰਗਾਂ-ਸਾਕਾਂ ਦੇ ਮਰਨ ਨਾਲ ਲੋਕ ਢੇਰੀ ਢਾਹ ਬੈਠੇ ਸਨ। ਕਈ ਘਰਾਂ ਵਿਚ ਤਾਂ ਮੌਤ ਹੂੰਝਾ ਫੇਰ ਗਈ ਸੀ। ਕਿਸੇ ਵਿਚ

ਜੀਉਣ ਦੀ ਰੀਝ ਨਹੀਂ ਰਹੀ ਸੀ। ਮੌਤ ਦੇ ਦੁਖ ਨੇ ਦਲੀਲ ਨੂੰ ਹਰ ਲਿਆ ਸੀ। ਇਸ ਅਨ੍ਹੇਰੇ ਵਿਚ ਅੰਨ੍ਹੇ ਹੋ ਕੇ ਲੋਕ ਲੁਟਮਾਰ ਕਰਨ ਲਗ ਪਏ ਸਨ । ਪੱਕੀਆਂ ਫ਼ਸਲਾਂ ਵਢਣ ਲਈ 'ਹੋਲੇਯਾ' ਤੇ 'ਕਟੁਬ' ਲੋਕ ਕਾਹਲੇ ਪੈ ਗਏ। ਹੈਜ਼ੇ ਨੇ ਉਨ੍ਹਾਂ ਦੀ ਆਤਮਾ ਮਾਰ ਦਿੱਤੀ ਸੀ। ਹੁਣ ਉਨ੍ਹਾਂ ਵਿਚ ਵਹਸ਼ਤ ਦਾ ਪਿੰਜਰ ਬਾਕੀ ਬਚਿਆ ਸੀ; ਉਨ੍ਹਾਂ ਦੇ ਦਿਲਾਂ ਵਿਚੋਂ ਕੋਮਲਤਾ ਅਲੋਪ ਹੋ ਗਈ ਸੀ। ਪਡਦਈਏ ਵਰਗੇ ਮਹਾਂਪੁਰਖ ਉਸ ਅੱਗ ਵਿਚ ਘਿਉ ਪਾਉਣ ਲਈ ਤਿਆਰ ਸਨ ।

ਬਾਲਾਚਾਰੀਆ ਨੇ ਮਾਹੌਲ ਵਿਚ ਫੈਲਦੇ ਇਸ ਜ਼ਹਿਰ ਨੂੰ ਸੁੰਘ ਲਿਆ। ਇਹੋ-ਜਿਹੇ ਸਮੇਂ ਚੁਪ ਬੈਠਣਾ ਠੀਕ ਨਹੀਂ ਸੀ । ਉਹਨੂੰ ਪਤਾ ਲਗ ਚੁਕਾ ਸੀ ਕਿ ਇਨ੍ਹਾਂ ਸਾਰੇ ਕੁਕਰਮਾਂ ਪਿੱਛੇ ਸ਼ੇਸ਼ੱਪਾ ਹੈ । ਉਹਨੇ ਸ਼ੇਸ਼ੱਪੇ ਦੇ ਘਰ ਆਪ ਜਾ ਕੇ ਗੱਲ ਕਰਨ ਦਾ ਫ਼ੈਸਲਾ ਕੀਤਾ।

ਸ਼ੇਸ਼ੱਪਾ ਘਰੇ ਹੀ ਸੀ । ਉਹਨੇ ਆਚਾਰੀਆ ਨੂੰ ਦੇਖ ਕੇ ਸੁਖ ਸਾਂਦ ਪੁੱਛੀ "ਤੁਸੀਂ ਏਧਰ ਕਿਵੇਂ ?"

"ਹਾਂ, ਆ ਹੀ ਗਿਆ । ਪਿੰਡ ਦੀ ਗੱਲ ਆ, ਤਾਂ ਪਿੰਡ ਦੇ ਕੁਲਕਰਣੀ ਕੋਲ ਨਾ ਆਵਾਂ ਤਾਂ ਕੰਮ ਕਿੱਦਾਂ ਚੱਲੂ ? ਸੁਣਿਐ ਤੂੰ ਬੜੀ ਚੜ੍ਹਾਈ 'ਤੇ ਐਂ, ਅੱਜ ਕਲ੍ਹ ।" ਆਚਾਰੀਆ ਨੇ ਆਪਣੇ ਆਉਣ ਦਾ ਭਾਵ ਬਿਨਾਂ ਹੀਲਹੁਜਤ ਦੇ ਦਸ ਦਿੱਤਾ।

ਸ਼ੇਸ਼ੱਪਾ ਪਹਿਲਾਂ ਹੀ ਤਾੜ ਗਿਆ ਸੀ। ਇਸ ਲਈ ਉਹ ਆਚਾਰੀਆ ਦੀਆਂ ਗੱਲਾਂ ਤੋਂ ਰਤਾ ਵੀ ਠਠੰਬਰਿਆ ਨਹੀਂ । ਉਹ ਨਸਵਾਰ ਨਾਸਾਂ ਨੂੰ ਚਾੜ੍ਹ ਕੇ ਕਹਿਣ ਲੱਗਾ—"ਕਾਹਦੀ ਚੜ੍ਹੀ ਐ; ਆਚਾਰੀਆ ਜੀ । ਪਿੰਡ ਦੇ ਪੰਚ ਪਰਮੇਸ਼ਰ ਜਦ ਤਕ ਤੁਸੀਂ ਹੈਗੇ ਹੋ, ਓਦੋਂ ਤਕ ਸਾਡੀ ਕੀ ਚੜ੍ਹਨੀ ਐ ਤੇ ਕੀ ਲੱਥਣੀ ਐ ? ਭੱਠ ਪਏ ਇਹ ਕੁਲਕੁਰਣੀਪੁਣਾ । ਦੇਖੋ, ਜੋ ਕਾਇਦਾ ਹੈ, ਓਹੀ ਕਰਨਾ ਪੈਂਦੈ । ਕਾਇਦੇ ਨਾਲ ਗੌੜ ਦਾ ਵਾਰਿਸ ਬਣਦੈ, ਉਹਦਾ ਵੱਡਾ ਪੁਤ। ਜਦ ਵਾਰਿਸ ਉਹ ਐ ਤਾਂ ਜੈਦਾਤ ਵੀ ਉਹਦੀ ਹੀ ਹੋਊਗੀ। ਉਹ ਆਪਣੇ ਕਬਜ਼ੇ 'ਚ ਲੈਣਾ ਚਾਹੁੰਦੈ । ਹੋਈ ਨਾ ਇਹ ਵੀ ਕਾਇਦੇ ਦੀ ਗੱਲ ? ਹੁਣ ਮੇਰਾ ਵੀ ਫ਼ਰਜ਼ ਆ ਪਈ ਮੈਂ ਉਹਦੀ ਮਲਕੀਅਤ ਉਹਦੇ ਹਵਾਲੇ ਕਰਾਂ। ਹੁਣ ਕਾਨੂੰਨ ਕਹਿੰਦੈ ਪਈ ਪਾਰਵਤੱਵਾ ਨੂੰ ਤੀਜਾ ਹਿੱਸਾ ਮਿਲਣਾ ਚਾਹੀਏ । ਏਸ ਕਰਕੇ ਚਾਰੀਆ ਜੀ, ਮੇਰੀ ਗੱਲ ਮੰਨੋ, ਤੇ ਤੁਸੀਂ ਹੀ ਪਾਰਵੱਤਵਾ ਨੂੰ ਸਮਝਾ ਕੇ ਆਪਣਾ ਹਿੱਸਾ ਲੈਣ ਲਈ ਰਜ਼ਾਮੰਦ ਕਰੋ। ਉਹ ਮੇਰਾ ਨਹੀਂ ਮੰਨਦੀ। ਮੈਂ ਤਾਂ ਉਹਨੂੰ ਸਾਫ਼-ਸਾਫ਼ ਦੱਸ ਦੇਣਾ ਸੀ। ਕਾਇਦੇ-ਕਾਨੂੰਨ ਮੂਜਬ ਚਲਣਾ ਪੈਂਦੈ। ਤੁਸੀਂ ਹੀ ਦੱਸੋ, ਤੁਹਾਨੂੰ ਚੜ੍ਹੀ-ਲੱਥੀ ਦੀ ਕੀ ਸੁਝੀ ?" ਸ਼ੇਸ਼ੱਪੇ ਦੀਆਂ ਗੱਲਾਂ ਵਿਚ ਵਿਅੰਗ ਦਾ ਚੋਖਾ ਰੰਗ ਸੀ।

"ਹਾਂ, ਹਾਂ, ਕੋਈ ਗੱਲ ਕਰਨੀ ਤਾਂ ਤੈਥੋਂ ਸਿੱਖੇ। ਵਾਹ ਬਈ ਵਾਹ ਸ਼ੇਸ਼ੱਪੇ, ਤੂੰ ਤਾਂ ਚਲਿੱਤਰ ਬੜੇ ਜਾਣਦੈਂ। ਲਿੰਗੱਪਾ ਸ਼ੰਕਰੱਪੇ ਦਾ ਪੁਤ ਕਦੋਂ ਦਾ ਬਣ ਗਿਆ, ਤੇਰੀਆਂ ਨਜ਼ਰਾਂ 'ਚ ? ਤੈਨੂੰ ਇਹ ਚੰਗਾ ਭਲਾ ਪਤੈ ਸ਼ੰਕਰੱਪਾ ਗੌੜ ਦੀ ਪਹਿਲੀ ਵਹੁਟੀ ਦੇ ਪੇਟੋਂ ਐ, ਉਹਨੂੰ ਛਡ-ਛਡਾਉਣ ਦੇ ਸਾਲ-ਭਰ ਮਗਰੋਂ ਹੋਇਆ ਸੀ। ਜਾਣਦਾ-ਬੁਝਦਾ ਵੀ ਅਣਜਾਣ ਬਣਦੈਂ ?"

"ਤੁਹਾਡੀ ਗੱਲ ਵੀ ਠੀਕ ਐ, 'ਚਾਰੀਆ ਜੀ। ਪਰ ਗੱਲ ਮੇਰੇ ਜਾਂ ਤੁਹਾਡੇ ਆਖਣ ਦੀ ਨਹੀਂ। ਕਾਇਦੇ-ਕਨੂੰਨ ਦੀ ਗੱਲ ਐ। ਜਨਮ ਰਜਿਸਟਰ ਦੀ ਨਕਲ ਲੈ ਆਂਦੀ ਐ।

ਉਹ ਹਾਜ਼ਰ ਕੀਤੀ ਐ । ਸਰਕਾਰ ਮੰਨ ਗਈ, ਮੇਰਾ ਮੂੰਹ ਬੰਦ ਹੋ ਗਿਆ । ਦੱਸੋ, ਮੈਂ ਕੀ ਕਰਦਾ ?'' ਸ਼ੇਸ਼ੱਪੇ ਨੇ ਉਜ਼ਰ ਕੀਤਾ ।

''ਓਏ, ਮੈਂ ਤੈਨੂੰ ਨਾ ਜਾਣਦਾ ਹੋਵਾਂ, ਤਾਂ ਤੂੰ ਆਖੇਂ ਵੀ । ਤੇਰਾ ਮੂਹ ਨਕਲ ਦੇਖ ਕੇ ਬੰਦ ਨਹੀਂ ਹੋਇਆ, ਬਾਪੂਸਾਹਬ ਦੇ ਦਿੱਤੇ ਚਾਂਦੀ ਦੇ ਸਿੱਕਿਆਂ ਨਾਲ ਬੰਦ ਹੋਇਐ । ਸੁਣ ਲੈ, ਤੂੰ ਸਾਡੀ ਜਾਤ ਦਾ ਐਂ, ਏਸ ਲਈ ਤੈਨੂੰ ਦੱਸਣ ਆਇਆਂ । ਹੁਣ ਤਕ ਜੋ ਤੂੰ ਕੀਤੈ, ਬਥੇਰਾ ਹੋ ਗਿਐ । ਹੁਣ ਬਸ ਕਰ । ਨਵਾਂ ਪੰਗਾ ਨਾ ਖੜ੍ਹਾ ਕਰੀਂ । ਗੌੜ ਦਾ ਟੱਬਰ ਤਾਂ ਬੇਸਹਾਰਾ ਹੋ ਗਿਆ, ਹੁਣ ਉਨ੍ਹਾਂ ਦੀਆਂ ਜੜ੍ਹਾਂ ਨਾ ਵੱਢ, ਪਾਪ ਨਾ ਮੁਲ ਲੈ । ਇਹਦੇ 'ਚ ਤੇਰਾ ਕੋਈ ਭਲਾ ਨਹੀਂ ਹੋਣਾ ਸਮਝਿਆ ?'' ਆਚਾਰੀਆ ਦੀਆਂ ਕੌੜੀਆਂ ਗੱਲਾਂ ਵਿਚ ਉਹਦੇ ਦਿਲ ਦੀ ਪੀੜ ਸੀ ।

ਸ਼ੇਸ਼ੱਪਾ ਅੱਗੋਂ ਚੁਪ ਹੋ ਗਿਆ । ਪਾਦੱਲੀ ਦੇ ਦੁਖ-ਦਰਦ ਦਾ ਉਹਦੇ ਉਤੇ ਕੋਈ ਅਸਰ ਨਹੀਂ ਸੀ । ਆਚਾਰੀਆ ਦੇ ਮੂੰਹੋਂ ਬਾਪੂਸਾਹਬ ਦੇ ਦਿਤੇ ਚਾਂਦੀ ਦੇ ਸਿੱਕਿਆਂ ਦੀ ਗੱਲ ਸੁਣ ਕੇ ਉਹ ਹੈਰਾਨ ਰਹਿ ਗਿਆ । ਉਹ ਪਰੇਸ਼ਾਨ ਸੀ ਕਿ ਭੇਤ ਜ਼ਾਹਰ ਕਿਵੇਂ ਹੋ ਗਿਆ । ਪਰ ਉਹਨੇ ਸੋਚਿਆ ਕਿ ਜੇ ਉਹਨੇ ਅੱਗੋਂ ਕੋਈ ਜਵਾਬ ਨਾ ਦਿੱਤਾ, ਤਾਂ ਆਚਾਰੀਆ ਇਹਦਾ ਦੂਜਾ ਹੀ ਮਤਲਬ ਕਢਦਾ ਫਿਰੇਗਾ । ਇਸ ਲਈ ਉਹ ਹੱਸਦਿਆਂ ਕਹਿਣ ਲੱਗਾ—''ਚਾਰੀਆ ਜੀ, ਤੁਸੀਂ ਸਮਝਦੇ ਓ ਕਿ ਬਾਪੂਸਾਹਬ ਹੁਣ ਵੀ ਓਹੀ ਬਾਪੂਸਾਹਬ ਐ, ਜੀਹਨੇ ਨਾਨੇ ਦੀ ਮੌਤ ਵੇਲੇ ਪੰਚਾਂ ਨੂੰ ਚੜ੍ਹਾਵਾ ਚਾੜ੍ਹਿਆ ਸੀ । ਹੁਣ ਉਹ ਪਡਦਈਏ ਸਾਧ ਦਾ ਚੇਲਾ ਐ । ਤੁਹਾਨੂੰ ਤਾਂ ਪਤਾ ਹੀ ਐ ਪਡਦਈਏ ਅੱਗੇ ਫੌਜਦਾਰ, ਮਾਮਲੇਦਾਰ ਵਰਗੇ ਵਡੇ-ਵਡੇ ਨੱਕ ਰਗੜਦੇ ਨੇ, ਤੇ ਮੈਂ ਕੁਲਕਰਣੀ ਹੈ ਈ ਕਿਹੜੇ ਬਾਗ ਦੀ ਮੂਲੀ ? ਮੈਨੂੰ ਉਹ ਚਾਂਦੀ ਦਊਗਾ ? ਹਾਏ ਓਏ ਕਿਸਮਤੇ, ਆਪਣੇ ਹੀ ਵੈਰੀ ਹੋ ਗਏ । 'ਚਾਰੀਆ ਜੀ ਤੁਸੀਂ ਵੀ ਮੇਰੇ ਉਤੇ ਐਂ ਅਲਜ਼ਾਮ ਲਾਓਗੇ ?'' ਸਵਾਲੀਆ ਨਜ਼ਰ ਨਾਲ ਸ਼ੇਸ਼ੱਪੇ ਨੇ ਆਚਾਰੀਆ ਵਲ ਦੇਖਿਆ ।

''ਇਹ ਸਾਰੇ ਪਖੰਡ ਛਡ ਦੇ । ਪਡਦਈਏ ਦੀ ਆਕੜ ਤੇਰੇ ਕਰਕੇ ਈ ਐ । ਬਾਪੂ ਪਡਦਈਏ ਦਾ ਚੇਲਾ ਬਣਿਆ, ਇਹੀ ਸੋਚ ਕੇ ਕਿ ਪਡਦਈਆ ਤੇਰੀ ਸ਼ਹਿ 'ਤੇ ਸਭ ਕੁਸ਼ ਕਰਦੈ । ਹੁਣ ਤੂੰ ਲਿੰਗੱਪੇ ਨੂੰ ਗੌੜ ਬਣਾ ਕੇ ਮਨਮਰਜ਼ੀ ਕਰਨਾ ਚਾਹੁੰਦੈਂ ? ਇਹੋ ਹੀ ਨਾ ? ਮੈਂ ਤੇਰੀ ਸਾਰੀ ਚਾਲ ਸਮਝਦਾਂ । ਹੁਣ ਵੀ ਕੁਸ਼ ਨਹੀਂ ਵਿਗੜਿਆ । ਸੋਚ ਲੈ । ਬਾਪੂ ਦੇ ਸਿੱਕਿਆਂ ਤੇ ਪਡਦਈਏ ਦੀ ਹੇਰਾਫੇਰੀ ਨਾਲ ਤੇਰਾ ਇਹ ਕਾਰੋਬਾਰ ਆਖ਼ਰ ਕਦੋਂ ਤਕ ਚਲੂਗਾ ?''

ਇਹ ਬਾਲਾਚਾਰੀਏ ਦੀ ਚਿਤਾਵਨੀ ਸੀ । ਪਰ ਸ਼ੇਸ਼ੱਪੇ ਨੇ ਬੁਲ੍ਹ ਸੀਊਂ ਲਏ । ਉਹਨੂੰ ਪਤਾ ਸੀ ਕਿ ਬਹਿਸ ਵਿਚ ਉਹ ਆਚਾਰੀਆ ਤੋਂ ਜਿੱਤ ਨਹੀਂ ਸਕਦਾ । ਚੁਪ ਰਹਿਣ ਵਿਚ ਹੀ ਉਹਦਾ ਭਲਾ ਹੈ ।

ਆਚਾਰੀਆ ਇਸ ਚੁਪ, ਆਕੜ ਦਾ ਮਤਲਬ ਜਾਣ ਗਿਆ । ਸ਼ੇਸ਼ੱਪੇ ਦਾ ਸਾਫ਼ ਮਤਲਬ ਇਹ ਸੀ ਕਿ ਆਚਾਰੀਆ ਜੀ ਮੇਰੇ ਰਾਹ ਦਾ ਰੋੜਾ ਨਾ ਬਣੋ । ''ਚੰਗਾ ਸ਼ੇਸ਼ੱਪੇ, ਮੈਂ ਚਲਦਾਂ—'' ਇੰਨਾ ਆਖ ਕੇ ਉਹ ਓਥੋਂ ਤੁਰ ਪਿਆ ।

# 18

ਪੂੰਨਿਆਂ ਦੀ ਰਾਤ ਨੂੰ ਚਾਨਣੀ ਵਿਛੀ ਹੋਈ ਸੀ । ਦਾਦਾ ਖੇਤ ਵਿਚ ਜੌਂ ਦੀਆਂ ਬੱਲੀਆਂ, ਕਣਕ ਦੀ ਤੂੜੀ ਤੇ ਛੋਲਿਆਂ ਦੇ ਢੇਰ ਕੋਲ ਬੈਠਾ ਆਸਮਾਨ ਵਲ ਦੇਖ ਰਿਹਾ ਸੀ । ਉਪਰ ਲਏ ਭਾਰੇ ਕੰਬਲ ਨੂੰ ਚੀਰ ਕੇ ਠੰਢ ਉਹਦੀਆਂ ਹੱਡੀਆਂ ਨੂੰ ਕਾਂਬਾ ਚਾੜ੍ਹ ਰਹੀ ਸੀ । ਰਾਤ ਨੂੰ ਜਾਗ ਕੇ ਫ਼ਸਲ ਦੀ ਰਾਖੀ ਕਰਨੀ ਪੈ ਰਹੀ ਸੀ—ਇਹੋ ਜਿਹੇ ਬੁਰੇ ਦਿਨ ਆ ਗਏ ਸਨ ! ਦਾਦਾ ਸੋਚਾਂ ਵਿਚ ਡੁਬਿਆ ਹੋਇਆ ਸੀ । ਕਦੇ ਪੂਰਣ ਚੰਨ ਨੂੰ ਦੇਖਦਾ, ਕਦੇ ਦੂਰ ਦੂਰ ਤਕ ਫੈਲੀਆਂ ਪੈਲੀਆਂ ਨੂੰ ਵੀ ਸੁਆ ਰਹੀ ਚਾਨਣੀ ਨੂੰ ਅੱਖਾਂ ਵਿਚ ਭਰ ਲੈਂਦਾ । ਸਾਰੀ ਧਰਤੀ ਚੰਨ-ਚਾਨਣੀ ਵਿਚ ਨ੍ਹਾਤੀ ਲਗਦੀ ਸੀ । ਦਾਦੇ ਦਾ ਮਨ ਭਟਕਦਾ-ਭਟਕਦਾ ਅਜਰਾਣੀ ਦੀ ਉਸ ਰਾਤ ਉਤੇ ਆ ਅਟਕਦਾ । ਉਹਨੂੰ ਯਾਦ ਆਇਆ, ਉਹਨੇ ਹਨੂੰਮਾਨ ਦੇ ਮੰਦਰ ਵਿਚ ਤੜਕਸਾਰ ਮਾੜਾ ਸੁਫ਼ਨਾ ਦੇਖਿਆ ਸੀ ਤੇ ਉਸੇ ਦਿਨ ਪਾਦੱਲੀ ਵਿਚ ਨਾਨੇ ਦੀ ਮੌਤ ਹੋਈ ਸੀ । ਉਸ ਰਾਤ ਆਸਮਾਨ ਵਿਚ ਬੇਸ਼ੁਮਾਰ ਤਾਰੇ ਚਮਕ ਰਹੇ ਸਨ, ਪਰ ਅੱਜ ਉਹ ਸਾਰੇ ਚਾਨਣੀ ਦੇ ਸਾਗ਼ਰ ਵਿਚ ਡੁਬ ਚੁਕੇ ਸਨ । ਦਾਦਾ ਬੈਠਾ-ਬੈਠਾ ਅੱਕ ਗਿਆ । 'ਦੌਡੱਟ' (ਇਕ ਤਰ੍ਹਾਂ ਦਾ ਲੋਕ-ਨਾਟਕ) ਦਾ ਟੱਪਾ ਗੁਣਗਣਾਉਂਦਾ ਉਹ ਜੌਆਂ ਦੀ ਢੇਰੀ ਵਲ ਨੂੰ ਹੋਇਆ । ਜੌਆਂ ਦੇ ਢੇਰ ਨੂੰ ਦੇਖ ਕੇ ਲੱਗਾ, ਜਿਵੇਂ ਸਫੇਦ ਪਾਣੀ ਵਾਲੇ ਤਲਾਅ ਵਿਚ ਕਾਲੀ ਮੱਝ ਨ੍ਹਾਉਂਦੀ ਹੋਵੇ । ਉਹ ਚੁਪਚੁਪੀਤਾ ਖੜ੍ਹਾ ਹੋ ਗਿਆ । ਉਹਦੇ ਲਈ ਸਾਰਾ ਅਨੁਭਵ ਬਿਲਕੁਲ ਨਵਾਂ ਸੀ । ਅਖਾੜਾ ਛਡ ਕੇ ਕਲਮਕੱਲਿਆਂ ਉਹਨੇ ਕਦੇ ਵੀ ਖੇਤਾਂ ਦੀ ਰਾਖੀ ਨਹੀਂ ਕੀਤੀ ਸੀ । ਫ਼ਸਲ ਪੱਕਣ 'ਤੇ ਜਾਂ ਤਾਂ ਨਾਨਾ ਚਾਚਾ ਖੇਤਾਂ ਨੂੰ ਜਾਂਦਾ ਹੁੰਦਾ ਸੀ ਜਾਂ ਖ਼ੁਦ ਲੱਛਮਣ ਬੱਪਾ । ਪਰ ਅੱਜ ਨਾਨਾ ਨਹੀਂ ਹੈ ਤੇ ਲੱਛਮਣ ਤਾਂ ਲੱਛਮੀਬਾਈ ਨੂੰ ਇਦਰਪੁਰੀ ਛਡਣ ਗਿਆ ਹੋਇਆ ਹੈ । ਇਹ ਖੇਤ ਨਾਨੇ ਨੇ 'ਲਾਵਣੀ' (ਬਟਾਈ) 'ਤੇ ਲਿਆ ਸੀ । ਨਾਨੇ ਮਗਰੋਂ ਪੰਚਾਂ ਨੇ ਇਹ ਖੇਤ ਲੱਛਮਣ ਨੂੰ ਦੇ ਦਿੱਤਾ ਸੀ । ਹੁਣ ਚਿਮਣਾ ਡੇਰੇ ਵਿਚ ਹੋਣ ਕਾਰਣ ਬਾਪੂਸਾਹਬ ਉਸੇ ਦਾ ਨਾਂ ਅੱਗੇ ਕਰ ਕੇ ਫਸਲ ਵਢਾ ਲੈਣਾ ਚਾਹੁੰਦਾ ਸੀ । ਇਹ ਖ਼ਬਰ ਸਾਰੇ ਫੈਲ ਗਈ । ਇਸ ਲਈ ਲਛਮਣ ਨੇ ਐਤਕੀਂ ਥੋਹੜੀ ਹੁਸ਼ਿਆਰੀ ਵਰਤੀ ਸੀ । ਉਹਦਾ ਸਾਲ ਭਰ ਦਾ ਗੁਜ਼ਾਰਾ ਇਸੇ ਉਤੇ ਸੀ । ਜੇ ਦਾਣੇ ਬਾਪੂਸਾਹਬ ਨੇ ਚੁਕਵਾ ਲਏ, ਤਾਂ ਸਾਰਾ ਸਾਲ ਦਾਣੇ-ਦਾਣੇ ਲਈ ਤਰਸਣਾ ਪਏਗਾ । ਇਸ ਲਈ ਉਹਨੇ ਫਸਲ ਵਢਵਾ ਕੇ ਭਰੀਆਂ ਦਾ ਢੇਰ ਖੇਤ ਵਿਚ ਹੀ ਲਵਾ ਲਿਆ ਸੀ । ਉਸੇ ਤਰ੍ਹਾਂ ਹੋਰ ਪੈਲੀਆਂ ਦੀ ਫ਼ਸਲ ਕਣਕ, ਛੋਲੇ ਵਗ਼ੈਰਾ ਸਭ ਕੁਝ ਲਿਆ ਕੇ ਇਸੇ ਖੇਤ ਵਿਚ ਰਖ ਲਈ ਸੀ, ਤਾਂ ਕਿ ਇਕ ਥਾਂ ਚੰਗੀ ਤਰ੍ਹਾਂ ਰਾਖੀ ਵੀ ਹੋ ਸਕੇ । ਗਾਹ ਇਥੇ ਹੀ ਪਾਉਣ ਦਾ ਖ਼ਿਆਲ ਸੀ । ਲਛਮਣ ਨੇ ਤਾਕੀਦ ਕੀਤੀ ਸੀ—''ਦਾਦਾ, ਖੇਤ ਦਾ ਖ਼ਿਆਲ ਰਖੀਂ । ਜਦੋਂ ਤਕ ਮੈਂ ਮੁੜ ਨਹੀਂ ਆਉਂਦਾ, ਅਖਾੜੇ ਨਾ ਜਾਵੀਂ । ਟਿੱਕੀ ਛਿਪਣ ਤੋਂ ਟਿੱਕੀ ਚੜ੍ਹਨ ਤਕ ਖੇਤ ਦੀ ਵੱਟ ਛਡ ਕੇ ਕਿਤੇ ਨਾ ਜਾਈਂ ।'' ਪਰ ਇੰਨੀ ਕਰੜੀ ਨਿਗਰਾਨੀ ਕਾਹਦੇ ਲਈ, ਇਹ ਉਹਨੇ ਜਾਣ ਕੇ ਦਾਦੇ ਨੂੰ

ਨਹੀਂ ਦੱਸਿਆ ਸੀ। ਓਦੋਂ ਦਾਦੇ ਦੀ ਵੀ ਕਾਰਣ ਜਾਣਨ ਦੀ ਇੱਛਾ ਨਹੀਂ ਸੀ। ਬਾਪੂ ਦਾ ਹੁਕਮ ਜੋ ਸੀ, ਉਹਨੇ ਖੇਤਾਂ ਦੀ ਰਾਖੀ ਕਰਨੀ ਸੀ।

ਦਾਦਾ ਛੋਲਿਆਂ ਦੇ ਢੇਰ ਕੋਲ ਆ ਕੇ ਬੈਠ ਗਿਆ। ਉਹ ਚੁਪਚੁਪੀਤਾ ਕਦੋਂ ਤਕ ਬੈਠਾ ਰਹਿੰਦਾ ? ਉਹ ਉੱਠਿਆ, ਹੋਲਾਂ ਭੁੰਨੀਆਂ ਤੇ ਫੇਰ ਡੱਡੇ ਖੋਲ੍ਹ-ਖੋਲ੍ਹ ਕੱਲਾ-ਕੱਲਾ ਦਾਣਾ ਮੂੰਹ ਵਿਚ ਪਾਉਣ ਲੱਗਾ। ਚੰਨ ਆਸਮਾਨ ਵਿਚ ਅੱਧਾ ਪੰਧ ਕਰ ਚੁੱਕਾ ਸੀ। ਹੋਲਾਂ ਚੱਬਦਿਆਂ ਦਾਦੇ ਦੀ ਉਕਤਾਹਟ ਖ਼ਤਮ ਹੁੰਦੀ ਰਹੀ। ਉਹਨੇ ਪਿਛਾਂਹ ਮੁੜ ਕੇ ਦੇਖਿਆ। ਉਹਨੂੰ ਲੱਗਾ ਜਿਵੇਂ ਦੂਰ ਘੁਸਰ-ਮੁਸਰ ਹੋ ਰਹੀ ਹੈ। ਪਰ ਹਵਾ ਦਾ ਰੁਖ਼ ਇਕ-ਦਮ ਬਦਲ ਜਾਣ ਨਾਲ ਫੇਰ ਕੁਝ ਨਾ ਸੁਣਿਆ। ਕੁਝ ਨਜ਼ਰ ਵੀ ਨਹੀਂ ਆਉਂਦਾ ਸੀ। ਉਹਨੇ ਸੋਚਿਆ—"ਏਨੀ ਠੰਢ ਵਿਚ ਇਥੇ ਕਿਹੜਾ ਮੂਰਖ ਆਊਗਾ ?" ਉਹਨੂੰ ਹਾਸਾ ਆ ਗਿਆ ਤੇ ਛੋਲਿਆਂ ਦੇ ਦਾਣੇ ਚੱਬਦਾ ਰਿਹਾ।

ਉਹਨੇ ਕੁਝ ਚਿਰ ਮਗਰੋਂ ਫੇਰ ਓਹੀ ਘੁਸਰ-ਮੁਸਰ ਸੁਣੀ। ਇਸ ਵਾਰ ਪੈਰਾਂ ਦੀ ਪੈੜਚਾਲ ਵੀ ਦੱਖਣ ਵਾਲੇ ਨਾਲੇ ਵੱਲੋਂ ਆਈ ਸੀ। ਦਾਦਾ ਓਧਰ ਟਿਕਟਿਕੀ ਲਾ ਕੇ ਦੇਖਦਾ ਰਿਹਾ। ਨਾਲੇ ਪਾਰੋਂ ਤਿੰਨ ਜਣੇ ਇਧਰ ਆ ਰਹੇ ਸਨ; ਤਿੰਨਾਂ ਨੇ ਕੰਬਲਾਂ ਦੀਆਂ ਬੁੱਕਲਾਂ ਮਾਰੀਆਂ ਹੋਈਆਂ ਸਨ। ਇਸ ਲਈ ਉਹ ਉਨ੍ਹਾਂ ਦੀਆਂ ਸ਼ਕਲਾਂ ਚੰਗੀ ਤਰ੍ਹਾਂ ਨਾ ਦੇਖ ਸਕਿਆ। ਉਹਦਾ ਖ਼ਿਆਲ ਸੀ ਕਿ ਇਹ ਜਣੇ ਛੋਲੇ ਚੋਰੀ ਕਰਨ ਆਏ ਹਨ। ਉਹਨੇ ਸੋਚਿਆ 'ਆਉਣ ਦਿਓ ਇਨ੍ਹਾਂ ਸਾਲਿਆਂ ਨੂੰ। ਗੰਡਾਸਾ ਵਾਹ ਕੇ ਐਸਾ ਮਜ਼ਾ ਚਖਾਊਂ ਕਿ ਯਾਦ ਰਖਣਗੇ।' ਉਹ ਹੱਥ ਵਿਚ ਗੰਡਾਸਾ ਲੈ ਕੇ ਉਨ੍ਹਾਂ ਦੀ ਉਡੀਕ ਵਿਚ ਤੂੜੀ ਦੇ ਢੇਰ ਪਿੱਛੇ ਬੈਠ ਗਿਆ। ਉਹ ਤਿੰਨੇ ਜਣੇ ਓਥੇ ਆ ਗਏ; ਉਨ੍ਹਾਂ ਨੇ ਚਾਰੇ ਪਾਸੇ ਦੇਖਿਆ। ਇਕ ਕਹਿਣ ਲੱਗਾ—"ਓਏ, ਇਥੇ ਤਾਂ ਦਾਦਾ ਕਿਤੇ ਨਜ਼ਰ ਨਹੀਂ ਆਉਂਦਾ। ਚਲੋ ਚੰਗਾ ਹੋਇਆ।" ਦੂਜਾ ਕਹਿੰਦਾ—"ਓਏ ਉਹਨੇ ਜਾਣਾ ਕਿਥੇ ਆ ?" "ਕਿਤੇ ਜੌਂਆਂ ਵਲ ਪਿਆ ਹੋਣੈ"—ਤੀਜੇ ਨੇ ਕਿਹਾ।

ਦਾਦਾ ਸਾਹ ਰੋਕੀ ਬੈਠਾ ਸੀ ਮਤੇ ਕਿਸੇ ਨੂੰ ਸਾਹ ਦੀ ਆਵਾਜ਼ ਵੀ ਸੁਣ ਜਾਏ। ਸ਼ਿਕਾਰ ਦੀ ਘਾਤ ਵਿਚ ਬੈਠੇ ਸ਼ੇਰ ਵਾਂਗ ਉਹ ਅੱਖ ਝਮਕਣ ਤੋਂ ਬਿਨਾਂ ਬੈਠਾ ਹੋਇਆ ਸੀ।

ਉਨ੍ਹਾਂ ਤਿੰਨਾਂ ਵਿਚੋਂ ਇਕ ਜਣਾ ਤੂੜੀ ਦੇ ਲਾਗੇ ਆਇਆ, ਤਾਂ ਦਾਦੇ ਨੇ ਲਲਕਾਰ ਕੇ ਪੁੱਛਿਆ—"ਕਿਹੜੈ, ਤੂੰ ?" ਉਹ ਜਣਾ ਜ਼ੋਰ ਨਾਲ ਤਾੜੀ ਮਾਰ ਕੇ ਜ਼ੋਰ-ਦੇਣੀਂ ਹੱਸਦਿਆਂ ਬੋਲਿਆ—"ਓਏ ਸ਼ਿਕਾਰ ਤਾਂ ਐਥੇ ਡਰਿਆ ਬੈਠੈ।" ਉਹਦੇ ਦੋਸਤ ਵੀ ਓਥੇ ਆ ਗਏ। ਦਾਦੇ ਨੇ ਉਨ੍ਹਾਂ ਦੀ ਆਵਾਜ਼ ਪਛਾਣ ਲਈ ਸੀ। ਹੁਣ ਉਹ ਵੀ ਹੱਸਣ ਲੱਗਾ ਤੇ ਉਠ ਖੜਾ ਹੋਇਆ। ਉਹ ਉਨ੍ਹਾਂ ਕੋਲੋਂ ਪੁੱਛਣ ਲੱਗਾ—"ਪੁੱਤਰੋ, ਕੰਬਲ 'ਚ ਆਪਣੀਆਂ ਸੂਰਤਾਂ ਕਿਉਂ ਲੁਕਾ ਰਖੀਐਂ ? ਕਿਸੇ ਦੇ ਡਾਕਾ ਮਾਰਨ ਦਾ ਇਰਾਦਾ ?"

"ਹਾਂ ਬਈ ਦਾਦਾ, ਡਾਕਾ ਮਾਰਨ ਵਾਲਿਆਂ ਦੀ ਸੁਹਬਤ ਚੋਂ ਆਏ ਆਂ ਤਾਂ ਸਾਨੂੰ ਵੀ ਝੁੰਗਲਮਾਟੇ ਮਾਰਨੇ ਹੀ ਪਏ ਨੇ। ਸਮਝਿਆ ਕੁਸ਼ ?" ਹਿਰੇ ਕੁਰੂਬ ਨਿੰਗੇ ਨੇ ਦਾਦੇ ਦੀ ਪਿੱਠ ਉੱਤੇ ਧੱਫਾ ਮਾਰਦਿਆਂ ਕਿਹਾ।

ਦਾਦੇ ਨੂੰ ਇਜੇਹੀ ਕੋਈ ਖ਼ਬਰਸਾਰ ਨਹੀਂ ਸੀ। ਪਰ ਐਸ ਵੇਲੇ ਇਨ੍ਹਾਂ ਦਾ ਝੁੰਬ ਮਾਰ ਕੇ ਆਉਣਾ, ਉਲਟੀਆਂ-ਸਿੱਧੀਆਂ ਗੱਲਾਂ ਕਰਨਾ, ਫੇਰ ਡਾਕੇ ਦੀ ਗੱਲ—ਇਹ

ਸਭ ਕੁਝ ਸੁਣ ਕੇ ਉਹ ਅਸਲ ਗੱਲ ਜਾਣਨ ਲਈ ਕਾਹਲਾ ਪੈ ਗਿਆ। "ਓਏ ਹੋਇਆ ਕੀ ? ਛੇਤੀ ਦੱਸ ਵੀ।"

"ਸੁਣ, ਦਾਦਾ। ਅੱਜ ਸਾਰਾ ਪਿੰਡ ਗੌੜ ਦੇ ਖੇਤ ਲੁੱਟਣ ਜਾ ਰਿਹੈ। ਸਾਧ ਨੇ ਬਹੁਤ ਸਾਰਿਆਂ ਨੂੰ 'ਕੱਠਾ ਕੀਤੈ। ਡਾਕਾ ਮਾਰਨ ਨਿਕਲੇ ਨੇ", ਨਿੰਗੇ ਨੇ ਸਾਰੀ ਗੱਲ ਦੱਸੀ।

"ਹੋਇਆ ਏਦਾਂ ਕਿ ਓਦਣ ਤ੍ਰਿਕਾਲਾਂ ਨੂੰ ਸਾਧ ਨੇ ਹੁਲੀ ਬਿਆਟੀਆਂ ਨੂੰ ਘਰ-ਘਰ ਘਲ ਕੇ ਲੋਕਾਂ ਨੂੰ ਹਵੇਲੀ ਸਦ ਲਿਆ ਸੀ। ਸਾਰਿਆਂ ਨੂੰ ਸਮਝਾਇਆ। ਅੱਜ ਤੋਂ ਲਿਗੰਪਾ ਪਿੰਡ ਦਾ ਗੌੜ। ਉਹਦੀ ਫਸਲ ਉਨ੍ਹਾਂ ਦੀ ਬਣਦੀ ਐ। ਪਰ ਪਾਤਵਤੱਵਾ ਨਾ ਮੰਨੀ। ਇਸ ਲਈ ਹੁਣ ਤੁਸੀਂ ਸਾਰੇ ਆਪਣਾ ਫ਼ਰਜ਼ ਅਦਾ ਕਰੋ। ਖੇਤਾਂ ਵਿਚ ਪਏ ਦਾਣੇ ਚੁਕਵਾ ਕੇ ਲਿੰਗੱਪੇ ਗੌੜ ਜੀ ਦੇ ਘਰ ਸੁੱਟ ਦਿਓ।"

"ਸਾਨੂੰ ਵੀ ਸੱਦਿਆ ਸੀ। ਅਸੀਂ ਕਿਹਾ—'ਇਹ ਕੰਮ ਸਾਥੋਂ ਨਹੀਂ ਹੁੰਦਾ। ਇਹ ਸੁਣਨ ਦੀ ਦੇਰ ਸੀ, ਬਾਪੂ ਟੱਪ ਉੱਠਿਆ—ਕਿਉਂ ਕਾਕਾ, ਅਖਾੜਾ ਬਣਾ ਕੇ ਅਸੀਂ ਤੁਹਾਨੂੰ ਭਲਵਾਨੀ ਸਿਖਾਈ—ਉਹ ਕਾਹਦੇ ਲਈ ? ਆਹ ਦਿਨ ਦੇਖਣ ਲਈ ? ਉਹਦਾ 'ਹਸਾਨ ਐਂ ਪੂਰਾ ਕਰਦੇ ਓ ? ਕੰਨ ਖੋਲ੍ਹ ਕੇ ਸੁਣ ਲਓ, ਦਾਦੇ ਮਗਰ ਲੱਗੇ, ਤਾਂ ਨੁਕਸਾਨ ਹੋਊ ਤੁਹਾਡਾ। ਜਦ ਸਾਰਾ ਪਿੰਡ ਸਾਡੇ ਕਹਿਣੇ ਲਗਦੈ, ਤਾਂ ਤੁਸੀਂ ਸਾਡੇ ਕੰਮ 'ਚ ਲੱਤ ਅੜਾਉਂਦੇ ਓ ?' ਬੱਸ, ਹੁਣ ਬਹਿਸ ਦਾ ਕੋਈ ਫ਼ਾਇਦਾ ਨਹੀਂ ਸੀ। ਅਸੀਂ ਆਖ 'ਤਾ—'ਮਾਲਕੋ, ਤੁਹਾਡਾ ਹੁਕਮ ਸਿਰ ਮੱਥੇ।' ਫੇਰ ਝੁੰਬ ਮਾਰ ਕੇ ਅਸੀਂ ਵੀ ਪਿੰਡ ਵਾਲਿਆਂ ਨਾਲ ਰਲ ਗਏ। ਰਾਹ 'ਚ ਨਾਲੇ ਕੋਲ ਮੌਕਾ ਦੇਖ ਕੇ ਖਿਸਕ ਆਏ। ਤੈਨੂੰ ਖ਼ਬਰ ਕਰਨ ਆਏ ਆਂ। ਤੂੰ ਤੂੜੀ ਪਿੱਛੇ ਲੁਕ ਕੇ ਸਾਨੂੰ ਗੰਡਾਸਾ ਮਾਰਨ ਨੂੰ ਬੈਠੈਂ—" ਇਹ ਆਖ ਕੇ ਨਿੰਗਾ ਹੱਸ ਪਿਆ।

ਇਹ ਖ਼ਬਰ ਸੁਣ ਕੇ ਦਾਦੇ ਉੱਤੇ ਜਿਵੇਂ ਬਿਜਲੀ ਡਿਗ ਪਈ। ਉਹਦੇ ਦਿਮਾਗ ਵਿਚ ਕਈ ਖ਼ਿਆਲ ਘੁੰਮਣ ਲੱਗੇ। ਉਹਨੂੰ ਸੁਝ ਨਹੀਂ ਰਿਹਾ ਸੀ ਕਿ ਕਰੇ ਕੀ ? ਅੱਵਲ ਤਾਂ ਉਹਨੂੰ ਇਹ ਗੱਲ ਮੰਨਣ ਵਿਚ ਨਹੀਂ ਆਉਂਦੀ ਸੀ। ਉਹਨੇ ਫੇਰ ਪੁੱਛਿਆ—"ਕਿਉਂ ਨਿੰਗੇ, ਤੂੰ ਐਵੇਂ ਹੀ ਬਕ ਰਿਹੈਂ ਜਾਂ ਸੱਚੀਂ ਲੋਕ ਗੌੜ ਦੇ ਖੇਤ ਲੁੱਟਣ ਚਲੇ ਨੇ ?" ਉਹਦੀ ਆਵਾਜ਼ ਵਿਚ ਹੈਰਾਨੀ ਸੀ, ਹੈਰਾਨੀ ਵੀ ਤੇ ਸਭ ਤੋਂ ਵਧ ਕੇ ਦਰਦ ਸੀ।

ਨਿੰਗੇ ਨੇ ਜਵਾਬ ਦਿੱਤਾ—"ਬਈ, ਤੂੰ ਆਪ ਚਲ ਕੇ ਦੇਖ ਲੈ।"

ਦੁੱਧ ਵਰਗੀ ਫੈਲੀ ਚਾਨਣੀ ਵਿਚ ਦਾਦੇ ਦਾ ਲਾਲ ਚਿਹਰਾ ਉਹਦੀ ਬੇਚੈਨੀ ਤੇ ਗ਼ੁੱਸਾ ਦਰਸਾ ਰਿਹਾ ਸੀ। ਉਹਦੇ ਬੁਲ੍ਹ ਕੰਬ ਰਹੇ ਸਨ ਤੇ ਸਾਹ ਧੌਂਕਣੀ ਵਾਂਗ ਨਾਸਾਂ ਵਿਚੋਂ ਨਿਕਲ ਰਿਹਾ ਸੀ।

"ਇਹ ਗੱਲ ਐ, ਤਾਂ ਚੱਲ। ਮੈਂ ਵੀ ਚਲਦਾਂ, ਦੇਖਦਾਂ ਉਹ ਕਿੱਦਾਂ ਲੁੱਟਦੇ ਨੇ ਫ਼ਸਲ ? ਨਿੰਗੇ ਤੂੰ ਇਥੇ ਹੀ ਰਹੀਂ। ਮੇਰੇ ਆਉਣ ਤਕ ਰਾਖੀ ਕਰੀਂ।" ਇਹ ਆਖ ਕੇ ਦਾਦਾ ਹੱਥ ਵਿਚ ਗੰਡਾਸਾ ਲਈ ਅਨ੍ਹੇਰੀ ਹੋ ਗਿਆ।

"ਓਏ, ਦਾਦੇ ਸੁਣ। ਓਥੇ ਤਿੰਨ-ਚਾਰ ਸੌ ਮਲੱਖ ਕੱਠਾ ਹੋਇਐ। ਕਟਕ, ਹੇਲੇ, ਕੁਰੂਲ; ਸਾਰੀਆਂ ਜਾਤਾਂ ਦਾ ਕੱਲਾ-ਕੱਲਾ ਜਣਾ ਆਇਐ। ਓਥੇ ਕੁਰੂਤੁ 'ਕੱਲਾ ਕੀ ਕਰ ਲਊ ? ਤੈਨੂੰ ਓਥੇ ਦੇਖ ਕੇ ਸਾਰੇ ਇਧਰ ਤੇਰੇ ਖੇਤ 'ਤੇ ਟੁੱਟ ਪੈਣਗੇ। ਤੇਰਾ ਡੱਕਾ-ਡੱਕਾ ਲੁੱਟ ਲਿਜਾਣਗੇ।

ਮੈਂ ਤਾਂ ਤੈਨੂੰ ਖ਼ਬਰਦਾਰ ਕਰਨ ਆਇਆਂ, ਤੂੰ ਆਪਣੇ ਖੇਤਾਂ ਦੀ ਫ਼ਿਕਰ ਕਰ। ਤੂੰ ਇਥੇ ਹੀ ਬੈਠਾ ਰਹੁ—" ਨਿੰਗਾ ਬਜ਼ੁਰਗ ਬਣਿਆ ਹੋਇਆ ਸੀ।

ਪਰ ਦਾਦਾ ਕਿਸੇ ਦਾ ਉਪਦੇਸ਼ ਸੁਣਨ ਦੇ ਰਉਂ ਵਿਚ ਨਹੀਂ ਸੀ। ਉਹਦਾ ਲਹੂ ਖੌਲ ਪਿਆ ਸੀ। ਉਹਦੇ ਪੈਰ ਖੰਭ ਹੋ ਗਏ ਸਨ।

"ਨਿੰਗੇ, ਛਡ ਦੇ ਮੈਨੂੰ। ਮੈਨੂੰ ਕਿਉਂ ਰੋਕਦੈਂ ? ਮੇਰੀ ਫ਼ਸਲ ਲੁੱਟਣਗੇ ? ਦੇਖਦਾ ਜਾ, ਮੈਂ ਕੀ-ਕੀ ਕਰਦਾਂ ਅੱਜ। ਦੇਖਾਂ ਤਾਂ ਸਹੀ, ਉਹ ਕਿਹੜਾ ਮਾਈ ਦਾ ਲਾਲ ਐ, ਜਿਹੜਾ ਮੇਰੇ ਖੇਤ ਲੁੱਟੂਗਾ ? ਖੱਫਣ ਤਿਆਰ ਕਰ ਕੇ ਆਵੇ ਉਹੋ। ਮੈਂ ਉਨ੍ਹਾਂ ਨੂੰ ਕਹਿਣ ਚਲਿਆਂ— ਸਾਲਿਓ ਮੇਰਿਓ, ਜੇ ਹਿੰਮਤ ਐ ਤਾਂ ਆਓ ਮੇਰੇ ਖੇਤ 'ਚ ਪੈਰ ਰਖ ਕੇ ਦੇਖੋ। ਹੁਣ ਤੂੰ ਮੈਨੂੰ ਰੋਕ ਨਾ—" ਇਹ ਆਖ ਕੇ ਉਹ ਤੀਰ ਵਾਂਗ ਗੌੜ ਦੇ ਖੇਤਾਂ ਵਲ ਨਿਕਲ ਗਿਆ।

ਉਹ ਇਕੋ ਸਾਹੇ ਗੌੜ ਦੇ ਖੇਤ ਪਹੁੰਚ ਗਿਆ। ਸ਼ੰਕਰੱਪਾ ਗੌੜ ਨੂੰ ਉਹ ਖੇਤ ਬੜਾ ਪਿਆਰਾ ਸੀ। ਉਹ ਇਸ ਖੇਤ ਉੱਤੇ ਆਪਣੀ ਸਾਰੀ ਮਿਹਨਤ ਲਾਉਂਦਾ ਹੁੰਦਾ ਸੀ। ਉਹਨੇ ਰੂੜੀ ਪਵਾਉਣੀ, ਜ਼ਮੀਨ ਚੰਗੀ ਤਰ੍ਹਾਂ ਵਾਹੁਣੀ—ਸੁਆਰਨੀ, ਨਿਰਾਈ ਕਰਵਾਉਣੀ। ਜੌਂ ਦੀਆਂ ਬੱਲੀਆਂ ਪੱਕੀਆਂ ਹੋਈਆਂ ਸਨ। ਜੀਅ-ਤੋੜ ਮਿਹਨਤ ਕਰਕੇ, ਫਲ ਚਾਹੁਣ ਵਾਲਾ ਮਨ ਜਿਸ ਤਰ੍ਹਾਂ ਅਤ੍ਰਿਪਤੀ ਦੀ ਅਵਸਥਾ ਵਿਚ ਇਧਰ-ਉਧਰ ਡਿੱਕੋ-ਡੋਲੇ ਖਾਂਦਾ ਹੈ; ਓਸੇ ਤਰ੍ਹਾਂ ਬੱਲੀਆਂ ਦੇ ਭਾਰ ਨਾਲ ਫਸਲਾਂ ਹਵਾ ਵਿਚ ਝੂਮ ਰਹੀਆਂ ਸਨ। ਪਰ ਉਨ੍ਹਾਂ ਦਾ ਮਾਲਕ ਹੁਣ ਕੋਈ ਹੋਰ ਹੋ ਜਾਣਾ ਸੀ। ਇਸ ਲਈ ਦਿਨ ਪੂਰੇ ਹੋਣ 'ਤੇ ਵੀ ਫਸਲ ਦੀ ਵਾਢੀ ਨਾ ਹੋਣ ਕਾਰਣ ਬੂਟੇ ਨਿੰਵੇਂ ਹੋਏ ਸਨ। ਕਈ ਤਾਂ ਜ਼ਮੀਨ ਨਾਲ ਲੱਗੇ ਹੋਏ ਸਨ। ਇਹ ਦੇਖ ਕੇ ਦਾਦੇ ਦੀਆਂ ਅੱਖਾਂ ਭਰ ਆਈਆਂ।

'ਗੋਂਗਡੀ' (ਝੁੰਬ) ਸਿਰ ਉੱਤੇ ਲਈ ਲੋਕ ਖੇਤ ਵਿਚ ਵੜ ਗਏ ਸਨ। ਉਹ ਬੱਲੀਆਂ ਤੋੜ-ਤੋੜ ਕੇ ਪੰਡਾਂ ਵਿਚ ਭਰੀ ਜਾ ਰਹੇ ਸਨ। ਦਾਦੇ ਨੂੰ ਜਾਪਿਆ ਕਿ ਇਹ ਲੋਕ ਬੱਲੀਆਂ ਨਹੀਂ, ਕਿਸੇ ਦੀ ਧੌਣ ਮਰੋੜ ਰਹੇ ਹਨ। ਉਹ ਬੜੀ ਤੇਜ਼ੀ ਨਾਲ ਫ਼ਸਲ ਨੂੰ ਚੀਰਦਾ ਹੋਇਆ ਬੱਲੀਆਂ ਤੋੜਦੇ ਇਕ ਜਣੇ ਦੇ ਪਿੱਛੇ ਪਹੁੰਚਿਆ ਤੇ ਗੰਡਾਸਾ ਮਾਰ ਘੱਤਿਆ। ਉਸ ਜਣੇ ਨੇ ਚੀਖ ਮਾਰੀ। ਉਹਦੀ ਚੀਖ ਸੁਣ ਕੇ ਆਸ ਪਾਸ ਵਾਲੇ ਸਾਰੇ ਨੱਠੇ ਆਏ। ਉਹ ਉਹਦੇ ਵਗਦੇ ਲਹੂ ਨੂੰ ਦੇਖ ਕੇ ਆਪਣੇ ਝੁੰਬ ਸੁੱਟ ਕੇ ਹਰਨ ਹੋ ਗਏ।

ਉਨ੍ਹਾਂ ਨੂੰ ਨੱਠੇ ਜਾਂਦਿਆਂ ਨੂੰ ਦੇਖ ਕੇ ਬਾਕੀ ਰਹਿੰਦੇ ਲੋਕ ਵੀ ਘਬਰਾ ਕੇ ਵਾਹੋਦਾਹੀ ਨੱਠ ਪਏ। ਦਾਦਾ ਖੇਤ ਦੇ ਦੂਜੇ ਸਿਰੇ ਵਲ ਨੱਠਿਆ। ਉਹਨੇ ਉਥੇ ਖੜ੍ਹੇ ਚਾਰ-ਪੰਜ ਜਣਿਆਂ ਨੂੰ ਫੜ ਕੇ ਝੰਜੋੜਿਆ। ਉਨ੍ਹਾਂ ਦਾ ਤਾਂ ਸਾਹ ਹੀ ਸੁਤਿਆ ਗਿਆ। ਇਕ ਦੇ ਦਾਦੇ ਨੇ ਗੰਡਾਸਾ ਮਾਰਿਆ; ਬਾਕੀ ਸਾਰੇ ਘਬਰਾ ਕੇ ਮੂੰਹ ਭਾਰ ਡਿਗ ਪਏ। ਫੇਰ ਉਹ ਢਿਡ ਭਾਰ ਰਿੜ੍ਹਦੇ-ਰਿੜ੍ਹਦੇ ਖੇਤ ਦੇ ਪਾਰ ਹੋ ਗਏ। ਫੇਰ ਉਹ ਉੱਠ ਕੇ ਨੱਠੇ ਤੇ ਪਿੱਛੇ ਮੁੜ ਕੇ ਦੇਖਿਆ ਤਕ ਨਹੀਂ। ਰਾਹ ਵਿਚ ਨਿੰਮ ਹੇਠਾਂ ਲਿੰਗੱਪਾ, ਪਡਦਈਆ ਤੇ ਬਾਪੂਸਾਹਬ ਬੈਠੇ ਗੱਪਾਂ ਮਾਰ ਰਹੇ ਸਨ। ਇਸ ਤ੍ਰਿਮੂਰਤੀ ਦੀ ਮਹਿਮਾ ਗਾਉਂਦਾ ਉਨ੍ਹਾਂ ਦਾ ਭਗਤ ਪੱਤੀ ਵਿਚ ਤੰਬਾਕੂ ਭਰ-ਭਰ ਕੇ ਬੀੜੀ ਬਣਾ ਕੇ ਉਨ੍ਹਾਂ ਨੂੰ ਦੇਈ ਜਾਂਦਾ ਸੀ। ਉਹ ਲੋਕਾਂ ਨੂੰ ਇਸਤਰ੍ਹਾਂ ਨੱਠਦਿਆਂ ਦੇਖ ਕੇ ਕੰਬ ਗਏ। ਉਨ੍ਹਾਂ ਦੀ ਫ਼ੌਜ ਹਾਰ ਕੇ ਘੜਮੱਸ ਪਾ ਰਹੀ ਸੀ। ਉਹ ਬੜੇ ਦੁਖੀ ਹੋਏ। ਉਨ੍ਹਾਂ ਨੂੰ ਰੋਕ ਕੇ ਉਨ੍ਹਾਂ ਨੂੰ ਫੇਰ ਹੌਂਸਲਾ ਦੇ ਕੇ ਡਾਕਾ ਮਾਰਨ ਦੀ ਹੱਲਾਸ਼ੇਰੀ

ਦੇਣ ਜੋਗੀ ਹਿੰਮਤ ਲਿੰਗੱਪੇ ਵਿਚ ਨਹੀਂ ਸੀ। ਪਡਦਈਆ ਆਪ ਮੈਦਾਨ ਸੰਭਾਲਣ ਉੱਠਿਆ। ਉਹਨੇ ਇਕ ਜਣੇ ਨੂੰ ਰੋਕ ਕੇ ਲਾਹਨਤ ਵਾਲੇ ਲਹਿਜੇ ਵਿਚ ਕਿਹਾ—"ਕਿਉਂ, ਭੇਡਾਂ-ਬਕਰੀਆਂ ਵਾਂਗ ਨੱਠੀ ਜਾਂਦੇ ਹੋ, ਸ਼ਰਮ ਨਹੀਂ ਆਉਂਦੀ ?"

ਉਹ ਜਣਾ ਘਬਰਾਹਟ ਦਾ ਮਾਰਿਆ ਕੰਬੀ ਜਾ ਰਿਹਾ ਸੀ। ਉਹਦੇ ਮੂੰਹੋਂ ਆਵਾਜ਼ ਤਕ ਨਾ ਨਿਕਲੀ। ਪਡਦਈਏ ਨੇ ਉਹਦੀ ਵੀਣੀ ਕੱਸ ਕੇ ਫੜ ਲਈ, ਉਹਨੇ ਉਹਨੂੰ ਤਿੰਨ-ਚਾਰ ਵਾਰ ਧਮਕਾਇਆ। ਉਹਨੇ ਆਵਾਜ਼ ਤੋਂ ਹੀ ਸਾਧ ਨੂੰ ਪਛਾਣਿਆ।

"ਓਏ ਬਾਬਾ, ਇਹ ਵੀ ਕੋਈ ਕਹਿਣ-ਸੁਣਨ ਦੀ ਗੱਲ ਐ ? ਜਿਹਨੇ ਦੇਖਿਆ, ਉਹ ਨੱਠ ਪਿਆ। ਦਿਲ ਤਾਂ ਥਾਏਂ ਹੀ ਬੰਦ ਹੋ ਜਾਏ, ਜੇ ਕੋਈ ਸ਼ਿਕਰੱਪੇ ਗੌੜ ਦੇ ਭੂਤ ਨੂੰ ਨੰਗੀ ਤਲਵਾਰ ਫੜੀ ਦੇਖੇ। ਉਹ ਕੱਲੇ-ਕੱਲੇ ਦੀ ਧੌਣ ਲਾਹੀ ਜਾ ਰਿਹੈ। ਜਿਹਨੇ ਵੀ ਬੱਲੀ ਨੂੰ ਹੱਥ ਲਾਇਆ ਨਹੀਂ, ਜਾਣੋ ਉਹਦਾ ਸਿਰ ਧੌਣ ਨਾਲ ਨਹੀਂ"—ਜਣਾ ਇੰਨਾ ਹਫ਼ ਰਿਹਾ ਸੀ, ਤਾਂ ਵੀ ਉਹ ਹੱਥ ਛੁਡਾ ਕੇ ਐਸਾ ਨੱਠਿਆ ਕਿ ਉਹਨੂੰ ਹੋਸ਼ ਹੀ ਨਾ ਰਹੀ।

ਪਡਦਈਆ ਭੂਤ-ਪਰੇਤਾਂ ਨੂੰ ਬਹੁਤ ਮੰਨਦਾ ਸੀ। ਪਹਿਲਾਂ ਤਾਂ ਉਹਨੇ ਆਚਾਰੀਏ ਨੂੰ ਠੀਕ ਕਰਨ ਦਾ ਅਜੀਬ ਤਰੀਕਾ ਸੋਚਿਆ ਸੀ। ਕਿਸੇ ਮਾਂਦਰੀ ਨੂੰ ਮਿਲਕੇ ਭੂਤ ਨੂੰ ਵੱਸ ਕਰਨ ਲਈ ਕਿਹਾ ਸੀ। ਉਹਨੇ ਜਿਹੜਾ ਉਪਾਅ ਦੱਸਿਆ ਸੀ, ਉਹ ਬਹੁਤ ਭਿਆਨਕ ਸੀ। ਉਹਨੇ ਕਿਹਾ ਸੀ—ਮਸਾਣਾਂ 'ਚ ਜਾ ਕੇ ਸੂਤਕ ਤੀਵੀਂ ਦੇ ਸੱਜੇ ਹੱਥ ਦੀ ਹੱਡੀ ਲੈ ਕੇ ਉਹਦੇ ਵਿਚ ਕੱਚਾ ਮਾਸ ਭਰ ਕੇ ਹੋਮ ਕਰਨਾ। ਸਿੱਧੀ ਹੱਥ ਲਗਣ ਤੋਂ ਪਹਿਲਾਂ ਭੂਤ ਕਈ ਭੇਖ ਧਾਰ ਕੇ ਡਰਾਉਣ ਆਏਗਾ, ਪਰ ਡਰਨਾ ਨਹੀਂ। ਇਸੇ ਤਰ੍ਹਾਂ ਕੋਸ਼ਸ਼ ਜਾਰੀ ਰਖੋਗੇ, ਤਾਂ ਭੂਤ ਵੱਸ ਵਿਚ ਹੋਏਗਾ ਤੇ ਗ਼ੁਲਾਮ ਬਣ ਜਾਏਗਾ।' ਉਹਨੇ ਹੋਰ ਵੀ ਕਈ ਕੁਝ ਕਿਹਾ ਸੀ। ਤੇ ਹੁਣ ਨੱਠੇ ਜਾਂਦੇ ਦੀ ਗੱਲ ਸੁਣ ਕੇ ਪਡਦਈਏ ਦੇ ਮਨ 'ਤੇ ਬਹੁਤ ਅਸਰ ਪਿਆ। ਉਹਨੂੰ ਪਤਾ ਸੀ ਕਿ ਟੂਣੇ-ਟਾਮਣ ਵਿਚ ਆਚਾਰੀਆ ਵੀ ਬੜਾ ਪਹੁੰਚਿਆ ਹੋਇਆ ਹੈ। ਨਹੀਂ ਤਾਂ ਭਲਾ ਉਹ ਆਚਾਰੀਆ ਸ਼ੇਸ਼ੱਪੇ ਨੂੰ ਤਾੜਨਾ ਕਿਵੇਂ ਕਰਦਾ—"ਦੇਖ ਸ਼ੇਸ਼ੱਪਾ, ਨਤੀਜਾ ਚੰਗਾ ਨਹੀਂ ਨਿਕਲਣਾ।"

ਇਨ੍ਹਾਂ ਸਾਰੀਆਂ ਗੱਲਾਂ ਦੇ ਡਰ ਨੇ ਸੱਪ ਬਣ ਕੇ ਉਹਦੇ ਮਨ ਵਿਚ ਫ਼ਨ ਚੁੱਕਿਆ। ਅੱਧੀ ਰਾਤ ਦੀ ਚੁੱਪ, ਹਰ ਪਾਸੇ ਸੱਖਣ, ਗੁਨਾਹ ਦਾ ਅਹਿਸਾਸ ਦਿਲ ਵਿਚ ਚੋਰ ਬਣੀ ਬੈਠਾ ਸੀ—ਇਨ੍ਹਾਂ ਸਾਰੀਆਂ ਗੱਲਾ ਦਾ ਉਹਦੇ ਉੱਤੇ ਅਸਰ ਹੋਇਆ। ਉਹ ਸੋਚਣ ਲੱਗਾ ਕਿ ਭੂਤ ਵਾਲੀ ਗੱਲ ਉੱਤੇ ਕਿਵੇਂ ਨਾ ਯਕੀਨ ਕੀਤਾ ਜਾਏ ? ਜੇ ਉਹ ਭੂਤ ਨਹੀਂ, ਕੋਈ ਆਦਮੀ ਹੈ, ਤਾਂ ਇਕ ਆਦਮੀ ਤਿੰਨ-ਚਾਰ ਸੌ ਜਣਿਆਂ ਨੂੰ ਕਿਵੇਂ ਨਠਾ ਸਕਦਾ ਹੈ ? ਲਗਦਾ ਇਹ ਹੈ ਕਿ ਬਾਲਾਚਾਰੀਏ ਨੇ ਆਪਣੀ ਮੰਤਰ-ਸ਼ਕਤੀ ਸਦਕਾ ਕਈ ਭੂਤ-ਪਰੇਤ ਜਗਾ ਦਿੱਤੇ ਹਨ ਤੇ ਉਹ ਗੌੜ ਦੇ ਖੇਤ ਦੀ ਰਖਵਾਲੀ ਕਰ ਰਹੇ ਹਨ। ਡਰੀਆਂ ਨਜ਼ਰਾਂ ਨੂੰ ਨੰਗਾ ਰੁੱਖ ਵੀ ਭੂਤ ਲਗਦਾ ਹੁੰਦਾ ਹੈ। ਪਡਦਈਏ ਸਾਧ ਦਾ ਇਹੀ ਹਾਲ ਸੀ। ਉਹਨੇ ਭੂਤ ਵਾਲੀ ਕਹਾਣੀ ਮੰਨ ਲਈ। ਸਫ਼ੇਦ ਵਿਭੂਤ ਦੀਆਂ ਚੌੜੀਆਂ ਧਾਰੀਆਂ ਮੱਥੇ ਉੱਤੇ ਲਾਈ, ਮੁੱਛਾਂ ਨੂੰ ਨਚਾਉਂਦਿਆਂ ਚੰਨ ਦੀ ਲੋਏ ਨੰਗੀ ਤਲਵਾਰ ਲਿਸ਼ਕਾ ਕੇ ਲੋਕਾਂ ਨੂੰ ਮਾਰੋ-ਮਾਰ ਕਰ ਕੇ ਸੁੱਟਦੇ ਇਧਰੋਂ-ਓਧਰ, ਓਧਰੋਂ-ਇਧਰ ਚੌਕੜੀ ਭਰਨ ਵਾਲੇ ਭੈਰੋਂ ਦੇ ਰੂਪ ਵਾਲੇ ਸ਼ਿਕਰੱਪੇ ਗੌੜ ਦਾ ਚਿੱਤ੍ਰ ਸਾਧ ਦੀਆਂ ਅੱਖਾਂ ਅੱਗੇ ਸਾਕਾਰ ਹੋ ਗਿਆ।

ਭੂਤਵਾਲੀ ਅਫਵਾਹ ਉਡਾਉਣ ਵਾਲੇ ਨੂੰ ਇਸ ਗੱਲ ਦਾ ਚਿਤ-ਚੇਤਾ ਵੀ ਨਾ ਸੀ ਕਿ ਸਾਧ ਉਹਦੀ ਗੱਲ ਸੱਚ ਮੰਨ ਲਏਗਾ। ਉਹਨੇ ਤਾਂ ਭੂਤ ਵਾਲੀ ਗੱਲ ਇਸ ਕਰਕੇ ਬਣਾਈ ਸੀ ਕਿ ਭਲਕ ਨੂੰ ਜੇ ਲੋਕਾਂ ਨੂੰ ਪਤਾ ਲਗ ਗਿਆ ਕਿ ਇੰਨੇ ਸਾਰੇ ਜਣੇ ਇਕ ਆਦਮੀ ਤੋਂ ਡਰ ਕੇ ਨੱਠ ਗਏ, ਤਾਂ ਉਹਨੂੰ ਕਾਇਰ ਆਖਣਗੇ। ਸਾਧ ਥਰਥਰ ਕੰਬ ਰਿਹਾ ਸੀ। ਉਸ ਠੰਢੀ-ਸੀਤ ਰਾਤ ਵਿਚ ਵੀ ਉਹਦੇ ਮੱਥੇ ਉੱਤੇ ਤਰੇਲੀ ਆ ਗਈ। ਉਹਨੇ ਤਰੇਲੀ ਪੂੰਝਦਿਆਂ ਬੁਰੀ ਤਰ੍ਹਾਂ ਚੀਕਦਿਆਂ ਕਿਹਾ—"ਨਿੰਗੱਪਾ ਬਾਪੂਸਾਹਬ ਉੱਠੋ, ਨਠ ਚਲੀਏ। ਨਹੀਂ ਤਾਂ ਭੂਤ ਇਥੇ ਵੀ ਆ ਜਾਊ।" ਇਹ ਆਖ ਕੇ ਉਹ ਵੀ ਨਠਦੇ ਲੋਕਾਂ ਨਾਲ ਰਲ ਗਿਆ। ਬਸ ਹੁਣ ਕੀ ਸੀ? ਘਰ-ਘਰ ਕਹਾਣੀ ਅਪੜ ਗਈ ਕਿ ਭੂਤ ਗੌੜ ਦੇ ਖੇਤ ਦੀ ਰਖਵਾਲੀ ਕਰ ਰਿਹਾ ਹੈ; ਉਹਨੇ ਕਿਸੇ ਨੂੰ ਨੇੜੇ ਢੁੱਕਣ ਨਹੀਂ ਦੇਣਾ। ਕੋਈ ਕਹਿੰਦਾ—"ਮੈਂ ਆਪ ਬੱਲੀਆਂ ਤੋੜਦਾ ਸੀ। ਭੂਤ ਨੇ ਮੇਰਾ ਝੁੰਬ ਫੜ ਕੇ ਖਿੱਚਿਆ। ਮੈਂ ਅੱਗੋਂ ਕਾਹਨੂੰ ਡਰਨਾ ਸੀ? ਝੁੰਬ ਛੁਡਾ ਲਿਆ। ਉਹ ਉੱਠਿਆ ਤੇ ਮੈਨੂੰ ਥੱਲੇ ਸੁੱਟ ਲਿਆ। ਹਾਲੇ ਵੀ ਕੰਗਰੋੜ ਦੁੱਖਣੋਂ ਨਹੀਂ ਹਟੀ।" ਗੰਡਾਸੇ ਦੀ ਮਾਰ ਨਾਲ ਫੱਟੜ ਹੋ ਕੇ ਡਿਗਿਆ ਕੇਂਚੇ ਦਾ ਪੁੱਤ ਰਾਮ ਅੱਖਾਂ ਭਰ ਕੇ ਕਹਿਣ ਲੱਗਾ—"ਬਾਬਾ, ਮੈਂ ਤਾਂ ਬੇਸੁਰਤ ਹੋ ਗਿਆ ਸੀ। ਸੁਰਤ ਆਈ ਤਾਂ ਭਲਾ ਆਦਮੀ ਦਾਦਾ, ਰੱਬ ਲੰਮੀ ਉਮਰ ਦਏ ਉਹਨੂੰ, ਉਹਨੇ ਮੈਨੂੰ ਘਨੇੜੀ ਚੁੱਕ ਕੇ ਘਰੇ ਲਿਆਂਦਾ। ਜ਼ਖਮ 'ਤੇ ਪੱਟੀ ਬੰਨ੍ਹ ਕੇ ਗਿਆ। ਉਹ ਨਾ ਹੁੰਦਾ, ਤਾਂ ਭੂਤ ਨੇ ਮੈਨੂੰ ਲੈ ਲੈਣਾ ਸੀ।"

ਪਰ ਸੱਚੀ ਗੱਲ ਸਿਰਫ ਬਾਲਾਚਾਰੀਆ, ਪਾਰਵਤੱਵਾ ਤੇ ਦਾਦੇ ਨੂੰ ਹੀ ਪਤਾ ਸੀ ਜਾਂ ਦਾਦੇ ਦੇ ਤਿੰਨ ਜੋਟੀਦਾਰਾਂ ਨੂੰ।

ਹੁਣ ਸਾਰਿਆਂ ਨੇ ਮੱਲੋਜ਼ੋਰੀ ਗੌੜ ਦੀ ਜ਼ਮੀਨ ਉੱਤੇ ਹਕ ਜਤਾਉਣ ਦੀ ਗੱਲ ਤੱਜ ਦਿੱਤੀ। ਸਾਰੇ ਭੂਤ ਦੇ ਵਿਗੜੇ ਰਉਂ ਤੋਂ ਡਰ ਗਏ। ਇਹੋ ਜਿਹੇ ਮਾੜੇ ਦਿਨਾਂ ਵਿਚ ਸਾਧ ਦੀ ਤਰਕੀਬ ਸੁਣ ਕੇ ਸਾਰਿਆਂ ਨੂੰ ਤਸੱਲੀ ਹੋਈ ਸੀ; ਪੰਜੇ ਉਂਗਲਾਂ ਘਿਉ ਵਿਚ ਹੋਣਗੀਆਂ। ਸਾਰਿਆਂ ਨੇ ਦਾਣਿਆਂ ਉੱਤੇ ਹੱਥ ਫੇਰਨ ਲਈ ਲੱਕ ਬੰਨ੍ਹ ਲਿਆ ਸੀ। ਉਨ੍ਹਾਂ ਦੀ ਬੇਰਸ ਜ਼ਿੰਦਗੀ ਵਿਚ ਸਾਹਸ ਦਿਖਾਉਣ ਦਾ ਮੌਕਾ ਵੀ ਹੱਥ ਆਇਆ ਸੀ। ਪਰ ਕਿਸਮਤ ਦਾ ਗੇੜ! ਸਾਧ ਦੀ ਤਰਕੀਬ ਧਰੀ-ਧਰਾਈ ਰਹਿ ਗਈ। ਸਾਧ ਦੇ ਸਬਜ਼ਬਾਗ਼ਾਂ ਦਾ ਲੋਕਾਂ ਨੂੰ ਲੋਭ ਤਾਂ ਸੀ, ਪਰ ਉਹ ਅੰਦਰੇ-ਅੰਦਰ ਇਹਨੂੰ ਪਾਪ ਸਮਝਦੇ ਸਨ। ਪਰ ਇਹ ਇਹੋ ਜਿਹਾ ਪਾਪ ਸੀ, ਜਿਹਦੀ ਜ਼ਿੰਮੇਦਾਰੀ ਕਿਸੇ ਉੱਤੇ ਨਹੀਂ ਆਉਂਦੀ ਸੀ।

ਜਦ ਪਾਰਵਤੱਵਾ ਨੂੰ ਪਤਾ ਲੱਗਾ ਕਿ ਇਕੱਲੇ ਦਾਦੇ ਨੇ ਹਿੱਕ ਤਾਣ ਕੇ ਸਾਰਿਆਂ ਨੂੰ ਨਠਾਇਆ ਤੇ ਫਸਲ ਬਚਾ ਲਈ, ਤਾਂ ਉਹਦਾ ਦਿਲ ਮਾਣ, ਆਦਰ ਤੇ ਮਮਤਾ ਨਾਲ ਭਰ ਗਿਆ। ਪੁੰਨਿਆਂ ਦੇ ਦੂਜੇ ਦਿਨ ਗੌੜਨੀ ਨੇ ਸ਼ੁਕਰਗੁਜ਼ਾਰੀ ਕਰਨ ਲਈ ਦਾਦੇ ਨੂੰ ਆਪਣੇ ਘਰ ਸੱਦਿਆ। ਦਾਦੇ ਨੇ ਬਾਲ ਵਾਂਗ ਮੁਸਕਰਾਂਦਿਆਂ ਉਹਦੇ ਪੈਰਾਂ ਨੂੰ ਹੱਥ ਲਾਇਆ। ਪਾਰਵੱਤਵਾ ਦਾ ਗੱਚ ਭਰ ਆਇਆ। ਉਹ ਕਹਿਣ ਲੱਗੀ—"ਮੇਰੇ ਦੋ ਪੁੱਤ ਸਨ, ਹੁਣ ਤੂੰ ਤੀਜਾ ਹੋਇਆ। ਅੱਜ ਤੋਂ ਤੂੰ ਬੇ-ਮਾਂ ਦਾ ਬੱਚਾ ਨਹੀਂ, ਦਾਦਾ। ਕਿਸੇ ਵੀ ਚੀਜ਼ ਦੀ ਲੋੜ ਪਏ ਤਾਂ ਨਿਸ਼ੰਗ ਮੈਥੋਂ ਮੰਗ ਲਈਂ, ਸਮਝਿਆ?"

ਉਹਦੀਆਂ ਮਮਤਾ ਭਰੀਆਂ ਗੱਲਾਂ ਸੁਣ ਕੇ ਦਾਦੇ ਦਾ ਵੀ ਦਿਲ ਭਰ ਆਇਆ।

ਉਹਨੇ ਬੜੇ ਸਤਿਕਾਰ ਨਾਲ ਉਹਦੇ ਪੈਰ ਛੂਹੇ ਤੇ ਕਿਹਾ, "ਮਾਂ, ਤੇਰੇ ਅਸ਼ੀਰਵਾਦ ਦਾ ਬਲ ਚਾਹੀਦੈ। ਮੈਂ ਤੇਰਾ ਪੁਤ ਹਾਂ। ਜਦ ਵੀ ਲੋੜ ਪਏ, ਮੈਂ ਹਾਜ਼ਰ ਹੋਊਂਗਾ।" ਫੇਰ ਉਹ ਅੱਖਾਂ ਪੂੰਝਦਾ ਗੌੜ ਦੇ ਘਰੋਂ ਤੁਰ ਪਿਆ।

ਬਾਲਾਚਾਰੀਏ ਨੇ ਕਦੇ ਨਹੀਂ ਸੋਚਿਆ ਸੀ ਕਿ ਸਾਧ ਇਥੋਂ ਤਕ ਆ ਜਾਏਗਾ। ਉਹਨੇ ਸੋਚਿਆ ਸੀ ਕਿ ਜੇ ਬੜਾ ਹੋਇਆ ਤਾਂ ਖੇਤ 'ਤੇ ਕਬਜ਼ਾ ਕਰਨ ਜਾਣਗੇ ਤਾਂ ਗੌੜ ਦੇ ਹਮਾਇਤੀਆਂ ਨਾਲ ਹਥੋਪਾਈ ਹੋ ਜਾਏਗੀ। ਪਰ ਇਸਤਰ੍ਹਾਂ ਅੱਧੀਰਾਤ ਦੇ ਪਹਿਰ ਚੋਰੀ-ਚੋਰੀ ਫ਼ਸਲ ਵਢਵਾ ਕੇ ਲੁਟ ਲੈਣ 'ਤੇ ਉਤਾਰੂ ਵੀ ਹੋ ਜਾਣਗੇ। ਆਚਾਰੀਆ ਨੇ ਸੋਚਿਆ ਕਿ ਹੁਣ ਪਿੰਡ ਵਿਚ ਪੁੰਨ ਤਾਂ ਰਹਿ ਹੀ ਨਹੀਂ ਗਿਆ। ਅੱਜ ਤਾਈਂ ਕਿਸੇ ਨੇ ਖੜ੍ਹੀ ਫ਼ਸਲ ਨੂੰ ਹੱਥ ਨਹੀਂ ਲਾਇਆ ਸੀ, ਅੱਜ ਉਹ ਵੀ ਹੋ ਗਿਆ। ਉਹਨੂੰ ਇਹ ਜਾਣ ਕੇ ਖ਼ੁਸ਼ੀ ਹੋਈ ਕਿ ਇਕੱਲੇ ਦਾਦੇ ਨੇ ਅਨਰਥ ਹੋਣੋਂ ਰੋਕਿਆ। ਦੁਸ਼ਮਣ ਤਾਕਤਾਂ ਦੇ ਇਸ ਜਮਘਟੇ ਵਿਚ ਇਕੱਲਾ ਦਾਦਾ ਹੀ ਉਨ੍ਹਾਂ ਲਈ ਆਸ ਦੀ ਕਿਰਣ ਸੀ। ਉਹਨੇ ਸੋਚਿਆ ਕਿ ਡੁੱਬਦੀ ਪਾਦੱਲੀ ਨੂੰ ਸਿਰਫ਼ ਦਾਦਾ ਹੀ ਪਾਰ ਲਾ ਸਕਦਾ ਹੈ। ਉਹਨੇ ਦਾਦੇ ਨੂੰ ਆਪਣੇ ਘਰ ਸੱਦ ਕੇ ਉਹਨੂੰ ਸ਼ਾਬਾਸ਼ ਦਿੱਤੀ। ਸਮਾਂ ਪਾ ਕੇ ਸਾਧ ਦੇ ਕੰਨਾਂ ਵਿਚ ਵੀ ਦਾਦੇ ਦੀ ਦਲੇਰੀ ਦੀ ਕਹਾਣੀ ਪਈ। ਹੁਣ ਸ਼ੰਕਰੱਪੇ ਦੇ ਭੂਤ ਦੀ ਥਾਂ ਖ਼ੁਦ ਦਾਦਾ ਭੂਤ ਬਣ ਕੇ ਉਹਦੇ ਉਤੇ ਸਵਾਰ ਹੋ ਗਿਆ। ਉਹਨੂੰ ਯਕੀਨ ਹੋ ਗਿਆ ਕਿ ਦਾਦਾ ਉਹਦੀਆਂ ਜੜ੍ਹਾਂ ਵਢ ਕੇ ਹੀ ਦਮ ਲਏਗਾ। ਉਹਦੇ ਹਰ ਕੰਮ ਵਿਚ ਦਾਦਾ ਅੜਿੱਕਾ ਪਾਏਗਾ। ਉਹਨੇ ਸੋਚਿਆ, ਇਹ ਕੰਡਾ ਵੀ ਕਢਣਾ ਹੀ ਪਏਗਾ। ਨਹੀਂ ਤਾਂ ਪਿੰਡ ਵਿਚ ਉਹਦੀ ਧਾਂਕ ਨਹੀਂ ਰਹੇਗੀ। ਇਧਰ ਆਚਾਰੀਆ ਸੋਚ ਰਿਹਾ ਸੀ—"ਲੱਛਮੀ ਬਾਈ ਨੇ ਫੇਰ ਪਾਦੱਲੀ ਆਉਣ ਲਈ ਨਹੀਂ ਮੰਨਣਾ। ਤੇ ਹੁਣ ਤਾਂ ਬਾਪੂ-ਸਾਹਬ ਦੀਆਂ ਚੰਮ ਦੀਆਂ ਚਲਣਗੀਆਂ। ਸਾਧ ਵੀ ਮੌਰਾਂ 'ਤੇ ਚੜ੍ਹਿਆ ਰਹੂ। ਲਿੰਗੱਪਾ ਪਿੰਡ ਦਾ ਗੌੜ ਬਣ ਕੇ ਹੁਕਮ ਚਲਾਊਗਾ। ਇਨ੍ਹਾਂ ਤਿੰਨ ਦੁਸ਼ਟਾਂ ਹੱਥੋਂ ਪਾਦੱਲੀ ਬਰਬਾਦ ਹੋ ਜਾਊ। ਸਾਰੀ ਜ਼ਿੰਮੇਦਾਰੀ ਤਾਂ ਮੇਰੇ 'ਤੇ ਹੀ ਆਉਣੀ ਐ। ਸੋ ਕੋਈ ਉਪਾਅ ਤਾਂ ਸੋਚਣਾ ਹੀ ਪਊ।' ਇਕਦਮ ਉਹਨੂੰ ਜਸਵੰਤਰਾਓ ਚੇਤੇ ਆਇਆ।

ਬਾਲਾਚਾਰੀਆ ਨੇ ਸੋਚਿਆ ਕਿ ਲਛਮਣ ਨੂੰ ਅਜਰਾਣੀ ਘਲ ਕੇ ਜਸਵੰਤਰਾਓ ਨੂੰ ਸੱਦਿਆ ਜਾਵੇ। ਪਰ ਜਿੰਨੱਪੇ ਜੈਨ ਨੇ ਇਹ ਗੱਲ ਨਾ ਮੰਨੀ; ਉਹਨੇ ਕਿਹਾ—"ਨਹੀਂ ਇਸ ਮਨਹੂਸ ਲਛੂ ਦੇ ਜਾਣ ਨਾਲ ਕੰਮ ਨਹੀਂ ਬਣਨਾ। ਵਿਗੜੂਗਾ ਹੀ।" ਪਰ ਹੋਰ ਕਿਸੇ ਨੂੰ ਘੱਲਿਆ ਨਹੀਂ ਜਾ ਸਕਦਾ ਸੀ। ਗੁਣਾ ਲਛਮਣ ਉਤੇ ਹੀ ਪਿਆ। ਕੰਮ ਨਾ ਬਣਿਆ ਤਾਂ ਹੋਲੀ ਮਗਰੋਂ ਦਾਦੇ ਨੂੰ ਭੇਜ ਦਿਆਂਗੇ। ਲੱਛਮਣ ਅਜਰਾਣੀਓਂ ਅਗਲੇ ਦਿਨ ਹੀ ਆ ਗਿਆ। ਉਹਨੇ ਆ ਕੇ ਦੱਸਿਆ ਕਿ ਅਜਰਾਣੀ ਹੈਜ਼ਾ ਫੈਲਿਆ ਹੋਇਆ ਹੈ। ਜਿੰਨੱਪੇ ਜੈਨ ਨੇ ਮੱਥੇ ਵੱਟ ਪਾ ਕੇ ਕਿਹਾ—"ਮੈਂ ਪਹਿਲਾਂ ਨਹੀਂ ਸੀ ਕਿਹਾ, ਏਸ ਮਨਹੂਸ ਲੱਛੂ ਨੂੰ ਨਾ ਘੱਲੋ।" ਆਚਾਰੀਆ ਸਾਹਮਣੇ ਅਗਾਂਹ ਦੀ ਸਮੱਸਿਆ ਸੀ।

ਪਾਰਵਤੱਵਾ ਦੇ ਹਮਦਰਦਾਂ ਨੂੰ ਇਕ ਹੋਰ ਮਾੜੀ ਖ਼ਬਰ ਮਿਲੀ। ਪਾਰਵੱਤਵਾ ਨੇ ਲਿੰਗੱਪੇ ਨੂੰ ਵਾਰਿਸ ਬਣਾਉਣ ਵਿਰੁਧ ਅਰਜੀ ਦਿੱਤੀ ਸੀ। ਪਰ ਮਾਮਲੇਦਾਰ ਨੇ ਅਪੀਲ ਖ਼ਾਰਜ ਕਰ ਕੇ ਫੈਸਲਾ ਸੁਣਾਇਆ ਕਿ ਕਿਉਂਕਿ ਲਿੰਗੱਪਾ ਸ਼ੰਕਰੱਪੇ ਗੌੜ ਦਾ ਹੀ ਪੁਤ ਹੈ, ਇਸ ਲਈ ਉਸੇ ਨੂੰ ਵਾਰਿਸ ਕਰਾਰ ਦਿੱਤਾ ਜਾਂਦਾ ਹੈ। ਇਹ ਹੁਕਮ ਮਿਲਦਿਆਂ ਸਾਰ

ਲਿੰਗੱਪੇ ਹੋਰੀਂ ਪਿੰਡ ਵਿਚ ਗੁੜ ਵੰਡਣ ਲੱਗੇ। ਸਾਰੇ ਪਿੰਡ ਵਿਚ ਰੌਲਾ ਸੀ ਕਿ ਬਗਾਨੇ ਪਿੰਡ ਦਾ ਬੰਦਾ ਪਾਦੱਲੀ ਦਾ ਗੌੜ ਕਿਵੇਂ ਹੋ ਸਕਦਾ ਹੈ।

ਤ੍ਰਿਕਾਲਾਂ ਵੇਲੇ ਬਾਲਾਚਾਰੀਆ ਜੀ ਰੋਜ਼ ਵਾਂਗ ਭਗਵਾਨ ਦੇ ਦਰਸ਼ਨਾਂ ਲਈ ਮੰਦਰ ਵਲ ਜਾ ਰਹੇ ਸਨ। ਦਰਸ਼ਨਾ ਮਗਰੋਂ ਉਹ ਮੰਦਰ ਦੇ ਥੜ੍ਹੇ ਉਤੇ ਬੈਠਦਾ ਹੁੰਦਾ ਸੀ। ਉਹ ਬੈਠਾ ਹੀ ਸੀ ਕਿ ਬਾਪੂਸਾਹਬ ਤੇ ਲਿੰਗੱਪਾ ਆ ਗਏ। ਉਨ੍ਹਾਂ ਨੇ ਚਰਣਬੰਦਨਾਂ ਆਖੀ। ਆਚਾਰੀਏ ਨੇ ਵੀ ਹੱਥ ਜੋੜੇ ਤੇ ਉਨ੍ਹਾਂ ਨੂੰ ਬੈਠਣ ਲਈ ਕਿਹਾ। ਸ਼ੇਸ਼ੱਪਾ ਵੀ ਪਹੁੰਚ ਗਿਆ ਜਿਵੇਂ ਸਾਰੇ ਮਤਾ ਪਕਾ ਕੇ ਆਏ ਸਨ। ਸ਼ੇਸ਼ੱਪੇ ਨੇ ਬੈਠ ਕੇ ਆਚਾਰੀਏ ਨੂੰ ਨਸਵਾਰ ਦੀ ਚੁਟਕੀ ਦਿੱਤੀ।

ਲਿੰਗੱਪੇ ਨੇ ਗੁੜ ਦੀ ਭੇਲੀ ਆਚਾਰੀਏ ਦੇ ਅੱਗੇ ਰਖ ਕੇ ਕ੍ਰਿਤਗਤਾ ਨਾਲ ਅਰਜ਼ ਕੀਤੀ—"ਵਾਰਿਸ ਬਾਰੇ ਫੈਸਲਾ ਹੋ ਗਿਐ। ਹੁਕਮ ਹੋਇਐ, ਵਾਰਿਸ ਰਜਿਸਟਰ 'ਚ ਮੇਰਾ ਨਾਂ ਚੜ੍ਹਾ ਦਿਤਾ ਜਾਏ। ਇਸ ਲਈ ਗੁੜ ਵੰਡ ਰਿਹਾਂ।"

ਆਚਾਰੀਏ ਨੇ ਪਹਿਲਾਂ ਹੀ ਅੰਦਾਜ਼ਾ ਲਾ ਲਿਆ ਸੀ ਕਿ ਦਾਲ ਵਿਚ ਕੁਝ ਕਾਲਾ ਜ਼ਰੂਰ ਹੈ। ਤਾਂ ਵੀ ਉਹ ਵਿਚਲੀ ਗੱਲ ਜਾਣਨੀ ਚਾਹੁੰਦਾ ਸੀ। ਹੁਣ ਉਹ ਭੇਤ ਖੁਲ੍ਹ ਗਿਆ ਸੀ। ਗੁੜ ਵਲ ਦੇਖਿਆ ਬਿਨਾ ਉਹਨੇ ਸ਼ੇਸ਼ੱਪੇ ਨੂੰ ਪੁਛਿਆ—"ਇਹ ਤਾਂ ਮਾਮਲੇਦਾਰ ਦਾ ਹੁਕਮ ਹੈਗਾ ਨਾ? ਕਿਉਂ ਸ਼ੇਸ਼ੱਪ, ਜੇ ਅਪੀਲ ਕਰੀਏ, ਫੇਰ ਤਾਂ ਇਹ ਹੁਕਮ ਨਹੀਂ ਟਿਕਦਾ।" ਸ਼ੇਸ਼ੱਪੇ ਨੂੰ ਅੱਗੋਂ ਕੋਈ ਜਵਾਬ ਨਹੀਂ ਅਹੁੜ ਰਿਹਾ ਸੀ। ਆਚਾਰੀਆ ਬੜਾ ਘਾਗ ਸੀ। ਸੋ ਸ਼ੇਸ਼ੱਪੇ ਨੇ ਡੂੰਘੇ ਲਹਿਜੇ ਵਿਚ ਕਿਹਾ—"ਆਚਾਰੀਆ ਜੀ, ਸੱਚ ਕਦੇ ਹਾਰਿਐ? ਜਿਧਰ ਧਰਮ ਐ, ਓਧਰ ਹੀ ਜਿੱਤ ਹੁੰਦੀ ਐ।" ਇਹ ਆਖ ਕੇ ਉਹਨੇ ਨਸਵਾਰ ਚੜ੍ਹਾਈ।

"ਜੇ ਇਹ ਗੱਲ ਐ, ਤਾਂ ਤੈਨੂੰ ਇਹ ਧਰਮ ਦੀ ਗੱਲ ਲਗਦੀ ਐ ਕਿ ਚੁਕ ਕੇ ਲਿੰਗੱਪੇ ਨੂੰ ਵਾਰਿਸ ਬਣਾ ਦਿਓ? ਮੈਂ ਤਾਂ ਪਾਰਵਤੱਵਾ ਵਲ ਹਾਂ। ਤੁਹਾਡਾ ਦਾਅਵਾ ਗ਼ਲਤ ਐ। ਤੁਹਾਡੀ ਜਿੱਤ ਕਦੇ ਨਹੀਂ ਹੋਣੀ। ਮੈਂ ਗੁੜ ਨਹੀਂ ਲੈਣਾ।" ਆਚਾਰੀਆ ਨੇ ਸਾਰੀ ਗੱਲ ਉਨ੍ਹਾਂ ਦੇ ਮੂੰਹ ਉਤੇ ਆਖ ਦਿੱਤੀ।

ਆਚਾਰੀਆ ਮੰਦਰੋਂ ਤੁਰਿਆ, ਤਾਂ ਅਨ੍ਹੇਰਾ ਹੋ ਚੁਕਾ ਸੀ। ਉਹ ਖ਼ਿਆਲਾਂ ਵਿਚ ਲੀਨ ਸੀ। ਗੌੜ ਦੀ ਮੌਤ ਵੀ ਉਹਦੀਆਂ ਅੱਖਾਂ ਅੱਗੋਂ ਓਝਲ ਨਹੀਂ ਹੋਈ ਸੀ। 'ਆਚਾਰੀਆ ਸਵਾਮੀ, ਮੈਂ ਘਰ ਦੀ ਇਜ਼ਤ ਤੁਹਾਡੇ ਹਵਾਲੇ ਕਰ ਰਿਹਾਂ' ਗੌੜ ਦਾ ਇਹ ਕਥਨ ਉਹਨੂੰ ਮੁੜ-ਮੁੜ ਚੇਤੇ ਆਉਂਦਾ ਸੀ। ਉਹਨੇ ਘਰ ਆ ਕੇ ਭਗਵਾਨ ਦੀ ਆਰਤੀ ਉਤਾਰੀ। ਭਗਵਾਨ ਦੀ ਮੂਰਤੀ ਦੇ ਪਛਾੜੀਓਂ ਚੂਹੀ ਨਿਕਲੀ ਤੇ ਨੰਦਾਦੀਪ (ਅੱਠੇ ਪਹਿਰ ਭਗਵਾਨ ਅੱਗੇ ਜਗਣ ਵਾਲਾ ਦੀਵਾ) ਵਿਚ ਭਰਿਆ ਤੇਲ ਚੱਟਣ ਲੱਗੀ। ਇਹ ਦੇਖ ਕੇ ਆਚਾਰੀਆ ਦੇ ਹੱਥ ਕੰਬ ਗਏ।

# 19

ਕਾਲ ਤੇ ਹੈਜ਼ੇ ਦੇ ਢਾਏ ਕਹਿਰ ਕਾਰਣ ਪਾਦੱਲੀ ਵਿਚ ਇਸ ਵਾਰ ਹੋਲੀ ਦਾ ਕੋਈ ਚਾਅ ਨਹੀਂ ਸੀ। ਹੋਲੀ ਕਿਸੇ ਗ਼ਰੀਬ ਪ੍ਰਾਹੁਣੇ ਵਾਂਗ ਆਈ ਸੀ, ਜਿਹਦੀ ਆਉਭਗਤ ਦੀ ਚਿੰਤਾ, ਜ਼ਰੂਰੀ ਨਹੀਂ ਹੁੰਦੀ। ਪਿੰਡ ਦੀ ਡਿਉੜੀ ਉਤੇ ਹਮੇਸ਼ਾਂ ਵਾਂਗ ਚੋਰੀ ਦੀਆਂ ਪਾਥੀਆਂ ਦਾ ਢੇਰ ਨਹੀਂ ਲੱਗਾ ਸੀ। ਹਾਂ, ਕੁਝ ਆਜੜੀ ਮੁੰਡੇ ਆਪਣੇ ਘਰਾਂ ਦੀਆਂ ਟੁੱਟੀਆਂ ਕੰਧਾਂ ਤੋਂ ਚੋਰੀ-ਛਿਪੇ ਪਾਥੀਆਂ ਲੈ ਆਏ ਸਨ, ਜਿਸ ਕਰਕੇ ਮਗਰੋਂ ਉਨ੍ਹਾਂ ਨੂੰ ਘਰਾਂ ਤੋਂ ਬਹੁਤ ਝਿੜਕਾਂ ਪਈਆਂ ਸਨ। ਉਹ ਢੇਰੀ ਮਸਾਂ ਤਿੰਨ ਹੱਥ ਉਚੀ ਵੀ ਨਹੀਂ ਬਣੀ ਸੀ।

ਹੋਲੀ ਦੀ ਪਹਿਲੀ ਰਾਤੇ ਸਦਾ ਵਾਂਗ ਡੇਰੇ ਵਿਚ ਗਾਂਜਾ ਪੀਣ ਵਾਲਿਆਂ ਦਾ ਮੇਲਾ ਲਗ ਚੁਕਾ ਸੀ। ਡੇਰੇ ਵਿਚ ਨਾ ਪਡਦਈਆ ਸੀ ਤੇ ਨਾ ਲਿੰਗੱਪਾ। ਜੇ ਅੱਜ ਕੇਂਚਾ ਜੀਉਂਦਾ ਹੁੰਦਾ, ਤਾਂ ਉਹਨੇ ਮਹਿਫ਼ਲ ਵਿਚ ਰੌਣਕ ਲਿਆ ਦੇਣੀ ਸੀ। 'ਕੋਈ ਮਰੇ, ਕੋਈ ਜੀਵੇ, ਸਾਨੂੰ ਕੀ' ਸੋਚਣ ਵਾਲਿਆਂ ਨੂੰ ਵੀ ਅੱਜ ਕੇਂਚੇ ਦਾ ਨਾ ਹੋਣਾ ਰੜਕ ਰਿਹਾ ਸੀ। ਉਨ੍ਹਾਂ ਨੂੰ ਡੇਰਾ ਉਹਦੇ ਬਿਨਾਂ ਸੁੰਨਾ-ਸੁੰਨਾ ਲਗਦਾ ਸੀ। ਡੇਰੇ ਵਿਚ ਹੁਣ ਸਿਰਫ 'ਕਾਟਕ' ਤੇ 'ਹੋਲੇਯਾ' ਹੀ ਇਕੱਠੇ ਹੋਏ ਸਨ। ਮਾਲਕ ਅਖਵਾਉਣ ਵਾਲਾ ਕੋਈ ਨਹੀਂ ਸੀ। ਕੰਮ ਦੀ ਗੱਲ ਕੋਈ ਨਹੀਂ ਹੋ ਰਹੀ ਸੀ। ਹੋਲੇਯਾ ਰੁਦਰ ਆਪਣੀ ਮਾਰੀ ਮੱਲ ਦੀ ਕਹਾਣੀ ਲੈ ਕੇ ਬਹਿ ਗਿਆ ਕਿ ਕਿਵੇਂ ਉਹਨੇ ਭੁਲਜੱਪੇ ਘੁਮਿਆਰ ਦੀਆਂ ਪਾਥੀਆਂ ਚੋਰੀ ਕੀਤੀਆਂ। "ਕੋਈ ਹੋਲੀ ਬਾਲਣ ਦਾ ਨਾਂ ਹੀ ਨਹੀਂ ਲੈਂਦਾ—" ਆਖ ਕੇ ਉਹਨੇ ਇਕੋ ਸੂਟੇ ਵਿਚ ਸੁਲਫ਼ੇ ਭਰੀ ਚਿਲਮ ਖ਼ਾਲੀ ਕਰ ਦਿੱਤੀ। ਚਿਲਮ ਵਿਚੋਂ ਨਿਕਲਦੇ ਧੂੰਏਂ ਵਿਚ ਉਹਦਾ ਦੁਖ ਘੁਲ ਕੇ ਗਾੜ੍ਹਾ ਹੋ ਗਿਆ ਸੀ।

ਪਿੰਡ ਦੀ ਡਿਉੜੀ ਉੱਤੇ 'ਵੱਡੀ ਹੋਲੀ' ਠੀਕ ਅੱਧੀ ਰਾਤ ਵੇਲੇ ਬਾਲਣ ਦਾ ਰਿਵਾਜ ਸੀ। ਉਸ ਤੋਂ ਪਹਿਲਾਂ ਹੋਲਗੇਰੀਆਂ ਦੇ ਵਿਹੜੇ ਵਿਚ ਹੋਲੀ ਬਲਦੀ ਸੀ। ਫੇਰ ਓਥੋਂ ਅੱਗ ਲਿਆ ਕੇ ਡਿਉੜੀ 'ਤੇ 'ਕਾਮਦਹਨ' (ਹੋਲੀ ਬਾਲਣਾ) ਕੀਤਾ ਜਾਂਦਾ ਸੀ। ਹਲਗੇ (ਚਮੜੇ ਨਾਲ ਮੜ੍ਹਿਆ ਸਾਜ਼) ਵਾਲੇ ਹਲਗੇਯਵਰੂ ਹਲਗੇ ਵਜਾਂਦੇ-ਵਜਾਂਦੇ, ਜ਼ਿਮੀਦਾਰ, ਦੇਸ਼ਪਾਂਡੇ, ਗੌੜ, ਕੁਲਕਰਣੀ ਵਰਗੇ ਵੱਡੇ ਘਰੀਂ ਜਾ ਕੇ ਸਾਰਿਆਂ ਨੂੰ ਹੋਲੀ ਦਾ ਨਿਉਂਦਾ ਦੇ ਆਉਂਦੇ। ਜਦ ਉਹ ਸਾਰੇ ਸੱਥ ਵਿਚ ਇਕੱਠੇ ਹੁੰਦੇ, ਤਾਂ ਹੁਲੀਬਿਆਟੀਏ ਅੱਗ ਲੈਣ ਲਈ ਹਲਗੇਯਵਰੂਆ ਨੂੰ ਅੱਗੇ ਕਰ ਕੇ ਜਲੂਸ ਵਿਚ 'ਦਿਗਵਿਜਯ' ਲਈ ਤੁਰ ਪੈਂਦੇ। ਹੋਲਗੇਰੀ ਵਿਹੜੇ ਵਿਚ ਫੇਰ ਦਿਲਚਸਪ ਘਟਨਾ ਵਾਪਰਦੀ। ਨਕਲੀ ਜੰਗ ਲੜੀ ਜਾਂਦੀ। ਹੁਲੀਬਿਆਟੀਏ ਅਗ ਲੈਣ ਲਈ ਅਗਾਂਹ ਵਧਦੇ, ਪਰ ਹੋਲਯ ਉਨ੍ਹਾਂ ਨੂੰ ਅੱਗ ਨਾ ਲੈਣ ਦਿੰਦੇ। ਉਨ੍ਹਾਂ ਉੱਤੇ ਮੱਝ-ਗਾਂ ਦੇ ਹੱਡ ਸੁੱਟਦੇ। ਹੱਡਾਂ ਦੀ ਪਰਵਾਹ ਨਾ ਕਰ ਕੇ ਅਗਾਂਹ ਹੋ ਕੇ ਅੱਗ ਲਿਆਉਣ ਵਾਲੇ ਨੂੰ 'ਨਚੀਕੇਤਾ' ਕਿਹਾ ਜਾਂਦਾ।

ਤੱਲਵਾਰ ਭਲਵਾਨ ਰੁਦਰ ਦੀਆਂ ਗੱਲਾਂ ਨਾ ਸਹਾਰ ਸਕਿਆ। "ਕਿਉਂ, ਓਏ

ਰੁਦਰਾ, ਤੂੰ ਸਮਝਦਾ ਕੀ ਐਂ ? ਅਸੀਂ ਸਾਰੇ ਏਨੇ ਹੀ ਗਏ-ਗੁਜ਼ਰੇ ਹੋ ਗਏ ਕਿ ਕਾਮੱਣ (ਹੋਲੀ ਦਾ ਦੇਵਤਾ) ਨੂੰ ਅੱਗ ਵੀ ਨਹੀਂ ਦੇ ਸਕਦੇ। ਅੱਜ ਨਹੀਂ ਭਲਕੇ ਹੋਲੀ ਐ। ਦੇਖਦਾ ਰਹੀਂ, ਅੱਗ ਕਿੱਦਾਂ ਉੜਾ ਲਿਆਊਂਗਾ। ਚਮਤਕਾਰ ਕਰੂੰਗਾ, ਚਮਤਕਾਰ। ਬੈਠ ਕੇ ਗੱਲਾਂ ਕਰਨੀਆਂ ਬੜੀਆਂ ਸੁਖੱਲੀਆਂ। ਐਤਕੀਂ ਹੋਲੀ ਜਲਾਉਣ ਵਾਲੀ ਗੱਲ ਹੀ ਨਹੀਂ ਹੋਣੀ।'' ਉਹ ਅੱਗ-ਭਬੂਕਾ ਹੋ ਗਿਆ ਸੀ। ਉਹਨੇ ਮੁੱਛਾਂ ਨੂੰ ਤਾਅ ਦੇ ਕੇ ਚਾਰੇ ਪਾਸੇ ਨਜ਼ਰ ਮਾਰੀ।

''ਇਹ ਗੱਲ ਨਹੀਂ, ਮਲੱਪਾ ਗੌੜ ਜੀ। ਅੱਜ ਤਾਈਂ ਕੀ ਹੁੰਦਾ ਆਇਐ, ਹਰ ਸਾਲ ਵੱਡੇ ਗੌੜ ਜੀ ਕਾਮੱਣ ਨੂੰ ਅੱਗ ਦਿੰਦੇ ਹੁੰਦੇ ਸੀ। ਲੜਾਈ-ਝਗੜਾ ਕਰ ਕੇ ਅੱਗ ਲਿਆਉਣ ਦਾ ਕੋਈ ਮਤਲਬ ਵੀ ਹੁੰਦਾ ਸੀ। ਪਰ ਹੁਣ ਕੀ ਐ ? ਨਾ ਹੁਣ ਪਾਥੀਆਂ ਨੇ ਤੇ ਨਾ ਅੱਧੀ ਰਾਤ ਨੂੰ ਕਾਮੱਣ ਨੂੰ ਅੱਗ ਦੇਣ ਵਾਲਾ ਗੌੜ। ਇਸੇ ਲਈ ਮੈਂ ਇਹ ਗੱਲ ਆਖੀ ਸੀ'', ਹੋਲੇਯਰ ਰੁਦਰ ਨੇ ਸਫ਼ਾਈ ਦਿੱਤੀ।

''ਮੂਰਖਾ, ਗੱਲ ਦਾ ਪਤਾ ਹੁੰਦਾ ਨਹੀਂ, ਮਾਰੀ ਜਾਂਦੈ ਉੱਘ ਦੀਆਂ ਪਤਾਲ। ਤਸੀਲੋਂ ਚਿੱਠੀ ਆਈ ਐ, ਮਾਮਲੇਦਾਰ ਨੇ ਲਿੰਗੱਪੇ ਹੁਰਾਂ ਦੇ ਨਾਂ 'ਗੌੜਕੀ' ਲਿਖ 'ਤੀ ਐ। ਤਾਂਹੀਓਂ ਪਡਦਈਆ ਤੇ ਲਿੰਗੱਪੇ ਹੁਰੀਂ ਪਿੰਡ 'ਚ ਗੁੜ ਵੰਡਦੇ ਫਿਰਦੇ ਐ। ਹੁਣ ਡੌਂਡੀ ਫਿਰੂਗੀ। ਸੁਣੋ, ਲੋਕੋ ਕੱਲ੍ਹ ਤੋਂ ਇਸ ਪਿੰਡ ਦਾ ਗੌੜ ਲਿੰਗੱਪਾ ਜੀ ਹੋਊਗਾ। ਤੇ ਹੁਣ ਉਨ੍ਹਾਂ ਦੇ ਹੱਥੀਂ ਕਾਮੱਣ ਨੂੰ ਅੱਗ ਦੁਆਵਾਂਗੇ''—ਬਗਲਬੰਦ ਕੁੜਤਾ, ਤੁੱਰੇਦਾਰ ਪੱਗ ਬੰਨ੍ਹੀ ਬੈਠੇ ਸ਼ਿਵਪੁੱਤਰੱਪੇ ਨੇ ਆਪਣੀ ਧੌਲੀ ਦਾੜ੍ਹੀ ਉੱਤੇ ਹੱਥ ਫੇਰਦਿਆਂ ਰੁਦਰ ਦੀ ਮੂਰਖਤਾ ਦੀ ਖਿੱਲੀ ਉਡਾਈ।

''ਲਿੰਗੱਪੇ ਅਰਗਿਆਂ ਦੇ ਹੱਥੋਂ ਕਾਮੱਣ ਨੂੰ ਅੱਗ ਦਿੱਤੀ ਜਾਣ ਲਗ ਪਈ, ਤਾਂ ਸਾਨੂੰ ਤਾਂ ਸਦਾਵਰਤ ਰਖਣਾ ਪਊ। ਕਿਉਂ ?''—ਦਲਵਾਈ ਤਿੱਪੇ ਨੇ ਸਿਰ ਹਿਲਾਉਂਦਿਆਂ ਕਿਹਾ।

''ਪੁੱਤ, ਘਿਉ ਚੋਪੜ-ਚੋਪੜ 'ਹੋਲਿੱਗੇ' (ਤਿਉਹਾਰ) 'ਤੇ ਹੱਥ ਸਫ਼ਾ ਕਰਨ ਲਈ ਗੌੜ ਦੇ ਘਰੇ ਵਿਆਹ ਧਰਿਆ ਹੋਇਐ ? ਸਦਾਵਰਤ ਵੀ ਕਾਹਨੂੰ ਕਰੋਗੇ ? ਅੱਗ ਲਾ ਕੇ ਡੱਬੂ ਕੰਧ 'ਤੇ ! ਫੇਰ ਸਾਰੇ ਲੋਕ ਰਲ ਕੇ ਗੱਪਾਂ ਮਾਰਨਗੇ, ਗੱਪਾਂ'', ਮੱਲੇ ਨੇ ਵਿਅੰਗ ਕੀਤਾ। ਜਦੋਂ ਤਕ ਸ਼ੰਕਰੱਪਾ ਜੀਉਂਦਾ ਸੀ, ਓਦੋਂ ਤਕ ਹੋਲੀ ਵਾਲੀ ਰਾਤ ਨੂੰ ਹੁਲੀਬਿਆਟੀਆਂ ਨੂੰ ਰੋਟੀ ਦਿੱਤੀ ਜਾਂਦੀ ਰਹੀ ਸੀ। ਹੁਣ ਇਨ੍ਹਾਂ ਦੋ ਜਣਿਆਂ ਦਾ ਕਹਿਣ ਦਾ ਭਾਵ ਸੀ ਕਿ ਹੁਣ ਲਿੰਗੱਪੇ ਦੀ ਗੌੜਕੀ ਵਿਚ ਇਹ ਕੁਝ ਨਹੀਂ ਹੋਏਗਾ। ਤੇ ਫ਼ੈਸਲਾ ਹੋਇਆ ਕਿ ਇਸ ਵਾਰ ਵੀ ਹੋਲੀ ਬਲੇਗੀ। ਹੋਲੀ ਬਾਲਣੀ ਹੈ, ਤਾਂ ਵੱਡੀ ਹੋਲੀ ਹੀ ਬਲੇਗੀ। ਸੈਂਕੜੇ ਗਹੀਰੇ ਨਾ ਬਾਲੇ, ਤਾਂ ਹੋਲੀ ਕਾਹਦੀ ਬਾਲੀ ? ਪਾਥੀਆਂ ਦਾ ਇੱਕੋ ਟੋਕਰਾ ਬਲਦਾ ਦੇਖ ਲੋਕ ਸਾਡਾ ਮਖੌਲ ਨਾ ਉਡਾਉਣਗੇ ? ਸਾਡੇ ਉੱਤੇ ਥੁੱਕਣਗੇ ਨਾ ? ਉੱਪਾਰ ਮਾਲੱਪੇ ਨੇ ਉਜ਼ਰ ਕੀਤਾ।

''ਹਾਂ, ਹਾਂ, ਹੋਲਗੇਰੀ ਛੋਕਰਿਆਂ ਨੂੰ ਹੁਕਮ ਕਰ ਦਿਓ, ਢੇਰ ਲਾ ਦੇਣਗੇ ਪਾਥੀਆਂ ਦਾ, ਢੇਰ ਕੀ ਪਹਾੜ ਲਾ ਦੇਣਗੇ। ਸਾਰੀਆਂ ਨਿਆਂਈਆਂ ਭਰ ਦੇਣਗੇ ਪਾਥੀਆਂ ਨਾਲ।'' ਰੁਦਰ ਦੀ ਇਹ ਗੱਲ ਬਾਹਰੋਂ ਆਉਂਦੇ ਪਡਦਈਏ ਨੇ ਸੁਣੀ।

''ਬੱਸ ਵੀ ਕਰੋ, ਮੂੰਹ ਦੇ ਕੂਲਿਓ। ਜੋ ਮੂੰਹ 'ਚ ਆਉਂਦੈ, ਬਕੀ ਜਾਂਦੇ ਐ। ਓਏ ਤੇਰੇ ਹੋਲਗੇਰੀਆਂ ਦਾ ਕੀ ਕਹਿਣਾ। ਇਨ੍ਹਾਂ ਦਾ ਢੋਲ ਵੱਜ ਚੁੱਕੈ, ਲਾਗਲੇ ਪਿੰਡਾਂ 'ਚ ਵੀ—''

ਪਡਦਈਏ ਨੇ ਰੁਦਰ ਦਾ ਮੂੰਹ ਬੰਦ ਕੀਤਾ ਤੇ ਗੱਦੀ ਉੱਤੇ ਬਿਰਾਜਮਾਨ ਹੋ ਗਿਆ ।

"ਮਾਰ੍ਹਾਜ, ਅਸੀਂ ਤੁਹਾਡੇ ਤਾਬੇਦਾਰ ਹਾਂ । ਹੁਕਮ ਦੇ ਕੇ ਦੇਖੋ, ਗੁਰੂ ਮਾਰ੍ਹਾਜ, ਪਾਥੀਆਂ ਦੇ ਢੇਰ ਨਾ ਲਾਏ ਤਾਂ ਆਖੀਓ—" ਰੁਦਰ ਨੇ ਮੱਥਾ ਟੇਕਿਆ ।

"ਓਏ, ਤੁਹਾਥੋਂ ਹੁੰਦਾ ਕੱਖ ਨਹੀਂ । ਅਸੀਂ ਸਭ ਦੇਖ ਲਿਐ । ਅਸੀਂ ਕਿਹਾ ਸੀ ਕਿ ਨਹੀਂ, ਓਏ ਚਾਰ ਬੱਲੀਆਂ ਤੋੜ ਕੇ ਆਪਣੇ ਬਾਲ-ਬੱਚਿਆਂ ਦਾ ਢਿੱਡ ਭਰ ਲਓ । 'ਰਾਮ ਨਾਲ ਜ਼ਿੰਦਗੀ ਕੱਟੋ । ਪਰ ਤੁਸੀਂ ਕੀ ਚੰਦ ਚਾੜ੍ਹਿਆ ਤੇ ਤੁਹਾਡੇ ਨਾਲਦਿਆਂ ਨੇ ? ਨਾ ਮਰਦਾ ਦੇਖਿਆ, ਨਾ ਡਿਗਦਾ । ਨੱਠੇ ਓਥੋਂ ਸਿਰ 'ਤੇ ਪੈਰ ਰਖਕੇ । ਇਹੋ ਜਿਹੇ ਸੂਰਮੇ, ਹੁਣ ਪਿੰਡ 'ਚ ਪਾਥੀਆਂ ਦੇ ਅੰਬਾਰ ਲਾਉਣਗੇ । ਜਾ, ਮਰ ਪਰ੍ਹਾਂ, ਫੜ੍ਹਾਂ ਤਾਂ ਦੇਖੋ ਇਹਦੀਆਂ—" ਪਡਦਈਆ ਆਪਣਾ ਦੈਵੀ ਪ੍ਰਕੋਪ ਜ਼ਾਹਰ ਕਰ ਰਿਹਾ ਸੀ ।

"ਮਾਰ੍ਹਾਜ, ਅਸੀਂ ਕੀ ਕਰਦੇ ? ਤੁਸੀਂ ਹੀ ਦੱਸੋ । ਸਾਰਾ ਪਿੰਡ ਜੁੜਿਆ ਸੀ । ਅੱਜ ਤਾਈਂ ਭੀੜ ਨੇ ਕਦੇ ਫਸਲ ਲੁੱਟੀ ਐ ? ਲੁੱਟਣਾ ਵੀ ਹੁਨਰ ਦੀ ਗੱਲ ਐ, ਮਾਰ੍ਹਾਜ ! ਬੱਲੀਆਂ ਤੋੜਨ ਵੇਲੇ ਇਕਦਮ ਕੰਨ ਖੜ੍ਹੇ ਰਖਣੇ ਪੈਂਦੇ ਨੇ । ਸਾਰੀ ਦੇਹ ਨੂੰ ਅੱਖਾਂ ਲੱਗੀਆਂ ਹੋਣ, ਫਿਰ ਕਿਤੇ ਡਾਕਾ ਮਾਰ ਹੁੰਦੈ । ਪਰ ਹੋਇਆ ਕੀ ? ਕਿਸੇ ਇਕ 'ਨੂੰ ਗੰਡਾਸਾ ਵੱਜਾ ਨਹੀਂ ਕਿ ਸਾਰੇ ਨੱਠ ਤੁਰੇ ।" ਰੁਦਰ ਦੀ ਆਵਾਜ਼ ਵਿਚ ਪਿੰਡ ਦੇ ਲੋਕਾਂ ਨੂੰ ਝੂਠਾ ਇਕਰਾਰ ਦੇਣ ਦੀ ਜ਼ਿੱਦ ਸੀ ।

ਤੱਲਵਾਰ ਮੱਲੇ ਨੇ ਅੱਗੋਂ ਰੁਦਰ ਨੂੰ ਛੇੜਿਆ—"ਕਿਉਂ ਓਏ ਰੁਦਰਾ, ਜੇ ਹੋਰ ਨੱਠ ਪਏ ਸੀ, ਤਾ ਤੂੰ ਤਾਂ ਡਟਿਆ ਰਹਿੰਦਾ । ਫਸਲ ਲੁੱਟਦਾ । ਨੱਠਾ ਕਿਉਂ ਤੂੰ ?"

"ਵਾਹ ਗੌੜ ਜੀ, ਕੁਸ਼ ਚੇਤਾ ਹੈ ਤੁਹਾਨੂੰ, ਜਾਣ ਤੋਂ ਪਹਿਲਾਂ ਮ੍ਹਾਰਾਜ ਨੇ ਕੀ ਸਮਝਾਇਆ ਸੀ ? ਕਿਹਾ ਨਹੀਂ ਸੀ ਕਿ ਬੱਚਿਓ ਸਾਰਿਆਂ ਦੀ ਕਰਨੀ ਇਕੋ ਹੋਵੇ । ਜਦ ਸਾਰੇ ਨੱਠ ਪਏ, ਤਾਂ ਅਸੀਂ ਕਿਦ੍ਹਾਂ ਖੜ੍ਹ ਰਹਿੰਦੇ ? ਮ੍ਹਾਰਾਜ ਦਾ ਹੁਕਮ ਟਾਲਦੇ ਤਾਂ ਕਲ੍ਹ ਨੂੰ ਮੋਰ ਨਾ ਭਨਵਾਉਂਦੇ ? ਇਸੇ ਲਈ ਸਾਨੂੰ ਵੀ ਨੱਠਣਾ ਪਿਆ"—ਰੁਦਰ ਨੇ ਸਾਰਿਆਂ ਦਾ ਮੂੰਹ ਬੰਦ ਕਰ ਦਿੱਤਾ ।

ਪਡਦਈਏ ਨੇ ਚੇਲੇ ਦੇ ਹੱਥੋਂ ਪਾਨ ਦਾ ਬੀੜਾ ਲੈ ਕੇ ਮੂੰਹ ਵਿਚ ਰਖਦਿਆਂ ਕਿਹਾ—"ਇਹ ਗੱਲ ਐ, ਤਾਂ ਰੁਦਰ ਅੱਜ ਤੂੰ ਐਂ ਕਰ, ਗੌੜ ਦੇ ਘਰ ਦੇ ਪਿਛਾੜੀ ਗਹੀਰੇ ਹੈਗੇ ਨੇ, ਜਾ ਕੇ ਤੂੰ ਲੈ ਆ ਤੇ ਡਿਉੜੀ ਅੱਗੇ ਲੈ ਜਾ ਰਖ ।"

"ਮ੍ਹਾਰਾਜ ਇਹ ਤਾਂ ਮੈਂ ਕਰ ਦਿਆਂ । ਪਰ ਇਕ ਗੱਲ ਐ । ਭਲਕ ਨੂੰ ਪੰਚੈਤ ਆਖੂ ਆਏ ਤਾਂ ਸੀ ਪਾਥੀਆਂ ਲੈਣ, ਪਰ ਡਾਕਾ ਮਾਰ ਗਏ । ਫੇਰ ਅਸੀਂ ਕਿਧਰ ਜਾਵਾਂਗੇ ? ਇਸੇ ਲਈ ਮੇਰੀ ਮੰਨੋ । ਤੁਸੀਂ ਸਾਰੇ ਪਿੰਡ ਦੇ ਮੁੱਤਬਰ ਇਥੇ ਬੈਠੇ ਹੋਏ ਹੋ । ਲਿੰਗੱਪਾ ਗੌੜ ਜੀ, ਤੁਸੀਂ, ਭਲੱਪ ਗੌੜ ਜੀ ਸਾਰੇ ਅੱਗੇ-ਅੱਗੇ ਲੱਗੋ । ਅਸੀਂ ਤੁਹਾਡੇ ਮਗਰ ਹਾਂ । ਫੇਰ ਦੇਖੀਓ, ਸਾਡਾ ਕਮਾਲ ।" ਇਹ ਰੁਦਰ ਦੀ ਰਾਏ ਸੀ ।

ਪਡਦਈਏ ਨੂੰ ਇਹ ਸਲਾਹ ਜਚ ਗਈ । ਰੁਦਰ ਨੇ ਗੱਲਾਂ-ਗੱਲਾਂ ਵਿਚ ਘਰ-ਡਕੈਤੀ ਦੀ ਗੱਲ ਆਖ ਦਿੱਤੀ ਸੀ । ਉਹਦੇ ਮਨ ਵਿਚ ਲੁਕੀ ਆਸ ਨੂੰ ਬਲ ਮਿਲ ਗਿਆ । ਉਹਨੇ ਸੋਚਿਆ ਕਿ 'ਜੇ ਪਾਥੀਆਂ ਦੀ ਚੋਰੀ ਲਈ ਵੱਡੇ ਮੁੱਤਬਰ ਨਿਕਲ ਪਏ ਤਾਂ ਹੋਰ ਸਾਰੇ ਨੌਜਵਾਨ ਉਨ੍ਹਾਂ ਨਾਲ ਹੋਣਗੇ । ਇਸ ਬਹਾਨੇ ਖੇਤ ਵਾਲੀ ਹਾਰ ਦਾ ਬਦਲਾ ਲੈ ਲਿਆ ਜਾਏਗਾ ।

ਨਾਲ ਇਹ ਵੀ ਪਤਾ ਲੱਗ ਜਾਏਗਾ ਕਿ ਸ਼ੰਕਰੱਪੇ ਗੌੜ ਦਾ ਭੂਤ ਹੈ ਜਾਂ ਨਹੀਂ। ਹੋਲੀ ਦੇ ਦਿਨ ਚੋਰੀ ਧਰਮ ਵਾਲੀ ਚੋਰੀ ਹੁੰਦੀ ਹੈ।

ਲਿੰਗੱਪਾ, ਬਾਪੂਸਾਹਬ ਤੇ ਸ਼ੇਸ਼ੱਪਾ ਅੰਦਰ ਆਏ। ਉਨ੍ਹਾਂ ਦੇ ਆਉਣ ਨਾਲ 'ਤੀਰਥ ਦੀਆਂ ਬੋਤਲਾਂ' ਖੁਲ੍ਹੀਆਂ। ਸ਼ੇਸ਼ੱਪਾ ਬਾਕੀਆਂ ਨਾਲੋਂ ਰਤਾ ਪਰ੍ਹਾਂ ਹੋ ਕੇ ਬੈਠ ਗਿਆ। ਉਹਨੂੰ ਛਡ ਬਾਕੀ ਸਾਰਿਆਂ ਨੇ ਦਾਰੂ ਪੀਤੀ ਤੇ ਨਸ਼ੱਈ ਹੋ ਗਏ। ਸਾਰੇ ਇਕੋ ਆਵਾਜ਼ ਵਿਚ ਕਹਿਣ ਲੱਗੇ—"ਚਲੋ ਗਹੀਰੇ ਲੁਟੀਏ ਤੇ ਹੋਲੀ ਬਾਲੀਏ। ਲਿੰਗੱਪੇ ਨੂੰ ਗੱਦੀ 'ਤੇ ਬਠਾਈਏ।" ਇਕ ਨੇ ਨਾਅਰਾ ਲਾਇਆ ਸੀ। ਬਾਕੀਆਂ ਨੇ ਦੁਹਰਾ ਕੇ ਹਮਾਇਤ ਕੀਤੀ ਸੀ।

ਪਡਦਈਏ ਦਾ ਲਾਣਾ ਮਾਰੋਮਾਰ ਕਰਦਾ ਡੇਰੇ ਵਿਚੋਂ ਨਿਕਲਿਆ। ਜਿਹਨੇ ਪੀਤੀ ਹੋਈ ਸੀ, ਉਹ ਵੀ ਨਸ਼ੱਈ ਸੀ; ਤੇ ਜਿਹਨੇ ਨਹੀਂ ਪੀਤੀ ਸੀ, ਉਹ ਵੀ ਨਸ਼ਈ ਸੀ। ਚੰਨ-ਚਾਨਣੀ ਵਿਚ ਅੱਧੀ-ਰਾਤ ਵੇਲੇ ਠੰਢੀ ਪੌਣ ਰੁਮਕ ਰਹੀ ਸੀ। ਭੀੜ ਹਵੇਲੀ ਅਗਿਓਂ ਲੰਘ ਕੇ ਡਿਉੜੀ ਤਕ ਆ ਗਈ। ਹਵੇਲੀ ਵਾਲੇ ਤੇ ਲਾਗਲੇ ਘਰਾਂ ਦੇ ਲੋਕ ਵੀ ਭੀੜ ਨਾਲ ਰਲ ਗਏ। ਕੁੱਤੇ ਰੌਲਾ ਸੁਣ ਕੇ ਭੌਂਕੀ ਜਾਂਦੇ ਸੀ। ਕਾਟਕਾਂ, ਹੋਲਿਆਂ ਤੇ ਕੁਰੂਬਾਂ ਦੀਆਂ ਪੱਤੀਆਂ ਦੇ ਲੋਕ ਵੀ ਆ ਗਏ ਸਨ।

ਲੋਕਾਂ ਨੇ ਦੇਖਿਆ, ਇਸ ਵਾਰੀ ਨਿਰਾਲੀ ਗੱਲ ਹੋ ਰਹੀ ਹੈ। ਵੱਡੇ ਬਜ਼ੁਰਗਾਂ ਦੀ ਅਗਵਾਈ ਹੇਠ ਵੀਹ-ਬਾਈ ਬੰਦੇ ਹੁੰਦੇ, ਤਾਂ ਗੱਲ ਹੋਰ ਸੀ। ਕੁੱਤਿਆਂ ਨੂੰ ਭੌਂਕਦਿਆਂ ਸੁਣ ਕੇ ਸਾਰੇ ਲੋਕ ਜਾਗ ਪਏ ਤੇ ਪੁਛਣ ਲੱਗੇ—"ਕੌਣ ਐ, ਕੀ ਗੱਲ ਐ ?" ਪਿੜ ਬੰਨ੍ਹਣ ਦੀ ਤਾਂ ਗੱਲ ਹੀ ਨਹੀਂ। ਸਾਰੀਆਂ ਪੈਲੀਆਂ ਬੰਜਰ ਪਈਆਂ ਸਨ। ਪਿੜਾਂ ਦੀ ਰਾਖੀ ਕਰਨ ਵਾਲੇ ਕੁੱਤੇ ਹੁਣ ਪਿੰਡ ਦੀਆਂ ਬੀਹੀਆਂ ਵਿਚ ਘੁੰਮ ਰਹੇ ਸਨ। ਖੇਤਾਂ ਦੇ ਕਾਮਿਆਂ ਨੂੰ ਕੋਈ ਕੰਮ ਨਹੀਂ ਸੀ। ਸੋ ਇਸ ਵਾਰੀ ਚੋਰੀ ਇੰਨੀ ਸੌਖੀ ਨਹੀਂ ਸੀ। ਪਰ ਪਡਦਈਆ ਪਿਛਾਂਹ ਹਟਣ ਵਾਲਾ ਨਹੀਂ ਸੀ। ਨਾਲੇ ਇਹ ਤਾਂ ਹੋਲੀ ਦਾ ਮੌਕਾ ਸੀ, ਸਰਕਾਰ ਵੀ ਚੋਰੀ ਨੂੰ ਕੁਝ ਨਹੀਂ ਕਹਿੰਦੀ। ਨਾਲੇ ਹੋਲੀ ਦੇ ਮੌਕੇ ਉਤੇ ਕੋਈ ਪਾਥੀਆਂ ਦੀ ਚੋਰੀ ਤੋਂ ਕਿਸੇ ਨੂੰ ਡੱਕਦਾ ਵੀ ਨਹੀਂ ਸੀ। ਅੱਜ 'ਇਕ ਪੰਥ ਦੋ ਕਾਜ' ਵਾਲੀ ਗੱਲ ਹੋ ਰਹੀ ਸੀ—ਹੋਲੀ ਦੀ ਹੋਲੀ ਤੇ ਗੌੜ ਦੇ ਘਰ ਦੇ ਗਹੀਰਿਆਂ ਦੀ ਚੋਰੀ ਵੀ। ਬਾਪੂਸਾਹਬ, ਲਿੰਗੱਪਾ ਤੇ ਪਡਦਈਆ ਤਿੰਨੇ ਗੌੜ ਦੇ ਪਿਛਾੜੀ ਆ ਖੜ੍ਹੇ ਹੋਏ।

ਪਡਦਈਏ ਦੇ ਇਸ਼ਾਰਾ ਕਰਨ ਦੀ ਦੇਰ ਸੀ ਕਿ ਲੋਕ ਵਾੜ ਨੂੰ ਤੋੜ ਕੇ ਅੰਦਰ ਵੜ ਗਏ। ਉਹ ਨਸ਼ੱਈ ਹੋਣ ਕਾਰਣ ਤੇ ਗੌੜ ਦੇ ਘਰ-ਦਿਆਂ ਨੂੰ ਚਿੜਾਉਣ ਲਈ ਉੱਚੀ-ਉੱਚੀ ਡੰਡ ਪਾਉਣ ਲੱਗ ਪਏ। ਸਾਧ ਦਾ ਵਿਚਾਰ ਸੀ ਕਿ ਰੌਲਾ ਸੁਣ ਕੇ ਜੇ ਗੌੜ ਦੇ ਘਰ-ਦਿਆਂ ਨੇ ਦਰਵਾਜ਼ਾ ਖੋਲ੍ਹਿਆ, ਤਾਂ ਘਰ ਵਿਚ ਲੋਕਾਂ ਨੂੰ ਵਾੜ ਦਿਆਂਗੇ। ਇਸ ਖ਼ਾਸ ਜ਼ਿੰਮੇਦਾਰੀ ਨੂੰ ਨਿਭਾਉਣ ਲਈ ਖ਼ਾਸ ਜੱਥਾ ਸਾਧ ਦੇ ਹੁਕਮ ਦੀ ਉਡੀਕ ਵਿਚ ਖੜ੍ਹਾ ਸੀ।

ਡੰਡ ਪੈਂਦੀ ਤਾਂ ਸੁਣੀਂਦੀ ਸੀ, ਪਰ ਗਹੀਰਿਆਂ ਦੇ ਭੱਜਣ ਦੀ ਆਵਾਜ਼ ਨਹੀਂ ਆ ਰਹੀ ਸੀ। ਸਾਧ ਇਕਦਮ ਚੁਕੰਨਾ ਹੋ ਗਿਆ। ਉਹ ਦਰਵਾਜ਼ੇ ਦੇ ਖੁਲ੍ਹਣ ਦੀ ਉਡੀਕ ਵਿਚ ਸੀ। ਪਰ ਨਾ ਬੂਹਾ ਖੁਲ੍ਹਿਆ ਤੇ ਨਾ ਹੀ ਗਹੀਰੇ ਟੁੱਟੇ। ਰੌਲਾ ਲਗਾਤਾਰ ਪੈਂਦਾ ਰਿਹਾ। ਰੌਲਾ ਘਟ ਗਿਆ ਤਾਂ ਸਾਧ ਨੇ ਸੋਚਿਆ ਕਿ ਪਹਿਲਾਂ ਵਾਲਾ ਨਸ਼ਾ ਤੇ ਉਤਸ਼ਾਹ ਨਹੀਂ ਰਿਹਾ। ਕਿਥੇ ਤਾਂ ਲੋਕਾਂ ਨੇ ਪਾਥੀਆਂ ਚੁਕ ਕੇ ਖ਼ੁਸ਼ੀ-ਖ਼ੁਸ਼ੀ ਬਾਹਰ ਆਉਣਾ ਸੀ, ਉਹ ਸਗੋਂ ਲਹੂ

ਨਾਲ ਲੱਥਪੱਥ ਬਾਹਰ ਨਿਕਲੇ । ਪਡਦਈਏ ਉੱਤੇ ਜਿਵੇਂ ਬਿਜਲੀ ਡਿੱਗੀ । ਉਹ ਹੈਰਾਨ ਹੋਣ ਲੱਗਾ ਕਿ ਕਿਤੇ ਸ਼ੰਕਰਪੇ ਗੌੜ ਦੇ ਭੂਤ ਨੇ ਗਹੀਰੇ ਵਿਚੋਂ ਨਿਕਲ ਕੇ ਲੋਕਾਂ ਦਾ ਬੁਰਾ ਹਾਲ ਤਾਂ ਨਹੀਂ ਕੀਤਾ ?

ਉਹਨੇ ਡਰਦਿਆਂ-ਡਰਦਿਆਂ ਪੁਛਿਆ—"ਕਿਉਂ ਓਏ, ਕੀ ਹੋਇਆ ? ਰੁਦਰ ਦਾ ਇਹ ਹਾਲ ਕਿਉਂ ਹੋਇਆ ?"

"ਵੱਟੇ ਵਰ੍ਹਦੇ ਨੇ, ਮਾਰ੍ਹਾਜ ।"

"ਗਹੀਰਿਆਂ ਦੇ ਸਾਰਿਆਂ ਪਾਸਿਓਂ ਤੋਂ ਵੱਟੇ ਵਰ੍ਹਦੇ ਨੇ ਮਾਰ੍ਹਾਜ ।"

"ਵੱਟੇ ਸੁੱਟਣ ਵਾਲਾ ਦੀਹਦਾ ਨਹੀਂ, ਹਰਾਨਗੀ ਵਾਲੀ ਗੱਲ ਐ ।"

"ਨਿਸ਼ਾਨਾ ਸੇਧ ਕੇ ਮਾਰਦੈ ਕੋਈ ।"

"ਸਵਾਮੀ ਜੀ, ਵੱਟੇ ਵੀ ਵੱਡੇ-ਵੱਡੇ ਨੇ ।"

ਪਡਦਈਏ ਨੂੰ ਇਕ ਸਵਾਲ ਦੇ ਕਈ ਜਵਾਬ ਮਿਲੇ । ਪਡਦਈਆ ਹੋਸ਼-ਹਵਾਸ ਗੁਆ ਕੇ ਖੜ੍ਹਾ ਰਿਹਾ ।

"ਛਡ ਪਰ੍ਹੇ ਭਰਾਵਾ, ਗੌੜ ਦੇ ਘਰ ਦਾ ਕਾਮੱਣ ਐ । ਗੌੜ ਦੇ ਘਰ ਦੀਆਂ ਪਾਥੀਆਂ ਸਾਡੇ ਹੱਥ ਕਿਦਾਂ ਲੱਗਣਗੀਆਂ ? ਚਲੋ ਚੱਲੀਏ ।" ਬਾਪੂਸਾਹਬ ਬੇਸਬਰ ਹੋ ਗਿਆ ਸੀ । ਉਹਦੇ ਕਹਿਣ ਦੀ ਦੇਰ ਸੀ ਕਿ ਸਾਰੇ ਤੁਰ ਪਏ । ਜਿਨ੍ਹਾਂ ਨੇ ਰੁਦਰ ਨੂੰ ਚੁੱਕਿਆ ਸੀ, ਉਹ ਉਹਨੂੰ ਚੁੱਕੇ-ਚੁੱਕੇ ਨੂੰ ਲੈ ਕੇ ਭੱਜ ਤੁਰੇ । ਪਰ ਲਿੰਗੱਪਾ ਵੱਟੇ ਮਾਰਨ ਵਾਲੇ ਨੂੰ ਦੇਖਣ ਦੇ ਗ਼ਰਜ਼ ਨਾਲ ਗਹੀਰਿਆਂ ਵਲ ਹੋਇਆ, ਤਾਂ ਨਿੰਬੂ ਜਿੱਡਾ ਪੱਥਰ ਉਹਦੇ ਗੋਡੇ ਉੱਤੇ ਆ ਕੇ ਲੱਗਾ । "ਹਾਏ ਓਏ, ਮੈਂ ਮਰ ਗਿਆ ।" ਉਹਨੇ ਲੇਰ ਮਾਰੀ ਤੇ ਜ਼ਮੀਨ ਉੱਤੇ ਲਿਟ ਗਿਆ । ਪਡਦਈਏ ਦਾ ਸਖ਼ਤ ਦਿਲ ਵੀ ਇਹ ਲੇਰ ਸੁਣ ਕੇ ਕੰਬ ਗਿਆ । ਲੁੱਟ ਵਾਸਤੇ ਕਾਹਲੇ ਪਏ ਮੱਲੇ ਨੂੰ ਹੀ ਲਿਗੇ ਨੂੰ ਚੁੱਕ ਕੇ ਡੇਰੇ ਪਹੁੰਚਾਉਣਾ ਪਿਆ ।

ਇਸ ਵਾਰਦਾਤ ਨੇ ਹੋਲੀ ਦੇ ਤਿਉਹਾਰ ਵਿਚ ਨਵਾਂ ਰੰਗ ਲਿਆਂਦਾ ਸੀ । ਪਿੰਡ ਵਿਚ ਹੂਲਾ ਉਡ਼ਿਆ—'ਗਹੀਰੇ ਲੁੱਟਣ ਗਏ ਤਾਂ ਗੌੜ ਦੇ ਭੂਤ ਨੇ ਭੁਗਤ ਸਵਾਰੀ ।' ਜੇ ਦਾਦਾ ਤੇ ਉਹਦੇ ਆੜੀ ਆ ਕੇ ਦਸ ਵੀ ਦਿੰਦੇ ਕਿ ਉਨ੍ਹਾਂ ਨੇ ਕੋਠੇ ਚੜ੍ਹ ਕੇ ਵੱਟੇ-ਇੱਟਾਂ ਵਰ੍ਹਾਏ ਸਨ, ਤਾਂ ਵੀ ਲੋਕਾਂ ਨੇ ਟਾਲ ਛਡਣਾ ਸੀ—"ਹਾਂ, ਸਾਨੂੰ ਸਾਰਾ ਪਤੈ । ਇਹ ਘੜੀ-ਘੜਾਈ ਕਹਾਣੀ ਕਿਸੇ ਹੋਰ ਨੂੰ ਦੱਸੀਓ ।' ਲੋਕਾਂ ਨੇ ਪੱਕਾ ਯਕੀਨ ਕਰ ਲਿਆ ਸੀ ਕਿ ਸ਼ੰਕਰੱਪੇ ਗੌੜ ਦਾ ਭੂਤ ਪਿੰਡ ਵਿਚ ਹੈ ।

ਹੋਲੀ ਵਾਲੀ ਰਾਤ ਪਾਰਵਤੱਵਾ ਨੇ ਆਪਣੇ ਪੁੱਤ ਸ਼ਿਵੱਪੇ ਗੌੜ ਕੋਲੋਂ ਅੱਧੀ ਰਾਤ ਤਕ ਵਰਤ ਰਖਵਾਇਆ । ਓਦੋਂ ਉਨ੍ਹਾਂ ਕੋਲ ਪਾਥੀਆਂ ਥੋਹੜੀਆਂ ਸਨ, ਤਾਂ ਵੀ ਦਾਦੇ ਤੇ ਉਹਦੇ ਸਾਥੀਆਂ ਨੇ ਪਾਥੀਆਂ ਪਿੰਡ ਦੀ ਡਿਉੜੀ ਦੇ ਬਾਹਰ ਸੁਟਵਾ ਦਿੱਤੀਆਂ ਸਨ । ਰਾਤ ਨੂੰ ਆਚਾਰੀਆ ਨੇ ਸ਼ਾਸਤਰੀ ਵਿਧੀ ਨਾਲ ਕਾਮਦੇਵ ਦੀ ਪੂਜਾ ਕਰਵਾਈ । ਫੇਰ ਹੱਲਗੇ ਵਜਾਉਂਦੇ ਹੋਲੇਯ ਅੱਗ ਲੈਣ ਬੀਹੀ ਵਿਚ ਨਿਕਲ ਤੁਰੇ ।

ਪਿਛਲੀ ਰਾਤ ਉਨ੍ਹਾਂ ਦੀ ਬਰਾਦਰੀ ਦੇ ਰੁਦਰ ਦੇ ਸਿਰ ਵਿਚ ਗਲੀ ਹੋਈ । ਇਸ ਲਈ ਸਾਰੇ ਹੋਲੇਯ ਗੁੱਸੇ ਵਿਚ ਸਨ । ਉਹ ਘਾਤ ਲਾ ਕੇ ਬੈਠੇ ਸਨ ਕਿ ਅੱਜ ਅਸੀਂ ਵੀ ਅੱਗ ਲੈਣ ਆਇਆਂ ਦੇ ਸਿਰ ਖੋਲ੍ਹ ਕੇ ਇੱਟ ਦਾ ਜਵਾਬ ਪੱਥਰ ਦੇਵਾਂਗੇ । ਇਹ ਗੱਲ ਜ਼ਾਹਰ ਢ਼ੀ

ਹੋ ਗਈ ਸੀ। ਇਸ ਲਈ ਕੋਈ ਅੱਗ ਲੈਣ ਲਈ ਅੱਗੇ ਨਹੀਂ ਹੁੰਦਾ ਸੀ। ਦਾਦੇ ਦੇ ਹੱਥ ਬਲਦੀ ਮਸ਼ਾਲ ਸੀ। ਉਹਨੇ ਲੋਕਾਂ ਨੂੰ ਇਧਰਲੀਆਂ-ਓਧਰਲੀਆਂ ਗੱਲਾਂ ਵਿਚ ਪਾ ਕੇ ਚੀਕ ਮਾਰੀ—"ਸੱਪ ਓਏ, ਸੱਪ!" ਉਹਨੇ ਮਸ਼ਾਲ ਲਾਗਲੀ ਝਾੜੀ ਉੱਤੇ ਸੁੱਟ ਦਿੱਤੀ। ਕੁਝ ਬੰਦੇ ਸੱਪ ਤੋਂ ਬਚਣ ਲਈ ਨੱਠ ਤੁਰੇ ਤੇ ਕੁਝ ਝਾੜੀ ਨੂੰ ਲੱਗੀ ਅੱਗ ਬੁਝਾਉਣ ਵਲ ਹੋਏ। ਦਾਦਾ ਕਹਿੰਦਾ ਰਿਹਾ—"ਓਏ, ਔਹ ਦੇਖੋ, ਔਹ ਸੱਪ!" ਇਸ ਤਰ੍ਹਾਂ ਉਹਨੇ ਲੋਕਾਂ ਦਾ ਧਿਆਨ ਹੋਰ ਪਾਸੇ ਲਾ ਕੇ ਸਾਰਿਆਂ ਦੀ ਨਜ਼ਰ ਬਚਾ ਕੇ ਅੱਗ ਚੁੱਕ ਲਈ। ਹੋਲੇਯ ਕਹਿਣ ਲੱਗੇ—"ਲਓ, ਦਾਦਾ ਦਾਅ ਲਾ ਗਿਆ ਈ। ਜਿੱਤ ਉਹਦੀ ਹੀ ਹੋਈ।" ਤੇ ਉਹ ਹੱਲਗੇ ਵਜਾਉਂਦੇ ਖ਼ੁਸ਼ੀ ਵਿਚ ਸ਼ਰੀਕ ਹੋਣ ਲਈ ਡਿਉੜੀ ਵਲ ਤੁਰ ਪਏ।

ਜਿਹੜੇ ਕਹਿੰਦੇ ਸੀ, 'ਐਤਕੀਂ ਲਿੰਗੱਪਾ ਕਾਮੱਣ ਨੂੰ ਅੱਗ ਦਏਗਾ', ਉਹ ਕਿਤੇ ਵੀ ਨਜ਼ਰ ਨਹੀਂ ਆ ਰਹੇ ਸਨ। ਅੱਗ ਸ਼ਿਵੱਪੇ ਗੌੜ ਨੇ ਹੀ ਛੁਹਾਈ। ਕਾਮਦਹਨ ਮਗਰੋਂ ਵਰਤ ਤੋੜਨ ਵੇਲੇ ਪਾਰਵਤੱਵਾ ਨੇ ਹੁਲੀਬਿਆਟੀਆ ਦੇ ਨਿਉਂਦੇ ਦਾ ਵੀ ਇੰਤਜ਼ਾਮ ਕੀਤਾ। ਪਰ ਓਧਰ ਬਾਪੂਸਾਹਬ ਨੇ ਵੀ ਰੋਟੀ ਦਾ ਪ੍ਰਬੰਧ ਕੀਤਾ ਹੋਇਆ ਸੀ ਤੇ ਹੁਲੀਬਿਆਟੀਆਂ ਨੂੰ ਕਿਹਾ ਸੀ ਕਿ ਉਹ ਰੋਟੀ ਹਵੇਲੀ ਵਿਚ ਹੀ ਖਾਣ। ਹੁਲੀਬਿਆਟੀਏ ਰੋਟੀ ਖਾਣ ਨਾ ਆਏ, ਉਨ੍ਹਾਂ ਦੀ ਰੋਟੀ ਹੋਲਿਆਂ ਦੇ ਹਿੱਸੇ ਆਈ। ਹੋਲਿਆਂ ਦੇ ਵਿਹੜੇ ਸੱਦਾ ਪਹੁੰਚਦਿਆਂ ਅੱਧੀ-ਰਾਤ ਹੋ ਗਈ ਸੀ। ਪਰ ਛੋਟੇ-ਵੱਡੇ ਦਾ ਦਰਿਆੜਾ ਛਡ ਕੇ ਸਾਰੇ ਹੋਲੇ ਹੱਥਾਂ ਵਿਚ ਪਰਯਾਣ (ਥਾਲੀ) ਲਈ ਗੌੜ ਦੇ ਦਰਾਂ ਉੱਤੇ ਆ ਇਕੱਠੇ ਹੋਏ ਸਨ। ਉਹ ਰੋਟੀ ਖਾ ਕੇ ਖ਼ੁਸ਼ੀ-ਖ਼ੁਸ਼ੀ ਘਰਾਂ ਨੂੰ ਪਰਤੇ।

ਸਵੇਰ ਹੁੰਦਿਆਂ ਹੀ ਰੰਗ ਚੜ੍ਹ ਗਿਆ। ਨੌਜਵਾਨਾਂ ਦੀ ਸੁੱਤੀ ਚੇਤਨਾ ਜਾਗ ਪਈ। ਸਾਰੇ ਨੌਜਵਾਨ ਖੋਤਿਆਂ ਉੱਤੇ ਚੜ੍ਹ ਗਏ। ਜਿਹੜਾ ਵੀ ਸਾਹਮਣੇ ਆਉਂਦਾ, ਉਹਨੂੰ ਗਾਹਲਾਂ ਕਢਦੇ ਤੇ ਗੋਹ ਵਾਲੇ ਚਿੱਕੜ ਨਾਲ ਉਹਨੂੰ ਲੱਥਪੱਥ ਕਰ ਦਿੰਦੇ। ਸਾਰਿਆਂ ਦਾ ਮਾਣ-ਤਾਣ ਗੋਹੇ ਵਿਚ ਰਲਾ ਦਿਤਾ ਸੀ। ਉਹ ਵੱਡੇ-ਵੱਡੇ ਜਣਿਆ ਨੂੰ ਫੜ ਕੇ ਖੋਤੇ ਉੱਤੇ ਬੈਠਾ ਕੇ ਗਲ ਵਿਚ ਛਿੱਤਰਾਂ ਦੇ ਹਾਰ ਪਾ ਕੇ ਘੁਮਾਉਣ ਲੱਗੇ। ਕੂੜੇ ਵਾਲੇ ਟੋਕਰੇ ਲੈ ਕੇ ਪੁਰਾਣੇ ਝਾੜੂਆਂ ਦੇ ਚੋਰ ਝੁਲਾਉਂਦੇ, ਉਹ ਉਨ੍ਹਾਂ ਦੀ 'ਪੂਜਾ' ਕਰਨ ਲੱਗੇ। ਰੌਲਾ ਵਧਦਾ ਗਿਆ। "ਓਏ, ਐਸ ਵੇਲੇ ਬਾਲਾਚਾਰੀਆ ਨੇ ਵੀ ਇਸ਼ਨਾਨ ਵਾਸਤੇ ਬਾਹਰ ਨਿਕਲਣਾ ਸੀ?" ਹੋਲੀ ਦੇ ਨਸ਼ੇ ਵਿਚ ਚੂਰ ਮੁੰਡਿਆਂ ਦੀ ਨਜ਼ਰ ਆਚਾਰੀਆ ਉੱਤੇ ਪਈ। ਉਨ੍ਹਾਂ ਵਿਚੋਂ ਇਕ ਸਾਲ ਭਰ ਹੋਲੀ ਦੀ ਹਾਲਤ ਵਿਚ ਰਹਿਣ ਵਾਲਾ ਮੁੰਡਾ ਆਚਾਰੀਏ ਕੋਲ ਜਾ ਕੇ ਹੱਸ ਕੇ ਮਿੰਨਤ ਕਰਨ ਲੱਗਾ—"ਆਚਾਰੀਆ ਜੀ, ਸਾਡੀ ਇੱਛਾ ਹੈ ਕਿ ਅੱਜ ਦੇ ਉਤਸਵ ਦਾ ਮਹੂਰਤ ਤੁਸੀਂ ਹੀ ਕਰੋ।" ਨੌਜਵਾਨਾਂ ਨੂੰ ਦੇਖ ਕੇ ਆਚਾਰੀਏ ਦੀ ਜਵਾਨੀ ਵੀ ਜਾਗ ਪਈ ਹੋਏਗੀ; ਉਹਨੇ ਹੱਸਦਿਆਂ ਜਵਾਬ ਦਿੱਤਾ, "ਬਾਈ ਪਿੰਡ 'ਚ ਇੰਨੇ ਮੰਨੇ-ਦੰਨੇ ਬੰਦੇ ਨੇ, ਕੁਲਕਰਣੀ ਸ਼ੇਸ਼ੱਪਾ ਹੈ, ਜ਼ਿਮੀਂਦਾਰ ਬਾਪੂਸਾਹਬ ਹੈ। ਮੈਨੂੰ ਗ਼ਰੀਬ ਬ੍ਰਾਹਮਣ ਨੂੰ ਏਡੀ ਵੱਡੀ ਇਜ਼ਤ ਕਿਉਂ ਭਈ? ਉਨ੍ਹਾਂ ਲੋਕਾਂ ਨੂੰ ਹੀ ਬਖ਼ਸ਼ੋ ਇਹ ਸਾਰੇ ਸੰਸਕਾਰ, ਮਾਣ-ਤਾਣ। ਮੈਂ ਤਾਂ ਹੋਇਆ ਚਾਰਣ ਭੱਟ। ਮੈਂ ਤਾਂ ਉਨ੍ਹਾਂ ਦੇ ਗੁਣ ਗਾਉਂਦਾ, ਉਨ੍ਹਾਂ ਦੇ ਮਗਰ-ਮਗਰ ਚਲੂੰਗਾ। ਕਿਉਂ ਠੀਕ ਐ ਨਾ?"

ਸਾਰੇ ਮੁੰਡੇ ਹੱਸ ਪਏ ਤੇ ਰੌਲਾ ਪਾਉਂਦੇ ਸ਼ੇਸ਼ੱਪੇ ਦੇ ਘਰ ਅੱਗੇ ਇਕੱਠੇ ਹੋ ਗਏ। ਸ਼ੇਸ਼ੱਪਾ ਦੇ ਘਰ ਦਾ ਬਾਰ ਬੰਦ ਸੀ। ਡਰ ਦਾ ਮਾਰਿਆ ਸ਼ੇਸ਼ੱਪਾ ਅੰਦਰੋਂ ਕੁੰਡਾ ਮਾਰ ਕੇ ਬੈਠ

ਗਿਆ ਸੀ। ਮੁੰਡਿਆਂ ਦੇ ਰੌਲੇ ਦਾ ਉਹਦੇ ਉੱਤੇਕੋਈ ਅਸਰ ਨਾ ਹੋਇਆ। ਉਨ੍ਹਾਂ ਦੀਆਂ ਬਾਰ ਖੁਲ੍ਹਵਾਉਣ ਦੀਆਂ ਸਾਰੀਆਂ ਕੋਸ਼ਿਸ਼ਾਂ ਅਜਾਈਂ ਗਈਆਂ। ਘਰ ਦੀ ਮਾਲਕਣ ਜ਼ਿਆਦਾ ਚਿਰ ਰੌਲਾ ਸਹਾਰ ਨਾ ਸਕੀ ਤੇ ਅੰਦਰੋਂ ਹੀ ਉੱਚੀ ਆਵਾਜ਼ ਵਿਚ ਕਹਿਣ ਲੱਗੀ—''ਮਰ-ਜਾਣਿਓਂ, ਇਹ ਘਰ ਨਹੀਂ ਐ। ਮੈਂ ਕਹਿੰਦੀ ਆਂ, ਤੁਸੀਂ ਮੰਨਦੇ ਕਿਉਂ ਨਹੀਂ। ਇਹ ਬਾਹਰ ਗਏ ਹੋਏ ਨੇ।''

ਟੋਲੇ ਦੇ ਸਾਰੇ ਮੁੰਡੇ ਇਕ-ਦੂਜੇ ਵਲ ਦੇਖਣ ਲੱਗੇ। ਆਚਾਰੀਏ ਨੇ ਉਨ੍ਹਾਂ ਨੂੰ ਸੈਨਤ ਕਰਕੇ ਚੁੱਪ ਹੋਣ ਲਈ ਕਿਹਾ। ਉਹਨੇ ਆਪ ਕੁੰਡਾ ਖੜਕਾਇਆ ਤੇ ਹੌਲੀ-ਦੇਣੀਂ ਪੁੱਛਿਆ—''ਤੁਲਸਾਂ ਭੈਣ, ਦਰਵਾਜ਼ਾ ਖੋਹਲੇਂਗੀ ?''

''ਇਹ ਘਰ ਨਹੀਂ ਹੈਗੇ, 'ਚਾਰੀਆ ਜੀ।''

''ਭੈਣ, ਮੈਂ 'ਕੱਲਾ ਈ ਅੰਦਰ ਆਊਂਗਾ, ਦੇਖ ਕੇ ਚਲੇ ਜਾਊਂਗਾ। ਜੇ ਸ਼ੇਸ਼ੱਪਾ ਘਰ ਨਾ ਹੋਇਆ, ਤਾਂ ਇਹ ਸਾਰੇ ਆਪੇ ਈ ਚਲੇ ਜਾਣਗੇ।'' ਤੁਲਸਾਂ ਨੂੰ ਮਜਬੂਰ ਹੋ ਕੇ ਬਾਰ ਖੋਲ੍ਹਣਾ ਪਿਆ। ਆਚਾਰੀਏ ਨੇ ਅੰਦਰ ਜਾ ਕੇ ਸ਼ੇਸ਼ੱਪੇ ਨੂੰ ਲੱਭਿਆ। ਪਤਾ ਨਹੀਂ ਉਹਨੂੰ ਕਿਵੇਂ ਖੁਣਕੀ—ਕਿ ਸ਼ੇਸ਼ੱਪਾ 'ਕਣਜ' (ਭੜੋਲਾ) ਵਿਚ ਲੁਕਿਆ ਬੈਠਾ ਹੈ। ਉਹਦਾ ਅੰਦਾਜ਼ਾ ਸਹੀ ਨਿਕਲਿਆ। ਅੰਦਰ ਝਾਕਿਆ ਤਾਂ ਸ਼ੇਸ਼ੱਪਾ ਸੁੰਗੜਿਆ ਬੈਠਾ ਸੀ। ਉਹਨੂੰ ਉਹਦੀ ਬੋਦੀਓਂ ਫੜ ਕੇ ਉਠਾਇਆ। ਸ਼ੇਸ਼ੱਪਾ ਦੰਦ ਕਢਣ ਲੱਗਾ। ਆਚਾਰੀਆ ਪੁੱਛਣ ਲੱਗਾ—''ਕਿਉਂ ਬਈ ਸ਼ੇਸ਼ੱਪੇ, ਤੂੰ ਜਾਣਦਾ ਨਹੀਂ, ਅੱਜ ਦੇ ਦਿਨ ਤਾਂ ਖੋਤੇ 'ਤੇ ਚੜ੍ਹਨਾ ਵੀ ਇਜ਼ਤ ਵਾਲੀ ਗੱਲ ਹੁੰਦੀ ਹੈ। ਤੂੰ ਅੱਜ ਦਾ ਦਿਨ ਛਡ ਕੇ ਬਾਕੀ ਦਿਨਾਂ 'ਚ ਖੋਤੇ 'ਤੇ ਚੜ੍ਹੇਂਗਾ ?'' ਸ਼ੇਸ਼ੱਪੇ ਨੇ ਝਟ ਜਵਾਬ ਦਿਤਾ—''ਅਚਾਰੀਆ ਜੀ, ਇਹ ਨਿਆਂ ਨਹੀਂ। ਜਦ ਜ਼ਿਮੀਂਦਾਰ ਬਾਪੂਸਾਹਬ ਹੈਗੇ ਨੇ ਤਾਂ ਉਨ੍ਹਾਂ ਨੂੰ ਮਿਲਣੀ ਚਾਹੀਦੀ ਐ ਇਹ ਸਾਰੀ ਮਾਣ-ਮਰਿਆਦਾ। ਭਲਾ ਮੈਂ ਕਾਹਦੇ ਲਾਇਕ ਹਾਂ ?''

''ਹਾਂ, ਹਾਂ, ਕਿਉਂ ਨਹੀਂ ? ਜ਼ਿਮੀਂਦਾਰ, ਪੱਡਦਈਆ ਸਾਰੇ ਪਿੰਡ ਦੇ ਗੌੜ ਬਣਨ ਲਈ ਜੋ ਤੁਰੇ ਫਿਰਦੇ ਨੇ। ਨਾਲੇ ਉਹ ਲਿੰਗੱਪਾ, ਸਾਰਿਆਂ ਨੂੰ ਉਨ੍ਹਾਂ ਦੇ ਮੁਜਬ ਮਾਣ ਦੇਣਾ ਚਾਹੀਦੈ। ਕੌਣ ਮਨ੍ਹਾਂ ਕਰਦੈ ? ਪਰ ਤੂੰ ਵੀ ਤਾਂ ਪਿੰਡ ਦਾ ਕੁਲਕਰਨੀ ਐਂ। ਤੂੰ ਨਹੀਂ ਆਏਂਗਾ, ਤਾਂ ਉਹ ਕਿਉਂ ਆਉਣਗੇ ? ਸੋ ਤੂੰ ਵੀ ਚਲ।'' ਆਚਾਰੀਆ ਨੇ ਇਹ ਆਖ ਕੇ ਬੜੇ ਪਿਆਰ ਨਾਲ ਸ਼ੇਸ਼ੱਪੇ ਨੂੰ ਗਧੇ ਉੱਤੇ ਬਠਾਲ ਦਿੱਤਾ। ਤਵੇ ਦੀ ਕਾਲਖ ਸ਼ੇਸ਼ੱਪੇ ਦੇ ਕਾਲੇ ਮੂੰਹ ਉੱਤੇ ਮਲ ਦਿੱਤੀ। ਉਸ ਵੇਲੇ ਉਹਦੀ ਸੂਰਤ ਦੇਖ਼ਣ ਵਾਲੀ ਸੀ। ਸ਼ੇਸ਼ੱਪੇ ਦਾ ਜਲੂਸ ਹਵੇਲੀ ਅੱਗੇ ਆ ਕੇ ਰੁਕਿਆ। ਲਾਚਾਰ ਹੋ ਕੇ ਬਾਪੂਸਾਹਬ ਤੇ ਪਡਦਈਏ ਨੂੰ ਵੀ ਬਾਹਰ ਆਉਣਾ ਪਿਆ। ਦੋਹਵਾਂ ਦੀ ਜੋੜੀ ਦੋ ਗਧਿਆਂ ਉੱਤੇ ਸਵਾਰ ਹੋਈ। ਪਿੰਡ ਦੀ ਡਿਉੜੀ 'ਤੇ ਪਹੁੰਚ ਕੇ ਸਾਰਿਆਂ ਨੇ ਸੋਚਿਆ ਕਿ ਲਿੰਗੱਪਾ ਕਿਤੇ ਨਜ਼ਰ ਨਹੀਂ ਆਉਂਦਾ।

''ਉਹਦੀ ਤਬੀਅਤ ਠੀਕ ਨਹੀਂ, ਪੈਰ 'ਚ ਮੋਚ ਆ ਗਈ ਐ''—ਸ਼ੇਸ਼ੱਪੇ ਨੇ ਉਹਦੀ ਪੈਰਵੀ ਕੀਤੀ। ਪਰ ਇਹ ਬਹਾਨਾ ਸੁਣਨ ਲਈ ਕੋਈ ਤਿਆਰ ਨਹੀਂ ਸੀ।

''ਉਹ ਤਾਂ ਪਿੰਡ ਦਾ ਗੌੜ ਬਣਨ ਵਾਲੈ। ਸ਼ੇਸ਼ੱਪੇ, ਤੇਰੀ ਇਹ ਕਾਰਸਤਾਨੀ ਠੀਕ ਨਹੀਂ। ਉਹਦਾ ਬਣਦਾ ਹੱਕ ਸਤਿਕਾਰ, ਮਾਣ-ਤਾਣ ਤੂੰ ਆਪ ਹੜੱਪਣਾ ਚਾਹੁੰਦੈਂ ?'' ਬਾਲਾਚਾਰੀਏ ਨੇ ਵਿਅੰਗ ਕੀਤਾ। ਇਹ ਤਾਂ ਜਿਵੇਂ ਇਸ਼ਾਰਾ ਸੀ। ਦਾਦਾ ਡੇਰੇ ਅੰਦਰ

ਗਿਆ ਤੇ ਲਿੰਗੱਪੇ ਨੂੰ ਚੁਕ ਲਿਆਇਆ। ਲਿੰਗੱਪਾ ਤਾਂ ਪਹਿਲਾਂ ਹੀ ਹਾਏ-ਹਾਏ ਕਰਦਾ ਸੀ। ਉਪਰੋਂ ਤੇਜ਼ ਧੁਪ, ਚਾਰੇ ਪਾਸੇ ਖੜੇ, ਗਧੇ ਡਰ ਕੇ ਦੁਲੱਤੇ ਮਾਰੀ ਜਾਂਦੇ। ਲਿੰਗੱਪੇ ਦੀ ਜਾਨ ਨਿਕਲੀ ਜਾਂਦੀ ਸੀ।

ਬੀਹੀ ਵਿਚੋਂ ਲੰਘਦੇ ਇਸ ਜਲੂਸ ਵਿਚ ਚਾਰ ਪ੍ਰਮੁਖ ਬੰਦੇ ਸਨ। ਉਨ੍ਹਾਂ ਦੇ ਪਿਛੇ ਪਿੰਡ ਦੇ ਸਾਰੇ ਲਫੰਗੇ ਚਲ ਰਹੇ ਸਨ। ਉਹ ਸੰਘ ਪਾੜ-ਪਾੜ ਡੰਡ ਪਾਈ ਜਾਂਦੇ ਸਨ। ਉਨ੍ਹਾਂ ਦੇ ਸੰਘ ਬਹਿ ਗਏ ਸਨ, ਪਰ ਉਨ੍ਹਾਂ ਨੂੰ ਕੋਈ ਪਰਵਾਹ ਨਹੀਂ ਸੀ। ਛੋਟੀ ਉਮਰ ਦੇ ਮੁੰਡਿਆਂ ਦੇ ਬੋਲ-ਬੋਲ ਕੇ ਬੁਲ੍ਹ ਸੁਜ ਗਏ ਸਨ। ਬੀਹੀਆਂ ਵਿਚ ਖੜ੍ਹੀਆਂ ਤੀਵੀਆਂ ਵਲ ਦੇਖ ਕੇ ਬਾਪੂਸਾਹਬ ਸ਼ਰਮ ਨਾਲ ਪਾਣੀ-ਪਾਣੀ ਹੋ ਰਿਹਾ ਸੀ। ਪਡਦਈਆ ਤਾਂ ਪਿੰਡ ਛਡ ਕੇ ਨਠਣਾ ਚਾਹੁੰਦਾ ਸੀ। ਲਿੰਗੱਪੇ ਦੀ ਹਾਲਤ ਹੋਰ ਵੀ ਮਾੜੀ ਸੀ। ਉਹਦੇ ਨਾਲ ਕਦੇ ਪਹਿਲਾਂ ਇਸ ਤਰ੍ਹਾਂ ਨਹੀਂ ਹੋਈ ਸੀ। ਉਹ ਤਾਂ ਸੋਚਦਾ ਸੀ—ਇਹਦੇ ਨਾਲੋਂ ਮੌਤ ਚੰਗੀ। ਬਸ ਇਕੱਲਾ ਬਾਲਾਚਾਰੀਆ ਖ਼ੁਸ਼ ਸੀ। ਉਹ ਪਿਛੇ-ਪਿਛੇ ਤੁਰਿਆ ਜਾਂਦਾ ਸੀ। ਉਹਦੇ ਬੁਢੇ ਮੂੰਹ ਉੱਤੇ ਅੱਜ ਆਪਣੀ ਕਿਸਮ ਦਾ ਸ਼ਰਾਰਤੀ ਹਾਸਾ ਸੀ।

ਕੁਝ ਦਿਨ ਪਹਿਲਾਂ ਹੈਜ਼ੇ ਨੇ ਇਸ ਪਿੰਡ ਵਿਚ ਆਪਣੀ ਹੀ ਹੋਲੀ ਖੇਡੀ ਸੀ। ਸਾਰਾ ਪਿੰਡ ਦੁਖ ਵਿਚ ਡੁਬ ਗਿਆ ਸੀ। ਪਰ ਅੱਜ ਹਾਸੇ-ਖ਼ੁਸ਼ੀ ਦੇ ਇਸ ਮੌਕੇ ਨੇ ਅੰਗਾਂ-ਸਾਕਾਂ ਦੀ ਮੌਤ ਨੂੰ ਥੋਹੜੇ ਚਿਰ ਲਈ ਭੁਲਾ ਦਿਤਾ ਸੀ। ਇਸ ਸਾਲ ਖ਼ਾਸੀਅਤ ਇਹ ਸੀ ਕਿ ਇਸ ਉਤਸਵ ਵਿਚ ਬਾਲਾਚਾਰੀਏ ਵਰਗੇ ਬਜ਼ੁਰਗ ਵੀ ਸ਼ਾਮਲ ਸਨ। ਉਹਨੇ ਪਿੰਡ ਦੀ ਇਸ 'ਗੁਣੀ ਚੌਕੜੀ' ਦੀ ਮਹਿਮਾ ਭੱਟ ਬਣ ਕੇ ਗੰਵੀ।

ਹੋਲੀ ਦੇ ਦੂਜੇ ਦਿਨ ਸ਼ਿਕਾਰ ਦਾ ਪ੍ਰੋਗਰਾਮ ਸੀ। ਹੁਲੀਬਿਆਟੀਏ ਦਲ ਦੇ 'ਲਾਲ ਤਰਕਾਰੀਖੋਰ' ਯਾਨੀ ਗੋਸ਼ਤਖੋਰ ਨੌਜਵਾਨ ਤੇ ਬੁਢੇ ਸਾਰੇ ਸ਼ਿਕਾਰ ਦੀ ਤਿਆਰੀ ਵਿਚ ਰੁਝ ਗਏ। ਦਾਦੇ ਨੂੰ ਜਿੰਨੀ ਕੁਸ਼ਤੀ ਪਸੰਦ ਸੀ, ਉਹਨੂੰ ਸ਼ਿਕਾਰ ਵੀ ਓਨਾ ਹੀ ਪਸੰਦ ਸੀ। ਹੋਲੀ ਤੇ ਯੁਗਾਦਿ (ਵਰਖਾ ਸ਼ੁਰੂ ਹੋਣ ਦਾ ਤਿਉਹਾਰ) ਦੇ ਮੌਕਿਆਂ 'ਤੇ ਉਹ ਸ਼ਿਕਾਰੀ ਕੁਤਿਆਂ ਨੂੰ ਵੀ ਮਾਤ ਪਾ ਕੇ ਦੌੜ ਲਾਉਂਦਾ। ਪਿਛਲੇ ਵਰ੍ਹੇ ਉਹ ਸ਼ਿਕਾਰ ਦੀ ਭਾਲ ਵਿਚ ਸਾਰਾ ਦਿਨ ਦੌੜਦਾ ਰਿਹਾ ਸੀ। ਪਰ ਉਹਦੇ ਹੱਥ ਕੁਝ ਨਹੀਂ ਲੱਗਾ ਸੀ। ਇਸ ਲਈ ਹੱਠ ਕਰ ਕੇ ਜੰਗਲ ਵਿਚ ਹੀ ਰਹਿ ਪਿਆ ਦੂਜੇ ਦਿਨ ਉਹਨੇ ਖ਼ਰਗੋਸ਼ ਮਾਰਿਆ ਤੇ ਫੇਰ ਪਿੰਡ ਵੜਿਆ। ਕਿਉਂਕਿ ਪਰ-ਸਾਲ ਸ਼ਿਕਾਰ ਵਾਸਤੇ ਢਲੀਆਂ ਉਮਰਾਂ ਵਾਲੇ ਹੀ ਨਿਕਲੇ ਸਨ, ਇਸ ਲਈ ਹੱਥ ਕੁਝ ਨਹੀਂ ਲੱਗਾ ਸੀ। ਇਸ ਵਾਰੀ ਉਹ ਆਪਣੇ ਸਾਰੇ ਆੜੀ ਮੱਲੋਮੱਲੀ ਲਿਆਇਆ ਸੀ। ਹੋਰ ਤਾਂ ਹੋਰ ਅਹਿੰਸਾਵਾਦੀ ਜੈਨ ਜਿੰਨੇ ਦਾ ਪੁਤ ਵੀ ਮੱਥੇ ਉਤੇ ਚੰਦਨ ਦਾ ਲੰਮਾ ਟਿੱਕਾ ਲਾ ਕੇ ਸ਼ਿਕਾਰ ਵਾਸਤੇ ਆ ਗਿਆ ਸੀ।

ਤੜਕਸਾਰ ਸਾਰੇ ਪਿੰਡੋਂ ਬਾਹਰ ਨਿਕਲ ਗਏ। ਕਾਲ ਕਾਰਣ ਸਾਰੇ ਖੇਤ ਨੰਗੇ ਪਏ ਸਨ। ਇਸ ਲਈ ਕੋਈ ਸ਼ਿਕਾਰ ਨਜ਼ਰ ਨਹੀਂ ਆਉਂਦਾ ਸੀ। ਜਿਥੇ ਤਕ ਨਜ਼ਰ ਜਾਂਦੀ ਮੈਦਾਨ ਹੀ ਮੈਦਾਨ ਨਜ਼ਰ ਆਉਂਦਾ। ਸ਼ਿਕਾਰੀਆਂ ਨਾਲ ਹੌਲੀ ਹੌਲੀ ਤੁਰਦੇ ਕੁਤੇ ਵੀ ਥੱਕ ਕੇ ਚੂਰ ਹੋ ਗਏ। ਤ੍ਰਿਕਾਲਾਂ ਤਕ ਲੋਕ ਸ਼ਿਕਾਰ ਲਭਦੇ ਰਹੇ। ਹਿਰਣਾਂ ਦਾ ਇਕ ਝੁੰਡ ਵੀ ਨਾ ਦਿਸਿਆ। ਲਗਦਾ ਸੀ ਸਾਰੇ ਮ੍ਰਿਗ-ਤ੍ਰਿਸ਼ਨਾ ਪਿਛੇ ਦੌੜ ਰਹੇ ਹਨ।

ਸਾਰੇ ਸ਼ਿਕਾਰੀ ਹੰਭ ਚੁਕੇ ਸਨ। ਚੋਆ ਕੰਢੇ ਬੈਠ ਕੇ ਸਾਰਿਆਂ ਨੇ ਪੱਲੇ ਬੰਨ੍ਹੀਆਂ

ਰੋਟੀਆਂ ਖਾਧੀਆਂ । ਫੇਰ ਉਨ੍ਹਾਂ ਬੁੱਕਾਂ ਨਾਲ ਪਾਣੀ ਪੀਤਾ । ਓਧਰੋਂ ਹਾਵਨੂਰ ਪਿੰਡ ਦੀ ਸ਼ਿਕਾਰੀ-ਟੋਲੀ ਵੀ ਆ ਗਈ । ਉਨ੍ਹਾਂ ਦਾ ਵੀ ਇਹੀ ਹਾਲ ਸੀ । ਦੋਹਵੇਂ ਸਲਾਹਾਂ ਕਰਨ ਲੱਗੇ ਕਿ ਜੇ ਉਹ ਪਿੰਡ ਦੀਆਂ ਹੱਦਾਂ ਭੁਲ ਕੇ ਸ਼ਿਕਾਰ ਲਭਣ, ਤਾਂ ਕਿਸ ਤਰ੍ਹਾਂ ਰਹੇ ?

ਦੋਹਵਾਂ ਨੇ ਸਮਝੌਤਾ ਕੀਤਾ ਕਿ ਸ਼ਿਕਾਰ ਕਿਤਿਓਂ ਵੀ ਉਠੇ, ਪਰ ਉਹ ਨੱਠ ਕੇ ਜਿਹਦੀ ਹੱਦ ਵਿਚ ਵੀ ਜਾਏਗਾ, ਉਸੇ ਦਾ ਹੋਏਗਾ । ਇਸ ਮਗਰੋਂ ਦੋਹਵੇਂ ਟੋਲੀਆਂ ਫੇਰ ਸ਼ਿਕਾਰ ਦੀ ਭਾਲ ਕਰਨ ਲੱਗੀਆਂ । ਸੂਰਜ ਅਸਤ ਹੋ ਚੁਕਾ ਸੀ, ਪਰ ਹਾਲੇ ਪੂਰਾ ਅਨ੍ਹੇਰਾ ਨਹੀਂ ਹੋਇਆ ਸੀ । ਪਾਦੱਲੀ ਦੀ ਹੱਦ ਵਿਚ ਹੀ ਦੋ ਖ਼ਰਗੋਸ਼ ਨਿਕਲੇ । ਜਹਾਜ਼ੀ ਕੁੱਤਿਆਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਤੇ ਉਹ ਨੱਠਦੇ ਨੱਠਦੇ ਹਾਵਨੂਰ ਵਾਲਿਆਂ ਦੀ ਹੱਦ ਵਿਚ ਜਾ ਵੜੇ । ਦਾਦਾ ਵੀ ਉਨ੍ਹਾਂ ਜਹਾਜ਼ੀ ਕੁੱਤਿਆਂ ਦੇ ਨਾਲ ਨਾਲ ਹੀ ਸੀ । ਕੁੱਤਿਆਂ ਨੇ ਖ਼ਰਗੋਸ਼ਾਂ ਨੂੰ ਦਬੋਚਿਆ ਹੀ ਸੀ ਕਿ ਦਾਦੇ ਨੇ ਡਾਂਗ ਮਾਰ ਕੇ ਉਨ੍ਹਾਂ ਦਾਂ ਕੰਮ ਤਮਾਮ ਕਰ ਦਿੱਤਾ । ਉਹ ਉਨ੍ਹਾਂ ਨੂੰ ਬੰਨ੍ਹ ਕੇ ਡਾਂਗ ਨਾਲ ਲਟਕਾਉਣ ਲੱਗਾ ਹੀ ਸੀ ਕਿ ਹਾਵਨੂਰ ਵਾਲੇ ਓਥੇ ਆ ਧਮਕੇ । ਉਨ੍ਹਾਂ ਨੇ ਉਜ਼ਰ ਕੀਤੀ--"ਸਾਡੀ ਹੱਦ 'ਚ ਤੂੰ ਡਾਂਗ ਕਿੱਦਾਂ ਮਾਰੀ ?" ਇਹ ਆਖ ਕੇ ਉਹ ਸ਼ਿਕਾਰ ਉਤੇ ਝਪਟ ਪਏ । ਦੋਹਵਾਂ ਵਿਚ ਘੋਲ-ਬੁਲਾਰਾ ਹੋ ਗਿਆ ਤੇ ਗੱਲ ਹੱਥੋਪਾਈ ਤਕ ਆ ਗਈ । ਹਾਵਨੂਰ ਵਾਲੇ ਦਸ-ਬਾਰਾਂ ਜਣੇ ਹੋਣਗੇ, ਦਾਦਾ ਇਕੱਲਾ ਸੀ । ਉਹਦੇ ਨਾਲ ਦੇ ਦੂਰ ਸਨ । ਦਾਦੇ ਨੂੰ ਯਕੀਨ ਸੀ ਕਿ ਉਹ ਸਾਰਿਆਂ ਨਾਲ ਇਕੱਲਾ ਹੀ ਸਿਝ ਲਏਗਾ । ਪਰ ਉਹਦਾ ਹੱਥ ਰੁਕਿਆ ਹੋਇਆ ਸੀ ; ਉਹ ਸ਼ਿਕਾਰ ਜ਼ਮੀਨ ਉਤੇ ਨਹੀਂ ਰਖ ਸਕਦਾ ਸੀ । ਉਹਨੇ ਚਾਲ ਚੱਲੀ । ਉਨ੍ਹਾਂ ਨੂੰ ਗੱਲਾਂ ਵਿਚ ਪਾ ਕੇ ਉਹਨੇ ਹੱਥ ਵਾਲੀ ਢਾਂਗੀ ਨਾਲ ਕੰਡਿਆਲੀ ਝਾੜੀ ਕੱਟ ਲਈ । ਖੱਬੇ ਹੱਥ ਢਾਂਗੀ ਫੜ ਲਈ, ਉਹਦੀ ਮੁਠ ਨਾਲ ਦੋਹਵੇਂ ਖ਼ਰਗੋਸ਼ ਟੰਗ ਲਏ ਤੇ ਸੱਜੇ ਹੱਥ ਕੰਡਿਆਲੀ ਝਾੜ ਫੜ ਲਈ ।

ਹਾਵਨੂਰੀਏ ਸਮਝ ਗਏ ਕਿ ਦਾਦਾ ਹਥੋਂ ਸ਼ਿਕਾਰ ਨਹੀਂ ਛਡਦਾ । ਪਰ ਉਹ ਵੀ ਗੁਆਉਣ ਲਈ ਤਿਆਰ ਨਹੀਂ ਸਨ । ਉਹ ਦਾਦੇ ਵਲ ਵਧੇ । ਦਾਦੇ ਨੇ ਉਹ ਝਾੜੀ ਉਨ੍ਹਾਂ ਵਲ ਪੂਰੇ ਜ਼ੋਰ ਨਾਲ ਵਗ੍ਹਾਈ ਕਿ ਸਾਰਿਆਂ ਦੇ ਮੂੰਹ ਛਿੱਲੇ ਗਏ । ਦਾਦੇ ਨੇ ਫੇਰ ਝਾੜੀ ਚੁਕ ਲਈ ਤੇ ਪਿਛਲ-ਪੈਰੀਂ ਤੁਰਦੇ ਨੇ ਆਪਣੇ ਆੜੀਆਂ ਨੂੰ ਹਾਕ ਮਾਰੀ ।

ਦਾਦੇ ਦੀ ਸੂਝ ਬੂਝ ਕਾਰਣ ਅੱਜ ਪਾਦੱਲੀ ਦੀ ਲਾਜ ਰਖੀ ਗਈ ਸੀ । ਸਾਰੇ ਖ਼ੁਸ਼ੀ ਨਾਲ ਫੁਲੇ ਨਹੀਂ ਸਨ ਸਮਾਉਂਦੇ । ਉਨ੍ਹਾਂ ਨੇ ਦਾਦੇ ਨੂੰ ਗਲ ਲਾਇਆ, ਜਦ ਉਹ ਸ਼ਿਕਾਰ ਚੁੱਕੀ ਪਿੰਡ ਪੁੱਜੇ ਤਾਂ ਰਾਤ ਦੇ ਦੋ ਵਜੇ ਹੋਏ ਸਨ । ਦਾਦੇ ਦੀ ਦਲੇਰੀ ਦੀ ਚਰਚਾ ਸਾਰੇ ਪਿੰਡ ਵਿਚ ਸੀ । ਤੱਲਵਾਰ ਮੱਲੇ ਨੇ ਡੇਰੇ ਵਿਚ ਇਕੱਠੇ ਹੋਏ ਲੋਕਾਂ ਨੂੰ ਸਾਰੀ ਕਹਾਣੀ ਸੁਣਾਈ—"ਦਾਦਾ ਕੋਈ ਐਵੇਂ-ਕੈਵੇਂ ਨਹੀਂ ।" ਉਹਨੇ ਭਵਿਖਬਾਣੀ ਵੀ ਕੀਤੀ—"ਹਾਵਨੂਰ ਵਾਲੇ ਅੱਠ-ਅੱਠ ਜਣੇ ਵਡੇ-ਵਡੇ ਮੁਸ਼ਟੰਡੇ ਇਹਨੂੰ ਇਕਦਮ ਆ ਪਏ । ਤਾਂ ਵੀ ਦਾਦਾ ਟਸ ਤੋਂ ਮਸ ਨਾ ਹੋਇਆ । ਐਸੀ ਮਾਰ ਮਾਰੀ ਉਨ੍ਹਾਂ ਦੇ । ਮੈਂ ਤਾਂ ਕਹਿੰਦਾਂ ਸਾਰੇ ਹੀ ਚਿੱਤ ਹੋ ਗਏ ਹੋਣਗੇ ।"

ਭਾਵੇਂ ਪੜਦਈਏ ਨੂੰ ਦਾਦੇ ਦੀ ਵਡਿਆਈ ਚੁਭ ਰਹੀ ਸੀ, ਤਾਂ ਵੀ ਉਹਨੂੰ ਫੁਰਨਾ ਫੁਰਿਆ । ਉਹਨੇ ਸੋਚਿਆ—'ਅਜ ਮੇਰੇ ਸੁਪਨੇ ਸਾਕਾਰ ਹੋਣ ਦਾ ਮੌਕਾ ਹੱਥ ਲਗੈ ।' ਉਹਨੇ ਮਲੱਪੇ ਰਾਹੀਂ ਸਾਰੀ ਗੱਲ ਪਤਾ ਕਰ ਲਈ ।

ਦੂਜੇ ਦਿਨ ਸੂਰਜ ਚੜ੍ਹਦਿਆਂ ਸਾਰ ਉਹ ਘੋੜਾ ਪੀੜ ਕੇ ਹਾਵਨੂਰ ਚਲੇ ਗਿਆ ।

ਓਥੇ ਅਪੜ ਕੇ ਉਹ ਪਿਡ ਦੇ ਮੋਹਤਬਰ ਬੰਦਿਆਂ ਨੂੰ ਮਿਲਿਆ ਤੇ ਉਨ੍ਹਾਂ ਨੂੰ ਚੁੱਕਿਆ ਕਿ ਦਾਦੇ ਨੂੰ ਇੰਜ ਛਡ ਦੇਣਾ ਠੀਕ ਨਹੀਂ । ਉਹਦੇ ਖ਼ਿਲਾਫ਼ ਫ਼ੌਜਦਾਰੀ ਦਾ ਪਰਚਾ ਕਟਾ ਦਿਓ ।

ਪਡਦਈਆ ਵਾਪਸ ਪਿੰਡ ਮੁੜਿਆ, ਤਾਂ ਉਹਦੇ ਮੂੰਹ ਉੱਤੇ ਖੇੜਾ ਸੀ । ਹੁਣ ਉਹ ਫ਼ੌਜਦਾਰ ਫ਼ਖ਼ਰੁੱਦੀਨ ਸਾਹਬ ਨੂੰ ਦਾਦੇ ਤੋਂ ਬਦਲਾ ਲੈਣ ਦਾ ਸੁਨਿਹਰੀ ਮੌਕਾ ਦੇ ਰਿਹਾ ਸੀ । ਜੇ ਉਹਦੀ ਚਾਲ ਸਫਲ ਹੋ ਗਈ, ਤਾਂ ਇਸ ਪਿੰਡ ਤੋਂ ਦਾਦੇ ਦੀ ਸਦਾ ਲਈ ਛੁੱਟੀ ਹੋ ਜਾਏਗੀ । ਦਾਦਾ ਇਕ ਵਾਰ ਅੰਦਰ ਹੋ ਜਾਏ, ਫੇਰ ਉਨ੍ਹਾਂ ਨੂੰ ਟੋਕਣ ਵਾਲਾ ਕੋਈ ਨਹੀਂ ਰਹੇਗਾ । ਫੇਰ ਉਹ ਮਨਆਈਆਂ ਕਰਨਗੇ ।

ਬਾਲਾਚਾਰੀਏ ਨੇ ਕਿਹਾ ਸੀ ਕਿ ਜਦੋਂ ਤਕ ਜਸਵੰਤਰਾਓ ਆਪ ਖ਼ਬਰ ਨਾ ਘੱਲੇ ਕਿ ਅਜਰਾਣੀ ਵਿਚ ਹੈਜ਼ਾ ਕਾਬੂ ਵਿਚ ਹੈ, ਓਦੋਂ ਤਕ ਦਾਦਾ ਓਥੇ ਨਾ ਜਾਏ । ਹੋਲੀ ਦੇ ਅੱਠ ਦਿਨਾਂ ਮਗਰੋਂ ਖ਼ਬਰ ਮਿਲੀ ਕਿ ਅਜਰਾਣੀ ਵਿਚ ਹੈਜ਼ੇ ਦਾ ਜ਼ੋਰ ਘਟ ਗਿਆ ਹੈ । ਅਗਲੇ ਦਿਨ ਦਾਦੇ ਨੇ ਅਜਰਾਣੀ ਜਾਣਾ ਸੀ । ਪਰ ਓਸੇ ਰਾਤ ਪਾਦੱਲੀ ਵਿਚ ਹੌਲਦਾਰ ਜਮਾਲਸਾਹਬ ਆ ਧਮਕਿਆ । ਉਹ ਦਾਦੇ ਦੀ ਗ੍ਰਿਫ਼ਤਾਰੀ ਦੇ ਵਾਰੰਟ ਵੀ ਲਿਆਇਆ ਸੀ । ਉਹ ਨੇ ਆਉਂਦਿਆਂ ਹੀ ਪੁੱਛਿਆ—"ਦਾਦਾ ਪਿੰਡ 'ਚ ਹੀ ਐ ?" ਉਹਦੇ ਪੁੱਛਣ ਦੇ ਤਰੀਕੇ ਤੋਂ ਹੀ ਮਲੱਪੇ ਨੂੰ ਸ਼ੱਕ ਹੋ ਗਿਆ । ਉਹਨੇ ਪੁੱਛਿਆ—"ਕਿਉਂ, ਸਿਰਫ਼ ਦਾਦੇ ਦਾ ਹੀ ਕਿਉਂ ਪੁੱਛਦੇ ਹੋ ?" ਹੌਲਦਾਰ ਨੇ ਆਕੜ ਵਿਚ ਕਿਹਾ—"ਤੈਨੂੰ ਇਹਦੇ ਨਾਲ ਕੀ ? ਤੂੰ ਇਹ ਦਸ ਉਹ ਹੈ ਕਿਥੇ ? ਨਹੀਂ ਤਾਂ ਉਹਦਾ ਘਰ ਹੀ ਦੱਸਦੇ ਕਿਥੇ ਐ ? ਬਾਕੀ ਗੱਲਾਂ ਨਾਲ, ਤੈਨੂੰ ਕੀ ?"

ਮਲੱਪਾ ਸ਼ੰਕਰੱਪੇ ਗੌੜ ਦੇ ਖ਼ਾਸ ਬੰਦਿਆਂ ਵਿਚੋਂ ਸੀ । ਦਾਦੇ ਵਿਰੁਧ ਹਾਵਨੂਰ ਵਾਲਿਆਂ ਦੇ ਕਟਾਏ ਪਰਚੇ ਬਾਰੇ ਉਹਨੇ ਵੀ ਸੁਣਿਆ ਸੀ । ਇਸ ਲਈ ਉਹ ਦਾਦੇ ਨੂੰ ਲਭਣ ਦਾ ਬਹਾਨਾ ਕਰਕੇ ਖਿਸਕ ਗਿਆ । ਉਹ ਸਿੱਧਾ ਆਚਾਰੀਏ ਦੇ ਘਰ ਗਿਆ । ਉਹਦੀ ਗੱਲ ਸੁਣਕੇ ਆਚਾਰੀਏ ਨੇ ਕਿਹਾ —"ਕੁਸ਼ ਵੀ ਹੋ ਜਾਏ, ਦਾਦੇ ਨੂੰ ਪੁਲਸ ਦੇ ਹੱਥ ਨਾ ਲਗਣ ਦਈਓ ।"

ਮਲੱਪਾ ਓਥੋਂ ਪਾਰਵਤੱਵਾ ਦੇ ਘਰ ਗਿਆ । ਪਾਰਵਤੱਵਾ ਨੂੰ ਗੱਲ ਸੁਣ ਕੇ ਬੜਾ ਦੁੱਖ ਹੋਇਆ । ਉਹਨੂੰ ਡਰ ਲਗਣ ਲੱਗਾ । ਗੌੜ ਦੇ ਮਰਨ ਮਗਰੋਂ ਦਾਦੇ ਨੇ ਹੀ ਇਸ ਘਰ ਦੀ ਰਾਖੀ ਕੀਤੀ ਸੀ । ਪਾਰਵਤੱਵਾ ਬੁਲ੍ਹ ਟੁੱਕਦੀ ਬੋਲੀ—"ਸਾਰੇ ਪਿੰਡ ਦੀ ਰਾਖੀ ਕਰਨ ਵਾਲੇ ਮੁੰਡੇ ਨੂੰ ਅੱਖਾਂ ਅੱਗੋਂ ਦੂਰ ਕਰਨ ਦੀ ਚਾਲ ਐ ਸਾਰੀ ਇਨ੍ਹਾਂ ਲੋਕਾਂ ਦੀ ।" ਉਹ ਥੋਹੜੀ ਦੇਰ ਠਹਿਰ ਕੇ ਬੋਲੀ —"ਦਾਦਾ ਕੋਠੇ 'ਤੇ ਸੁੱਤਾ ਪਿਐ । ਉਹਨੂੰ ਉਠਾ ਲਿਆ । ਆਖੀਂ ਘਰੇ ਹੀ ਰਹੇ । ਬਾਹਰ ਨਾ ਜਾਣ ਦੇਈਂ ।" ਉਹਨੇ ਪ੍ਰਾਰਥਨਾ ਕੀਤੀ—"ਹੇ, ਰੱਬਾ, ਕਿਸੇ ਤਰ੍ਹਾਂ ਦਾਦੇ ਨੂੰ ਜੇਲ੍ਹ ਤੋਂ ਬਚਾ ਲੈ ।"

# 20

ਪਾਰਵਤੱਵਾ ਦੀ ਪ੍ਰਾਰਥਨਾ ਸ਼ਾਇਦ ਰੱਬ ਨੇ ਸੁਣ ਲਈ ਹੌਲਦਾਰ ਨੇ ਦਾਦੇ ਨੂੰ ਥਾਂ ਥਾਂ ਲਭਿਆ—ਉਹਦੇ ਘਰ, ਅਖਾੜੇ ਵਿਚ, ਗੌੜ ਦੇ ਘਰ, ਕਿਤੇ ਵੀ ਉਹਦਾ ਪਤਾ ਨਾ ਲੱਗਾ। ਦਾਦਾ ਤਾਂ ਪਾਰਵਤੱਵਾ ਦੀ ਰਸੋਈ ਵਿਚ ਲੁਕਿਆ ਹੋਇਆ ਸੀ। ਪਡਦਈਏ ਵਰਗੇ ਚੰਟ ਬੰਦੇ ਨੂੰ ਵੀ ਸ਼ੱਕ ਨਾ ਹੋਇਆ ਕਿ ਦਾਦਾ ਪਾਰਵਤੱਵਾ ਦੀ ਰਸੋਈ ਵਿਚ ਲੁਕਿਆ ਹੋਏਗਾ। ਸਾਰਿਆਂ ਨੇ ਇਹੀ ਸੋਚ ਲਿਆ ਸੀ ਕਿ ਹੌਲਦਾਰ ਦੇ ਆਉਣ ਦਾ ਪਤਾ ਲਗਣ ਸਾਰ ਹੀ ਦਾਦਾ ਹਰਨ ਹੋ ਗਿਆ ਹੈ। ਜਦ ਜਸਵੰਤਰਾਓ ਦੇ ਨੌਕਰ ਤੋਂ ਪਤਾ ਲੱਗਾ ਕਿ ਦਾਦੇ ਨੇ ਅਜਰਾਣੀ ਜਾਣਾ ਸੀ, ਤਾਂ ਉਨ੍ਹਾਂ ਦਾ ਸ਼ੱਕ ਹੋਰ ਵੀ ਪਕਾ ਹੋ ਗਿਆ ਕਿ ਦਾਦਾ ਅਜਰਾਣੀ ਹੀ ਗਿਆ ਹੋਣਾ ਹੈ। ਹੌਲਦਾਰ ਨੇ ਸੋਚਿਆ ਕਿ ਦਾਦੇ ਨੂੰ ਫੜਨ ਨਾਲ ਲੋਕ ਉਹਦੀ ਜੇਬ ਗਰਮ ਕਰ ਦੇਣਗੇ—ਸੋ ਉਹ ਅਜਰਾਣੀ ਚਲੇ ਗਿਆ।

ਹੌਲਦਾਰ ਅਜਰਾਣੀ ਪੁੱਜਾ ਤਾਂ ਪਹੁ ਫੁਟ ਚੁੱਕੀ ਸੀ। ਉਹ ਸਿੱਧਾ ਜਸਵੰਤਰਾਓ ਪਾਟਿਲ ਦੇ ਘਰ ਗਿਆ। ਜਸਵੰਤਰਾਓ ਜੰਗਲ ਗਿਆ ਹੋਇਆ ਸੀ। ਹੌਲਦਾਰ ਨੂੰ ਦੇਖ ਕੇ ਜਸਵੰਤਰਾਓ ਦੇ ਘਰ ਦੇ ਘਬਰਾ ਗਏ। ਨਾਲ ਆਏ ਸਿਪਾਹੀਆਂ ਨੂੰ ਦਾਦੇ ਨੂੰ ਲਭਣ ਘਲ ਕੇ ਹੌਲਦਾਰ ਆਪ ਜਸਵੰਤਰਾਓ ਨੂੰ ਉਡੀਕਣ ਲਗਾ।

ਜਸਵੰਤਰਾਓ ਬਾਹਰੋਂ ਆਇਆ, ਤਾਂ ਉਹਨੂੰ ਪਤਾ ਲਗਾ ਕਿ ਦਾਦੇ ਦੇ ਤਾਂ ਵਾਰੰਟ ਨਿਕਲੇ ਹੋਏ ਨੇ।

"ਉਹ ਤਾਂ ਇਧਰ ਆਇਆ ਹੀ ਨਹੀਂ—" ਜਸਵੰਤਰਾਓ ਨੇ ਗੱਲ ਸ਼ੁਰੂ ਕੀਤੀ। ਹੌਲਦਾਰ ਸੁਣ ਕੇ ਮੁਸਕੜੀਏਂ ਹਸ ਪਿਆ। ਜਿਵੇਂ ਉਹ ਸਭ ਕੁਝ ਜਾਣਦਾ ਹੋਵੇ। "ਗੌੜ ਜੀ ਸਾਨੂੰ ਪੱਕੀ ਇਤਲਾਹ ਐ ਕਿ ਦਾਦਾ ਤੁਹਾਡੇ ਕੋਲ ਹੀ ਆਇਐ। ਉਹਨੂੰ ਬਚਾਉਣ ਲਈ ਝੂਠ ਬੋਲਣ ਨਾਲ, ਕੰਮ ਨਹੀਂ ਚੱਲਣਾ।

"ਜਿਹਨੇ ਵੀ ਤੁਹਾਨੂੰ ਦੱਸਿਐ ਝੂਠ ਹੀ ਦੱਸਿਐ। ਉਹ ਤਾਂ ਇਧਰ ਆਇਆ ਹੀ ਨਹੀਂ। ਜੇ ਉਹ ਇਥੇ ਆਇਆ ਹੁੰਦਾ ਤਾਂ ਉਹਨੂੰ ਫੜ ਕੇ ਤੁਹਾਡੇ ਹਵਾਲੇ ਕਰਨਾ ਪਾਟਿਲ ਦਾ ਤਾਂ ਪਹਿਲਾ ਫ਼ਰਜ਼ ਹੁੰਦੈ, ਰਾਓ ਸਾਹਬ" ਜਸਵੰਤਰਾਓ ਨੇ ਬੜੇ ਠਰ੍ਹਮੇ ਨਾਲ ਕਿਹਾ। ਉਹਨੇ ਜਦ ਦੇਖਿਆ ਕਿ ਹੌਲਦਾਰ ਤਾਂ ਹੁਣ ਵੀ ਨਹੀਂ ਮੰਨ ਰਿਹਾ, ਤਾਂ ਉਹਨੇ ਰੁੱਖੇ ਲਹਿਜ਼ੇ ਵਿਚ ਕਿਹਾ—"ਲਗਦੈ ਤੁਹਾਨੂੰ ਪੱਕਾ ਸ਼ੱਕ ਐ ਪਈ ਉਹ ਸਾਡੇ ਘਰੇ ਲੁਕਿਆ ਹੋਇਐ ਤੇ ਮੈਂ ਤੁਹਾਡੇ ਕੋਲ ਝੂਠ ਬੋਲਦਾਂ। ਤਾਂ ਚਲੋ ਮੇਰੇ ਘਰ ਦੀ ਤਲਾਸ਼ੀ ਲੈ ਲਓ, ਨੁੱਕਰ-ਨੁੱਕਰ ਛਾਣ ਮਾਰੋ। ਜੇ ਫੇਰ ਵੀ ਤਸੱਲੀ ਨਾ ਹੋਵੇ ਤਾਂ ਜਿਹਦੇ ਘਰ ਚਾਹੋ ਜਾ ਕੇ ਤਲਾਸ਼ੀ ਲੈ ਲਓ।"

"ਹਾਂ ਤਲਾਸ਼ੀ ਜ਼ਰੂਰ ਲਵਾਂਗੇ। ਪਰ ਠਹਿਰੋ ਪਹਿਲਾਂ ਅਸੀਂ ਉਨ੍ਹਾਂ ਘਰਾਂ ਦੀ ਫ਼ਹਰਿਸਤ ਬਣਾ ਲਈਏ ਜਿਥੇ ਜਿਥੇ ਅਸੀਂ ਤਲਾਸ਼ੀ ਕਰਨੀ ਐ। ਅਸੀਂ ਤਾਂ ਅੰਗਰੇਜ਼ੀ ਹਕੂਮਤ ਦੇ ਤੈਨਾਤ ਪੁਲਸ ਹੁਕਮਰਾਨ ਹਾਂ। ਤੁਹਾਡੇ ਰਿਆਸਤੀ ਪੁਲਸੀਆਂ ਵਾਂਗ ਅਕਲ

ਵੇਚ ਕੇ ਨਹੀਂ ਆਏ। ਜੋ ਵੀ ਕਰਾਂਗੇ ਬਾਕਾਇਦਾ ਕਾਨੂੰਨੀ ਕਾਰਵਾਈ ਕਰਾਂਗੇ, ਗ਼ੈਰਕਾਨੂੰਨੀ ਨਹੀਂ।" ਹੌਲਦਾਰ ਨੇ ਫੜ੍ਹ ਮਾਰੀ।

ਇੰਨੇ ਨੂੰ ਲਿੰਗੱਪੇ ਦੇ ਪਿਉ ਸ਼ੰਕਰੱਪੇ ਦੇ ਘਰ ਗਿਆ ਸਿਪਾਹੀ ਮੁੜ ਆਇਆ। ਉਹਨੇ ਸਲੂਟ ਠੋਕ ਕੇ ਹੌਲਦਾਰ ਦੇ ਕੰਨ ਵਿਚ ਕੁਝ ਕਿਹਾ। ਉਹਦਾ ਚਿਹਰਾ ਖਿੜ ਗਿਆ। ਉਹ ਜਸਵੰਤਰਾਓ ਨੂੰ ਭਉਂ ਕੇ ਕਹਿਣ ਲਗਾ—"ਪਾਟਲ ਸਾਹਬ, ਸਾਡਾ ਤਜਰਬਾ ਐ ਪਈ ਭਗੌੜੇ ਰੰਡੀਆਂ ਦੇ ਘਰੀਂ ਜਾ ਲੁਕਦੇ ਹੁੰਦੇ ਨੇ। ਪਹਿਲਾਂ ਅਸੀਂ ਤੁਹਾਡੇ ਪਿੰਡ ਦੀਆਂ ਰੰਡੀਆਂ ਦੇ ਘਰੀਂ ਜਾ ਕੇ ਦੇਖਾਂਗੇ।"

"ਇਥੇ ਹੋਲਿਆਂ ਦੀ ਬੀਹੀ ਵਿਚ ਚੰਦਰੀ ਨਾਂ ਦੀ ਦੇਵਦਾਸੀ ਰਹਿੰਦੀ ਐ। ਮਾਦਿਗਰਾਂ ਦੀ ਬੀਹੀ 'ਚ ਇਕ ਹੋਰ ਤੀਵੀਂ ਐ। ਤੁਸੀਂ ਦਸੋ ਪਹਿਲਾਂ ਕੀਹਦੇ ਕੋਲ ਜਾਣੈ ?" —ਜਸਵੰਤਰਾਓ ਨੇ ਹੌਲਦਾਰ ਦੇ ਸਵਾਲ ਦਾ ਜਵਾਬ ਦਿੱਤਾ। ਉਹ ਅੰਦਰੋਂ ਬੜਾ ਦੁਖੀ ਸੀ, ਪਰ ਉਹ ਜ਼ਾਹਰ ਨਹੀਂ ਹੋਣ ਦੇ ਰਿਹਾ ਸੀ।

ਹੌਲਦਾਰ ਨੇ ਅਗੋਂ ਕੋਈ ਜਵਾਬ ਨਾ ਦਿਤਾ। ਦੋਹਵੇਂ ਪਹਿਲਾਂ ਧਰਮਸਾਲਾ ਗਏ। ਓਥੋਂ ਸ਼ੰਕਰੱਪੇ ਦੇ ਨੌਕਰ ਨੂੰ ਅਗੇ ਕਰ ਕੇ ਹੋਲਿਆਂ ਦੀ ਬੀਹੀ ਵਲ ਤੁਰ ਪਏ। ਹੌਲਦਾਰ ਦੀ ਮਰਜੀ ਨਾਲ ਜਸਵੰਤਰਾਓ ਉਹਦੇ ਨਾਲ ਨਹੀਂ ਆਇਆ ਸੀ।

ਬੀਹੀ ਵਿਚ ਕੋਈ ਜਣਾ ਸਫ਼ਾਈ ਕਰ ਰਿਹਾ ਸੀ : ਬਹੁਕਰ ਦੇਣ ਨਾਲ ਧੂੜ ਉਡ ਰਹੀ ਸੀ। ਧੂੜ ਵਿਚ ਪਤਾ ਨਹੀਂ ਲਗਦਾ ਸੀ ਕਿ ਕੌਣ ਆਉਂਦਾ ਹੈ ਤੇ ਕੌਣ ਜਾਂਦਾ ਹੈ। ਹੌਲਦਾਰ ਤੈਸ਼ ਵਿਚ ਆ ਗਿਆ, "ਓਏ ਅਕਲ ਦਿਆ ਅੰਨ੍ਹਿਆ ? ਦੀਹਦਾ ਨਹੀਂ ? ਸਾਡੇ 'ਤੇ ਕੂੜਾ ਸੁੱਟੀ ਜਾਂਦੈਂ।"

ਕੋਡੇ ਹੋਏ ਝਾੜੂ ਦੇ ਰਹੇ ਕੰਟੀਆ ਨੇ ਮੂੰਹ ਚੁੱਕ ਕੇ ਦੇਖਿਆ ਕਿ ਹੌਲਦਾਰ ਜੀ ਆਏ ਨੇ, ਪੁਲਸ ਆਈ ਹੈ। ਹਾਕਮਾਂ ਨਾਲ ਗੱਲ ਕਰਨ ਦੀ ਓਸ ਵਿਚ ਹਿੰਮਤ ਕਿਥੋਂ ਹੋਣੀ ਸੀ। ਉਹ ਆਪਣੇ ਘਰ ਨੂੰ ਨੱਠ ਗਿਆ। ਲਿੰਗੱਪਾ ਦੇ ਪਿਉ ਦਾ ਨੌਕਰ ਬੋਲਿਆ—"ਦੇਖਿਐ ਤੁਸੀਂ ਉਹਨੂੰ ਨੱਠਦੇ ਨੂੰ ? ਚੰਦਰੀ ਦਾ ਛੋਟਾ ਭਰਾ ਐ। ਕੰਟੀਆ ਨਾਂ ਐ ਇਹਦਾ। ਜਿਸ ਘਰ ਵੜਿਐ, ਓਹੀ ਚੰਦਰੀ ਦਾ ਘਰ ਐ। ਪਾਦੱਲੀ ਵਾਲਾ ਬੰਦਾ ਇਸੇ ਘਰ 'ਚ ਐ।" ਉਹ ਜਿਵੇਂ ਖ਼ੁਫ਼ੀਆ ਪੁਲਸ ਦਾ ਫ਼ਰਜ਼ ਅਦਾ ਕਰ ਰਿਹਾ ਸੀ।

ਹੌਲਦਾਰ ਨੂੰ ਵਿਸ਼ਵਾਸ ਹੋ ਗਿਆ ਕਿ ਸ਼ੰਕਰੱਪੇ ਦੀ ਦਿਤੀ ਇਤਲਾਹ ਸਹੀ ਹੈ। ਉਹ ਦਿਲ ਵਿਚ ਬੜਾ ਖ਼ੁਸ਼ ਹੋਇਆ ਕਿ ਸ਼ਿਕਾਰ ਹੱਥ ਲਗਣ ਲਗਾ ਹੈ। ਉਹਨੇ ਇਕ ਦਮ ਕਿਹਾ—"ਓਏ ਛੇਤੀ ਕਰੋ, ਅੰਦਰ ਜਾ ਕੇ ਕੰਟੀਆ ਕੋਈ ਚਲਾਕੀ ਨਾ ਕਰ ਦਏ।" ਉਹਨੇ ਨਾਲ ਵਾਲੇ ਦੋ ਸਿਪਾਹੀਆਂ ਨੂੰ ਚੰਦਰੀ ਦੇ ਘਰ ਦੇ ਪਿਛਾੜੀ ਤੈਨਾਤ ਕਰ ਦਿਤਾ ਤੇ ਆਪ ਉਹਦੇ ਘਰ ਦੇ ਦਰਵਾਜ਼ੇ ਉੱਤੇ ਆ ਗਿਆ।

ਹੋਲਿਆਂ ਦੀ ਬੀਹੀ ਵਿਚ ਪੁਲਸ ਆਈ ਹੈ—ਇਹ ਖ਼ਬਰ ਸਾਰੇ ਫੈਲ ਗਈ। ਚੰਦਰੀ ਦੇ ਘਰ ਅੱਗੇ ਪੰਦਰਾਂ-ਵੀਹ ਲੋਕ ਇਕਠੇ ਹੋ ਗਏ। ਹੌਲਦਾਰ ਭੀੜ ਇਕੱਠੀ ਹੁੰਦੀ ਦੇਖ ਕੇ ਖਿਝ ਗਿਆ—"ਜੇ ਪੈਰ ਅੱਗੇ ਵਧਾਇਆ, ਤਾਂ ਮੈਥੋਂ ਬੁਰਾ ਕੋਈ ਨਹੀਂ ਹੋਣਾ। ਸਾਰਿਆਂ ਨੂੰ ਫੜ ਕੇ ਅੰਦਰ ਕਰ ਦਊਂ।" ਫੇਰ ਉਹਨੇ ਹਾਕ ਮਾਰੀ—"ਓਏ ਕੰਟੀਆ, ਨਿਕਲ ਬਾਹਰ।"

ਕੰਟੀਆ ਕੰਬਦਾ ਬਾਹਰ ਆਇਆ। ਉਹਨੇ ਮੱਥਾ ਟੇਕ ਕੇ ਹੌਲਦਾਰ ਨੂੰ ਸਲਾਮ ਆਖੀ। ਉਹਦੇ ਕੋਲੋਂ ਖੜ੍ਹਾ ਹੋਣਾ ਵੀ ਔਖਾ ਸੀ। ਇਕ ਹੱਡੀ ਦਾ ਆਦਮੀ ਉਹਦੇ ਮੂੰਹ ਉੱਤੇ ਇਕ ਰੰਗ ਜਾਂਦਾ ਸੀ, ਦੂਜਾ ਆਉਂਦਾ ਸੀ। ਉਹਦੇ ਪਿੱਛੇ ਚੰਦਰਗੀ ਵੀ ਆ ਖੜ੍ਹੀ ਹੋਈ। ਉਹਨੇ ਵੀ ਹੌਲਦਾਰ ਨੂੰ ਸਲਾਮ ਕੀਤੀ। ਹੌਲਦਾਰ ਨੇ ਦੇਖਿਆ ਕਿ ਚੰਦਰਗੀ ਨੇ ਸਿਰ ਉੱਤੇ ਪੱਲਾ ਨਹੀਂ ਲਿਆ ਹੋਇਆ। ਉਹ ਕੇਸ ਧੋ ਕੇ ਆਈ ਸੀ, ਉਹਦੇ ਵਾਲ ਮੋਢਿਆਂ ਤਕ ਪਲਮ ਰਹੇ ਸਨ। ਸਰੀਰ ਆਬਨੂਸੀ ਭਾਅ ਮਾਰਦਾ ਸੀ। ਉਹਨੇ ਧੋਤੀ ਸਿਰਫ਼ ਗੋਡਿਆਂ ਤਕ ਹੀ ਪਾਈ ਹੋਈ ਸੀ। ਉਹਦੇ ਮੂੰਹ ਵਿਚ ਪਾਨ ਸੀ ਤੇ ਹੋਠਾਂ ਉੱਤੇ ਸੁਰਖ਼ੀ। ਹੌਲਦਾਰ ਨੇ ਉਹਨੂੰ ਘੂਰ ਕੇ ਦੇਖਿਆ ਤੇ ਰੋਅਬ ਪਾਉਣ ਲਈ ਕਿਹਾ—"ਕਿਉਂ ਓਏ, ਇਹ ਤੀਵੀਂ ਤੇਰੀ ਕੀ ਲਗਦੀ ਐ ?"

ਚੰਦਰਗੀ ਉਹਦੀ ਗਲ ਸਮਝ ਗਈ। ਉਹਨੇ ਹੌਲਦਾਰ ਦਾ ਜਵਾਬ ਆਪ ਦਿਤਾ—"ਮਾਲਕ, ਇਹ ਮੇਰਾ ਭਰਾ ਐ, ਕੰਟੀਆ। ਇਹਦੇ ਤੋਂ ਕੋਈ ਭੁੱਲ ਹੋ ਗਈ ਹੋਵੇ ਤਾਂ ਮੁਆਫ਼ ਕਰ ਦਿਓ। ਤੁਸੀਂ ਮਾਈ-ਬਾਪ ਓ—" ਉਹਨੇ ਹੱਥ ਇੰਜ ਜੋੜੇ, ਜਿਵੇਂ ਉਹ 'ਦਾਸਰਾਟ' (ਇਕ ਤਰ੍ਹਾਂ ਦਾ ਲੋਕ ਨਾਚ) ਦੀ ਕੋਈ ਭੰਗਿਮਾ ਦਿਖਾ ਰਹੀ ਹੋਵੇ।

"ਹਾਂ, ਹਾਂ ਤੇਰੇ ਭਰਾ ਨੇ ਜਾਣ ਬੁਝ ਕੇ ਗ਼ਲਤੀ ਕੀਤੀ ਐ। ਪਾਦੱਲੀ ਵਾਲੇ ਮੁਲਜ਼ਮ ਨੂੰ ਘਰ 'ਚ ਲੁਕੋਂਦੈ। ਫੇਰ ਸਾਨੂੰ ਦੇਖ ਕੇ ਘਰ ਅੰਦਰ ਵੜਦੈ।" ਹੌਲਦਾਰ ਕੁਝ ਖੁਲ੍ਹਿਆ ਸੀ।

ਚੰਦਰੱਵਾ ਨੇ ਤੰਬਾਕੂ ਵਾਲੀ ਗੁੱਥਲੀ ਕੱਢੀ, ਉਹਨੂੰ ਹੌਲੀ-ਹੌਲੀ ਖੋਲ੍ਹਿਆ, ਸੁਪਾਰੀ ਦਾ ਟੋਟਾ ਮੂੰਹ ਵਿਚ ਪਾਇਆ ਤੇ ਕਿਹਾ—"ਹਾਏ ਰੱਬ ਜੀ, ਤੈਨੂੰ ਪਾਦੱਲੀ ਦਾ ਮੁਲਜ਼ਮ ਚਾਹੀਦੈ। ਮ੍ਹਾਰਾਜ ਸਰਦਾਰ ਸਾਹਬ ਜੀ, ਤੁਹਾਨੂੰ ਰੋਕਿਐ ਕਿਸੇ ਨੇ ? ਜੀ ਸਦਕੇ ਉਹਨੂੰ ਲੈ ਜਾਓ, ਅੰਦਰ ਬੈਠੈ। ਘਰ ਵੀ ਮੇਰਾ ਤੇ ਉਹਦਾ ਬਸੇਰਾ ਵੀ ਮੇਰੇ ਹੀ ਘਰ। ਇਸ ਮੋਏ ਕੰਟੀਏ ਨੂੰ ਕੀ ਪਤਾ ? ਇਹਦੀ ਸੂਰਤ ਨਹੀਂ ਦੇਖੀ ਤੁਸੀਂ ? ਕੁਸ਼ ਕਰਨ ਜੋਗੀ ਜਾਨ ਹੈ ਇਹਦੇ 'ਚ ?" ਗੱਲਾਂ ਕਰਦਿਆਂ ਉਹਦੀ ਚੰਚਲਤਾ ਚੰਗੇ-ਭਲੇ ਵੀ ਨੂੰ ਭੁਚਲਾ ਸਕਦੀ ਸੀ। ਕਦੇ ਉਹਦੇ ਹੱਥ ਮਟਕਦੇ, ਕਦੇ ਅੱਖਾਂ ਥਿਰਕਦੀਆਂ, ਮੁੱਖ ਤੋਂ ਚੰਨ-ਚਾਨਣੀ ਡੁਲ੍ਹਦੀ। ਉਹ ਸੁਪਾਰੀ ਮੂੰਹ ਵਿਚ ਪਾ ਕੇ ਹੱਥ ਵਿਚ ਪਾਨ ਲੈ ਕੇ ਉਹਦੇ ਉੱਤੇ ਚੂਨਾ ਲਾਣ ਲਗੀ। ਉਹ ਗਲਾਂ ਕਰਦਿਆਂ-ਕਰਦਿਆਂ ਹੌਲਦਾਰ ਦੇ ਐਨ ਨੇੜੇ ਢੁੱਕ ਗਈ ਸੀ। ਹੌਲਦਾਰ ਓਦੋਂ ਤਕ ਸਭ ਕੁਝ ਭੁੱਲ ਚੁੱਕਾ ਸੀ। ਉਹ ਖ਼ੁਸ਼ ਸੀ, ਚਲੋ ਖੇਲ-ਖੇਲ ਵਿਚ ਕੰਮ ਬਣ ਗਿਆ। ਦਾਦੇ ਵਰਗਾ ਨੌਜਵਾਨ ਇਹੋ ਜਿਹੀ ਦੇ ਜਾਲ ਵਿਚ ਫਸੇ ਤਾਂ ਕੋਈ ਹੈਰਾਨੀ ਦੀ ਗਲ ਨਹੀਂ। ਹੌਲਦਾਰ ਨੇ ਮਨ ਵਿਚ ਹੀ ਇਨ੍ਹਾਂ ਦੋਹਵਾਂ ਦੁਆਲੇ ਰੂਮਾਨੀ ਕਹਾਣੀ ਘੜ ਲਈ ਤੇ ਆਪ ਸਵਾਦ ਲੈਣ ਲੱਗਾ।—'ਜੇ ਕੰਟੀਆ ਮੁਲਜ਼ਮ ਲੁਕੋਣ ਦੇ ਜੁਰਮ 'ਚ ਅੰਦਰ ਕਰ ਦਿਆਂ, ਤਾਂ ਇਹ ਤੀਵੀਂ ਜ਼ਰੂਰ ਫਸੇਗੀ। ਮੁਲਜ਼ਮ ਨੂੰ ਫੜਾਉਣ ਨਾਲ ਸ਼ੁਹਰਤ, ਬਾਪੂਸਾਹਬ ਤੋਂ ਦੌਲਤ ਤੇ ਇਸ ਤੀਵੀਂ ਦੀ ਸੁਹਬਤ ਮਿਲੇਗੀ। ਪਰ ਇਹ ਸਭ ਕੁਝ ਹਾਸਲ ਕਰਨ ਲਈ ਇਸ ਔਰਤ ਉੱਤੇ ਰੋਅਬ ਪਾਉਣਾ ਜ਼ਰੂਰੀ ਹੈ। ਠੀਕ ਐ, ਫ਼ਰਜ਼ ਉਹੀ ਹੁੰਦੈ, ਜਿਹਨੂੰ ਨਿਭਾਉਣ ਲਈ ਦਿਲ ਦੀਆਂ ਖ਼ਾਹਸ਼ਾਂ ਕੁਰਬਾਨ ਕਰ ਦਿੱਤੀਆਂ ਜਾਣ।'

"ਤੇਰੀ ਇਹ ਹਿਮਾਕਤ ? ਮੈਨੂੰ ਦਸਦੀ ਐਂ, ਮੁਲਜ਼ਮ ਨੂੰ ਤੂੰਹੀਓਂ ਘਰ 'ਚ

ਲੁਕੋਇਐ। ਚੰਗਾ ਦੇਖ ਲਊਂਗਾ। ਕਲ੍ਹ ਹਥਕੜੀਆਂ ਲਾ ਕੇ ਤੈਨੂੰ ਲੈ ਕੇ ਜਾਊਂ ਫ਼ੌਜਦਾਰ ਕੋਲ, ਫੇਰ ਦਿਖਾਈਂ ਇਹ ਨਖਰੇ—" ਹੌਲਦਾਰ ਨੇ ਦੰਭੀ ਆਵਾਜ਼ ਵਿਚ ਕਿਹਾ। ਪਰ ਇਸ ਸਾਰੇ ਰੋਅਬ ਦੇ ਬਾਵਜੂਦ ਉਹ ਸ਼ਰਾਰਤੀ ਹਾਸਾ ਦਬਾ ਨਾ ਸਕਿਆ।

"ਮਲੱਪਾ ਚਾਚਾ, ਸੁਣਿਆ ਨਹੀਂ ? ਤੁਸੀਂ ਸਾਰਿਆਂ ਨੇ ਕਿਹਾ ਸੀ—ਨੀ ਚੰਦਰਈਏ, ਮਰਦੇ ਜੀਅ ਨੂੰ ਆਪਣੇ ਘਰ ਲੈ ਜਾ ਕੇ ਪਨਾਹ ਦੇ। ਤੇਰਾ ਪਰਲੋਕ ਬਣ ਜਾਊਗਾ। ਹੁਣ ਦੇਖਿਆ ਨਾ ਹੌਲਦਾਰ ਸਾਹਬ ਕੀ ਕਹਿੰਦੇ ਨੇ—ਹੱਥਕੜੀਆਂ ਲਾ ਦਊਂਗਾ"—ਚੰਦਰੱਵਾ ਓਥੇ ਖੜ੍ਹੇ ਲੋਕਾਂ ਵਿਚੋਂ ਸਭ ਤੋਂ ਬਜ਼ੁਰਗ ਮਲੱਪੇ ਨੂੰ ਕਹਿਣ ਲਗੀ।

ਇਹ ਸੁਣ ਕੇ ਮਲੱਪੇ ਨੇ ਰਹੱਸਵਾਦੀ ਅੰਦਾਜ਼ ਵਿਚ ਫ਼ਲਸਫ਼ਾ ਸਮਝਾਇਆ—"ਰਹਿਣ ਦੇ ਭੈਣ। ਆਖ਼ਰ ਅਮਲ ਕਰਨ ਵਾਲੇ ਕੌਣ ਹਨ। ਹੌਲਦਾਰ ਸਾਹਬ ਆਪ ਹੀ ਨਾ ? ਜੇ ਇਨ੍ਹਾਂ ਦਾ ਦਿਲ ਪੱਥਰ ਹੋਇਆ ਤਾਂ ਇਹ ਹੱਥਕੜੀ ਲਾ ਦੇਣਗੇ। ਇਹੀ ਦਿਲ ਮੱਖਣ ਹੋ ਗਿਆ ਤਾਂ ਕਿੱਲਾ ਜ਼ਮੀਨ ਦਾ ਤੇਰੇ ਨਾਂ ਕਰ ਦੇਣਗੇ। ਸ਼ਿਵਾਂ 'ਤੇ ਭਰੋਸਾ ਰਖ, ਦਿਲ ਨੂੰ ਪਵਿਤਰ ਕਰ। ਤੂੰ ਆਪ ਸੱਚੀ ਰਹੁ। ਦੋਹਵੇਂ ਲੋਕ ਸੁਧਰ ਜਾਣਗੇ।"

"ਓਏ,ਖੜ੍ਹਾ ਕੀ ਝਾਕੀ ਜਾਂਦੈਂ ? ਪਾਦੱਲੀ ਵਾਲੇ ਆਦਮੀ ਨੂੰ ਬਾਹਰ ਕਢ ਕੇ ਲਿਆ", ਹੌਲਦਾਰ ਨੇ ਕੰਟੀਏ ਨੂੰ ਕਿਹਾ।

"ਸਾਹਬ ਜੀ, ਇਹ ਨਾ ਆਖੋ। ਉਹ ਵੱਡੇ ਘਰ ਦਾ ਬੰਦਾ ਐ, ਅਸੀਂ ਕਮੀਣ। ਉਹਨੂੰ ਹੱਥ ਲਾਇਆ ਤਾਂ ਉਹ ਭਿੱਟਿਆ ਨਾ ਜਾਊ ?" ਕੰਟੀਆ ਤਰਲਾ ਬਣੀ ਖੜ੍ਹਾ ਸੀ।

"ਸਾਹਬ ਜੀ, ਤੁਸੀਂ ਇੰਨੀ ਦੂਰੋਂ ਮੁਲਜ਼ਮ ਨੂੰ ਭਾਲਦੇ ਆਏ ਹੋ, ਏਨੀ ਖੇਚਲ ਕੀਤੀ, ਥੋਹੜੀ ਹੋਰ ਕਰ ਦਿਓ। ਦੋ ਕਦਮ ਅੰਦਰ ਆ ਜਾਓ, ਫੇਰ ਮੁਲਜ਼ਮ ਫੜ ਲਈਓ। ਮੈਂ ਨਾਂਹ ਕਰਾਂ ਤਾਂ ਜੋ ਮਰਜ਼ੀ ਸਜ਼ਾ ਦਈਓ", ਚੰਦਰੀ ਨੇ ਤੰਬਾਕੂ ਥੁੱਕ ਕੇ ਕਿਹਾ।

ਹੌਲਦਾਰ ਸਮਝ ਗਿਆ ਕਿ ਗਲ ਬਣ ਗਈ ਹੈ। ਤਾਂ ਵੀ ਉਹਨੇ ਕਿਹਾ—"ਤੂੰ ਕੀ ਸਮਝਦੀ ਏਂ, ਮੁਲਜ਼ਮ ਨੂੰ ਆਪ ਫੜਦਿਆਂ ਮੈਨੂੰ ਡਰ ਲਗਦੈ ? ਦੇਖੀ ਜਾਈਂ, ਤੁਹਾਨੂੰ ਸਾਰਿਆਂ ਨੂੰ ਹੱਥਕੜੀ ਲਾ ਕੇ ਲੈ ਜਾਊਂ। ਫੇਰ ਪਤਾ ਚੱਲੂ ਤੁਹਾਨੂੰ, ਹੌਲਦਾਰ ਕਿਹਨੂੰ ਕਹਿੰਦੇ ਨੇ ? ਗਲਾਂ ਕਰਦੀ ਤਾਂ ਦੇਖੋ, ਏਸ ਮੂੰਹ ਫੱਟ ਨੂੰ।" ਫੇਰ ਹੌਲਦਾਰ ਸਿਪਾਹੀਆਂ ਨੂੰ ਨਾਲ ਲੈ ਕੇ ਚੰਦਰਵਾ ਦੇ ਘਰ ਅੰਦਰ ਵੜ ਗਿਆ। ਬਾਹਰ ਇਕਠੇ ਹੋਏ ਲੋਕ ਬੜੀ ਬੇਚੈਨੀ ਨਾਲ ਉਡੀਕ ਕਰ ਰਹੇ ਸਨ।

ਚੰਦਰਵਾ ਦਾ ਘਰ ਛੋਟਾ ਸੀ। ਜਿਹੜੇ ਦੋ ਕਮਰੇ ਸਨ, ਉਨ੍ਹਾਂ ਵਿਚ ਦਾਦਾ ਕਿਤੇ ਨਹੀਂ ਸੀ। ਪਿਛੇ ਨਿਕਲਣ ਲਈ ਕੋਈ ਦਰਵਾਜ਼ਾ ਵੀ ਨਹੀਂ ਸੀ। ਚਾਰੇ ਪਾਸੇ ਕਰੜਾ ਪਹਿਰਾ ਸੀ। ਹੌਲਦਾਰ ਦੇ ਕੁਝ ਵੀ ਹੱਥ ਨਾ ਲਗਾ। ਰਸੋਈ ਦੇ ਖੂੰਜੇ ਵਿਚ ਚਟਾਈ ਉੱਤੇ ਇਕਠੀ ਹੋਈ ਪਈ ਤੀਵੀਂ ਹਾਏ-ਹਾਏ ਕਰ ਰਹੀ ਸੀ। ਹੌਲਦਾਰ ਨੇ ਕਿਸੇ ਉੱਤੇ ਤਾਂ ਗ਼ੁੱਸਾ ਕਢਣਾ ਸੀ। ਉਹਨੇ ਉਸ ਤੀਵੀਂ ਨੂੰ ਦੇਖ ਕੇ ਕਿਹਾ—"ਕਿਉਂ ਹਾਏ-ਹਾਏ ਕਰਦੀ ਐਂ, ਦਸ ਕਿਥੇ ਐ ਉਹ ਪਾਦੱਲੀ ਵਾਲਾ ਦਾਦਾ, ਰੰਡੀਏ ?"

ਉਹ ਉਸੇ ਤਰ੍ਹਾਂ ਹਾਏ-ਹਾਏ ਕਰਦੀ ਰਹੀ। ਸਵਾਲ ਪੁੱਛਣ ਵਾਲਾ ਕੋਈ ਮਰਦ ਹੈ, ਇਹ ਜਾਣ ਕੇ ਉਹ ਹੋਰ ਵੀ ਉੱਚੀ ਹਾਏ-ਹਾਏ ਕਰਨ ਲਗੀ। ਉਹ ਲੇਰ ਮਾਰਦੀ ਬੋਲੀ—

"ਹਾਏ ਓਏ, ਬਾਹਰ ਹੋ ਜਾਓ । ਰੱਬ ਦੇ ਵਾਸਤੇ ਛੇਤੀ ਬਾਹਰ ਚਲੇ ਜਾਓ ।"

ਹੌਲਦਾਰ ਦੇ ਮਗਰੇ-ਮਗਰ ਆਈ ਚੰਦਰਵਾ ਉਹਦੇ ਲਾਗੇ ਆ ਕੇ ਕਹਿਣ ਲੱਗੀ—"ਕਿਉਂ ਨੀ ? ਇਹੀ ਵੇਲਾ ਮਿਲਿਆ ਸੀ ਤੈਨੂੰ, ਨਿਆਣਾ ਜੰਮਣ ਦਾ ?" ਫੇਰ ਉਹ ਹੌਲਦਾਰ ਵਲ ਭਉਂ ਕੇ ਬੋਲੀ—"ਜਨਾਬ ਜੀ, ਮੁਲਜ਼ਮ ਮੁਲਜ਼ਮ ਲਾਈ ਹੋਈ ਸੀ । ਉਹੀ ਐ ਇਹ ਤੀਵੀਂ । ਨਿਆਣਾ ਜੰਮਣ ਲਗੀ ਐ । ਪੀੜਾਂ ਸ਼ੁਰੂ ਹੋਈਐਂ । ਇਹਨੂੰ ਹੁਣੇ ਲੈ ਜਾਣੈ ਜਾਂ ਨਿਆਣਾ ਹੋਣ ਮਗਰੋਂ ?"

ਹੌਲਦਾਰ ਦੇ ਹੋਸ਼ ਉਡ ਗਏ । ਉਹਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਉਹਦਾ ਸੁਪਨਾ ਇਸ ਤਰ੍ਹਾਂ ਟੁੱਟੇਗਾ । ਉਹਦੀ ਨਜ਼ਰ ਦਾਦੇ ਉੱਤੇ ਸੀ ਨਾ ਕਿ ਇਸ ਤੀਵੀਂ ਉੱਤੇ । ਉਸ ਵੇਲੇ ਤਾਂ ਚੰਦਰਵਾ ਤਾਂ ਕੀ, ਸਾਰਾ ਜਹਾਨ ਉਹਦੇ ਲਈ ਬੇਅਰਥਾ ਹੋ ਗਿਆ ਸੀ । ਜ਼ਿੰਦਗੀ ਦੁੱਭਰ ਲਗਣ ਲਗੀ । ਨੌਕਰੀ ਬੇਮਤਲਬ ਹੋ ਗਈ ਸੀ । ਉਹ ਚੁਪਚੁਪੀਤਾ ਚੰਦਰਾ ਦੇ ਘਰ ਵਿਚੋਂ ਬਾਹਰ ਨਿਕਲਿਆ ।

ਹੋਲਿਆਂ ਦੀ ਬੀਹੀ ਦੇ ਸਾਰੇ ਸਿਆਣੇ ਇਕਠੇ ਹੋ ਗਏ । ਸਾਰਿਆਂ ਨੇ ਹੌਲਦਾਰ ਅਗੇ ਹਥ ਜੋੜੇ—"ਸਰਕਾਰ, ਤੁਸੀਂ ਸਾਡੇ ਮਾਈ ਬਾਪ । ਲਾਵਾਰਸ ਕੁੜੀ ਸੀ । ਰਾਹਾਂ 'ਚ ਰੁਲਦੀ ਨੂੰ ਘਰੇ ਲਿਆਂਦਾ ਚੰਦਰਾ ਨੇ । ਹੁਣ ਉਹਦੇ ਜਣੇਪੇ ਦਾ ਖ਼ਰਚਾ ਚੰਦਰਾ ਕਿਥੋਂ ਭਰੂ । ਗਰੀਬ ਮਾਰੀ ਜਾਊਗੀ । ਸਾਡੀ ਜ਼ਾਤ ਦੀ ਹੁੰਦੀ, ਤਾਂ ਗੱਲ ਹੋਰ ਸੀ । ਤੁਹਾਡੇ ਅਰਗੀ ਕਿਸੇ ਉੱਚੀ ਜ਼ਾਤ ਦੀ ਲਗਦੀ ਐ । ਭਲਕ ਨੂੰ ਇਹਦਾ ਕੋਈ ਸਕਾ-ਸੋਧਰਾ ਸਾਨੂੰ ਆ ਫੜੂ—ਤੁਸੀਂ ਸਾਡਾ ਧਰਮ ਹੀ ਨਹੀਂ ਰਹਿਣ ਦਿਤਾ । ਸਾਡੇ ਤੇ ਤਾਂ ਆਫ਼ਤ ਆ ਜਾਊ । ਸਾਨੂੰ ਕਿਸੇ ਤਟ-ਪਤਣ ਲਾਓ, ਜਨਾਬ ਜੀ—" ਆਖ ਕੇ ਉਨ੍ਹਾਂ ਨੇ ਹੌਲਦਾਰ ਦੇ ਪੈਰ ਫੜ ਲਏ ।

ਹੌਲਦਾਰ ਇਸ ਨਵੇਂ ਪੰਗੇ ਵਿਚ ਨਹੀਂ ਪੈਣਾ ਚਾਹੁੰਦਾ ਸੀ । ਪਰ ਉਹਨੂੰ ਕੋਈ ਜਵਾਬ ਤਾਂ ਦੇਣਾ ਹੀ ਪੈਣਾ ਸੀ । "ਜਾਓ ਜਾਓ, ਆਪਣੇ ਰਾਹੇ ਪਓ । ਓਥੇ ਜਾ ਕੇ ਹਾਲ-ਪਾਰ੍ਹਿਆ ਕਰੋ । ਆਪਣਾ ਰੋਣਾ ਪਾਟਿਲ ਜਸਵੰਤਰਾਓ ਨੂੰ ਦਸੋ । ਉਹੀ ਤਹਿਕੀਕਾਤ ਕਰੂ ਇਹ ਕੁੜੀ ਕੌਣ ਐ ? ਹੈ ਕਿਥੋਂ ਦੀ ? ਫੇਰ ਜੋ ਉਹ ਆਖੂ, ਉਹ ਕਰੀਓ । ਬਸ ਗਲ ਖ਼ਤਮ ।" ਇੰਨਾ ਆਖ ਕੇ ਉਹ ਓਥੋਂ ਖਿਸਕ ਗਿਆ ।

ਭਾਵੇਂ ਦਾਦਾ ਹੌਲਦਾਰ ਦੇ ਹੱਥ ਕਿਤਿਓਂ ਨਹੀਂ ਲਗਾ ਸੀ, ਪਰ ਉਹਨੇ ਅਜ ਕੁਝ ਨਵੀਆਂ ਗੱਲਾਂ ਤਾਂ ਦੇਖੀਆਂ ਸਨ । ਉਹਦਾ ਲੋਭੀ ਮਨ ਉਡਾਰੀਆਂ ਮਾਰਨ ਲੱਗਾ । ਦਾਦਾ ਚੰਦਰਵਾ ਦੇ ਘਰੇ ਹੱਥ ਲਗ ਜਾਂਦਾ, ਤਾਂ ਹੌਲਦਾਰ ਚੰਦਰਾ ਨੂੰ ਧਮਕਾ ਕੇ ਆਪਣੇ ਜਾਲ ਵਿਚ ਫਸਾ ਸਕਦਾ ਸੀ । ਹੌਲਦਾਰ ਨੇ ਉਹ ਗੱਲ ਤਾਂ ਦਿਲੋਂ ਕਢ ਦਿੱਤੀ । ਹੁਣ ਉਹ ਇਹ ਸੋਚਣ ਲੱਗਾ ਕਿ ਉਹ ਘਰ ਵਿਚ ਹਾਏ-ਹਾਏ ਕਰਦੀ ਤੀਵੀਂ ਕੌਣ ਸੀ । ਸ਼ਾਇਦ ਉਹਦਾ ਪਾਦੱਲੀ ਨਾਲ ਕੋਈ ਸੰਬੰਧ ਜ਼ਰੂਰ ਹੈ । ਇਸ ਭੇਤ ਨੂੰ ਜਾਣਨ ਲਈ ਉਹ ਸ਼ੰਕਰੱਪੇ ਦੇ ਘਰ ਗਿਆ ।

ਸ਼ੰਕਰਪੇ ਨੂੰ ਜੋ ਪਤਾ ਲੱਗਾ ਸੀ, ਉਹ ਉਹਨੇ ਹੌਲਦਾਰ ਨੂੰ ਦੱਸ ਦਿਤਾ । ਪਰਸੋਂ ਚੰਦਰਵਾ ਸੌਦਾ-ਪੱਤਾ ਲੈਣ ਸ਼ਹਿਰ ਗਈ ਸੀ । ਮੁੜਦਿਆਂ-ਮੁੜਦਿਆਂ ਘੌਂ-ਪੀਆ ਹੋ ਗਿਆ ਸੀ । ਰਾਹ ਵਿਚ ਇਹ ਤੀਵੀਂ ਮਿਲ ਗਈ । ਦਿਨ ਪੂਰੇ ਹੋਏ ਹੋਏ ਸਨ । ਰਹਿਣ ਵਾਲੀ

ਪਾਦੱਲੀ ਦੀ ਹੈ । ਕਹਿੰਦੀ ਸੀ ਕਿ ਉਹਦਾ ਮਰਦ ਉਹਨੂੰ ਕਿਸੇ ਦੇ ਘਰ ਛਡ ਕੇ ਗਿਆ ਮੁੜਿਆ ਹੀ ਨਹੀਂ । ਚੰਦਰਾ ਦਾ ਦਿਲ ਪਸੀਜ ਗਿਆ । ਉਹ ਉਹਨੂੰ ਆਪਣੇ ਘਰ ਲੈ ਆਈ । ਕਹਾਣੀ ਲੰਮੀ ਸੀ ।

ਹੌਲਦਾਰ ਨੇ ਆਪਣੀਆਂ ਅਟਕਲਾਂ ਲਾ ਕੇ ਰਹਿੰਦੀ ਕਹਾਣੀ ਪੂਰੀ ਕਰ ਲਈ । ਉਹਨੂੰ ਫੌਜਦਾਰ ਤੋਂ ਪਤਾ ਲੱਗਾ ਸੀ ਕਿ ਦਾਦੇ ਨੇ ਆਪਣੀ ਗਰਭਵਤੀ ਭੈਣ ਨੂੰ ਡੇਰੇ ਵਸਾ ਦਿਤਾ ਸੀ ਪਡਦਈਏ ਨੂੰ ਡਰਾ-ਧਮਕਾ ਕੇ । ਹੁਣ ਹੌਲਦਾਰ ਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ ਕਿ ਇਹ ਤੀਵੀਂ ਦਾਦੇ ਦੀ ਭੈਣ ਚਿਮਣਾ ਹੀ ਹੈ । ਉਹਨੇ ਪੁਸ਼ਟੀ ਵਾਸਤੇ ਦੂਜਾ ਸਵਾਲ ਇਹ ਪੁਛਿਆ ਕਿ ਦਾਦੇ ਦੀ ਭੈਣ ਹੁਣ ਡੇਰੇ ਰਹਿੰਦੀ ਹੈ ਕਿ ਨਹੀਂ । ਅੱਗੋਂ ਜਵਾਬ ਨਾ ਮਿਲਿਆ ਹੁਣ ਉਹਦਾ ਸ਼ੱਕ ਹੋਰ ਵੀ ਪੱਕਾ ਹੋ ਗਿਆ ।

ਹੌਲਦਾਰ ਉਥੋਂ ਚਲ ਪਿਆ । ਅੱਗੇ ਮਲੱਪਾ ਤੇ ਕੁਝ ਹੋਰ ਜਣੇ ਉਹਦੀ ਉਡੀਕ ਵਿਚ ਬੈਠੇ ਸਨ । ਉਹ ਹੱਥ ਬੰਨ੍ਹ ਕੇ ਖੜ੍ਹੇ ਹੋ ਗਏ—"ਸਰਕਾਰ, ਜਿਦਾਂ ਤੁਸੀਂ ਕਿਹਾ ਸੀ ਅਸੀਂ ਪਾਟਿਲ ਸਾਹਬ ਨੂੰ ਖ਼ਬਰ ਕਰਤੀ ਐ । ਉਹ ਉਹਨੂੰ ਆਪਣੇ ਘਰੇ ਲੈ ਗਏ । ਪਤਾ ਲੱਗਾ ਉਹ ਤੀਵੀਂ ਉਨ੍ਹਾਂ ਦੇ ਸਾਕਾਂ ਚੋਂ ਹੀ ਐ । ਪਾਟਲ ਸਾਹਿਬ ਨੇ ਚੰਦਰਵਾ ਦੀ ਬੜੀ ਸਿਫ਼ਤ ਕੀਤੀ । ਕਹਿਣ ਲੱਗੇ—ਚੰਦਰਾ ਤੂੰ ਸਾਡੇ 'ਤੇ ਏਡਾ ਵੱਡਾ ਹਸਾਨ ਕੀਤਾ ਅਸੀਂ ਤੈਨੂੰ ਮੂੰਹ-ਮੰਗੀ ਬਖ਼ਸ਼ੀਸ਼ ਦਿਆਂਗੇ ।"

ਹੌਲਦਾਰ ਨੂੰ ਹੁਣ ਕੋਈ ਸ਼ੱਕ ਨਹੀਂ ਸੀ । ਉਹ ਜਸਵੰਤਰਾਓ ਕੋਲ ਪੱਕੀ ਗੱਲ ਜਾਣਨ ਲਈ ਗਿਆ । ਜਸਵੰਤਰਾਓ ਬੜਾ ਖ਼ੁਸ਼ ਸੀ । ਉਹ ਕਹਿਣ ਲੱਗਾ—"ਤੁਹਾਡਾ ਪੌਂਖਾ ਬੜਾ ਚੰਗਾ, ਹੌਲਦਾਰ ਜੀ । ਦਾਦਾ ਇਥੇ ਨਹੀਂ ਆਇਆ, ਪਰ ਉਹਦੀ ਭੈਣ ਇਥੇ ਆਈ ਤੇ ਤੁਸੀਂ ਉਹਨੂੰ ਲਭ ਲਿਆ । ਉਹਨੂੰ ਮੁੰਡਾ ਹੋਇਐ ।"

ਇਹ ਖ਼ਬਰ ਸੁਣ ਕੇ ਹੌਲਦਾਰ ਨੂੰ ਖੁਤਖੁਤੀ ਲਗ ਗਈ । ਉਹਨੂੰ ਪਤਾ ਸੀ ਕਿ ਦਾਦੇ ਦੀ ਭੈਣ ਅਜੇ ਕੁਆਰੀ ਹੈ ! ਇਸ ਹਾਲਤ ਵਿਚ ਰਜਿਸਟਰ ਵਿਚ ਬੱਚੇ ਦੇ ਪਿਉ ਦਾ ਨਾਂ ਕੀ ਚੜ੍ਹੇਗਾ ? ਉਹ ਘੁੰਮਾ ਫਿਰਾ ਨੇ ਗੱਲ ਓਥੇ ਲੈ ਆਇਆ ਤੇ ਆਪਣੇ ਮਨ ਦਾ ਸੰਦੇਹ ਜ਼ਾਹਰ ਕੀਤਾ । ਜਸਵੰਤਰਾਓ ਦੋ ਟੁਕ ਗੱਲ ਕਰਨ ਵਾਲਾ ਸੀ । ਉਹਨੂੰ ਪੱਕਾ ਯਕੀਨ ਹੋ ਗਿਆ ਸੀ ਕਿ ਚਿਮਣਾ ਦਾ ਆਸ਼ਕ ਖ਼ੁਦ ਉਹਦਾ ਜਵਾਈ ਬਾਪੂਸਾਹਬ ਹੈ । ਸੋ ਉਹਨੇ ਬੇਝਿਜਕ ਕਿਹਾ—"ਉਹ ਕੁੜੀ ਜਿਹਦਾ ਨਾਂ ਲਿਖਾ ਦਊ ਓਸੇ ਦਾ ਨਾਂ ਲਿਖ ਦਿਆਂਗੇ । ਜੇ ਉਹਨੇ ਬਾਪੂਸਾਹਬ ਦਾ ਨਾਂ ਲਿਆ ਤਾਂ ਮੈਂ ਉਹਦਾ ਨਾਂ ਹੀ ਲਿਖਾਂਗਾ ਹੌਲਦਾਰ ਸਾਹਬ ।"

ਹੌਲਦਾਰ ਨੂੰ ਹੁਣ ਪਿੰਡ ਵਿਚ ਕੋਈ ਕੰਮ ਨਹੀਂ ਸੀ । ਦਾਦੇ ਦੀ ਭਾਲ ਤਾਂ ਉਹਨੇ ਜਾਰੀ ਰਖਣੀ ਸੀ, ਦੂਜਾ ਜੋ ਕੁਝ ਉਹਨੇ ਇਥੇ ਦੇਖਿਆ ਸੀ, ਉਹਦਾ ਲਾਹਾ ਵੀ ਲੈਣਾ ਸੀ । ਇਸ ਲਈ ਉਹ ਅਜਰਾਣੀਓਂ ਪਾਦੱਲੀ ਆਇਆ । ਅੱਧੀ ਰਾਤ ਵੇਲੇ ਉਹ ਪਾਦੱਲੀ ਪੁਜਾ ਤਾਂ ਉਹ ਸਿੱਧਾ ਡੇਰੇ ਗਿਆ । ਉਹਨੇ ਪਡਦਈਏ ਨੂੰ ਸਾਰੀ ਗੱਲ ਦੱਸੀ—"ਸਵਾਮੀ ਜੀ, ਤੁਹਾਡੇ ਸਿਰੋਂ ਬਹੁਤ ਵੱਡੀ ਬਲਾ ਟਲ ਗਈ । ਤੁਸੀਂ ਦਾਦੇ ਦੀ ਭੈਣ ਦਾ ਅਤਾ-ਪਤਾ ਪੁਛਦੇ ਫਿਰਦੇ ਸੀ । ਅਸੀਂ ਤੁਹਾਡਾ ਇਹ ਕੰਮ ਕਰ ਦਿਤਾ । ਹੁਣ ਸਾਨੂੰ ਖ਼ੁਸ਼ ਕਰਨਾ ਤੁਹਾਡਾ ਫ਼ਰਜ਼ ਐ—"ਬਗਲਾਂ ਝਾਕਦਿਆਂ ਹੋਇਆਂ ਉਹਨੇ ਕਿਹਾ ।

ਪਡਦਈਏ ਨੂੰ ਇਹ ਖ਼ਬਰ ਸੁਣ ਕੇ ਕੋਈ ਖ਼ੁਸ਼ੀ ਨਹੀਂ ਹੋਣੀ ਸੀ । ਉਹਦਾ ਦਿਮਾਗ਼

ਹੋਰ ਹੀ ਕੁਝ ਸੋਚ ਰਿਹਾ ਸੀ।—''ਹਾਂ, ਹਾਂ, ਕਿਉਂ ਨਹੀਂ ? ਤੁਹਾਨੂੰ ਖ਼ੁਸ਼ ਤਾਂ ਅਸੀਂ ਕਰਾਂਗੇ ਹੀ। ਕੋਈ ਚਿੰਤਾ ਨਾ ਕਰੋ। ਪਰ ਅਸੀਂ ਦਾਦੇ ਕਰ ਕੇ ਬੜੇ ਪਰੇਸ਼ਾਨ ਹਾਂ। ਜਦ ਤਕ ਤੁਸੀਂ ਉਹਨੂੰ ਫੜਦੇ ਨਹੀਂ ਸਾਨੂੰ ਚੈਨ ਨਹੀਂ ਆਉਣਾ। ਤੁਸੀਂ ਦੱਸਿਐ ਉਹਦੀ ਭੈਣ ਨੂੰ ਮੁੰਡਾ ਹੋਇਐ। ਇਕ ਹੋਰ ਮੁਸੀਬਤ ਆ ਪਈ। ਜੇ ਉਹਨੇ ਪਿਉ ਦੀ ਥਾਂ ਮੇਰਾ ਨਾਂ ਲਿਖਾ ਤਾ, ਤਾਂ ਮੈਂ ਤਾਂ ਮਾਰਿਆ ਜਾਊਂ। ਦਾਦੇ ਨੇ ਹੋਰ ਸਿਰ ਚੜ੍ਹ ਜਾਣੈ। ਉਹਨੂੰ ਜਿੰਨੀ ਛੇਤੀ 'ਹੋ ਸਕੇ ਫੜ ਕੇ ਅੰਦਰ ਕਰ ਦਿਓ। ਇਹ ਬਹੁਤ ਜ਼ਰੂਰੀ ਐ ਹੌਲਦਾਰ ਜੀ''—ਸਾਧ ਖ਼ਿਆਲਾਂ ਦੇ ਭਉਜਲ ਵਿਚ ਗੋਤੇ ਖਾ ਰਿਹਾ ਸੀ।

ਉਹ ਦੋਹਵੇਂ ਕਿੰਨਾ ਚਿਰ ਸੋਚਦੇ-ਵਿਚਾਰਦੇ ਰਹੇ ਕਿ ਦਾਦੇ ਦਾ ਪਤਾ ਕਿਵੇਂ ਲੱਗੇ। ਹੌਲਦਾਰ ਨੇ ਸਹੁੰ ਖਾਧੀ ਕਿ ਉਹ ਦਾਦੇ ਨੂੰ ਫੜ ਕੇ ਹੀ ਚੈਨ ਲਏਗਾ। ਪਰ ਪਡਦਈਏ ਨੂੰ ਹੌਲਦਾਰ ਦਾ ਵਿਸ਼ਵਾਸ ਨਹੀਂ ਆ ਰਿਹਾ ਸੀ। ਉਹਨੇ ਹੋਰ ਉਪਾਅ ਸੋਚਿਆ। ਪਾਦੱਲੀ ਵਿਚ ਯੁਗਾਦਿ ਪੁਰਬ ਦੇ ਦਸ ਦਿਨਾਂ ਮਗਰੋਂ ਹਨੂਮਾਨ ਦੇ ਮੰਦਰ ਵਿਚ ਹੋਲਿਕੋ ਪੁਰਬ ਮਨਾਇਆ ਜਾਂਦਾ ਸੀ। ਕੁਝ ਲੋਕਾਂ ਦੀ ਰਾਏ ਸੀ ਕਿ ਇਸ ਵਾਰੀ ਇਹ ਪੁਰਬ ਨਾ ਮਨਾਇਆ ਜਾਏ, ਕਿਉਂਕਿ ਹੈਜ਼ੇ ਤੇ ਕਾਲ ਕਾਰਣ ਪਿੰਡ ਉਜੜ ਗਿਆ ਸੀ। ਪਰ ਇਹ ਪੁੰਨ ਦਾ ਕੰਮ ਸੀ, ਇਹਨੂੰ ਕਰਦੇ ਕਿਵੇਂ ਨਾ ? ਦੂਜੀ ਗੱਲ ਇਹ ਪੁਰਬ ਹਰ ਸਾਲ ਬਾਪੂਸਾਹਬ ਦੀ ਹਵੇਲੀ ਵਿਚ ਹੀ ਹੁੰਦਾ ਸੀ। ਸਾਰਾ ਖ਼ਰਚ ਜ਼ਿਮੀਦਾਰ ਆਪ ਕਰਦਾ ਸੀ। ਇਹ ਰਿਵਾਜ ਪੁਸ਼ਤਾਂ ਤੋਂ ਚਲਿਆ ਆਉਂਦਾ ਸੀ। ਬਾਪੂਸਾਹਬ ਇਸ ਮੌਕੇ ਨੂੰ ਗੁਆਉਣਾ ਨਹੀਂ ਚਾਹੁੰਦਾ ਸੀ। ਇਹਦੇ ਵਿਚ ਜਸਵੰਤਰਾਓ ਨੇ ਵੀ ਆਉਣਾ ਸੀ। ਉਹਨੂੰ ਮਿਲਣ ਦਾਦੇ ਨੇ ਹਰ ਹਾਲਤ ਪੁਜਣਾ ਸੀ। ਉਸ ਵੇਲੇ ਹੌਲਦਾਰ ਪਿੰਡ ਦੀ ਹਿਫ਼ਾਜ਼ਤ ਦੇ ਬਹਾਨੇ ਪਿੰਡ ਵਿਚ ਡੇਰਾ ਲਾ ਲੈਣ, ਤਾਂ ਕੰਮ ਬਣ ਜਾਏਗਾ।

ਪਡਦਈਏ ਨੂੰ ਹੌਲਦਾਰ ਦੀ ਗੱਲ ਜਚ ਗਈ। ਹੁਣ ਤਕ ਜੋ ਉਹਨੇ ਖੇਚਲ ਕੀਤੀ ਸੀ ਤੇ ਅਗਾਂਹ ਨੂੰ ਜੋ ਉਹਨੇ ਕਰਨੀ ਸੀ, ਉਹਦਾ ਖ਼ਿਆਲ ਕਰ ਕੇ ਹੀ ਸਾਧ ਨੇ ਬਾਪੂਸਾਹਬ ਦੇ ਹੱਥੋਂ ਪਹਿਲਾਂ ਹੀ ਹੌਲਦਾਰ ਦੀ ਜੇਬ ਗ਼ਰਮ ਕਰ ਦਿਤੀ ਸੀ।

ਜਾਣ ਲੱਗਿਆਂ ਹੌਲਦਾਰ ਇਹ ਗੱਲ ਆਖ ਗਿਆ—''ਤੁਹਾਡੀ ਇੱਜ਼ਤ ਹੁਣ ਚਿਮਣਾ ਦੇ ਹੱਥ ਐ। ਦੇਖੀਓ ਕਿਤੇ, ਜਨਮ ਰਜਿਸਟਰ 'ਚ ਬਾਪ ਦਾ ਨਾਂ ਤੁਹਾਡਾ ਨਾ ਲਿਖਾ ਦਏ।'' ਬਾਪੂਸਾਹਬ ਨੂੰ ਜਦ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਬਹੁਤ ਪਰੇਸ਼ਾਨ ਹੋ ਗਿਆ। ਉਹ ਸੁੱਤਾ-ਸੁੱਤਾ ਵੀ ਅਭੜਵਾਹਾ ਉਠ ਕੇ ਬੈਠ ਜਾਂਦਾ। ਇਹ ਸਹੀ ਹੈ ਕਿ ਚਿਮਣਾ ਉਹਨੂੰ ਪਿਆਰ ਕਰਦੀ ਸੀ। ਸ਼ੁਰੂ-ਸ਼ੁਰੂ ਵਿਚ ਇਹਨੂੰ ਵੀ ਚਿਮਣਾ ਚੰਗੀ ਲਗਦੀ ਸੀ। ਪਰ ਸਾਧ ਨੇ ਸਾਰੀ ਖੇਡ ਖ਼ਰਾਬ ਕਰ ਦਿਤੀ ਸੀ। ਇਸ ਕਰਕੇ ਉਹਨੂੰ ਪਿਛਾਂਹ ਹਟਣਾ ਪਿਆ ਸੀ। ਇਹ ਕੁਦਰਤੀ ਗਲ ਸੀ। 'ਸੰਨਿਆਸੀ' ਹੋਣ ਕਰਕੇ ਪਡਦਈਆ ਉਹਦੇ ਤੋਂ ਦੂਰ ਹੋ ਗਿਆ ਸੀ। ਕਿਉਂਕਿ ਉਹ ਜਤੀ ਸਤੀ ਸੀ, ਉਹ ਗ੍ਰਹਿਸਥੀ ਦਾ ਜੰਜਾਲ ਆਪਣੇ ਗਲ ਵਿਚ ਨਹੀਂ ਪਾਉਣਾ ਚਾਹੁੰਦਾ ਵਡਿੱਤਣ, ਦੌਲਤ, ਰੂਪ ਤੇ ਜਵਾਨੀ ਇਹ ਸਭ ਉਹਦੇ ਵੈਰੀ ਹੋ ਚੁਕੇ ਸਨ। ਉਹ ਇਨ੍ਹਾਂ ਤੋਂ ਜਿੰਨਾ ਦੂਰ ਨੱਠਦਾ, ਓਨਾ ਹੀ ਇਹ ਉਹਨੂੰ ਘੇਰਦੇ। ਨਾਨੇ ਨੂੰ ਵੀ ਇਸੇ ਕਾਰਣ ਜਾਨ ਦੇਣੀ ਪਈ ਸੀ। ਪੁਤਲੀਬਾਈ ਵੀ ਮਰੀ ਤਾਂ ਕਿਵੇਂ ? ਇਹੀ ਕਾਰਣ ਤਾਂ ਸੀ। ਉਹ ਕਿਹੜੀ ਚੀਜ਼ ਸੀ, ਜਿਹੜੀ ਦੋਹਵਾਂ ਨੂੰ ਇਸ ਕਦਰ ਇਕ-ਦੂਜੇ ਦੇ ਕਰੀਬ

ਲਿਆਉਣ ਦੀ ਕੋਸ਼ਿਸ਼ ਕਰ ਰਹੀ ਸੀ। ਸ਼ਾਇਦ ਇਹੀ ਪਰਮਾਤਮਾ ਦੀ ਮਰਜ਼ੀ ਸੀ। ਨਹੀਂ ਤਾਂ ਇੰਜ ਕਿਉਂ ਹੁੰਦਾ ? ਬਾਪੂਸਾਹਬ ਲਈ ਇਹ ਕੋਈ ਨਵੀਂ ਘਟਨਾ ਨਹੀਂ ਸੀ, ਉਹ ਤਾਂ ਘਾਟ-ਘਾਟ ਦਾ ਪਾਣੀ ਪੀ ਚੁੱਕਾ ਸੀ। ਪਾਦੱਲੀ ਦੀਆਂ ਕਿੰਨੀਆਂ ਹੀ ਕੁੜੀਆਂ ਉਹਦੇ ਜਾਲ ਵਿਚ ਫਸੀਆਂ ਸਨ। ਪਰ ਉਹ ਆਪ ਪਹਿਲਾਂ ਕਦੇ ਫਸਿਆ ਨਹੀਂ ਸੀ, ਜਿੰਨਾ ਹੁਣ ਫਸਿਆ ਸੀ। ਦਾਦੇ ਨੇ ਜਿੱਦਣ ਚਿਮਣਾ ਨੂੰ ਡੇਰੇ ਵਿਚ ਛਡ ਦਿਤਾ ਸੀ, ਓਦਣ ਤੋਂ ਉਹਦਾ ਚਿਮਣਾ ਨਾਲੋਂ ਸੰਬੰਧ ਟੁੱਟ ਗਿਆ ਸੀ। ਜਦ ਦੀ ਉਹ ਪਾਦੱਲੀ ਤੋਂ ਦੂਰ ਹੋ ਗਈ ਸੀ, ਓਦੋਂ ਤੋਂ ਬਾਪੂਸਾਹਬ ਨੇ ਉਹਦੇ ਬਾਰੇ ਸੋਚਿਆ ਤਕ ਨਹੀਂ ਸੀ। ਪਰ ਅਜ ਤਕ ਉਹ ਜਿਹਨੂੰ ਵਹਿਮ ਮੰਨਦਾ ਰਿਹਾ ਸੀ, ਉਹ ਅਸਲੀਅਤ ਬਣ ਕੇ ਸਾਹਮਣੇ ਆ ਗਿਆ ਸੀ। ਉਹ ਸੋਚ-ਸੋਚ ਕੇ ਪਰੇਸ਼ਾਨ ਹੋਣ ਲਗਾ ਕਿ ਜੇ ਚਿਮਣਾ ਨੇ ਉਹਦਾ ਨਾਂ ਲਿਖਾ ਦਿਤਾ ਤਾਂ ? ਕਾਨੂੰਨ ਦੀ ਨਜ਼ਰ ਵਿਚ ਉਹ ਸੱਚ ਸਾਬਤ ਹੋ ਜਾਏਗਾ। ਚਿਮਣਾ ਉਹਦਾ ਨਾਂ ਨਾ ਲਏ, ਐਸੀ ਕੋਈ ਰੋਕ ਵੀ ਨਹੀਂ। ਉਹ ਹਰ ਗੱਲੋਂ ਉਹਦਾ ਪਤੀ ਬਣਨ ਦੇ ਲਾਇਕ ਹੈ। ਚਿਮਣਾ ਨੇ ਕਦੇ ਵੀ ਸਾਧ ਨੂੰ ਪਸੰਦ ਨਹੀਂ ਕੀਤਾ। ਜੇ ਉਹਨੇ ਪਡਦਈਏ ਦਾ ਨਾਂ ਲਿਖਾ ਦਿਤਾ, ਤਾਂ ਭਲਕ ਨੂੰ ਉਹ ਸਾਧ ਦਾ ਪੁੱਤ ਅਖਵਾ ਕੇ ਨਮੋਸ਼ ਹੁੰਦਾ ਰਹੇਗਾ। ਉਹ ਪਡਦਈਏ ਦਾ ਨਾਂ ਹਰਗਿਜ਼ ਨਹੀਂ ਲਿਖਾਏਗੀ। ਸਾਰੇ ਲੋਕ ਬਾਪੂਸਾਹਬ ਨੂੰ ਹੀ ਚਿਮਣਾ ਦਾ ਪਰੇਮੀ ਮੰਨਦੇ ਹਨ। ਖ਼ੁਦ ਉਹਦੇ ਸਹੁਰੇ ਜਸਵੰਤਰਾਓ ਦਾ ਪੱਕਾ ਯਕੀਨ ਹੈ ਕਿ ਓਹੀ ਚਿਮਣਾ ਦਾ ਪਰੇਮੀ ਹੈ।

ਬਾਪੂਸਾਹਬ ਇਹ ਸੋਚ-ਸੋਚ ਕੇ ਥਕ ਗਿਆ। ਉਹਨੂੰ ਕੋਈ ਰਾਹ ਨਹੀਂ ਸੁੱਝਦਾ ਸੀ। ਉਹਦਾ ਅੰਦਰ ਇਹੀ ਮੰਨਦਾ ਸੀ ਕਿ ਚਿਮਣਾ ਨੇ ਉਹਦਾ ਨਾਂ ਹੀ ਲਿਖਵਾਉਣਾ ਹੈ। ਬਾਪੂਸਾਹਬ ਨੇ ਸਵੇਰ ਹੁੰਦਿਆਂ ਆਪਣੇ ਇਤਬਾਰੀ ਨੌਕਰ ਚਾਂਦ ਨੂੰ ਜਸਵੰਤਰਾਓ ਨੂੰ ਤੁਰਤ ਸੱਦ ਲਿਆਉਣ ਲਈ ਘਲ ਦਿਤਾ। ਸੁਨੇਹਾ ਇਹ ਦਿਤਾ ਕਿ ਉਹਦੀ ਤਬੀਅਤ ਠੀਕ ਨਹੀਂ।

ਜਸਵੰਤਰਾਓ ਸੁਣਦਿਆਂ ਸਾਰ ਆ ਗਿਆ। ਪਰ ਆਉਣ ਲੱਗਿਆਂ ਉਹ ਚਿਮਣਾ ਨੂੰ ਮਿਲਣ ਗਿਆ।

ਚਿਮਣਾ ਹਾਲੇ ਜ਼ਿਲੇ ਵਿਚ ਸੀ। ਜਸਵੰਤਰਾਓ ਦੀ ਪਤਨੀ ਨੇ ਉਹਦੀ ਬੜੀ ਚੰਗੀ ਤਰ੍ਹਾਂ ਸੰਭਾਲ ਕੀਤੀ ਸੀ। ਪਰ ਉਹ ਦੁੱਖਾਂ ਦੀ ਝੰਬੀ, ਹਾਲੇ ਸੰਭਲੀ ਨਹੀਂ ਸੀ।

''ਪਾਦੱਲੀ ਚਲਿਆਂ ? ਕਿਸੇ ਨੂੰ ਕੋਈ ਸੁਨੇਹਾ ਤਾਂ ਨਹੀਂ ਦੇਣਾ ?'' ਜਸਵੰਤਰਾਓ ਨੇ ਬੜੇ ਲਾਡ ਨਾਲ ਪੁੱਛਿਆ।

''ਮਾਮਾ ਜੀ, ਕੀਹਨੂੰ ਕੀ ਕਹੋਗੇ ?'' ਇਹ ਆਖ ਕੇ ਉਹ ਫਿੱਸ ਪਈ। ਅਜ ਕਲ੍ਹ ਜਿਹੜਾ ਵੀ ਉਹਦੇ ਨਾਲ ਹਮਦਰਦੀ ਕਰਦਾ, ਤਾਂ ਉਹ ਇਕਦਮ ਰੋ ਪੈਂਦੀ।

''ਰੋ ਨਾ ਬੀਬਾ। ਹੁਣ ਤੂੰ ਪਹਿਲਾਂ ਵਾਂਗ ਯਤੀਮ ਨਹੀਂ ਰਹੀ। ਤੈਨੂੰ ਕਿੰਨੀ ਵਾਰ ਕਿਹਾ ਕਿ ਇਹ ਆਪਣਾ ਹੀ ਘਰ ਸਮਝ। ਮੈਂ ਤੈਨੂੰ ਇਹੀ ਪੁੱਛਿਐ ਦਾਦੇ ਨੂੰ ਕੁਸ਼ ਕਹਿਣਾ ਤਾਂ ਨਹੀਂ ? ਕੋਈ ਸੁੱਖ-ਸੁਨੇਹਾ ?''

''ਦਾਦੇ ਵਾਸਤੇ ਤਾਂ ਮੈਂ ਕਦੋਂ ਦੀ ਮਰ ਢੁੱਕੀ। ਉਹਦਾ ਗ਼ੁੱਸਾ ਉਤਰਿਆ ਕਿਤੇ ? ਕਿਹੜੇ ਮੂੰਹ ਨਾਲ ਉਹਦੇ ਅਗੇ ਜਾਊਂ ? ਮੈਨੂੰ ਤਾਂ ਜੀਣਾ ਹਰਾਮ ਲਗਦੈ। ਮੇਰੇ ਜੀਉਣ ਦਾ

ਹੁਣ ਕੋਈ ਮਤਲਬ ਨਹੀਂ । ਹਾਂ, ਇਕ ਗੱਲ ਜ਼ਰੂਰ ਆਖ ਦੇਣੀ । ਮੈਂ ਉਹਦੇ ਲਈ ਮਰ ਚੁੱਕੀ ਆਂ । ਪਰ ਮੇਰਾ ਬੱਚਾ ਤਾਂ ਉਹਦਾ ਭਾਣਜਾ ਲਗਦੈ । ਤੁਹਾਨੂੰ ਪਤੈ, ਕਹਾਉਤ ਵੀ ਐ—'ਮਾਂ ਮਰੇ ਮਾਮਾ ਰਖਿਆ ਕਰੇ ।' ਬਸ ਮੇਰੀ ਵਲੋਂ ਇਹੀ ਮਿੰਨਤ ਕਰੀਓ ਕਿ ਉਹ ਭਾਣਜੇ ਨੂੰ ਸਾਂਭ ਲਏ ।"

"ਤੇਰੇ ਬੱਚੇ ਨੂੰ ਦਾਦਾ ਭਲਾ ਕਿਉਂ ਸਾਂਭੇ ? ਬੱਚੇ ਦਾ ਬਾਪ ਹੈਗਾ ਨਾ ? ਓਹੀ ਇਹਨੂੰ ਸਾਂਭੂਗਾ । ਏਸੇ ਲਈ ਮੈਂ ਪੁਛਦਾ, ਤੂੰ ਦੱਸ ਕੌਣ ਐ ਇਹਦਾ ਬਾਪ ? ਕੋਈ ਵੀ ਹੋਵੇ, ਉਹਦਾ ਨਾਂ, ਰਜਿਸਟਰ 'ਚ ਜ਼ਰੂਰ ਚੜ੍ਹਾਊਂਗਾ ।"

"ਕੀ ? ਸਚੀਮੁਚੀ ਇਹਦੇ ਪਿਉ ਦਾ ਨਾਂ ਚਾੜ੍ਹ ਦਿਓਗੇ, ਮਾਮਾ ਜੀ ?" ਚਿਮਣਾ ਦੇ ਮਨ ਵਿਚ ਕਈ ਆਸਾਂ ਜਾਗ ਪਈਆਂ ।

"ਸੱਚੀਂ ਬੀਬਾ, ਤੂੰ ਆਖ ਦੇ ਬੱਚੇ ਦਾ ਪਿਉ ਬਾਪੂਸਾਹਬ ਐ, ਤਾਂ ਮੈਂ ਇਹੀ ਨਾਂ ਲਿਖ ਦੇਊਂਗਾ ।"

ਜਸਵੰਤਰਾਓ ਦਾ ਵਿਸ਼ਵਾਸ ਤੇ ਨਿਡਰਤਾ ਹਾਸਲ ਕਰਕੇ ਚਿਮਣਾ ਦਾ ਦਿਲ ਭਰ ਆਇਆ । ਹੁਣ ਇਹਦੇ ਅੱਗੇ ਕੀ ਆਖੇ; ਦਾਦੇ ਨੂੰ ਤਾਂ ਇਹਨੇ ਸੱਚੀ ਗੱਲ ਦਸ ਦਿੱਤੀ ਸੀ ਤੇ ਉਹਨੇ ਗੱਲ ਮੰਨ ਵੀ ਲਈ ਸੀ । ਹੁਣ ਉਹ ਗੱਲ ਬਦਲ ਕੇ ਬਾਪੂ ਦਾ ਨਾਂ ਲਏ ? ਬੱਚੇ ਦੇ ਭਵਿਖ ਲਈ ਇਹੀ ਠੀਕ ਸੀ । ਕੱਲ੍ਹ ਨੂੰ ਬੱਚਾ ਬਾਪੂ ਦੀ ਜਾਇਦਾਦ ਦਾ ਹੱਕਦਾਰ ਬਣਿਆ ਤਾਂ ਉਹਦਾ ਭਵਿਖ ਸੁਧਰ ਜਾਏਗਾ । ਪਰ ਕੀ ਇਹ ਗੱਲ ਠੀਕ ਹੈ ? ਇਸ ਸ਼ਸੋਪੰਜ ਵਿਚ ਉਹਨੂੰ ਕੁਝ ਸੁਝਦਾ ਨਹੀਂ ਸੀ । ਇਹ ਸੋਚਦਿਆਂ ਸਾਰਾ ਪਾਪ ਉਹਦੀਆਂ ਅੱਖਾਂ ਅੱਗੇ ਆ ਜਾਂਦਾ ।

ਚਿਮਣਾ ਕੁਝ ਨਾ ਬੋਲੀ । ਉਹਦੀਆਂ ਅੱਖਾਂ ਸੇਜਲ ਹੋ ਗਈਆਂ ਤੇ ਮੂੰਹ ਢਕ ਕੇ ਬਿਸਤਰੇ 'ਤੇ ਡਿਗ ਪਈ । ਉਹਦੇ ਡਿਗਣ ਕਾਰਣ ਗੂੜ੍ਹੀ ਨੀਂਦ ਸੁੱਤਾ ਬੱਚਾ ਤ੍ਰਭਕ ਕੇ ਜਾਗ ਪਿਆ ਤੇ ਰੋਣ ਲੱਗਾ ।

ਜਸਵੰਤਰਾਓ ਬਾਹਰ ਆ ਗਿਆ ।

# 21

ਜਸਵੰਤਰਾਓ ਦੇ ਪਿੰਡ ਪੁਜਣ ਦੀ ਖ਼ਬਰ ਸੁਣ ਕੇ ਬਾਪੂਸਾਹਬ, ਲਿੰਗੱਪਾ ਤੇ ਪਡਦਈਆ ਤਿੰਨੇ ਉਹਦੇ ਸਵਾਗਤ ਵਾਸਤੇ ਆ ਧਮਕੇ । ਉਨ੍ਹਾਂ ਨੂੰ ਦੇਖ ਕੇ ਜਸਵੰਤਰਾਓ ਨੂੰ ਇੰਜ ਲੱਗਾ, ਜਿਵੇਂ ਉਹਨੇ ਮੱਖੀ ਨਿਗਲ ਲਈ ਹੋਵੇ । ਆਪਣੀ ਨਾਖ਼ੁਸ਼ੀ ਨੂੰ ਚੰਗੀ ਤਰ੍ਹਾਂ ਜ਼ਾਹਿਰ ਕਰਦਿਆਂ ਉਹਨੇ ਆਪਣੇ ਜਵਾਈ ਨੂੰ ਕਿਹਾ—"ਕਿਉਂ, ਐਨੀ ਠੰਢੀ ਹਵਾ 'ਚ ਬਾਹਰ ਨਿਕਲਣਾ ਬਾਹਲਾ ਜ਼ਰੂਰੀ ਸੀ ? ਸੁਨੇਹਾ ਤਾਂ ਤੂੰ ਇਹ ਘੱਲਿਆ ਸੀ ਕਿ ਤੂੰ ਤਕੜਾ ਨਹੀਂ ।" ਪਰ ਬਾਪੂਸਾਹਬ ਮੂੰਹ ਲਟਕਾਈ ਚੁਪਚਾਪ ਖੜਾ ਰਿਹਾ । ਪੜਦਈਏ ਨੇ ਗੱਲ ਸੰਭਾਲਦਿਆਂ ਕਿਹਾ—"ਜ਼ਿਮੀਂਦਾਰ ਸਾਹਬ ਦੀ ਰੀਝ ਸੀ ਕਿ ਤੁਸੀਂ ਓਕੱਲੀ ਤਿਹਾਰ 'ਚ ਜ਼ਰੂਰ ਆਵੋ ।

ਪਰ ਸੱਚੀ ਗੱਲ ਕਹਿ ਕੇ ਸੱਦਦੇ ਤਾਂ ਖਵਰੇ ਤੁਸੀਂ ਨਾ ਆਉਂਦੇ। ਇਸੇ ਲਈ ਬੀਮਾਰੀ ਦਾ ਬਹਾਨਾ ਕਰਨਾ ਪਿਆ।'' ਸਾਧ ਵਿਚ ਵਿਚ ਹੱਸੀ ਜਾਂਦਾ ਸੀ ਤਾਂ ਕਿ ਮਾਹੌਲ ਦੀ ਗੰਭੀਰਤਾ ਰਤਾ ਟੁਟੇ।

''ਹਨੂਮਾਨ ਦਾ ਪੁਰਬ ਤਾਂ ਪੁਸ਼ਤਾਂ ਤੋਂ ਜ਼ਿਮੀਂਦਾਰ ਦੇ ਖਾਨਦਾਨ ਵਾਲੇ ਹੀ ਮਨਾਂਦੇ ਆਏ ਨੇ। ਅੱਜ ਕੋਈ ਨਵੀਂ ਗੱਲ ਤਾਂ ਨਹੀਂ ਹੋ ਰਹੀ। ਹਰ ਸਾਲ ਮੈਂ ਤਾਂ ਨਹੀਂ ਆਉਂਦਾ ਸੀ। ਫੇਰ ਵੀ ਜੇ ਤੁਸੀਂ ਮੈਨੂੰ ਜ਼ਰੂਰ ਸੱਦਣਾ ਸੀ, ਤਾਂ ਅਸਲੀ ਗੱਲ ਆਖ ਭੇਜਦੇ। ਫੇਰ ਮੈਂ ਨਾ ਆਉਂਦਾ ? ਬਹਾਨਾ ਕਰਦਾ ? ਖ਼ੈਰ ਜੋ ਤੁਹਾਡੀ ਮਰਜ਼ੀ ਐ, ਕਰੋ। ਤੁਹਾਨੂੰ ਰੋਕਦਾ ਕੌਣ ਐ ?'' ਉਹ ਦੋ ਟੁਕ ਗੱਲ ਕਰ ਕੇ ਘੋੜੇ ਤੋਂ ਉਤਰਿਆ।

ਜਸਵੰਤਰਾਓ ਨੂੰ ਪਾਦੱਲੀ ਆਇਆਂ ਤਿੰਨ ਦਿਨ ਹੋ ਗਏ। ਪਰ ਦਾਦੇ ਦੀ ਕੋਈ ਦੱਸ ਨਾ ਪਈ। ਪਿਛਲੀ ਵਾਰ ਜਦ ਉਹ ਪਾਦੱਲੀ ਹੋ ਕੇ ਗਿਆ ਸੀ, ਓਦੋਂ ਤੋਂ ਲੈ ਕੇ ਹੁਣ ਤਕ ਜੋ ਕੁਝ ਪਿੰਡ ਵਿਚ ਵਾਪਰਿਆ ਸੀ, ਉਹਦੇ ਬਾਰੇ ਉਹਨੂੰ ਕਈ ਥਾਵਾਂ ਤੋਂ ਪਤਾ ਲਗ ਗਿਆ ਸੀ। ਪਰ ਜਿਸ ਗੱਲ ਕਰ ਕੇ ਉਹ ਬੜਾ ਦੁਖੀ ਸੀ, ਉਹ ਗੌੜ ਦੇ ਵਾਰਿਸ ਮੁਕੱਰਰ ਕਰਨ ਦੀ ਗੱਲ ਸੀ। ਜਦ ਉਹ ਆਚਾਰੀਏ ਦੇ ਘਰ ਗਿਆ, ਤਾਂ ਵੀ ਉਹਦੇ ਮਨ ਨੂੰ ਇਹੀ ਗੱਲ ਸਲ੍ਹਦੀ ਰਹੀ।

ਸ਼ੰਕਰੱਪਾ ਗੌੜ ਦੀ ਮੌਤ ਵੇਲੇ ਵੀ ਇਥੇ ਹੀ ਸੀ। ਉਹ ਗੌੜ ਦੇ ਸ਼ੁਭ ਇੱਛਕਾਂ ਵਿਚੋਂ ਸਨ ਕਿ ਗੌੜ ਦਾ ਖ਼ਾਨਦਾਨ ਬਣਿਆ ਰਹੇ। ਉਹਨੂੰ ਜਦ ਪਤਾ ਲੱਗਾ ਕਿ ਉਹਦੇ ਪਿੰਡ ਦਾ ਲਿੰਗੱਪਾ ਇਥੇ ਆ ਕੇ ਆਪਣੇ ਆਪ ਨੂੰ ਸ਼ੰਕਰੱਪੇ ਗੌੜ ਦਾ ਪੁਤ ਆਖ ਰਿਹਾ ਹੈ ਤੇ ਗੌੜ ਦਾ ਅਹੁਦਾ ਖੋਹਣਾ ਚਾਹੁੰਦਾ ਹੈ, ਤਾਂ ਉਹਨੂੰ ਬਹੁਤ ਬੁਰਾ ਲੱਗਾ। ਉਹਨੂੰ ਇਹ ਜਾਣ ਕੇ ਹੋਰ ਵੀ ਦੁਖ ਹੋਇਆ ਕਿ ਇਸ ਵਿਚ ਉਹਦਾ ਜਵਾਈ ਵੀ ਭਾਈਵਾਲ ਹੈ। ਜਸਵੰਤਰਾਓ ਤਾਂ ਪਹਿਲਾਂ ਹੀ ਨਹੀਂ ਚਾਹੁੰਦਾ ਸੀ ਕਿ ਬਾਪੂਸਾਹਬ ਪਾਦੱਲੀ ਵਿਚ ਰਹੇ। ਉਹ ਚਾਹੁੰਦਾ ਸੀ, ਉਹ ਆਪਣੇ ਪਿੰਡ ਚਲੇ ਜਾਏ। ਜੇ ਉਹਨੇ ਇਥੇ ਰਹਿਣਾ ਹੀ ਹੈ, ਤਾਂ ਪਿੰਡ ਦਾ ਅਮਨ-ਚੈਨ ਖ਼ਰਾਬ ਨਾ ਕਰੇ। ਉਹਨੇ ਸੋਚਿਆ—'ਪੁਤਲੀਬਾਈ ਮਰ ਗਈ ਤਾਂ ਇਥੇ ਇਹਦਾ ਕੋਈ ਕੰਮ ਨਹੀਂ।' ਇਸ ਖਾਤਰ ਉਹ ਇੰਦਰਪੁਰੀ ਵੀ ਗਿਆ। ਲੱਛਮੀਬਾਈ ਨੂੰ ਪਾਦੱਲੀ ਲਿਆਉਣ ਬਾਰੇ ਵੀ ਸੋਚਿਆ। ਹੁਣ ਉਹਨੇ ਆਪਣੇ ਦਿਲ ਦੀ ਸਾਰੀ ਗੱਲ ਆਚਾਰੀਏ ਨੂੰ ਦੱਸ ਦਿੱਤੀ ਤੇ ਨਾਲ ਹੀ ਚਿਮਣਾ ਦੀ ਗੱਲ ਵੀ ਕਰ ਦਿੱਤੀ।

''ਜੇ ਚਿਮਣਾ ਮੰਨ ਜਾਂਦੀ ਤਾਂ ਮੈਂ ਬੱਚੇ ਦੇ ਪਿਉ ਦਾ ਨਾਂ ਬਾਪੂਸਾਹਬ ਹੀ ਚਾੜ੍ਹ ਦਿੰਦਾ। ਪਰ ਕਰਾਂ ਕੀ ? ਚਿਮਣਾ ਤਾਂ ਸੁਦੈਣ ਹੋ ਗਈ ਐ। ਉਹ ਤਾਂ ਮੂੰਹੋਂ ਕੁਝ ਵੀ ਨਹੀਂ ਫੁਟਦੀ। ਬੱਚੇ ਦੇ ਪਿਉ ਦਾ ਨਾਂ ਪੁਛਾਂ ਤਾਂ ਅਗੋਂ ਰੋਣ ਲਗ ਪੈਂਦੀ ਐ। ਦੱਸਦੀ ਕੁਸ਼ ਨਹੀਂ—'' ਜਸਵੰਤਰਾਓ ਨੇ ਆਚਾਰੀਏ ਅੱਗੇ ਸਮਸਿਆ ਰਖ ਦਿਤੀ।

ਬਾਲਾਚਾਰੀਆ ਤਾਂ ਸਮੱਸਿਆ ਦੀ ਥਾਹ ਪਾ ਚੁਕਾ ਸੀ। ਦਾਦੇ ਨੇ ਉਹਨੂੰ ਦਸ ਦਿੱਤਾ ਸੀ ਕਿ ਬੱਚੇ ਦਾ ਪਿਉ ਬਾਪੂਸਾਹਬ ਨਹੀਂ। ਉਹਨੇ ਜਸਵੰਤਰਾਓ ਦੀ ਸਾਰੀ ਗੱਲ ਸੁਣ ਕੇ ਉਹਨੂੰ ਸਹੀ ਗੱਲ ਦੱਸ ਦਿੱਤੀ—''ਕਿਸੇ ਦਾ ਪਾਪ ਕਿਸੇ ਦੇ ਸਿਰ, ਇਹ ਠੀਕ ਨਹੀਂ ਪਾਟਿਲ ਸਾਹਬ। ਐਂ ਤਾਂ ਰੱਬ ਨੇ ਵੀ ਮੁਆਫ ਨਹੀਂ ਕਰਨਾ। ਬੱਚੇ ਦਾ ਪਿਓ ਤਾਂ ਪਡਦਈਆ ਹੈ। ਚਿਮਣਾ ਬਾਪੂ ਦਾ ਨਾਂ ਲਿਖਵਾਣ ਲਈ ਕਿਦਾਂ ਮੰਨਦੀ ?''

ਜਸਵੰਤਰਾਓ ਬੜਾ ਨਿਰਾਸ ਹੋਇਆ । ਉਹ ਫ਼ਰਸ਼ ਵਲ ਚੁਪਚਾਪ ਦੇਖਦਾ ਰਿਹਾ । ਫੇਰ ਬੜੇ ਦੁਖੀ ਦਿਲ ਨਾਲ ਬੋਲਿਆ—"ਆਚਾਰੀਆ ਸਵਾਮੀ ਮੈਂ ਤਾਂ ਕੁਸ਼ ਹੋਰ ਹੀ ਸੋਚ ਕੇ ਆਇਆ ਸੀ । ਮੇਰੀ ਧੀ ਨੇ ਹਮੇਸ਼ਾਂ ਆਖਣਾ—ਬਾਪੂ ਆਪਣੇ ਜਵਾਈ ਦਾ ਹੋਰ ਵਿਆਹ ਕਰ ਦਿਓ । ਚਿਮਣਾ ਘਰ ਆਊ ਤਾਂ ਖ਼ਾਨਦਾਨ ਦਾ ਚਿਰਾਗ਼ ਬਲ ਉਠੇਗਾ । ਮੈਂ ਇਹ ਗੱਲ ਨਾਨੇ ਨਾਲ ਕਰਨੀ ਸੀ । ਏਨੇ ਨੂੰ ਉਹ ਮਰ ਗਿਆ । ਜੇ ਦਾਦਾ ਚਿਮਣਾ ਨੂੰ ਡੇਰੇ ਛਡ ਕੇ ਗੱਲ ਵਿਗਾੜਦਾ ਨਾ ਤਾਂ ਮੈਂ ਕਿਸੇ ਨਾ ਕਿਸੇ ਤਰ੍ਹਾਂ ਬਾਪੂਸਾਹਬ ਨੂੰ ਰਜ਼ਾਮੰਦ ਕਰ ਲੈਣਾ ਸੀ । ਹੁਣ ਗੁੜ-ਗੋਬਰ-ਸੇਵੀਆਂ ਵਾਲੀ ਹਾਲਤ ਹੋ ਗਈ ਐ । ਚਿਮਣਾ ਦਾ ਹਾਲ ਦੇਖਿਆ ਨਹੀਂ ਜਾਂਦਾ । ਮਰ ਨਹੀਂ ਸਕਦੀ ਏਸ ਲਈ ਜੀਉ ਰਹੀ ਐ । ਉਹ ਮੇਰੀ ਧੀ ਬਰੋਬਰ ਐ । ਆਚਾਰੀਆ ਜੀ, ਮੇਰਾ ਦਿਲ ਕਹਿੰਦੈ ਉਹਦੇ ਹੀ ਮੁੰਡੇ ਨੂੰ ਬਾਪੂਸਾਹਬ ਦਾ ਵਾਰਸ ਬਣਾ ਲਵਾਂ । ਵਿਆਹ ਬਾਪੂਸਾਹਬ ਨਾਲ ਨਹੀਂ ਹੋਇਆ, ਤਾਂ ਕੀ ਹੋ ਗਿਆ ? ਉਹ ਉਹਨੂੰ ਮੁਤਬੰਨਾ ਬਣਾ ਸਕਦਾ ਹੈ । ਮੁੰਡੇ ਦੀ ਜ਼ਿੰਦਗੀ ਬਣ ਜਾਊ । ਤਾਂਹੀਓਂ ਸੋਚਿਆ ਕਿ ਪਿਉ ਦਾ ਨਾਂ ਬਾਪੂਸਾਹਬ ਹੀ ਲਿਖਾ ਦਿਆਂ ।"

ਪਾਟਿਲ ਸਾਹਬ ਦੀ ਸਖਾਵਤ ਦੇਖ ਕੇ ਬਾਲਾਚਾਰੀਆ ਦਾ ਦਿਲ ਪੰਘਰ ਗਿਆ । ਕਿੰਨਾ ਚਿਰ ਸੋਚਣ ਮਗਰੋਂ ਬਾਲਾਚਾਰੀਆ ਨੇ ਚਰਚਾ ਦਾ ਅੰਤਮ ਫ਼ੈਸਲਾ ਸੁਣਾਇਆ—"ਪਾਟਿਲ ਸਾਹਬ, ਠੀਕ ਤਾਂ ਇਹੀ ਆ, ਚਿਮਣਾ ਜਿਵੇਂ ਕਰੇ ਓਦਾਂ ਹੀ ਲਿਖਾ ਦਿਓ । ਜਿਹਦਾ ਉਹ ਨਾਂ ਲੈਂਦੀ ਐ, ਉਹਦਾ ਹੀ ਚੜ੍ਹਾਉਣਾ ਠੀਕ ਐ । ਹਾਂ, ਬੱਚੇ ਦੀ ਜ਼ਿੰਦਗੀ ਬਾਬਤ ਤੁਹਾਡਾ ਫ਼ਿਕਰ ਕੁਦਰਤੀ ਹੈ, ਪਰ ਤੁਸੀਂ ਕਦੋਂ ਤਕ ਇਹ ਜ਼ਿੰਮਾ ਚੁਕੀ ਰਖੋਗੇ ? ਇਹਦਾ ਤਾਂ ਰਬ ਹੀ ਵਾਲੀ ਹੋਊਗਾ । ਉਹਨੇ ਹੀ ਬੇੜਾ ਪਾਰ ਲਾਉਣੈ । ਬਸ, ਤੁਸੀਂ ਇਹੀ ਸੋਚ ਲਓ ।"

ਓਕੱਲੀ ਮੇਲੇ ਦਾ ਪਿੰਡ ਵਿਚ ਮਾਹੌਲ ਨਹੀਂ ਸੀ । ਲੋਕ ਦਾਣੇ-ਦਾਣੇ ਨੂੰ ਤਰਸ ਰਹੇ ਸਨ । ਇਸ ਹਾਲਤ ਵਿਚ ਪ੍ਰਾਹੁਣਾਚਾਰੀ ਵੀ ਕਿਸਤਰ੍ਹਾਂ ਕੀਤੀ ਜਾਏ, ਹੈਜ਼ੇ ਨੇ ਹੂੰਝਾ ਫੇਰ ਕੇ ਰਖ ਦਿੱਤਾ ਸੀ । ਘਰਾਂ ਵਿਚ ਹਾਲੇ ਵੀ ਸੋਗ ਛਾਇਆ ਹੋਇਆ ਸੀ । ਮੇਲਾ ਕੀਹਨੂੰ ਸੁਝਦਾ ਸੀ ? ਪਿੰਡ ਦਾ ਕਰਤਾ-ਧਰਤਾ ਸ਼ੰਕਰੱਪਾ ਗੌੜ ਨਹੀਂ ਰਿਹਾ ਸੀ । ਹੁਣ ਮੇਲਿਆਂ ਦਾ ਕੀ ਰੰਗ ਬੱਝਣਾ ਸੀ ? ਹਵੇਲੀ ਵੀ ਸੁੰਨੀ ਹੋ ਗਈ ਸੀ । ਬਾਪੂਸਾਹਬ ਤਾਂ ਸੀ, ਪਰ ਉਹਨੇ ਕਿਹੜਾ ਜ਼ਿਮੀਂਦਾਰ ਬਣਨਾ ਸੀ ? ਪਿੰਡ ਦੇ ਮੁਜ਼ਾਰਿਆਂ ਕਾਮਿਆਂ ਨੇ ਰਲ ਕੇ ਫੈਸਲਾ ਕੀਤਾ ਕਿ ਮੇਲਾ ਨਹੀਂ ਹੋਏਗਾ । ਉਨ੍ਹਾਂ ਨੇ ਆਪਣਾ ਫੈਸਲਾ ਪਡਦਈਏ ਨੂੰ ਦੱਸਿਆ । ਭਾਵੇਂ ਆਚਾਰੀਏ ਨੇ ਖੁਲ੍ਹ ਕੇ ਨਹੀਂ ਕਿਹਾ ਸੀ, ਤਾਂ ਵੀ ਟੇਢੇ ਢੰਗ ਨਾਲ ਕਹਿ ਦਿੱਤਾ ਸੀ—"ਮੈਂ ਕਿਹੜੇ ਮੂੰਹ ਨਾਲ ਆਖਾਂ ਕਿ ਰੱਬ ਨੂੰ ਨਾ ਧਿਆਓ । ਜੇ ਰੱਬ ਚਾਹਿਆ ਤਾਂ ਉਹ ਆਪਣੀ ਸੇਵਾ ਆਪ ਕਰਵਾ ਲਊ ।"

ਆਚਾਰੀਏ ਦੀ ਭਵਿਖਬਾਣੀ ਸ਼ਾਇਦ ਸੱਚ ਸਾਬਤ ਹੋ ਰਹੀ ਸੀ । ਰੱਬ ਦਾ ਤਿਉਹਾਰ ਕਦੇ ਰੋਕਿਆਂ ਰੁਕਦਾ ਹੈ ? ਕੀ ਪਤਾ ਉਸੇ ਦੀ ਪ੍ਰੇਰਣਾ ਨਾਲ ਬਾਪੂਸਾਹਬ ਨੇ ਕਾਲਪੀੜਤਾਂ ਦੀ ਆਰਥਕ ਸਹਾਇਤਾ ਵਾਸਤੇ ਸਰਕਾਰ ਨੂੰ ਬੇਨਤੀ ਕੀਤੀ । ਮੇਲੇ ਦੇ ਥੋਹੜੇ ਦਿਨ ਪਹਿਲਾਂ ਪਿੰਡ ਨੂੰ ਪੰਜ ਹਜ਼ਾਰ ਰੁਪਏ ਦੀ ਤਕਾਵੀ ਦੀ ਮੰਨਜ਼ੂਰੀ ਆ ਗਈ । ਲੋਕ ਕਹਿਣ—"ਇਹ ਰੱਬ ਦੀ ਦਇਆ ਨਹੀਂ ਤਾਂ ਹੋਰ ਕੀ ਐ ? ਆਚਾਰੀਆ ਜੀ ਪਹੁੰਚੇ ਹੋਏ

ਨਜੂਮੀ ਨੇ । ਉਨ੍ਹਾਂ ਕਿਹਾ ਨਹੀਂ ਸੀ ਕਿ ਜੇ ਰੱਬ ਨੇ ਚਾਹਿਆ ਤਾਂ ਉਹ ਆਪ ਹੀ ਕਰਾ ਲਊਗਾ। ਹੁਣ ਰੁਪਏ ਮਿਲ ਰਹੇ ਨੇ ਤਾਂ ਮੇਲਾ ਕਿਉਂ ਨਾ ਮਨਾਈਏ ? ਭਾਈ ਇਸ ਮੇਲੇ ਵਿਚ ਛਿੰਜ ਪਏ, ਖੇਲਾਂ ਹੋਣ, ਸਭ ਕੁਸ਼ ਹੋਵੇ, ਸਾਰਿਆਂ ਕੋਲੋਂ ਚੰਦਾ 'ਕੱਠਾ ਕਰੋ।'' ਪਿੰਡ ਵਾਲਿਆਂ ਨੇ ਜਸਵੰਤਰਾਓ ਨੂੰ ਅਰਜ਼ ਕੀਤੀ ਕਿ ਮੇਲਾ ਦੇਖਣ ਮਗਰੋਂ ਹੀ ਅਜਰਾਣੀ ਪਰਤਣ।

ਹਨੂਮਾਨ ਦਾ ਓਕੱਲੀ ਦਾ ਤਿਹਾਰ ਬੜੀ ਸ਼ਾਨ ਨਾਲ ਸ਼ੁਰੂ ਹੋਇਆ । ਬਾਪੂਸਾਹਬ ਨੇ ਹਮੇਸ਼ਾਂ ਵਾਂਗ ਬ੍ਰਹਮਭੋਜ ਦਿੱਤਾ । ਹਨੂਮਾਨ ਦੇ ਮੰਦਰ ਦੇ ਸਾਹਮਣੇ ਵਾਲੀ ਪੁਸ਼ਕਰਣੀ ਵਿਚ ਹੁਲੀਬਿਆਟੀਆਂ ਨੇ ਜਲਯੁਧ ਵਾਸਤੇ ਪਾਣੀ ਭਰ ਦਿੱਤਾ। ਦੋ ਬੰਦਿਆਂ ਜਿਤਨੀ ਡੂੰਘਾਈ ਸੀ ਇਹਦੀ।

ਜਲਯੁਧ ਸ਼ੁਰੂ ਹੋਣ ਵਾਲਾ ਸੀ। ਪਹਿਲਵਾਨ ਲੰਗੋਟ ਕੱਸ ਕੇ ਪਾਣੀ ਵਿਚ ਕੁਦਣ ਲਈ ਤਿਆਰ ਸਨ। ਹੋਲਯਰ ਖੀਰੀ ਤੋਂ 'ਹਲਗੇ' (ਢੋਲ) ਦੇ ਨਾਲ ਹੋਲੇਯਰ ਜ਼ਾਤ ਦੀਆਂ ਵੇਸਵਾਵਾਂ ਆ ਗਈਆਂ। ਭਲਵਾਨ ਵੇਸਵਾਵਾਂ ਨੂੰ ਛਿੱਟਿਆਂ ਨਾਲ ਭਿਉਣ ਲੱਗੇ । ਵੇਸਵਾਵਾਂ ਨੇ ਕੰਡਿਆਲੇ ਛਾਪੇ ਹੱਥ ਵਿਚ ਫੜੇ ਹੋਏ ਸਨ। ਉਹ ਛਿੱਟੇ ਪਾਉਣ ਵਾਲਿਆਂ ਉੱਤੇ ਹਮਲਾ ਕਰਦੀਆਂ, ਤਾਂ ਕੰਡਿਆਂ ਨਾਲ ਉਨ੍ਹਾਂ ਭਲਵਾਨਾਂ ਦੀ ਦੇਹ ਛਿੱਲੀ ਜਾਂਦੀ। ਉਨ੍ਹਾਂ ਦੇ ਪਿੰਡਿਆਂ ਵਿਚੋਂ ਨਿਕਲਿਆ ਲਹੂ ਪਾਣੀ ਨੂੰ ਲਾਲ-ਲਾਲ ਕਰਨ ਲੱਗਾ। ਪਰ ਭਲਵਾਨਾਂ ਨੇ ਕੋਈ ਪਰਵਾਹ ਨਾ ਕੀਤੀ । ਉਨ੍ਹਾਂ ਦਾ ਹੌਂਸਲਾ ਹੋਰ ਵਧਦਾ ਗਿਆ। ਇਸ ਮੇਲੇ ਨੂੰ ਦੇਖਣ ਲਈ ਸਾਰਾ ਪਿੰਡ ਇਕੱਠਾ ਹੋਇਆ ਹੋਇਆ ਸੀ। ਸਾਰੇ ਲੋਕ ਹੱਲਾ ਮਚਾ ਰਹੇ ਸਨ। ਵੇਸਵਾਵਾਂ ਪਾਣੀ ਨਾਲ ਨੁਚੜ ਰਹੀਆਂ ਸਨ।

ਪਿੰਡ ਦੀ ਡਿਉੜੀ ਵਾਲਾ ਮੈਦਾਨ, ਲਾਗਲੇ ਘਰਾਂ ਦੇ ਬਨੇਰੇ ਜਿਧਰ ਵੀ ਨਜ਼ਰ ਮਾਰੋ ਲੋਕ ਨਾਲ ਭਰੇ ਹੋਏ ਸਨ। ਸਾਰਿਆਂ ਦੀਆਂ ਨਜ਼ਰਾਂ ਪੁਸ਼ਕਰਣੀ ਵਲ ਸਨ। ਨਵੀਆਂ ਸਾੜੀਆਂ ਪਾਈ ਔਰਤਾਂ, ਨਵੀਆਂ ਲਗਣ ਵਾਲੀਆਂ ਪੁਰਾਣੀਆਂ ਪੱਗਾਂ ਬੰਨ੍ਹੀ ਮਰਦ ਇਹ ਮੇਲਾ ਦੇਖ ਰਹੇ ਸਨ। ਪਾਣੀ ਦੀ ਮਾਰ ਤੇ ਲਹੂ ਦੀ ਧਾਰ ਦੇਖ ਕੇ ਤੀਵੀਆਂ ਡਰਦੀਆਂ ਸਨ, ਪਰ ਉਨ੍ਹਾਂ ਦਾ ਚਾਅ ਘਟ ਨਹੀਂ ਹੁੰਦਾ ਸੀ। ਲੋਕ ਇਸ ਖ਼ੁਸ਼ੀ ਵਿਚ ਮਗਨ ਸਨ ਤੇ ਓਧਰ ਹੋਲਦਾਰ ਤੇ ਸਿਪਾਹੀ ਦਾਦੇ ਦੀ ਭਾਲ ਕਰ ਰਹੇ ਸਨ। ਇਸ ਵੇਲੇ ਸਾਰੇ ਦਰਾਂ ਨੂੰ ਤਾਲੇ ਵੱਜੇ ਹੋਏ ਸਨ, ਇਸ ਲਈ ਮੇਲੇ ਨੂੰ ਦਾਦਾ ਜ਼ਰੂਰ ਆਏਗਾ—ਪਡਦਈਏ ਦੀ ਇਹ ਦਲੀਲ ਅੱਜ ਬੇਬੁਨਿਆਦ ਸਾਬਤ ਹੋ ਗਈ। ਜਦ ਸਾਰੇ ਪਿੰਡ ਨੇ ਕਿਹਾ ਸੀ ਕਿ ਮੇਲਾ ਨਹੀਂ ਮਨਾਉਣਾ, ਤਾਂ ਓਦੋਂ ਇਕੱਲੇ ਪਡਦਈਏ ਨੇ ਅੜੀ ਕੀਤੀ ਸੀ। ਉਹ ਦਾਦੇ ਨੂੰ ਫਸਾਉਣਾ ਚਾਹੁੰਦਾ ਸੀ। ਪਰ ਹੋਲਦਾਰ ਨੂੰ ਕਿਤੇ ਵੀ ਦਾਦਾ ਨਜ਼ਰ ਨਾ ਆਇਆ। ਉਹਨੂੰ ਬਹੁਤ ਜ਼ਿਆਦਾ ਗ਼ੁੱਸਾ ਸੀ।

ਅਗਲੇ ਦਿਨ 'ਹਾਲੁ ਓਕੱਲੀ' (ਦੁੱਧ ਦੀ ਹੋਲੀ) ਦਾ ਪੁਰਬ ਸੀ। ਚੋਪਾਲ ਦੇ ਅੱਗੇ ਕੋਈ ਚਾਲੀ-ਪੰਜਤਾਲੀ ਫ਼ੁੱਟ ਉੱਚਾ ਖੰਭਾ ਗੱਡਿਆ ਗਿਆ। ਉਸ ਖੰਭੇ ਦੇ ਸਿਰੇ ਉੱਤੇ ਰੰਗ-ਬਰੰਗੀਆਂ ਕਾਗਜ਼ੀ ਝੰਡੀਆਂ ਨਾਲ ਸ਼ਿੰਗਾਰਿਆ ਹਿੰਡੋਲਾ ਬੰਨ੍ਹਿਆ ਗਿਆ, ਜਿਸ ਵਿਚ ਬੈਠ ਕੇ ਬਡੀਗੇਰ ਰਾਮੱਣਾ ਨੇ ਖੰਭੇ ਉੱਤੇ ਉਪਰੋਂ ਲੈ ਕੇ ਹੇਠਾਂ ਤਕ ਇਮਲੀ ਦੇ ਬੀਆਂ ਦਾ ਬਣਿਆ ਗੂੰਦ ਲਾਇਆ। ਤੱਲਵਾਰ ਮੱਲਾ ਪੌੜੀ ਲਾ ਕੇ ਖੰਭੇ ਉੱਤੇ ਚੜ੍ਹ ਗਿਆ ਤੇ ਹੱਥ ਨਾਲ ਉਹ ਗੂੰਦ ਬੜੀ ਸਫ਼ਾਈ ਨਾਲ ਸਾਰੇ ਖੰਭੇ ਨੂੰ ਲਾਉਣ ਲੱਗਾ। ਤਾਂ ਕਿ ਕੋਈ ਫੜੇ

ਤਾਂ ਉਹਦਾ ਹੱਥ ਤਿਲ੍ਹਕ ਜਾਏ। ਹੁਲੀਬਿਆਟੀ ਸਧੇ ਹੋਏ ਨੌਜਵਾਨ ਲੰਗੋਟ ਪਾਕੇ ਮੈਦਾਨ ਵਿਚ ਆਉਣ ਲੱਗੇ। ਖੰਭੇ ਦੇ ਆਲੇ-ਦੁਆਲੇ ਚਿੱਕੜ ਵਿਛਾਇਆ ਗਿਆ। ਚਿੱਕੜ ਪਾਰ ਕਰ ਕੇ ਖੰਭੇ ਦੇ ਸਿਰੇ ਤਕ ਚੜ੍ਹਨਾ ਹੁੰਦਾ ਸੀ। ਇਮਲੀ ਦੇ ਗੂੰਦ ਨੂੰ ਤਰ ਰਖਣ ਲਈ ਚਾਰੇ ਪਾਸੇ ਖੜ੍ਹੇ ਲੋਕ ਲਗਾਤਾਰ ਪਾਣੀ ਸੁੱਟੀ ਜਾਂਦੇ ਸਨ। ਨੌਜਵਾਨ ਖੰਭੇ ਉੱਤੇ ਚੜ੍ਹਨ ਲਈ ਅੱਗੇ ਹੋਏ। ਦੋ ਜਣੇ ਉਪਰ ਚੜ੍ਹਦੇ, ਤਾਂ ਉਹ ਹਿੰਡੋਲੇ ਨੂੰ ਹੱਥ ਲਾ ਸਕਦੇ ਸਨ। ਖੰਭਾ ਤਿਲਕਵਾਂ ਹੋਈ ਜਾਂਦਾ ਸੀ। ਹਿੰਡੋਲੇ ਵਿਚੋਂ ਦੁੱਧ-ਦਹੀਂ ਦੀ ਧਾਰ ਲਗਾਤਾਰ ਪਾਈ ਜਾ ਰਹੀ ਸੀ। ਸਭ ਤੋਂ ਹੇਠਾਂ ਖੜ੍ਹਾ ਮੁੰਡਾ ਉਪਰਲਿਆਂ ਦੇ ਭਾਰ ਕਰ ਕੇ ਤਵਾਜ਼ਨ ਗੁਆ ਬੈਠਾ। ਉਪਰਲੇ ਹਿੱਲ ਗਏ। ਥੱਲੇ ਵਾਲੇ ਉੱਤੇ ਭਾਰ ਨਾ ਪਾਉਣ ਲਈ ਉਪਰਲੇ ਨੇ ਖੰਭਾ ਫੜਨਾ ਚਾਹਿਆ। ਪਰ ਉਹ ਵੀ ਡੋਲ ਗਿਆ। ਸਾਰੇ ਦੇ ਸਾਰੇ ਚਿਕੜ ਵਿਚ ਡਿਗ ਪਏ। ਦੂਰ ਖੜ੍ਹਿਆਂ ਨੂੰ ਲੱਗਾ ਜਿਵੇਂ ਖੰਭਾ ਟੁੱਟ ਕੇ ਹੇਠਾਂ ਡਿਗ ਪਿਆ ਹੈ। ਪਰ ਚਿਕੜ ਵਿਚ ਲਿਬੜੇ ਨੌਜਵਾਨਾਂ ਨੇ ਹਿੰਮਤ ਨਾ ਹਾਰੀ। ਉਹ ਉੱਠ ਕੇ ਫੇਰ ਚੜ੍ਹਨ ਲੱਗੇ। ਫੇਰ ਡਿਗ ਪਏ। ਫੇਰ ਉੱਠੇ। ਚਾਰ-ਪੰਜ ਕੋਸ਼ਿਸ਼ ਕਰਨ ਮਗਰੋਂ ਹਿੰਡੋਲਾ ਹੱਥ ਲਗ ਹੀ ਗਿਆ। ਤੁਰਹੀ ਵੱਜਣ ਲੱਗੀ। ਲੋਕ ਬੱਲੇ-ਬੱਲੇ ਕਰਨ ਲੱਗੇ।

ਨੀਰ ਓਕੱਲੀ ਸਮਾਨ ਹਾਲੂ ਓਕੱਲੀ ਦੇਖਣ ਲਈ ਲੋਕਾਂ ਦੀ ਭੀੜ ਜਮ੍ਹਾਂ ਹੋ ਗਈ ਸੀ। ਪਰ ਦਾਦਾ ਇਥੇ ਵੀ ਨਹੀਂ ਆਇਆ ਸੀ। ਹੌਲਦਾਰ ਨੂੰ ਹੋਰ ਗੁੱਸਾ ਚੜ੍ਹ ਗਿਆ। ਪਡਦਈਆ ਤਾਂ ਵੀ ਹਥਿਆਰ ਸੁੱਟਣ ਲਈ ਤਿਆਰ ਨਹੀਂ ਸੀ। ਉਹ ਸੋਚਦਾ ਸੀ—'ਜੋ ਵੀ ਹੋਵੇ ਉਹ ਛਿੰਜ 'ਚ ਜ਼ਰੂਰ ਆਊਗਾ।'

ਦਾਦਾ ਗੌੜ-ਕੇ ਘਰੇ ਸੀ। ਉਹ ਆਪਣੇ ਆੜੀਆਂ ਦਾ ਹੌਂਸਲਾ ਵਧਾਉਣ ਲਈ ਦੰਗਲ ਵਿਚ ਜਾਣਾ ਚਾਹੁੰਦਾ ਸੀ। ਪਾਰਵਤੱਵਾ ਨੇ ਬਥੇਰਾ ਸਮਝਾਇਆ—"ਨਾ ਭਾਈ, ਤੂੰ ਜਾਣ ਬੁਝ ਕੇ ਉੱਖਲੀ 'ਚ ਸਿਰ ਕਿਉਂ ਦਿੰਦੈਂ ? ਤੈਨੂੰ ਫੜਨ ਲਈ ਪੁਲਸ ਤੁਰੀ ਫਿਰਦੀ ਐ।"

"ਦੱਸ, ਕਦੋਂ ਤਕ ਏਸ ਕੋਠੜੀ 'ਚ ਪਿਆ ਰਹਾਂ ? ਇਹਦੇ ਨਾਲੋਂ ਤਾਂ ਜੇਲ੍ਹ ਚੰਗੀ। ਤੇਰੀ ਮੰਨੀ, ਓਕੱਲੀ ਮੈਂ ਛੱਡੀ। ਹੁਣ ਨਾ ਮੈਨੂੰ ਰੋਕੀਂ, ਛਿੰਜ ਪੈਂਦੀ ਦੇਖਣ ਮੈਂ ਜ਼ਰੂਰ ਜਾਊਂ।" ਦਾਦੇ ਨੇ ਅੜੀ ਕੀਤੀ।

ਵਿਚਾਰੀ ਪਾਰਵਤੱਵਾ ਨੂੰ ਹਾਰ ਕੇ 'ਹਾਂ' ਕਰਨੀ ਪਈ। ਦਾਦਾ ਮੀਂਹ ਵਾਲਾ ਝੁੰਬ ਲੈ ਕੇ ਭੀੜ ਵਿਚ ਰਲ ਗਿਆ। ਫਟੀ ਹੋਈ ਪੱਗ, ਢਿੱਲੜ ਜਿਹਾ ਕੁੜਤਾ, ਬਣਾਉਟੀ ਵੱਡੀਆਂ-ਵੱਡੀਆਂ ਮੁੱਛਾਂ—ਉਹਨੂੰ ਤਾਂ ਉਹਦੇ ਦੋਸਤ ਵੀ ਨਾ ਸਿਞਾਣ ਸਕੇ।

ਘੋਲ ਸ਼ੁਰੂ ਹੋਇਆ। ਪਹਿਲੇ ਗੇੜ ਵਿਚ ਪਾਦੱਲੀ ਦੇ ਤਿੰਨ ਭਲਵਾਨਾਂ ਨਾਲ ਘੁਲਣ ਲਈ ਡੋਣੀਸਾਲ ਦਾ ਭਲਵਾਨ, ਕਾਲਾਪੁਰ ਵਾਲਾ ਦੂਜਾ, ਤੇ ਤੀਜਾ ਗਵਾਂਢ ਦੇ ਪਿੰਡ ਦਾ ਅਖਾੜੇ ਵਿਚ ਨਿਤਰਿਆ। ਘੋਲ ਸ਼ੁਰੂ ਹੋਇਆ। ਪਾਦੱਲੀ ਦੇ ਦੋ ਭਲਵਾਨ ਢੱਠ ਗਏ। ਤ੍ਰਿਕਾਲਾਂ ਤਕ ਅੱਠ-ਦਸ ਗੇੜ ਲੱਗੇ। ਛੇਕੜ ਪਾਦੱਲੀ ਦੇ ਤਿੰਨ ਭਲਵਾਨਾਂ ਨੂੰ ਢਾਹੁਣ ਵਾਲਾ ਭਲਵਾਨ ਉੱਠਿਆ। ਉਹਦੇ ਨਾਲ ਇਕ ਹੋਰ ਜਣਾ ਉੱਠਿਆ। ਉਹਨੇ ਲਲਕਾਰਿਆ —"ਇਸ ਭਲਵਾਨ ਨਾਲ ਜਿਹਨੇ ਘੁਲਣੈ, ਉਹ ਬੇਸ਼ੱਕ ਆ ਕੇ ਹੱਥ ਅਜ਼ਮਾ ਲਏ। ਨਹੀਂ ਤਾਂ ਅਸੀਂ ਢੋਲ ਵਜਾ ਕੇ ਏਲਾਨ ਕਰ ਦਿਆਂਗੇ ਕਿ ਇਹਨੇ ਪਾਦੱਲੀ ਦੇ ਸਾਰੇ ਭਲਵਾਨਾਂ ਨੂੰ

ਚਿੱਤ ਕਰਕੇ ਪਟਕਾ ਜਿੱਤਿਆ ।"

ਲੋਕ ਘੁਸਰ-ਮੁਸਰ ਕਰਨ ਲੱਗੇ । ਇਕ ਦੂਜੇ ਦੇ ਮੂੰਹ ਵਲ ਦੇਖਣ ਲੱਗੇ । ਸਾਰਿਆਂ ਦੇ ਦਿਲ ਵਿਚ ਇਹੀ ਗੱਲ ਸੀ—'ਜੇ ਅੱਜ ਦਾਦਾ ਹੁੰਦਾ ਤਾਂ ਪਾਦੱਲੀ ਦੀ ਰਖ ਲੈਂਦਾ ।' ਹੁਣ ਲਲਕਾਰਣ ਵਾਲੇ ਨੂੰ ਹਰਾਉਣਾ ਕਿਸੇ ਦੇ ਵੱਸ ਦੀ ਗੱਲ ਨਹੀਂ ਸੀ ।

ਸੂਰਜ ਵੀ ਸ਼ਸ਼ੋਪੰਜ ਵਿਚ ਸੀ । ਸ਼ਾਇਦ ਉਹ ਵੀ ਮਾਂ ਦੀ ਗੋਦ ਵਿਚ ਛਿਪਣਾ ਨਹੀਂ ਚਾਹੁੰਦਾ ਸੀ । ਤੇ ਸਾਰੇ ਭਲਵਾਨ ਗੁੱਸੇ ਨਾਲ ਭਰੇ-ਪੀਤੇ ਹੋਏ ਸਨ । ਸੂਰਜ ਛਿਪਦਾ ਜਾਂਦਾ ਸੀ । ਕਿਸੇ ਨੂੰ ਕੁਝ ਸੁੱਝਦਾ ਨਹੀਂ ਸੀ । ਅਖਾੜੇ ਵਿਚ ਖੜ੍ਹਾ ਭਲਵਾਨ ਉਡੀਕ ਕਰ ਰਿਹਾ ਸੀ ਕਿ ਕੋਈ ਸਾਹਮਣੇ ਆਏ, ਢੋਲਚੀ ਢੋਲ ਵਜਾਏ ਤੇ ਸਿਰ ਉੱਤੇ ਪਟਕਾ ਬੰਨ੍ਹੇ । ਢੋਲਚੀ ਡੱਗਾ ਮਾਰਨ ਹੀ ਲੱਗਾ ਸੀ ਕਿ ਪਿੱਛਿਓਂ ਕੋਈ ਅੱਗੇ ਵਧਿਆ ਤੇ ਉਹਨੇ ਢੋਲਚੀ ਦਾ ਹੱਥ ਫੜ ਲਿਆ । ਉਹ ਪੱਟਾਂ 'ਤੇ ਥਾਪੀ ਮਾਰਦਾ ਅਖਾੜੇ ਵਿਚ ਉਤਰਿਆ । ਦੂਜੇ ਭਲਵਾਨ ਨੇ ਵੀ ਜਵਾਬ ਵਿਚ ਥਾਪੀ ਮਾਰੀ ।

ਉਸ ਜਣੇ ਨੇ ਸਿਰੋਂ ਪੱਗ ਉਤਾਰੀ, ਕੁੜਤਾ ਵੀ ਲਾਹ ਕੇ ਪਰ੍ਹਾਂ ਸੁੱਟਿਆ ਨਕਲੀ ਮੁੱਛਾਂ ਵੀ ਲਾਹ ਸੁੱਟੀਆਂ । ਅੱਖ ਪਲਕਾਰੇ ਵਿਚ ਲੋਕ ਖ਼ੁਸ਼ੀ ਨਾਲ ਰੌਲਾ ਪਾਉਣ ਲੱਗੇ— "ਦਾਦਾ ਆ ਗਿਆ, ਦਾਦਾ ਆ ਗਿਆ ।" ਪਿੱਛੇ ਖੜ੍ਹੇ ਲੋਕ ਧੱਕਾ ਮਾਰ ਕੇ ਅਗਾਂਹ ਵਧੇ । ਇਸ ਧਮਕ-ਧੱਕੇ ਵਿਚ ਹੌਲਦਾਰ ਡੰਡੇ ਨਾਲ ਰਾਹ ਬਣਾਉਂਦਾ ਅਖਾੜੇ ਵਲ ਵਧਿਆ । ਦੇਖਦਿਆਂ-ਦੇਖਦਿਆਂ ਦਾਦੇ ਨੇ ਭਲਵਾਨ ਨੂੰ ਚੁੱਕ ਕੇ ਜ਼ਮੀਨ ਉੱਤੇ ਪਟੱਕ ਮਾਰਿਆ, ਉਹ ਪਿੱਠ ਭਾਰ ਜਾ ਡਿੱਗਾ । ਉਹ ਉਠ ਕੇ ਖੜ੍ਹੋਣ ਹੀ ਲੱਗਾ ਸੀ ਕਿ ਛਾਲ ਮਾਰ ਕੇ ਭੀੜ ਵਿਚ ਓਝਲ ਹੋ ਗਿਆ । ਹੌਲਦਾਰ ਨੇ ਆਵਾਜ਼ ਦਿੱਤੀ—"ਓਏ, ਬਚ ਕੇ ਨਾ ਜਾਏ, ਫੜ ਲਓ ਇਹਨੂੰ ।" ਦਾਦੇ ਦੇ ਆੜੀ ਵੀ ਉਹਨੂੰ ਮਿਲਣ ਲਈ ਅੱਗੇ ਵਧੇ । ਪਰ ਸ਼ਾਮ ਦੇ ਧੁੰਦਲਕੇ ਵਿਚ ਦਾਦਾ ਭੀੜ ਵਿਚ ਪਤਾ ਨਹੀਂ ਕਿਥੇ ਗੁਆਚ ਗਿਆ । ਹਰ ਪਾਸਿਓਂ ਆਵਾਜ਼ ਆਉਣ ਲੱਗੀ—'ਓਏ ਕਿਥੇ ਐ ਓਏ ਦਾਦਾ ?' ਪਰ ਜਿਵੇਂ ਰੌਲਾ ਸੁਣ ਕੇ ਮੱਛੀ ਪਾਣੀ ਵਿਚ ਲੁਕ ਜਾਂਦੀ ਹੈ, ਓਸੇ ਤਰ੍ਹਾਂ ਦਾਦਾ ਸਾਰਿਆਂ ਨੂੰ ਟੀਟਣਾ ਦਿਖਾ ਕੇ ਗ਼ਾਇਬ ਹੋ ਗਿਆ ।

ਦਾਦੇ ਦੀ ਪਹਿਨੀ ਹੋਈ ਫਤੂਹੀ ਸ਼ੰਕਰੱਪੇ ਗੌੜ ਦੀ ਹੈ, ਕੁੜਤਾ ਵੀ ਉਹਦਾ ਹੀ ਹੈ । ਇਹ ਦੇਖ ਕੇ ਹੌਲਦਾਰ ਨੂੰ ਯਕੀਨ ਹੋ ਗਿਆ ਸੀ ਕਿ ਦਾਦਾ ਗੌੜ–ਕਿਓਂ ਸਿੱਧਾ ਅਖਾੜੇ ਨੂੰ ਆਇਆ ਸੀ । ਹੌਲਦਾਰ ਗੌੜ ਦੇ ਘਰ ਦੀ ਤਲਾਸ਼ੀ ਲੈਣ ਚਲੇ ਗਿਆ ।

ਉਹਨੇ ਗੌੜ ਦੇ ਘਰ ਦਾ ਚੱਪਾ-ਚੱਪਾ ਛਾਣ ਮਾਰਿਆ, ਪਰ ਦਾਦਾ ਕਿਤੇ ਨਜ਼ਰ ਨਾ ਆਇਆ । ਸਾਰੇ ਕਮਰੇ, ਛਤ, ਵਿਹੜਾ ਹਰ ਥਾਂ ਹੌਲਦਾਰ ਨੇ ਆਪ ਮਸ਼ਾਲ ਲੈ ਕੇ ਦੇਖੀ । ਡੰਗਰਾਂ ਨੂੰ ਸਾਂਭਣ ਵਾਲਾ ਮੁੰਡਾ ਅੱਗੇ ਆਇਆ, ਤਾਂ ਬੌਂਦਲੇ ਹੋਏ ਹੌਲਦਾਰ ਨੇ ਉਹਨੂੰ ਹੀ ਫੜ ਲਿਆ, ਉਹਦੇ ਚਪੇੜ ਮਾਰੀ ਤੇ ਗਰਜ ਕੇ ਪੁੱਛਿਆ –"ਦਾਦਾ ਕਿਥੇ ਐ ? ਬੋਲ ।" ਉਹਦੇ ਚਪੇੜ ਜ਼ੋਰ ਦੀ ਲੱਗੀ ਸੀ । ਮੁੰਡੇ ਦਾ ਸਿਰ ਚਕਰਾ ਗਿਆ । ਉਹ ਡਰਦਾ-ਡਰਦਾ ਬੋਲਿਆ— "ਉਹ ਇਥੇ ਨਹੀਂ ਐ, ਮ੍ਹਾਰਾਜ ।" ਉਹ ਇਕਦਮ ਚੀਖ ਪਿਆ—"ਹਾਏ ਓਏ, ਮੈਂ ਮਰ ਗਿਆ ।" ਹੌਲਦਾਰ ਉਹਨੂੰ ਧਮਕਾ ਕੇ ਚੁੱਪ ਕਰਾਉਣਾ ਚਾਹੁੰਦਾ ਸੀ, ਪਰ ਉਹ ਹੋਰ ਵੀ ਉੱਚੀ-ਉੱਚੀ ਰੋਣ ਲੱਗਾ । ਹੌਲਦਾਰ ਨੇ ਇਕ ਹੋਰ ਚਪੇੜ ਮਾਰੀ—"ਇਥੇ ਨਹੀਂ, ਤਾਂ ਫੇਰ ਹੈ ਕਿਥੇ ਹੈ ? ਬਕਦਾ ਕਿਉਂ ਨਹੀਂ ?"

''ਰਾਏਸਾਬ੍ਹ, ਮੈਨੂੰ ਗ਼ਰੀਬ ਨੂੰ ਕਿਉਂ ਮਾਰਦੇ ਓ ? ਸੱਚੀ ਗੱਲ ਦਸਦਾਂ । ਮੈਂ ਛਿੰਜ ਦੇਖ ਕੇ ਆਇਆ ਤਾਂ ਡੰਗਰਾਂ ਨੂੰ ਪਾਣੀ ਡਾਉਣ ਲੱਗਾ । ਦਾਦਾ ਅੰਦਰ ਆਉਣ ਲੱਗਾ । ਘਰ ਦੇ ਹੋਰ ਵੀ ਸਾਰੇ ਜਣੇ ਛਿੰਜ ਦੇਖਣ ਗਏ ਹੋਏ ਸੀ । ਘਰ 'ਚ ਤਾਲਾ ਲੱਗਾ ਸੀ । ਮੈਂ ਡੰਗਰ ਪਾਣੀ ਨੂੰ ਛਡ ਕੇ ਪਛਾੜੀ ਵਾਲੇ ਦਰਵਾਜ਼ੇ ਨੂੰ ਤਾਲਾ ਲਾਉਣ ਲੱਗਾ ਸੀ ਕਿ ਦਾਦਾ ਆ ਗਿਆ । ਉਹਨੇ ਕਿਹਾ—ਦਰਵਾਜ਼ਾ ਖੋਲ੍ਹ ਦੇ । ਮੈਂ ਕਿਹਾ—ਨਹੀਂ ਭਾਊ, ਜਦ ਘਰ 'ਚ ਹੀ ਕੋਈ ਨਹੀਂ ਤਾਂ ਮੈਂ ਦਰਵਾਜ਼ਾ ਕਿਦਾਂ ਖ਼ੋਲ੍ਹਾਂ । ਫੇਰ ਉਹ ਚਲੇ ਗਿਆ । ਉਹ ਬੜੀ ਕਾਹਲ 'ਚ ਸੀ । ਮੈਨੂੰ ਧੱਕਾ ਦੇ ਕੇ ਆਚਾਰੀਆ ਸਵਾਮੀ ਦੇ ਘਰ ਵਲ ਚਲੇ ਗਿਆ ।'' ਮੁੰਡੇ ਨੂੰ ਜਦ ਚਪੇੜ ਚੇਤੇ ਆ ਜਾਂਦੀ, ਤਾਂ ਉਹ ਹੋਰ ਡੰਡ ਪਾਉਣ ਲਗ ਜਾਂਦਾ । ਓਧਰ ਲੋਕ ਆਚਾਰੀਏ ਵਾਲੀ ਬੀਹੀ ਵਲ ਨੂੰ ਹੋ ਗਏ ।

ਹੌਲਦਾਰ ਨੂੰ ਸ਼ੱਕ ਹੋਈ—'ਸ਼ਾਇਦ ਦਾਦਾ ਆਚਾਰੀਏ ਦੇ ਘਰ ਨਾ ਲੁਕਿਆ ਹੋਏ ।' ਪਡਦਈਏ ਨੇ ਆਚਾਰੀਏ ਦੇ ਖ਼ਿਲਾਫ਼ ਹੌਲਦਾਰ ਕੋਲ ਬਹੁਤ ਗੱਲਾਂ ਕੀਤੀਆਂ ਸਨ । ਹੁਣ ਹੌਲਦਾਰ ਨੂੰ ਯਕੀਨ ਹੋ ਗਿਆ ਕਿ ਆਚਾਰੀਆ ਹੀ ਦਾਦੇ ਨੂੰ ਠਾਹਰ ਦਿੰਦਾ ਹੈ । ਤੇ ਉਹ ਧਰਮ ਦੀ ਓਟ ਵਿਚ ਪਾਪ ਲੁਕਾਉਣ ਵਾਲਾ ਦੰਭੀ ਬਾਹਮਣ ਹੈ । ਇਹਨੇ ਉਹਦਾ ਦਰਵਾਜ਼ਾ ਜਾ ਖੜਕਾਇਆ ।

ਆਚਾਰੀਆ ਬੈਠਾ ਸੰਧਿਆ ਪਾਠ ਕਰ ਰਿਹਾ ਸੀ । ਉਹਦੀ ਪਤਨੀ ਨੇ ਬਾਰ ਖੋਲ੍ਹਿਆ । ਅੰਦਰ ਚੁੱਪ-ਚਾਂ ਸੀ । ਦਰਾਂ ਉੱਤੇ ਹੌਲਦਾਰ ਨੂੰ ਦੇਖ ਕੇ ਆਚਾਰੀਏ ਦੀ ਪਤਨੀ ਪਿਛਾਂਹ ਹਟ ਗਈ ।

''ਸਾਨੂੰ ਸ਼ੱਕ ਐ, ਦਾਦਾ ਤੁਹਾਡੇ ਘਰੇ ਲੁਕਿਐ । ਅਸੀਂ ਤਲਾਸ਼ੀ ਲੈਣੀ ਆ ।'' ਹੌਲਦਾਰ ਦੀ ਇਸ ਗੱਲ ਦਾ ਆਚਾਰੀਏ ਦੀ ਪਤਨੀ ਨੇ ਕੋਈ ਜਵਾਬ ਨਾ ਦਿਤਾ । ਉਹ ਚੁਪ-ਚਾਪ ਅੰਦਰ ਚਲੇ ਗਈ । ਪਾਠ ਕਰਦੇ ਆਚਾਰੀਏ ਦੇ ਕੰਨੀਂ ਇਹ ਗੱਲ ਪਈ । ਉਹ ਜਿਥੇ ਬੈਠਾ ਸੀ, ਓਥੋਂ ਹੀ ਬੋਲ ਪਿਆ—''ਜ਼ਰੂਰ ਲਓ ਜੀ ਤਲਾਸ਼ੀ ।'' ਇਹ ਆਖ ਕੇ ਉਹ ਫੇਰ ਪਾਠ ਕਰਨ ਲਗ ਪਿਆ । ਉਹਦੇ ਮੂੰਹੋਂ ਮੰਤਰ ਨਿਕਲਣ ਲੱਗਾ—'ਪ੍ਰਣਵਸ੍ਯ ਪਰਬ੍ਰਹਮਰਿਸ਼ੀ ।' ਫੇਰ ਉਹ ਨੱਕ ਘੁੱਟ ਕੇ ਪ੍ਰਾਣਾਯਾਮ ਕਰਨ ਲੱਗਾ ।

ਉਨ੍ਹਾਂ ਨੇ ਘਰ ਦਾ ਹਰ ਕੋਨਾ ਛਾਣ ਮਾਰਿਆ, ਪਰ ਦਾਦਾ ਕਿਤੇ ਨਹੀਂ ਸੀ । ਦਰਾਂ 'ਤੇ ਜੁੱਤੀਆਂ ਵੀ ਨਹੀਂ ਪਈਆਂ ਸਨ । ਹੌਲਦਾਰ ਸੋਚਣ ਲੱਗਾ ਕਿ ਇਹ ਕੱਟੜ ਬ੍ਰਾਹਮਣ ਮਰਾਠਾ ਜ਼ਾਤ ਦੇ ਸ਼ੂਦਰ ਨੂੰ ਆਪਣੇ ਘਰ ਲੁਕੋ ਤਾਂ ਸਕਦਾ ਹੈ । ਪਰ ਕੀ ਉਹ ਉਹਨੂੰ ਜੁੱਤੀਆਂ ਸਣੇ ਅੰਦਰ ਜਾਣ ਦਏਗਾ ? ਨਹੀਂ ਇਹ ਤਾਂ ਅਸੰਭਵ ਸੀ । ਹੌਲਦਾਰ ਆਚਾਰੀਏ ਨੂੰ ਦੇਖ ਕੇ ਬੜਾ ਹੈਰਾਨ ਹੋਇਆ । ਪੁਲਸ ਦਾ ਹਾਕਮ ਘਰ ਦੀ ਤਲਾਸ਼ੀ ਲੈਣ ਆਇਆ ਹੋਵੇ ਤੇ ਇਹ ਬ੍ਰਾਹਮਣ ਹਿੱਲੇ ਹੀ ਨਾ । ਬੈਠਾ ਪਾਠ ਕਰੀ ਜਾਂਦਾ ਹੈ । ਪ੍ਰਾਣਾਯਾਮ ਹੀ ਨਹੀਂ ਛੱਡਦਾ । ਏਸ ਬੰਦੇ ਨੂੰ ਡਰ ਨਾਂ ਦੀ ਕਿਸੇ ਚੀਜ਼ ਦਾ ਪਤਾ ਹੀ ਨਹੀਂ ? ਦਾਦਾ ਸ਼ਾਇਦ ਇਥੇ ਆਇਆ ਹੀ ਨਹੀਂ । ਜੇ ਆਉਂਦਾ ਤਾਂ ਨੱਠ ਕੇ ਕਿਥੇ ਜਾਂਦਾ ? ਪਿਛਾੜੀਓਂ ਨਿਕਲਣ ਲਈ ਕੋਈ ਦਰਵਾਜ਼ਾ ਨਹੀਂ ਸਾਹਮਣਲੇ ਬੂਹਿਓਂ ਉਹ ਕਿਸੇ ਸੂਰਤ ਵਿਚ ਵੀ ਨਿਕਲ ਨਹੀਂ ਸਕਦਾ । ਕਿਉਂਕਿ ਸਾਧ ਦੇ ਬੰਦੇ ਉਹਨੂੰ ਬੜੀ ਦੇਰ ਦੇ ਭਾਲ ਰਹੇ ਹਨ । ਤਾਂ ਇਹਦਾ ਭਾਵ ਹੈ, ਮੁਰਗ਼ਾ ਇਥੇ ਆਇਆ ਹੀ ਨਹੀਂ । ਬੱਸ ਇਕੋ ਕਮਰਾ ਰਹਿ ਗਿਆ ਸੀ । ਹੌਲਦਾਰ ਨੇ ਆਚਾਰੀਏ

ਨੂੰ ਕਿਹਾ—"ਆਚਾਰੀਆ ਸਵਾਮੀ, ਇਹ ਕਮਰਾ ਬੰਦ ਹੀ ਐ, ਇਹਨੂੰ ਖੋਲ੍ਹ ਦਿਓ। ਇਕ ਨਜ਼ਰ ਇਥੇ ਵੀ ਮਾਰ ਲਈਏ।"

ਆਚਾਰੀਏ ਦੇ ਮੂੰਹੋਂ ਮੰਤਰ ਨਿਕਲਿਆ—ਅਸਤ੍ਰਾਏ ਫਟ—ਜਿਵੇਂ ਇਹ ਹੌਲਦਾਰ ਦੇ ਸਵਾਲ ਦਾ ਜਵਾਬ ਹੋਵੇ। ਮੰਤਰ ਉਚਾਰਦਿਆਂ ਉਹਨੇ ਦੋਹਵੇਂ ਤਲੀਆਂ ਵਜਾਉਂਦਿਆਂ ਕਿਹਾ—"ਮੈਂ ਕਿਹਾ ਤਾਂ ਹੈ—ਇਹ ਤੁਹਾਡਾ ਘਰ ਐ। ਜੋ ਚਾਹੋ, ਸੋ ਦੇਖ ਲਓ। ਪਰ ਏਸ ਕਮਰੇ 'ਚ ਭਗਵਾਨ ਦਾ ਘਰ ਐ—ਪੂਜਾ ਦਾ ਘਰ। ਇਹਦੇ 'ਚ ਕੋਈ ਨਹੀਂ ਜਾਂਦਾ। ਮੈਂ ਵੀ ਨ੍ਹਾ-ਧੋ ਕੇ ਹੀ ਅੰਦਰ ਜਾਂਦਾਂ। ਤੁਹਾਨੂੰ ਅਰਜ਼ ਕਰਦਾਂ ਇਥੇ ਜਾਣ ਦਾ ਹੱਠ ਨਾ ਕਰਨਾ। ਜੇ ਤੁਸੀਂ ਤਲਾਸ਼ੀ ਜ਼ਰੂਰੀ ਲੈਣੀ ਐ ਤਾਂ ਮੇਰੀ ਇਕ ਸ਼ਰਤ ਐ—ਜੇ ਤੁਹਾਨੂੰ ਦਾਦਾ ਇਹਦੇ 'ਚ ਨਾ ਲਭਾ ਤਾਂ ਪੂਜਾ ਘਰ ਨੂੰ ਅਪਵਿਤਰ ਕਰਨ ਦੀ ਜ਼ਿਮੇਂਦਾਰੀ ਤੁਹਾਡੇ ਸਿਰ ਹੋਏਗੀ। ਲਿਖ ਕੇ ਦੇਣਾ ਪਊ। ਅੱਗੇ ਤੁਹਾਡਾ ਕੰਮ ਜਾਣੇ, ਜਾਂ ਤੁਸੀ ਜਾਣੋ।" ਇਹ ਆਖ ਕੇ ਉਹ ਸੰਧਿਆ ਵਿਚ ਫੇਰ ਮਗਨ ਹੋ ਗਿਆ।

"ਦਰਾਂ 'ਤੇ ਘਿਉ ਦਾ ਦੀਵਾ ਦੇਖ ਕੇ ਮੈਨੂੰ ਸ਼ੱਕ ਹੋ ਗਿਆ ਸੀ। ਤਾਂਹੀਓਂ ਮੈਂ ਤੁਹਾਨੂੰ ਅਰਜ਼ ਕੀਤੀ ਪਈ ਦਰਵਾਜ਼ਾ ਖੋਲ੍ਹ ਦਿਓ। ਹਾਂ, ਤੁਹਾਡੀ ਸ਼ਰਤ ਵਾਜਬ ਐ। ਬਿਨਾਂ ਵਜ਼ੂ ਤੁਹਾਡੇ ਇਬਾਦਤ ਖ਼ਾਨੇ 'ਚ ਵੜ ਕੇ ਇਹਨੂੰ ਨਾਪਾਕ ਕਰਨ ਦਾ ਇਰਾਦਾ ਸਾਡਾ ਵੀ ਕਤੱਈ ਨਹੀਂ ਐ।" ਇਹ ਆਖ ਕੇ ਹੌਲਦਾਰ ਵੀ ਕੁਝ ਦੇਰ ਵਿਚਾਰ-ਮਗਨ ਖੜ੍ਹਾ ਰਿਹਾ। ਉਹ ਸੋਚ ਰਿਹਾ ਸੀ—ਦਾਦੇ ਨੂੰ ਫਸਾਇਆ ਕਿਵੇਂ ਜਾਵੇ। ਕਿੰਨੀ ਹੱਤਕ ਵਾਲੀ ਗੱਲ ਹੈ, ਉਹ ਪਾਦੱਲੀ 'ਚ ਫਿਰਦਾ ਹੋਵੇ ਤੇ ਮੈਂ ਉਹਨੂੰ ਫੜ ਨਾ ਸਕਾਂ। "ਬਸ ਚਲਦੇ ਆਂ, ਨਮਸਕਾਰ", ਇਹ ਆਖ ਹੌਲਦਾਰ ਓਥੋਂ ਚਲੇ ਗਿਆ।

ਆਚਾਰੀਏ ਦੀ ਸੰਧਿਆ ਖ਼ਤਮ ਹੋ ਗਈ। ਥੋਹੜੇ ਚਿਰ ਮਗਰੋਂ ਪੂਜਾਘਰ ਦਾ ਦਰਵਾਜ਼ਾ ਖੋਲ੍ਹ ਦਾਦਾ ਬਾਹਰ ਨਿਕਲਿਆ। ਉਹਦੇ ਮੁੱਖ ਉੱਤੇ ਅਕਹਿ ਸ਼ੁਕਰਗੁਜ਼ਾਰੀ ਤੇ ਅਹਿਸਾਨਮੰਦ ਹੋਣ ਦਾ ਭਾਵ ਸੀ। ਉਹ ਬਾਹਰ ਆਉਣ ਸਾਰ ਆਚਾਰੀਆ ਦੇ ਪੈਰੀਂ ਡਿਗ ਪਿਆ। "ਪੂਜਾਗ੍ਰਹਿ ਵਿਚ ਮੈਨੂੰ ਲੁਕੋ ਕੇ ਪਾਪ ਦਾ ਬੋਝ ਮੇਰੇ ਸਿਰ ਕਿਉਂ ਲੱਦ 'ਤਾ ਚਾਚਾ ਜੀ?" ਉਹ ਫੁਟ-ਫੁਟ ਰੋਣ ਲੱਗਾ। ਆਚਾਰੀਆ ਹੱਸਦਿਆਂ ਕਹਿਣ ਲੱਗਾ—"ਚਲ ਪਾਗਲ, ਕਿੰਨਾ ਬੇਸਮਝ ਐਂ ਤੂੰ? ਹੌਲਦਾਰ ਕੋਲ ਤਾਂ ਮੈਂ ਬਹਾਨਾ ਲਾਇਆ ਸੀ, ਤੂੰ ਸੱਚ ਮੰਨ ਲਿਆ? ਰੋਣ ਵਾਲੀ ਕੀ ਗੱਲ ਐ? ਪੂਜਾ ਘਰ ਕਿਹਨੂੰ ਆਖਦੈਂ? ਓਏ ਪਾਗਲਾ, ਵਿਚਾਰ ਕੇ ਦੇਖ, ਰੱਬ ਕਿਥੇ ਨਹੀਂ? ਹੈ ਕੋਈ ਇਹੋ ਜਿਹੀ ਜਗ੍ਹਾ ਜਿਥੇ ਉਹ ਨਾ ਹੋਵੇ?...ਚੰਗਾ, ਰਾਤ ਹੋ ਗਈ ਐ। ਉਠ ਰੋਟੀ ਖਾ ਲੈ।"

ਉਹ ਰੋਟੀ ਖਾਣ ਉੱਠਿਆ ਤਾਂ ਆਚਾਰੀਏ ਨੇ ਟੋਕਿਆ—"ਹੁਣ ਜਾਣਾ-ਜੂਣਾ ਕਿਤੇ ਨਹੀਂ। ਭਲਕੇ ਹੌਲਦਾਰ ਨੇ ਪਿੰਡੋਂ ਚਲੇ ਜਾਣੈ। ਫੇਰ ਸਾਰਾ ਪਿੰਡ ਤੇਰਾ ਹੀ ਐ। ਜਿਥੇ ਜੀਅ ਕਰੂ, ਜਾਈਂ। ਜਸਵੰਤਰਾਓ ਜੀ ਭਲਕੇ ਸਵੇਰੇ ਇਥੇ ਆਉਣਗੇ। ਉਹ ਤੇਰੇ ਨਾਲਕੋਈ ਜਰੂਰੀ ਗੱਲ ਕਰਨਾ ਚਾਹੁੰਦੇ ਨੇ। ਇਥੇ ਹੀ ਮਿਲਣਗੇ। ਸੋ ਤੂੰ ਹੁਣ ਚੁਪਚਾਪ ਸੌਂ ਜਾ।"

# 22

ਹਾਲੇ ਸੂਰਜ ਦੀਆਂ ਪਹਿਲੀਆਂ ਕਿਰਣਾਂ ਫੁਟ ਰਹੀਆਂ ਸਨ ਕਿ ਜਸਵੰਤਰਾਓ ਆਚਾਰੀਏ ਦੇ ਘਰ ਪੁੱਜ ਗਏ। ਓਥੇ ਉਹਨੇ ਦਾਦੇ ਨੂੰ ਪਹਿਲਵਾਨੀ ਕਰਦਿਆਂ ਦੇਖਿਆ, ਤਾਂ ਉਹਦੀ ਹੈਰਾਨੀ ਦਾ ਟਿਕਾਣਾ ਨਾ ਰਿਹਾ। ਹੌਲਦਾਰ ਨੇ ਇਹਦੀ ਭਾਲ ਵਿਚ ਕੋਣਾ-ਕੋਣਾ ਛਾਣ ਮਾਰਿਆ ਸੀ ਤੇ ਇਹ ਛੋਕਰਾ ਉਹਦੀਆਂ ਅੱਖਾਂ ਵਿਚ ਧੂੜ ਪਾ ਕੇ ਪਾਦੱਲੀ ਵਿਚ ਹੀ ਟਿਕਿਆ ਹੋਇਆ ਸੀ। ਇਹ ਸੋਚ ਕੇ ਜਸਵੰਤਰਾਓ ਨੂੰ ਹਾਸਾ ਆ ਗਿਆ। ਉਹਨੂੰ ਪਤਾ ਸੀ ਕਿ ਦਾਦਾ ਇਹੋ ਜਿਹੇ ਕੰਮਾਂ ਵਿਚ ਪਹਿਲਾਂ ਹੀ ਝੱਲ ਖੱਟ ਚੁੱਕਾ ਹੈ। ਆਚਾਰੀਆ ਜੰਗਲ ਪਾਣੀ ਲਈ ਨਦੀ ਵਲ ਗਿਆ ਹੋਇਆ ਸੀ। ਉਹਦੇ ਆਉਣ ਤਕ ਦੋਹਵੇਂ ਖੁਲ੍ਹ ਕੇ ਗੱਲਾਂ ਕਰਦੇ ਰਹੇ।

"ਤੂੰ ਅਜਰਾਣੀ ਨਹੀਂ ਆਇਆ, ਚੰਗਾ ਹੀ ਕੀਤਾ। ਨਹੀਂ ਤਾਂ, ਪਤੈ ਕੀ ਹੁੰਦਾ ? ਹੌਲਦਾਰ ਨੇ ਤੈਨੂੰ ਅੰਦਰ ਕੀਤਾ ਹੁੰਦਾ।" ਜਸਵੰਤਰਾਓ ਨੇ ਕਿਹਾ।

"ਨਾਨਾ ਜੀ, ਭਗਵਾਨ ਬੜਾ ਕਾਰਸਾਜ਼ ਐ। ਉਹ ਹੱਥ ਦੇ ਕੇ ਜਦੋਂ ਤਕ ਮੇਰੀ ਰਖਿਆ ਕਰਦਾ ਰਹੇਗਾ, ਓਦੋਂ ਤਕ ਇਹੋ ਜਿਹੇ ਨੌਤੀ ਸੌ ਹੌਲਦਾਰ ਲੱਖ ਨੱਕ ਰਗੜਨ, ਮੇਰਾ ਵਾਲ ਵਿੰਗਾ ਨਹੀਂ ਹੋ ਸਕਦਾ।"

"ਗੱਲ ਤੇਰੀ ਠੀਕ ਐ, ਦਾਦਾ। ਅਸੀਂ ਭੁਲ ਜਾਂਦੇ ਆਂ ਕਿ ਭਗਵਾਨ ਨੇ ਅੱਜ ਤਕ ਸਾਨੂੰ ਬਾਂਹ ਦੇ ਕੇ ਰਖਿਐ। ਪਰ ਇਕ ਗਲੋਂ ਦਿਲ ਬੜਾ ਦੁਖਦੈ, ਰੱਬ ਨੇ ਚਿਮਣਾ ਨਾ' ਏਡਾ ਅਨਿਆਂ ਕਿਉਂ ਕੀਤਾ ? ਉਹਨੂੰ ਬੇਸਹਾਰਾ ਕਿਉਂ ਬਣਾਇਆ ? ਅੱਜ ਕਾਸੇ ਜੋਗੀ ਨਹੀਂ ਰਹੀ।" ਜਸਵੰਤਰਾਓ ਨੇ ਹਉਕਾ ਲਿਆ। ਸੱਤਰ ਸਾਲ ਦੇ ਉਸ ਬਜ਼ੁਰਗ ਦਾ ਦਿਲ ਹਾਲੇ ਵੀ ਬੱਚਿਆਂ ਵਰਗਾ ਸੀ। ਦਿਨੇ-ਰਾਤ ਉਹ ਚਿਮਣਾ ਦੀ ਜ਼ਿੰਦਗੀ ਸੁਆਰਨ ਬਾਰੇ ਸੋਚਦਾ ਰਹਿੰਦਾ ਸੀ।

ਦਾਦੇ ਨੂੰ ਚਿਮਣਾ ਦੀ ਕੋਈ ਖ਼ਬਰ ਨਹੀਂ ਸੀ। ਉਹ ਚਿਮਣਾ ਬਾਰੇ ਜਾਣਨ ਲਈ ਬੜਾ ਉਤਾਵਲਾ ਸੀ। ਉਹਨੂੰ ਇਸ ਗੱਲ ਦਾ ਰੰਜ ਸੀ ਕਿ ਉਹ ਭਰਾ ਹੋ ਕੇ ਵੀ ਆਪਣੀ ਭੈਣ ਦੇ ਕਿਸੇ ਕੰਮ ਨਹੀਂ ਆ ਰਿਹਾ ਸੀ।

ਜਸਵੰਤਰਾਓ ਨੇ ਸ਼ੁਰੂ ਤੋਂ ਅਖ਼ੀਰ ਤਕ ਦਾਦੇ ਨੂੰ ਸਾਰੀ ਕਹਾਣੀ ਸੁਣਾ ਦਿੱਤੀ। ਚਿਮਣਾ ਦਾ ਸਾਧ ਤੋਂ ਦੂਰ ਹੋਣਾ, ਖੁਦਕੁਸ਼ੀ ਦੀ ਕੋਸ਼ਿਸ਼, ਚੰਦਰਵਾ ਦਾ ਦੇਵੀ ਬਣ ਕੇ ਉਹਨੂੰ ਬਚਾ ਲੈਣਾ, ਉਹਦੀਆਂ ਜੰਮਣ-ਪੀੜਾਂ, ਹੌਲਦਾਰ ਦਾ ਓਥੇ ਆਉਣਾ, ਫੇਰ ਉਹਨੂੰ ਘਰ ਲੈ ਜਾਣਾ, ਫੇਰ ਉਹਦਾ ਜਣੇਪਾ—ਇਹ ਸਾਰੀਆਂ ਗੱਲਾਂ ਦਸਦਿਆਂ ਉਹਦਾ ਗੱਚ ਭਰਿਆ ਗਿਆ। ਦਾਦਾ ਪੂਰੇ ਧਿਆਨ ਨਾਲ ਸੁਣਦਾ ਰਿਹਾ। ਉਹਦੀਆਂ ਅੱਖਾਂ ਸੱਜਲ ਹੋ ਗਈਆਂ। ਦਾਦੇ ਲਈ ਇਹ ਸਭ ਕੁਝ ਅਸਹਿ ਸੀ। ਉਹ ਬੈਠਾ ਰੋਂਦਾ ਰਿਹਾ।

ਫੇਰ ਉਹ ਮਸਲੇ ਦੀ ਗੰਭੀਰਤਾ ਵਲ ਆਏ। ਸਵਾਲ ਇਹ ਸੀ ਕਿ ਬੱਚੇ ਦੇ

ਪਿਉ ਦਾ ਨਾਂ ਕੀ ਲਿਖਾਇਆ ਜਾਏ ? ਜਸਵੰਤਰਾਓ ਨੇ ਦਾਦੇ ਨੂੰ ਚਿਮਣਾ ਨਾਲ ਹੋਈ ਗੱਲ ਦੱਸੀ। ਦਾਦੇ ਦਾ ਵੀ ਇਹੀ ਵਿਚਾਰ ਸੀ।

"ਤੁਹਾਡੀ ਗੱਲ ਤਾਂ ਠੀਕ ਐ। ਪਰ ਪਡਦਈਏ ਦਾ ਨਾਂ ਲਿਖ ਕੇ ਬੱਚੇ ਦਾ ਕੀ ਹੋਊ ? ਪਡਦਈਆ ਤਾਂ ਸਾਧ ਐ। ਉਹਨੇ ਬੱਚੇ ਨੂੰ ਕੀ ਪਾਲਣੈ। ਅਗਾਂਹ ਬੱਚੇ ਦਾ ਕੀ ਬਣੇਗਾ ? ਮੈਂ ਚਿਮਣਾ ਨੂੰ ਇਹੀ ਕਿਹਾ ਕਿ ਉਹ ਬਾਪੂਸਾਹਬ ਦਾ ਹੀ ਨਾਂ ਲਿਖਾਏ"—ਜਸਵੰਤਰਾਓ ਨੇ ਆਪਣੇ ਦਿਲ ਦੀ ਗੱਲ ਆਖ ਦਿੱਤੀ।

"ਨਾਨਾ ਜੀ ਤੁਹਾਨੂੰ ਜਾਇਦਾਦ ਦਾ ਫ਼ਿਕਰ ਐ, ਮੈਨੂੰ ਫ਼ਿਕਰ ਐ ਚਿਮਣਾ ਦੀ ਇੱਜ਼ਤ ਦੀ। ਬਾਪੂਸਾਹਬ ਲੱਖ ਬੁਰਾ ਹੋਵੇ, ਪਰ ਜਿਹੜਾ ਜੁਰਮ ਉਹਨੇ ਕੀਤਾ ਹੀ ਨਹੀਂ ਉਹ ਉਹਦੇ ਸਿਰ ਕਿਉਂ ਮੜ੍ਹਿਆ ਜਾਏ ? ਮੈਂ ਤਾਂ ਕਦੇ ਵੀ ਇਹ ਗੱਲ ਨਾ ਮੰਨੂੰ। ਰੱਬ ਦੇ ਵਾਸਤੇ ਇਹ ਗੱਲ ਫੇਰ ਨਾ ਮੂੰਹੋਂ ਕਢੀਓ।"

ਜਸਵੰਤਰਾਓ ਕੋਲ ਦਾਦੇ ਦੀ ਗੱਲ ਦਾ ਕੋਈ ਜਵਾਬ ਨਹੀਂ ਸੀ। ਉਹਦੇ ਦਿਲ ਵਿਚ ਚਿਮਣਾ ਵਾਸਤੇ ਹਮਦਰਦੀ ਸੀ, ਇਸੇ ਕਰਕੇ ਉਹਨੇ ਇਹ ਗੱਲ ਆਖੀ ਸੀ। ਵਰਨਾ ਕਿਸੇ ਨੂੰ ਐਵੇਂ ਫਸਾਉਣ ਜਾਂ ਕਿਸੇ ਨਾਲ ਵੈਰ ਕਮਾਉਣ ਦਾ ਉਹਦਾ ਮੰਤਵ ਨਹੀਂ ਸੀ। ਉਹਦੀ ਰਾਏ ਸੀ ਕਿ ਕਿਸੇ ਅਸੂਲ ਨਾਲ ਲਟਕ ਕੇ ਚਿਮਣਾ ਦਾ ਭਵਿਖ ਮਿੱਟੀ ਵਿਚ ਨਹੀਂ ਮਿਲਾਉਣਾ ਚਾਹੀਦਾ। ਹੁਣ ਖ਼ੁਦ ਚਿਮਣਾ ਦਾ ਭਰਾ ਏਸ ਗੱਲ ਲਈ ਰਾਜ਼ੀ ਨਹੀਂ ਸੀ। ਇਸ ਲਈ ਜਸਵੰਤਰਾਓ ਲਾਚਾਰ ਸੀ।

ਦਾਦੇ ਨੂੰ ਬੜਾ ਗੁੱਸਾ ਆਇਆ। ਉਹ ਇਕਦਮ ਬੋਲਿਆ—"ਨਾਨਾ ਜੀ, ਜੇ ਤੁਹਾਡੀ ਥਾਂ ਕੋਈ ਹੋਰ ਹੁੰਦਾ ਤਾਂ ਮੈਂ ਉਹਦਾ ਮੂੰਹ ਸੇਕ ਦੇਣਾ ਸੀ। ਅਸੀਂ ਗਰੀਬ ਆਂ, ਠੀਕ ਐ। ਤੁਹਾਡੇ ਆਂਗੂ ਸਾਡੇ ਕੋਲ ਜ਼ਮੀਨ-ਜੈਦਾਤਾਂ ਨਹੀਂ। ਪਰ ਅਸੀਂ ਦੀਨ-ਈਮਾਨ ਵੇਚ ਕੇ ਨਹੀਂ ਜੀਉਣਾ। ਨਾਨਾ ਜੀ, ਹੁਣ ਕਈਆਂ ਨੂੰ ਪਤਾ ਲਗ ਚੁਕੈ ਪਈ ਬੱਚੇ ਦਾ ਪਿਉ ਪਡਦਈਆ ਐ। ਚਲੋ ਮੰਨ ਲਓ, ਕਿਸੇ ਨੂੰ ਵੀ ਪਤਾ ਨਹੀਂ ਲੱਗਾ, ਪਰ ਰੱਬ ਤਾਂ ਬੈਠਾ ਦੇਖਦੈ। ਤੁਸੀਂ ਇਹ ਗੱਲ ਆਖੀ ਕਿੱਦਾਂ ? ਹੁਣ ਇਕੋ ਰਾਹ ਰਹਿ ਗਿਐ। ਪਡਦਈਏ ਨੂੰ ਚਿਮਣਾ ਨਾਲ ਵਿਆਹ ਕਰਨਾ ਪਊ।"

"ਹਾਂ, ਇਹ ਠੀਕ ਐ। ਪਰ ਪਡਦਈਆ ਵਿਆਹ ਕਰੂਗਾ ? ਇਹ ਤਾਂ ਸੋਚਿਆ ਵੀ ਨਹੀਂ ਜਾ ਸਕਦਾ। ਉਹਨੇ ਤਾਂ ਇਹਨੂੰ ਕਾਸੇ ਜੋਗੀ ਨਹੀਂ ਛੱਡਿਆ। ਤੂੰ ਚੁਪ ਕਰ ਕੇ ਮੇਰਾ ਆਖਾ ਮੰਨ। ਉਹਨੇ ਆਪਣੇ ਅਗਾਂਹ ਬਾਰੇ ਤਾਂ ਆਪ ਹੀ ਸੋਚਣੈ।" ਗੱਲਬਾਤ ਜਾਰੀ ਸੀ ਕਿ ਆਚਾਰੀਆ ਆ ਗਿਆ।

"ਜਸਵੰਤਰਾਓ ਜੀ, ਤੁਸੀਂ ਓਸ ਬਾਰੇ ਦਾਦੇ ਨਾਲ ਗੱਲ ਕੀਤੀ ਹੋਊ। ਹੁਣ ਤੁਹਾਡੇ ਨਾਲ ਇਕ ਹੋਰ ਜ਼ਰੂਰੀ ਗੱਲ ਕਰਨੀ ਐ। ਤੇ ਤੁਹਾਡੀ ਸਲਾਹ ਲੈਣੀ ਆ।" ਗੱਲ ਸ਼ੁਰੂ ਕਰਦਿਆਂ ਆਚਾਰੀਆ ਮਿਰਗਛਾਲ ਉਤੇ ਬੈਠ ਗਿਆ।

"ਕਿਹੜੀ ਜ਼ਰੂਰੀ ਗੱਲ ?" ਜਸਵੰਤਰਾਓ ਨੂੰ ਸਮਝ ਨਹੀਂ ਪਈ ਸੀ।

"ਹਾਂ ਗੱਲ, ਤੁਹਾਡੀ, ਸਾਡੀ, ਸਾਰੇ ਪਿੰਡ ਦੀ ਐ ! ਗੌੜ ਦੇ ਅਹੁਦੇ ਵਾਲੀ ਗੱਲ ਹੀ ਲਓ। ਤੁਹਾਡੇ ਪਿੰਡ ਦੇ—ਕੀ ਨਾਂ ਆ ਉਹਦਾ ?—ਹਾਂ ਉਸ ਲਿੰਗੱਪੇ ਨੂੰ ਸੱਦ ਕੇ ਇਥੋਂ ਦਾ ਗੌੜ ਬਣਾਉਣ ਦੀ ਚਾਲ ਐ। ਇਸ ਚਾਲ 'ਚ ਬਾਪੂਸਾਹਬ ਵੀ ਐ। ਮੇਰੀ ਸਲਾਹ ਤਾਂ ਇਹ ਐ

ਪਈ ਬਾਪੂਸਾਹਬ ਨੂੰ ਪਾਦੱਲੀ ਤੋਂ ਲਾਂਭ ਹੀ ਰੱਖੋ।"

ਜਸਵੰਤਰਾਓ ਦੀ ਵੀ ਇਹੋ ਰਾਏ ਸੀ। ਪਰ ਬਾਪੂਸਾਹਬ ਨੂੰ ਸਾਫ਼ ਤੌਰ 'ਤੇ ਕਿਵੇਂ ਕਿਹਾ ਜਾਏ। ਜੇ ਲੱਛਮੀਬਾਈ ਇੰਦਰਪੁਰੋਂ ਆ ਕੇ ਇਥੇ ਰਹਿਣ ਲਈ ਮੰਨ ਜਾਏ, ਤਾਂ ਬਾਪੂਸਾਹਬ ਆਪਣੇ ਆਪ ਆਪਣੀ ਸਫ਼ ਵਲ੍ਹੇਟ ਲਏਗਾ। ਪਰ ਲੱਛਮੀਬਾਈ ਨੂੰ ਸੱਦਣ ਦੀਆਂ ਸਾਰੀਆਂ ਕੋਸ਼ਿਸ਼ਾਂ ਨਾਕਾਮ ਹੋ ਗਈਆਂ ਸਨ। ਹੁਣ ਇਕੋ ਰਾਹ ਸੀ ਕਿ ਜਸਵੰਤਰਾਓ ਲੱਛਮੀਬਾਈ ਨੂੰ ਆਪ ਕਹਿਣ ਜਾਂਦਾ। ਪਰ ਕਿਤੇ ਲੱਛਮੀ ਜਸਵੰਤਰਾਓ ਨੂੰ ਬਾਪੂ ਦਾ ਤਰਫ਼ਦਾਰ ਨਾ ਸਮਝ ਬੈਠੇ। ਜੇ ਇਹ ਜ਼ਿੰਮੇਦਾਰੀ ਖ਼ੁਦ ਆਚਾਰੀਆ ਸੰਭਾਲੇ, ਤਾਂ ਕਿਵੇਂ ਰਹੇ?

ਆਖ਼ਰ ਫ਼ੈਸਲਾ ਹੋਇਆ ਕਿ ਜਸਵੰਤਰਾਓ ਆਪ ਇੰਦਰਪੁਰ ਜਾਏਗਾ।

ਥੋਹੜੀ ਦੇਰ ਬਾਅਦ ਆਚਾਰੀਏ ਨੇ ਇਕ ਹੋਰ ਨੁਕਤਾ ਛੇੜਿਆ—"ਬਾਪੂ ਤੇ ਸਾਧ ਨੇ ਰਲ ਕੇ ਹਾਵਣੂਰ ਵਾਲਿਆਂ ਨੂੰ ਚੁਕਿਆ ਤੇ ਦਾਦੇ ਦੇ ਵਾਰੰਟ ਕਢਾਏ। ਹੁਣ ਤੁਹਾਨੂੰ ਹਾਵਣੂਰ ਦੇ ਗੌੜ ਨਾਲ ਮਿਲ ਕੇ ਵਾਰੰਟ ਮਨਸੂਖ ਕਰਾਉਣੇ ਹੋਣਗੇ।"

"ਹਾਂ, ਨਾਨਾ ਜੀ। ਇਕ ਵਾਰੀ ਵਾਰੰਟ ਰੱਦ ਹੋ ਜਾਣ, ਫੇਰ ਦੇਖੀਓ, ਇਨ੍ਹਾਂ ਬਦਮਾਸ਼ਾਂ ਨੂੰ ਕਿਵੇਂ ਮਜ਼ਾ ਚਖਾਊਂਗਾ। ਪਡਦਈਏ ਨੂੰ ਪਿੰਡੋਂ ਬਾਹਰ ਨਾ ਕੀਤਾ, ਤਾਂ ਮੈਨੂੰ ਕਹੀਓ—" ਦਾਦੇ ਨੇ ਵੀ ਹਮਾਇਤ ਵਿਚ ਕਿਹਾ।

"ਓ ਬਈ ਦਾਦਾ ਕ੍ਰਿਹੋ ਜਿਹੀਆਂ ਬੇਥਵੀਆਂ ਗੱਲਾਂ ਕਰਦੈਂ? ਪਡਦਈਆ ਪਿੰਡ ਦਾ ਮੁਤਬਰ ਐ, ਬਹੁਤ ਸਾਰੇ ਲੋਕ ਉਹਦੇ ਨਾਲ ਨੇ। ਉਹਦਾ ਤੂੰ ਕੀ ਵਿਗਾੜ ਲਏਂਗਾ? ਬਾਪੂਸਾਹਬ ਦੀ ਗੱਲ ਮੈਂ ਮੰਨਦਾਂ। ਉਹਦਾ ਇਸ ਪਿੰਡ 'ਚ ਕੋਈ ਟਿਕਾਣਾ ਨਹੀਂ। ਸੋ ਹੁਣ ਕਰੋ ਇਹੀ ਕਿ ਬਾਪੂਸਾਹਬ ਨੂੰ ਹੀ ਪਿੰਡੋਂ ਦਫ਼ਾ ਕਰੋ"—ਬਾਲਾਚਾਰੀਆ ਨੇ ਕਿਹਾ।

"ਆਚਾਰੀਆ ਸਵਾਮੀ ਠੀਕ ਫ਼ਰਮਾਉਂਦੇ ਨੇ ਦਾਦਾ। ਤੈਨੂੰ ਪਡਦਈਏ 'ਤੇ ਹੱਥ ਚੁਕਣ ਦੀ ਲੋੜ ਨਹੀਂ। ਭਲਕ ਨੂੰ ਬਾਲ-ਬਚਾ ਲੈ ਕੇ ਆ ਜਾਏ ਉਹਨੂੰ ਰਹਿਣ ਲਈ ਆਸਰਾ ਤਾਂ ਚਾਹੀਦੈ ਨਾ? ਏਸ ਲਈ ਉਹ ਗੱਲ ਤੂੰ ਹੁਣ ਛਡ ਦੇ। ਹਾਵਣੂਰ ਦਾ ਗੌੜ ਮੇਰਾ ਕਿਹਾ ਕਦੇ ਨਹੀਂ ਮੋੜਦਾ। ਮੈਂ ਉਹਨੂੰ ਮਨਾ ਲਊਂਗਾ।" ਜਸਵੰਤ ਰਾਓ ਨੇ ਕਿਹਾ।

ਓਸੇ ਦਿਨ ਤ੍ਰਿਕਾਲਾਂ ਨੂੰ ਹਾਵਣੂਰ ਹੋ ਆਉਣ ਦਾ ਕਰਾਰ ਕਰ ਕੇ ਜਸਵੰਤਰਾਓ ਚਲੇ ਗਿਆ। ਅਗਲੇ ਦਿਨ ਹਨੂਮਾਨ ਪੂਰਬ ਵਾਸਤੇ ਆਪਣੇ ਘਰ ਨਿਉਂਦਾ ਦੇਣ ਲਈ ਸ਼ੇਸ਼ੱਪਾ ਬਾਲਾਚਾਰੀਆ ਦੇ ਘਰ ਆਇਆ। ਦਾਦੇ ਨੇ ਉਠ ਕੇ ਸ਼ੇਸ਼ੱਪੇ ਨੂੰ 'ਰਾਮ-ਰਾਮ' ਕੀਤੀ ਤਾਂ ਉਹਨੂੰ ਬੜੀ ਹੈਰਾਨੀ ਹੋਈ।

"ਕਿਉਂ ਬਈ ਦਾਦਾ, ਰਾਤੀਂ ਹੌਲਦਾਰ ਪਿੰਡੋਂ-ਨਿਕਲ ਗਿਆ ਕਿ ਨਹੀਂ ਤੈਨੂੰ ਖ਼ਬਰ ਹੋ ਗਈ। ਸਵੇਰੇ-ਸਵੇਰੇ ਹੀ ਪਿੰਡ ਆ ਧਮਕਿਐਂ?" ਸ਼ੇਸ਼ੱਪੇ ਦੇ ਸਵਾਲ ਵਿਚ ਵਿਅੰਗ ਸੀ।

"ਮੁਾਰਾਜ, ਇਹ ਠੀਕ ਐ, ਹੌਲਦਾਰ ਪਿੰਡੋਂ ਚਲੇ ਗਿਐ। ਪਰ ਸਰਕਾਰੀ ਹੁਕਮ ਪੂਰਾ ਕਰਾਉਣ ਵਾਲੇ ਤੁਸੀਂ ਤਾਂ ਹੈਗੇ ਓ। ਜੇ ਤੁਸੀਂ ਮੈਨੂੰ ਅੰਦਰ ਕਰਾਉਣ ਬਾਰੇ ਧਾਰ ਲਿਆ, ਤਾਂ ਤੁਸੀਂ ਮੈਨੂੰ ਵੀ ਜੇਲ ਭਿਜਵਾ ਸਕਦੇ ਹੋ।" ਦਾਦੇ ਨੇ ਹੱਸਦਿਆਂ ਜਵਾਬ ਦਿੱਤਾ।

"ਤੂੰ ਬੈਠ ਕੇ ਗੱਲ ਕਰ," ਸ਼ੇਸ਼ੱਪੇ ਨੇ ਦਾਦੇ ਨੂੰ ਕਿਹਾ ਤੇ ਆਚਾਰੀਆ ਵਲ ਹੋਇਆ—"ਆਚਾਰੀਆ ਜੀ ਇਹ ਕਾਲ ਜੋ ਪੈ ਗਿਆ, ਐਤਕੀਂ ਹਨੂਮਾਨ ਪੂਰਬ ਕੀ ਕਰਾਂਗੇ? ਸੋ ਤੈਅ ਕੀਤੈ ਐਤਕੀਂ ਨਿਉਂਦਾ ਵੈਦਿਕ ਬ੍ਰਾਹਮਣਾਂ ਤਕ ਹੀ ਸੀਮਤ ਰਖਾਂ।"

"ਓਏ, ਇਹ ਕਾਲ ਤਾਂ ਹਨੂਮਾਨ ਨੂੰ ਵੀ ਨਹੀਂ ਛੱਡਦਾ। ਤੂੰ ਉਹਦੇ ਦਿਨ 'ਤੇ ਨਿਉਂਦਾ ਘਟਾਏਂਗਾ ? ਸ਼ੰਕਰਪੇ ਗੌੜ ਦਾ ਵੀ ਕੱਠ ਨਾ ਕੀਤਾ ਤੁਸੀਂ। ਕਾਲ ਦਾ ਬਹਾਨਾ ਲੈ ਕੇ ਕੁਲਕਰਣੀ ਦੇ ਘਰ ਦੀ ਰੋਟੀ ਗਿਣਤੀ ਦੇ ਲੋਕਾਂ ਜੋਗੀ ਰਹਿ ਗਈ ਹੈ । ਭਲਾ ਹੋਵੇ ਬਾਪੂਬਾਹਬ ਦਾ, ਓਕੱਲੀ ਦੀ ਪਰੰਪਰਾ ਨਿਭ ਗਈ। ਨਹੀਂ ਤਾਂ ਹਨੂਮਾਨ ਨੂੰ ਕਿਸੇ ਨੇ ਯਾਦ ਨਹੀਂ ਕਰਨਾ ਸੀ"—ਬਾਲਾਚਾਰੀਆ ਨੇ ਹੱਸਦਿਆਂ ਵਿਅੰਗ ਕੀਤਾ।

ਸ਼ੇਸ਼ੱਪਾ ਉਹਦੀਆਂ ਗੱਲਾਂ ਦਾ ਵਿਅੰਗ ਸਮਝ ਗਿਆ । "ਆਚਾਰੀਆ ਜੀ, ਦੂਜਿਆਂ ਦੇ ਮਾਲ੍ਹ-ਪੂੜੇ ਉਡਾਉਣ ਦੀ ਗੱਲ ਹੁੰਦੀ ਤਾਂ ਮੈਂ ਵੀ ਪਿਛਾਂਹ ਨਾ ਰਹਿੰਦਾ। ਬਾਪੂਸਾਹਬ ਨੇ ਬਣਦਾ-ਸਰਦਾ ਕੀਤਾ ? ਤੁਸੀਂ ਉਹਦੀ ਵਡਿਆਈ ਕਰਦੇ ਹੋ ? ਉਹਦੀ ਭਗਤੀ ਦੀ ਤਰੀਫ਼ ਕਰਦੇ ਹੋ ? ਤੁਹਾਡੀ ਗੱਲ ਸੁਣ ਕੇ ਮੇਰਾ ਢਿੱਡ ਹਸਦੈ। ਅਗਲੇ ਵਰ੍ਹੇ ਉਹ ਏਸੇ ਸ਼ਰਧਾ ਨਾਲ ਓਕੱਲੀ ਮਨਾਵੇ ਤਾਂ ਮੈਂ ਸਮਝੂੰਗਾ ਕਿ ਉਹ ਬਗਲਾ ਭਗਤ ਨਹੀਂ ਹੈ।"

"ਸੈਂਕੜੇ ਵਰ੍ਹਿਆਂ ਤੋਂ ਜ਼ਿਮੀਂਦਾਰ ਏਸ ਪੁਰਬ ਦਾ ਖ਼ਰਚਾ ਕਰਦੇ ਆਏ ਆ। ਤੈਨੂੰ ਇਹ ਸ਼ੱਕ ਕਿਵੇਂ ਹੋ ਗਿਆ ਕਿ ਅਗਲੇ ਵਰ੍ਹੇ ਉਹ ਨਹੀਂ ਕਰੂਗਾ ?" ਬਾਲਾਚਾਰੀਆ ਨੇ ਆਸਣ ਬਦਲਿਆ ਤੇ ਕੁਝ ਹੈਰਾਨੀ ਨਾਲ ਪੁਛਿਆ।

ਸ਼ੇਸ਼ੱਪੇ ਨੇ ਨਸਵਾਰ ਨਾਸਾਂ ਨੂੰ ਚਾੜ੍ਹੀ । ਉਹ ਆਚਾਰੀਆ ਅੱਗੇ ਨਸਵਾਰ ਦੀ ਡੱਬੀ ਰਖ ਕੇ ਬੋਲਿਆ—"ਜਿਦਾਂ ਤੁਹਾਨੂੰ ਪਤਾ ਹੀ ਨਹੀਂ ? ਆਚਾਰੀਆ ਜੀ, ਓਕੱਲੀ ਪੁਰਬ ਕੀਹਦੇ ਵੱਲੋਂ ਹੁੰਦੈ ? ਹਵੇਲੀ ਵਲੋਂ ਨਾ ? ਹੁਣ ਹਵੇਲੀ ਦੀ ਮਾਲਕਣ ਕੌਣ ਐ ? ਇੰਦਰਪੁਰੀ ਵਾਲੀ ਲਛਮੀਬਾਈ, ਹੈ ਕਿ ਨਹੀਂ ? ਏਸ ਹਾਲਤ 'ਚ ਬਾਪੂਸਾਹਬ ਦਾ ਫ਼ਰਜ਼ ਨਹੀਂ ਸੀ ਕਿ ਇੰਦਰਪੁਰ ਲਾਗੀ ਘੱਲ ਕੇ ਲੱਛਮੀਬਾਈ ਨੂੰ ਬੁਲਾ ਲੈਂਦਾ ? ਬੁਲਾਉਣਾ ਤਾਂ ਉਹਨੇ ਨਿੱਜ ਸੀ, ਚਿਠੀ-ਸਾਰਖੀ ਵੀ ਨਹੀਂ ਲਿਖੀ । ਹੋਇਆ ਕੀ ? ਲੱਛਮੀਬਾਈ ਨੂੰ ਬੜਾ ਤਾਅ ਚੜ੍ਹ ਗਿਆ। ਉਹਨੇ ਰਿਆਸਤ ਦੇ ਘੁੜਸਵਾਰ ਦੇ ਹੱਥ ਹੁਕਮ ਘੱਲਿਐ। ਸੁਣਿਐ, ਓਸ ਰੁਕੇ 'ਚ ਲਿਖਿਐ--ਅੱਜ ਤੋਂ ਬਾਰਾਂ ਵਰ੍ਹੇ ਪਹਿਲਾਂ ਦਾ ਸਾਰਾ ਹਿਸਾਬ, ਆਮਦਨ ਖਰਚ ਦਾ ਵੇਰਵਾ ਲੈ ਕੇ ਬਾਪੂਜਾਹਬ ਉਹਦੀ ਖਿਦਮਤ 'ਚ ਹਾਜ਼ਰ ਹੋ ਜਾਏ।"

ਆਚਾਰੀਏ ਨੂੰ ਇਹ ਖ਼ਬਰ ਹਾਲੇ ਮਿਲੀ ਨਹੀਂ ਸੀ, ਤਾਂ ਵੀ ਉਹਦੇ ਮਨ ਵਿਚ ਇਕ ਦਮ ਸ਼ੱਕ ਜਾਗ ਪਿਆ—"ਸ਼ੇਸ਼ੱਪੇ ਮੈਨੂੰ ਲਗਦੈ ਇਹ ਤਾਂ ਕਿਸੇ ਘਰ ਦੇ ਭੇਤੀ ਦਾ ਕੰਮ ਐ। ਓਕੱਲੀ ਦੇ ਪੁਰਬ ਨੂੰ ਹਾਲੇ ਦਿਨ ਹੀ ਕਿਹੜੇ ਹੋਏ ਨੇ ? ਹੋਰ, ਉਹਨੇ ਕਾਇਦੇ ਦੀ ਗੱਲ ਕੀਤੀ ਐ। ਜੋ ਵੀ ਹੈ, ਇਹ ਹੈ ਇਸੇ ਪਿੰਡ ਦੇ ਕਿਸੇ ਬੰਦੇ ਦਾ ਕੰਮ।" ਆਚਾਰੀਏ ਨੇ ਆਪਣੇ ਮਨ ਦਾ ਸ਼ੰਕਾ ਦੱਸ ਦਿੱਤਾ।

"ਆਚਾਰੀਆ ਜੀ, ਹੋਰ ਕੀਹਨੇ ਹੋਣਾ ਸੀ ? ਮੈਂਹੀਓਂ ਕੀਤਾ। ਖ਼ਬਰ ਨਾ ਕਰਦਾ ? ਬਾਪੂਸਾਹਬ ਦਾ ਧੱਕਾ ਕਦੋਂ ਤਕ ਜਰੀ ਜਾਂਦੇ ? ਮੈਂ ਤਾਂ ਅੱਕ ਗਿਆਂ। ਏਸਲਈ ਇੰਦਰਪੁਰੀ ਬੰਦਾ ਘਲ 'ਤਾ। ਮੈਂ ਉਹਨੂੰ ਤੋਤੇ ਵਾਂਗੂ ਸਿਖਾ ਕੇ ਘੱਲਿਆ ਸੀ ਕਿ ਇੰਦਰਪੁਰੀ ਸਨੇਹਾ ਘਲ ਦਿਓ। ਬਾਪੂਸਾਹਬ ਨੇ ਮੇਰਾ ਕਹਿਣਾ ਮੰਨਿਆ ? ਸਾਧ ਨੇ ਉਹਦੇ ਕੰਨ ਖਿੱਚ 'ਤੇ। ਮੇਰੀ ਤਾਂ ਸੁਣੀ ਈ ਨਹੀਂ। ਮੈਂ ਵੀ ਦੇਖੂੰ ਇਹ ਸਾਧ ਬਾਪੂਸਾਹਬ ਨੂੰ ਕਿਦਾਂ ਬਚਾਉਂਦੈ ਇਸ ਝਮੇਲੇ ਤੋਂ ?" ਸ਼ੇਸ਼ੱਪੇ ਨੇ ਮਨ ਦਾ ਸਾਰਾ ਜ਼ਹਿਰ ਉੱਗਲ ਦਿਤਾ।

"ਓਏ, ਤੂੰ ਸਾਧ ਤੇ ਬਾਪੂਸਾਹਬ ਦੀ ਪਾਰਟੀ ਦਾ ਹੋ ਕੇ ਅੱਜ ਕਿਹੋ ਜਿਹੀਆਂ

ਗੱਲਾਂ ਕਰਦੈਂ ? ਉਨ੍ਹਾਂ ਦੇ ਖ਼ਿਲਾਫ਼ ਬੋਲੀ ਜਾਂਦੈਂ !'' ਬਾਲਾਚਾਰੀਏ ਨੂੰ ਹੈਰਾਨੀ ਸੀ। ਪਰ ਉਹ ਸ਼ੇਸ਼ੱਪੇ ਦੀ ਚਾਲ ਸਮਝ ਗਿਆ। ਤਾਂ ਵੀ ਉਹ ਸ਼ੇਸ਼ੱਪੇ ਦੇ ਮੂੰਹੋਂ ਕੁਝ ਗੱਲਾਂ ਕਢਵਾਉਣੀਆਂ ਚਾਹੁੰਦਾ ਸੀ।—''ਸ਼ੇਸ਼ੱਪੇ ਤਕਾਵੀ ਕਰਜ਼ੇ ਦੇ ਮਾਮਲੇ 'ਚ ਉਹ ਤੈਥੋਂ ਹਿੱਸਾ ਮੰਗਦਾ ਸੀ। ਇਹ ਠੀਕ ਐ ?''

''ਹਾਂ, ਹਾਂ, ਮੰਗਦਾ ਕਿਉਂ ਨਹੀਂ ਸੀ ? ਕਹਿੰਦਾ ਸੀ, ਇਹ ਲਿੰਗੱਪਾ ਲਾਵਾਰਸ ਹੁਣ ਇਸ ਪਿੰਡ ਦਾ ਵਾਰਸ ਬਣਨ ਆ ਧਮਕਿਐ। ਪਿੰਡ ਦਾ ਗੌੜ ਬਣਿਆ ਬੈਠੈ, ਆਖੇ ਉਹਨੂੰ ਹਿੱਸਾ ਮਿਲਣਾ ਚਾਹੀਦੈ। ਪਰ ਉਹਨੂੰ ਕੀ ਪਤਾ, ਵਾਰਸ ਦਾ ਮਾਮਲਾ ਤਾਂ ਹਾਲੇ ਸਾਫ਼ ਵੀ ਨਹੀਂ ਹੋਇਆ। ਇਹ ਠੀਕ ਐ, ਪਾਰਵਤੱਵਾ ਦੀ ਗੱਲ ਮਾਮਲੇਦਾਰ ਨੇ ਨਾਮੰਨਜ਼ੂਰ ਕਰ 'ਤੀ। ਪਰ ਉਹਨੇ ਲਿੰਗੱਪੇ ਨੂੰ ਗੌੜ ਕਦੋਂ ਬਣਾਇਐ ? ਹਾਲੇ ਤਾਂ ਵੱਡਾ ਸਾਬ੍ਹ ਉਹਦਾ ਰਜਿਸਟਰੀ 'ਚ ਨਾਂ ਲਿਖੂ। ਫੇਰ ਜਦ ਉਹਦੀ ਵਾਰੀ ਆਈ, ਨਾਲ ਹੀ ਨੋਟਸ ਆ ਜਾਊ। ਫੇਰ ਕਿਤੇ ਜਾ ਕੇ ਗੌੜ ਬਣੂਗਾ ਲਿੰਗੱਪਾ। ਮੈਂ ਵੀ ਧਮਕਾਇਆ, ਪਹਿਲਾਂ ਇਹ ਗੌੜ ਤਾਂ ਬਣੇ ਫੇਰ ਤਕਾਵੀ 'ਚੋਂ ਹਿੱਸਾ ਮੰਗੇ ! ਓਦੋਂ ਦਾ ਸਾਧ ਮੇਰੇ ਹਰ ਕੰਮ 'ਚ ਟੰਗ ਅੜਾਉਂਦਾ ਫਿਰਦੈ। ਮੈਂ ਤੁਹਾਡੇ ਕੋਲ ਏਸੇ ਲਈ ਆਇਆਂ 'ਚਾਰੀਆ ਜੀ, ਪਈ ਪਾਰਵਤੱਵਾ ਨੂੰ ਆਖ ਦਿਓ। ਹੁਣ ਨਵਾਂ ਮਾਮਲੇਦਾਰ ਆਇਐ ਨਾ ? ਇਹਦੀ ਅਦਾਲਤ 'ਚ ਅਪੀਲ ਦਰਜ ਕਰਾ ਦਏ। ਖ਼ਾਲੀ ਅਰਜ਼ੀ ਲਿਖ ਕੇ ਦੇ ਦਏ, ਓਹੀ ਬਹੁਤ ਐ। ਬਾਕੀ ਸਭ ਮੇਰੇ ਭਰੋਸੇ ਛਡ ਦਿਓ। ਮੈਂ ਉਹ ਜ਼ਾਹਰਾ ਕਰਤੱਬ ਦਖਾਊਂ ਕਿ ਸਭ ਸਾਲੇ ਯਾਦ ਰਖਣਗੇ। ਇਹ ਸ਼ੇਸ਼ੱਪੇ ਨੂੰ ਛੇੜ ਕੇ ਜਾਣਗੇ ਕਿਥੇ ?''

ਸ਼ੇਸ਼ੱਪੇ ਨੇ ਹੁਣ ਨਵਾਂ ਜਾਲ ਖਲਾਰ ਦਿਤਾ ਸੀ।

ਆਚਾਰੀਆ ਵੀ ਮੌਕੇ ਦਾ ਲਾਹਾ ਲੈਣਾ ਚਾਹੁੰਦਾ ਸੀ। ਉਹ ਮਿੱਠੀਆਂ ਮਿੱਠੀਆਂ ਗੱਲਾਂ ਨਾਲ ਸ਼ੇਸ਼ੱਪੇ ਨੂੰ ਰਿਝਾਣ ਲੱਗਾ—''ਸਭ ਠੀਕ ਐ, ਜਿੱਦਾਂ ਤੂੰ ਆਖੇਂਗਾ, ਓਦਾਂ ਕਰਾਂਗੇ। ਪਰ ਤੁਸੀਂ ਸਾਰਿਆਂ ਨੇ ਰਲ ਕੇ ਇਕ ਹੋਰ ਆਫ਼ਤ ਖੜੀ ਕੀਤੀ ਹੋਈ ਐ। ਦਾਦੇ ਦੇ ਵਾਰੰਟ ਨਿਕਲੇ ਹੋਏ ਨੇ। ਉਹਨੂੰ ਬਚਾਉਣ ਲਈ ਕੋਈ ਰਾਹ ਕਢ।''

''ਛੱਡੋ ਪਰਾਂ ਉਸ ਵਰੰਟ ਨੂੰ। ਇਹ ਪਰਚਾ ਹੈਗਾ ਦਫ਼ਾ 323 ਦਾ। ਕੋਈ ਕਰੜੀ ਦਫ਼ਾ ਨਹੀਂ। ਦਾਦਾ ਆਪ ਪੇਸ਼ ਹੋ ਜਾਏ ਤੇ ਜ਼ਮਾਨਤੀ ਲੈ ਜਾਵੇ, ਓਸੇ ਵੇਲੇ ਜ਼ਮਾਨਤ ਹੋ ਜਾਊ। ਫੇਰ ਮੁਕੱਦਮਾ ਮਾਮਲੇਦਾਰ ਦੇ ਚਲੂਗਾ। ਵਾਰਸ ਦਾ ਜੋ ਫ਼ੈਸਲਾ ਹੋਇਆ ਸੀ, ਉਹਦੇ ਖ਼ਿਲਾਫ਼ ਅਪੀਲ ਕਰੋਗੇ ਤਾਂ ਮਾਮਲੇਦਾਰ ਤਾਂ ਕਸੂਤਾ ਫਸ ਜੂ। ਉਹਨੇ ਜੋ ਪੈਸਾ ਖਾਧਾ, ਉਹ ਜ਼ਾਹਰ ਹੋ ਜੂ। ਫੇਰ ਉਹ ਕੀ ਕਰੂ ? ਦਾਦੇ ਨੂੰ ਸਾਫ਼ ਬਰੀ ਕਰ ਕੇ ਹਿਸਾਬ ਬਰੋਬਰ ਕਰ ਦੂ—'' ਸ਼ੇਸ਼ੱਪੇ ਨੇ ਸਕੀਮ ਦਸੀ।

''ਦੇਖ ਲਵਾਂਗੇ, ਪਰ ਪੇਸ਼ ਹੋਣ ਲਈ ਦਾਦਾ ਮੰਨੂਗਾ ਕਿਵੇਂ ?'' ਆਚਾਰੀਆ ਦਾ ਸ਼ੰਕਾ ਸੀ।

''ਕਿਉਂ ਬਈ ਦਾਦਾ, ਤੂੰ ਕੀ ਸਮਝਦੈਂ, ਮੈਂ ਤੇਰੀ ਜ਼ਮਾਨਤ ਨਹੀਂ ਕਰਵਾ ਸਕਦਾ ?''

''ਮੈਂ ਕਿਦਾਂ ਮੰਨ ਲਾਂ ਕੁਲਕਰਣੀ ਸਾਹਬ ? ਕਲ੍ਹ ਤਕ ਤੁਸੀਂ ਸਾਧ ਤੇ ਬਾਪੂ ਨਾਲ ਸੀਗੇ। ਅੱਜ ਇਕਦਮ ਮਿਹਰਬਾਨ ਹੋ ਗਏ। ਗਲ ਮੰਨਣ 'ਚ ਨਹੀਂ ਆਉਂਦੀ।''

''ਭਾਈ ਤੂ ਦੁਨੀਆ ਨਹੀਂ ਦੇਖੀ। ਅਜ ਕਿਸੇ ਨਾ' ਤੇਰੀ ਅਣਬਣ ਹੋ ਜਾਏ ਤਾਂ ਉਹ ਸਾਰੀ ਉਮਰ ਤੇਰੇ ਦੁਸ਼ਮਣ ਰਹਿਣਗੇ ? ਤੇ ਅਜ ਜਿਹਨੂੰ ਤੂੰ ਸਕੇ ਜਾਣਦਾ ਹੋਵੇਂ, ਉਹ ਹਮੇਸ਼ਾਂ ਹੀ ਦੋਸਤ ਮਿੱਤਰ ਰਹਿਣਗੇ ? ਇਹ ਗੱਲ ਨਹੀਂ ਹੁੰਦੀ। ਭਾਵੇਂ ਵੈਰ ਹੋਵੇ ਤੇ ਭਾਵੇਂ ਦੋਸਤੀ, ਅਗਲੇ ਤਾਂ ਵੇਲਾ ਦੇਖ ਕੇ ਉਠ ਪੈਂਦੇ ਨੇ। ਇਸੇ ਲਈ ਮੇਰੀ ਗਲ ਮੰਨੋ, ਮੌਕਾ ਤੁਹਾਡੇ ਹੱਥ ਐ, ਜੋ ਮਿਲਦੈ ਸੋ ਲੈ ਲਓ। ਸਮਝੇ ?'' ਸ਼ੇਸ਼ੱਪੇ ਨੇ ਜਿਵੇਂ ਆਪਣੀ ਜ਼ਿੰਦਗੀ ਦਾ ਸਾਰਾ ਤੱਤ ਦਸ ਦਿਤਾ। ਫੇਰ ਉਹਨੇ ਨਸਵਾਰ ਲਈ ਤੇ ਆਪਣੀਆਂ ਗੱਲਾਂ ਦੀ ਹਮਾਇਤ ਲਈ ਆਚਾਰੀਏ ਵਲ ਦੇਖਿਆ।

''ਹਾਂ, ਹਾਂ, ਠੀਕ ਐ। ਹੁਣ ਇਹ ਦਸੋ ਕਿ ਜੇ ਪਾਰਵਤੱਵਾ ਅਪੀਲ ਕਰੇ ਤਾਂ ਕੰਮ ਬਣ ਜਾਉ ?'' ਆਚਾਰੀਆ ਦਾ ਸਵਾਲ ਸੀ।

''ਚਾਰੀਆ ਜੀ, ਮੇਰੀ ਗੱਲ ਪੱਲੇ ਬੰਨ੍ਹ ਲਓ। ਇਹ ਤਾਂ ਕਦੰਤ ਹੋ ਹੀ ਨਹੀਂ ਸਕਦਾ ਕਿ ਲਿੰਗੱਪਾ ਵਾਰਸ ਬਣ ਜਾਏ। ਮਾਮਲੇਦਾਰ ਨੇ ਵੱਢੀ ਖਾਧੀ ਐ ਤੇ ਇਹ ਕਾਰਾ ਕੀਤੈ। ਅਪੀਲ ਕਰਾ ਦਿਓ, ਕੱਟੀ ਪਤੰਗ ਵਾਂਗ ਨਾ ਉਡਿਆ, ਤਾਂ ਮੇਰਾ ਨਾਂ ਵਟਾ ਦਈਓ। ਮੈਨੂੰ ਕੀ ਭੁਲਿਆ ਹੋਇਐ ? ਰਜਿਸਟਰੀ 'ਚ ਸਾਫ ਲਿਖਿਐ—ਸ਼ੰਕਰੱਪਾ ਜਾਤ ਕੁਰਬਰੂ (ਆਜੜੀ)। ਇਹਦੀ ਨਕਲ ਪੇਸ਼ ਕਰਾਂਗੇ। ਬੱਸ ਇਕੋ ਸਬੂਤ ਨਾ' ਲਿੰਗੱਪੇ ਦੀ ਦਰਖ਼ਾਸਤ ਰੱਦ ਹੋ ਜਾਉ।'' ਇਹ ਗੱਲਾਂ ਸੁਣ ਕੇ ਆਚਾਰੀਏ ਨੂੰ ਬੜਾ ਹੌਂਸਲਾ ਹੋਇਆ। ਪਤਾ ਨਹੀਂ ਉਹ ਪੈਸਿਆਂ ਦੇ ਲੋਭ ਵਿਚ ਸੀ ਜਾ ਪਿੰਡ ਦੀ ਇੱਜ਼ਤ ਦਾ ਖ਼ਿਆਲ ਆ ਗਿਆ ਸੀ। ਹੁਣ ਇਹ ਜ਼ਾਹਰ ਹੋ ਗਿਆ ਸੀ ਕਿ ਸ਼ੇਸ਼ੱਪੇ ਤੇ ਸਾਧ ਦੀ ਆਪਸ ਵਿਚ ਖੜਕ ਪਈ ਹੈ। ਆਚਾਰੀਏ ਨੇ ਆਪਣੇ ਤਜਰਬੇ ਤੋਂ ਸਿੱਖਿਆ ਸੀ ਕਿ ਸ਼ੇਸ਼ੱਪੇ ਵਰਗਾ ਨਖਿੱਧ ਬੰਦਾ ਵੀ ਕਦੇ-ਕਦੇ ਬੜਾ ਕੰਮ ਆਉਂਦਾ ਹੈ।

ਦਾਦਾ ਸਿੱਧਾ ਗੌੜ ਦੇ ਘਰ ਪੁਜਾ। ਉਹਨੇ ਪਾਰਵਤੱਵਾ ਨੂੰ ਸਾਰੀ ਗੱਲ ਦੱਸੀ। ਪਾਰਵੱਤਵਾ ਨੂੰ ਉਹ ਸਾਰੀਆਂ ਗੱਲਾਂ ਯਾਦ ਆਈਆਂ, ਜੋ ਉਹਦੇ ਪਤੀ ਤੇ ਸ਼ੇਸ਼ੱਪੇ ਦੀ ਦੋਸਤੀ ਵੇਲੇ ਵਾਪਰੀਆਂ ਸਨ। ਸ਼ੇਸ਼ੱਪੇ ਦੀ ਜਾਗੀ ਅਕਲ ਤੋਂ ਉਹ ਦੰਗ ਹੋ ਗਈ।

ਓਸੇ ਦਿਨ ਤ੍ਰਿਕਾਲਾਂ ਵੇਲੇ ਜਸਵੰਤਰਾਓ ਹਾਵਨੂਰ ਜਾਣ ਲਈ ਘੋੜੇ ਦੀ ਜ਼ੀਨ ਕਸਵਾ ਰਿਹਾ ਸੀ ਕਿ ਬਾਪੂਸਾਹਬ ਨੇ ਪੁਛਿਆ—''ਮਾਮਾਸਾਹਬ, ਓਥੇ ਤੁਹਾਨੂੰ ਐਡਾ ਕਿਹੜਾ ਕੰਮ ਆ ਪਿਆ ? ਜਿਹਨੂੰ ਤੁਸੀਂ ਮਿਲਣ ਜਾਣੈ, ਉਹਨੂੰ ਏਥੇ ਹੀ ਸੱਦ ਦਿੰਦਾਂ। ਮੀਂਹ ਕਣੀ ਦੇ ਦਿਨ ਨੇ, ਤਿਕਾਲਾਂ ਨੂੰ ਮੀਂਹ ਪਿਆ ਤਾਂ ਭਿੱਜ ਜਾਓਗੇ।'' ਹੁਣ ਜਸਵੰਤਰਾਓ ਕੋਲ ਆਪਣੇ ਵਿਚਾਰ ਸਾਫ਼-ਸਾਫ਼ ਦੱਸਣ ਦਾ ਮੌਕਾ ਸੀ। ''ਜੇ ਬੁਢੜੇ 'ਤੇ ਤੈਨੂੰ ਬਾਹਲਾ ਹੀ ਲਾਡ ਆਇਐ ਤਾਂ ਮੇਰਾ ਆਖਿਆ ਮੰਨ। ਜੇ ਤੂੰ ਚਾਹੁੰਦੈਂ ਕਿ ਮੇਰੇ ਮਨ ਨੂੰ ਕਿਸੇ ਤਰ੍ਹਾਂ ਦਾ ਕੋਈ ਦੁਖ ਨਾ ਪਹੁੰਚੇ, ਤਾਂ ਤੈਨੂੰ ਮੇਰੀ ਗੱਲ ਮੰਨਣੀ ਪਊਗੀ।''

ਬਾਪੂਸਾਹਬ ਜਾਣਦਾ ਸੀ ਕਿ ਉਹ ਕੀ ਆਖਣ ਵਾਲਾ ਹੈ। ਉਹਨੂੰ ਇਹ ਵੀ ਪਤਾ ਚਲ ਗਿਆ ਸੀ ਕਿ ਉਹ ਹਾਵਨੂਰ ਕੀ ਕਰਨ ਚੱਲਿਆ ਹੈ। ਉਹ ਨਹੀਂ ਚਾਹੁੰਦਾ ਸੀ ਕਿ ਉਹਦਾ ਸਹੁਰਾ ਉਹਦਾ ਬਣਿਆ-ਬਣਾਤਾ ਕੰਮ ਵਿਗਾੜ ਦਏ, ਯਾਨੀ ਹਾਵਨੂਰ ਵਾਲਿਆਂ ਨਾਲ ਰਲ ਕੇ ਦਾਦੇ ਦੇ ਵਾਰੰਟ ਵਾਪਸ ਕਰਾ ਲਏ। ਉਹਨੇ ਆਪਣੇ ਦਿਲ ਦੀ ਗੱਲ ਜਸਵੰਤਰਾਓ ਨੂੰ ਆਖ ਵੀ ਦਿੱਤੀ। ਅੱਗੋਂ ਜਸਵੰਤਰਾਓ ਨੇ ਕਿਹਾ—''ਮੇਰਾ ਕਿਹਾ ਮੰਨ

ਬਾਪੂ । ਤੂੰ ਇਹੋ ਜਿਹਿਆਂ ਦੀ ਦੋਸਤੀ ਛਡ ਦੇ । ਇਕ ਗੱਲ ਤੂੰ ਗੰਢ ਬੰਨ੍ਹ ਕੇ ਰਖ ਲੈ । ਕੱਲ੍ਹ ਜੇ ਲਛਮੀਬਾਈ ਪਾਦੱਲੀ ਆਉਂਦੀ ਐ, ਤਾਂ ਮੈਂ ਉਹਦਾ ਹੀ ਪੱਖ ਲੈਣੈ, ਸਮਝਿਆ ?" ਜਸਵੰਤਰਾਓ ਨੇ ਤਾੜਨਾ ਕੀਤੀ ।

ਪਰ ਬਾਪੂਸਾਹਬ ਨੇ ਹਮੇਸ਼ਾਂ ਵਾਂਗ ਉਹਦੀ ਗੱਲ ਦੀ ਵਿਰੋਧਤਾ ਕੀਤੀ ਤੇ ਪਡਦਈਏ ਦੀ ਹਮਾਇਤ ਕੀਤੀ । ਬਾਪੂਸਾਹਬ ਨੇ ਪਿੰਡ ਦੀ ਧੜੇਬੰਦੀ ਦਾ ਦੋਸ਼ ਆਚਾਰੀਏ ਸਿਰ ਮੜ੍ਹ ਦਿਤਾ । ਉਹਨੇ ਕਿਹਾ ਕਿ ਜੇ ਉਹ ਕਸੂਰ ਮੰਨ ਕੇ ਮੁਆਫ਼ੀ ਮੰਗ ਲਏ, ਤਾਂ ਪਿੰਡ ਵਿਚ ਧੜੇਬੰਦੀ ਨਹੀਂ ਹੋਏਗੀ । ਜਦ ਲਿੰਗੱਪੇ ਦੀ ਗੱਲ ਹੋਈ, ਤਾਂ ਬਾਪੂਸਾਹਬ ਨੇ ਕਹਿ ਦਿਤਾ ਕਿ ਉਹ ਜੋ ਵੀ ਕਰੇਗਾ, ਪਡਦਈਏ ਦੀ ਸਲਾਹ ਨਾਲ ਹੀ ਕਰੇਗਾ ।

ਜਸਵੰਤਰਾਓ ਨੇ ਵੀ ਕਿਹਾ ਕਿ ਉਹ ਜੋ ਕੁਝ ਕਰੇਗਾ ਬਾਲਾਚਾਰੀਏ ਦੇ ਸਲਾਹ ਮਸ਼ਵਰੇ ਨਾਲ ਹੀ ਕਰੇਗਾ ।

ਸ਼ੇਸ਼ੱਪਾ ਨਾਲ ਅਣਬਣ ਹੋਣ ਕਾਰਣ ਪਡਦਈਆ ਵੀ ਡਰਿਆ ਹੋਇਆ ਸੀ । ਜਦੋਂ ਤਕ ਉਹ ਨਾਲ ਸੀ, ਬਹੁਤ ਮਦਦ ਕੀਤੀ ਸੀ । ਉਹਨੇ ਕਿਹਾ ਸੀ ਕਿ ਲੱਛਮੀਬਾਈ ਆ ਜਾਏ, ਤਾਂ ਵੀ ਰਾਹ ਨਿਕਲ ਸਕਦਾ ਹੈ । ਬਾਪੂਸਾਹਬ ਸਾਰੇ ਖੇਤ ਮੁਜ਼ਾਰਿਆਂ ਦੇ ਨਾਂ ਲਿਖਾ ਦਏਗਾ, ਤਾਂ ਲੱਛਮੀਬਾਈ ਦੇ ਹੱਥ ਕੁਝ ਨਹੀਂ ਆਏਗਾ । ਸਾਰੇ ਮੁਜ਼ਾਰੇ ਬਾਪੂਸਾਹਬ ਦੇ ਅਹਿਸਾਨਮੰਦ ਹੋਣਗੇ । ਤੇ ਹੁਣ ਲਿੰਗੱਪੇ ਨੂੰ ਵਾਰਿਸ ਬਣਾਉਣ ਲਈ ਸ਼ੇਸ਼ੱਪੇ ਦੇ ਕਾਨੂੰਨ-ਗਿਆਨ ਦੀ ਸਹਾਇਤਾ ਦੀ ਬਹੁਤ ਲੋੜ ਸੀ । ਪਡਦਈਏ ਨੇ ਹੋਰ ਹੀ ਰਾਹ ਕਢਿਆ । ਜਸਵੰਤਰਾਓ ਤਾਂ ਸੁਲਹ ਕਰਵਾਣ ਦੇ ਆਹਰ ਵਿਚ ਸੀ । ਉਹ ਹੁਣੇ ਕੋਈ ਸ਼ਰਤ ਰਖ ਕੇ ਸੁਲਹ ਵਾਸਤੇ ਉਪਰੋਂ ਉਪਰੋਂ ਮੰਨ ਜਾਏਗਾ । ਪਹਿਲੀ ਸ਼ਰਤ ਇਹ ਹੋਏਗੀ ਕਿ ਲਿੰਗੱਪੇ ਨੂੰ ਗੋਦ ਦਾ ਹੱਕ ਮਿਲਣਾ ਚਾਹੀਦਾ ਹੈ । ਦੂਜੀ ਸ਼ਰਤ ਇਹ ਕਿ ਦਾਦੇ ਦਾ ਮੁਕੱਦਮਾ ਅਦਾਲਤ ਵਿਚ ਚਲਦਾ ਰਹੇ । ਹਾਵਨੂਰ ਵਾਲੇ ਰਾਜ਼ੀਨਾਵਾਂ ਕਰ ਲੈਣਗੇ ਜਾਂ ਦਾਦਾ ਉਨ੍ਹਾਂ ਤੋਂ ਮੁਆਫ਼ੀ ਮੰਗੇ । ਜੇ ਬਾਲਾਚਾਰੀਆ ਇਹ ਸ਼ਰਤਾਂ ਮੰਨ ਲਏਗਾ, ਤਾਂ ਪਿੰਡ ਵਿਚ ਨਾ ਧੜੇਬੰਦੀ ਹੋਏਗੀ ਤੇ ਨਾ ਫ਼ਸਾਦ ਹੋਣਗੇ ।

ਓਦਣ ਰਾਤ ਦੀ ਰੋਟੀ ਮਗਰੋਂ ਬਾਪੂਸਾਹਬ ਨੇ ਇਹ ਤਜਵੀਜ਼ ਜਸਵੰਤਰਾਓ ਸਾਹਮਣੇ ਰੱਖੀ । ਜਸਵੰਤਰਾਓ ਚੁਪਚਾਪ ਸੁਣਦਾ ਰਿਹਾ । ਉਹਨੇ ਦੋ-ਟੁੱਕ ਗਲ ਕੀਤੀ—"ਤੂੰ ਉਦੋਂ ਹੀ ਕਿਉਂ ਨਾ ਕਿਹਾ ਕਿ ਇਹ ਸ਼ਰਤ ਮੈਂ ਕਿਸੇ ਹਾਲਤ 'ਚ ਵੀ ਨਹੀਂ ਮੰਨਣੀ । ਏਨਾ ਵਲ ਪਾਉਣ ਦੀ ਕੀ ਲੋੜ ਸੀ ?" ਫੇਰ ਉਹਨੇ ਕਿਸੇ ਤਰ੍ਹਾਂ ਦੀ ਗੱਲ ਦਾ ਮੌਕਾ ਹੀ ਨਾ ਦਿਤਾ । ਉਹ ਨੀਂਦ ਦਾ ਬਹਾਨਾ ਕਰਕੇ ਲੰਮਾ ਪੈ ਗਿਆ ।

ਸਵੇਰੇ ਬਾਪੂਸਾਹਬ ਉੱਠਿਆ, ਤਾਂ ਉਹਨੂੰ ਪਤਾ ਲਗਾ ਕਿ ਜਸਵੰਤਰਾਉ ਬੜੇ ਸਵੱਖਤੇ ਇੰਦਰਪੁਰੀ ਚਲੇ ਗਿਆ ਹੈ । ਉਹਨੂੰ ਪਤਾ ਸੀ ਕਿ ਉਹਦਾ ਸਹੁਰਾ ਗ਼ੁੱਸੇ ਵਿਚ ਹੈ । ਪਰ ਉਹਨੇ ਇਹ ਨਹੀਂ ਸੋਚਿਆ ਸੀ ਕਿ ਗੱਲ ਇਥੋਂ ਤਕ ਜਾ ਪਹੁੰਚੇਗੀ । ਉਹਨੂੰ ਇਹ ਵੀ ਪਤਾ ਲੱਗਾ ਕਿ ਜਦ ਰਾਤ ਵੇਲੇ ਹੌਲਦਾਰ ਦਾਦੇ ਨੂੰ ਫੜਨ ਲਈ ਗੌੜ-ਕੇ ਘਰ ਵੜਿਆ ਸੀ, ਤਾਂ ਉਦੋਂ ਇਹ ਪਤਾ ਲਗਾ ਸੀ ਕਿ ਕੁਲਕਰਣੀ ਸ਼ੇਸ਼ੱਪਾ ਦਾਦੇ ਨੂੰ ਇਲਾਕਾ ਮੈਜਿਸਟਰੇਟ ਅਗੇ ਪੇਸ਼ ਕਰ ਕੇ ਜ਼ਮਾਨਤ ਕਰਵਾਉਣ ਗਿਆ ਹੋਇਆ ਹੈ ।

# 23

ਪਾਰਵਤੱਵਾ ਤੇ ਬਾਲਾਚਾਰੀਆ ਦੀ ਗੱਲ ਮੰਨ ਕੇ ਜੈਨ ਜਿਨੱਪਾ ਦਾਦੇ ਦੀ ਜ਼ਮਾਨਤ ਕਰਵਾਉਣ ਦਾਦੇ ਤੇ ਸ਼ੇਸ਼ੱਪੇ ਨਾਲ ਤਹਿਸੀਲੇ ਚਲੇ ਗਿਆ। ਪਹੁ ਫੁਟ ਚੁੱਕੀ ਸੀ। ਤਿੰਨ ਕਾਣੇ ਸਮਝੇ ਜਾਂਦੇ ਹਨ। ਇਸ ਖ਼ਿਆਲ ਨਾਲ ਉਨ੍ਹਾਂ ਨੇ ਮਲੱਪੇ ਨੂੰ ਵੀ ਨਾਲ ਲਿਆ। ਚੇਤ ਮਹੀਨੇ ਦੀ ਚੜ੍ਹਦੀ ਧੁੱਪ ਤੋਂ ਬਚਣ ਲਈ ਉਨ੍ਹਾਂ ਨੇ ਦੁਪਹਿਰ ਤੋਂ ਪਹਿਲਾਂ ਹੀ ਸ਼ਹਿਰ ਪੁੱਜਣ ਦੀ ਯੋਜਨਾ ਬਣਾ ਲਈ ਸੀ। ਉਨ੍ਹਾਂ ਨੇ ਪਾਰਵਤੱਵਾ ਵਲੋਂ ਅਪੀਲ ਕਰਨ ਦਾ ਵੀ ਫ਼ੈਸਲਾ ਕੀਤਾ ਸੀ। ਜ਼ਮਾਨਤ ਦਾ ਸਾਰਾ ਖ਼ਰਚ ਪਾਰਵਤੱਵਾ ਵਲੋਂ ਹਾਲ ਦੀ ਘੜੀ ਜਿਨਪੇ ਨੇ ਹੀ ਕਰਨਾ ਸੀ। ਸ਼ੇਸ਼ੱਪੇ ਦੀ ਸਲਾਹ ਨਾਲ ਜਿਨੱਪੇ ਨੇ ਦੋ ਸੌ ਰੁਪਏ ਬੰਨ੍ਹ ਲਏ ਸਨ।

ਜਿਨੱਪੇ ਵਿਚ ਅਜ ਫੁਰਤੀ ਪਤਾ ਨਹੀਂ ਕਿਥੋਂ ਆ ਗਈ ਸੀ। ਉਹ ਦਸਣ ਲੱਗਾ ਕਿ ਉਹ ਪੰਜਾਹ ਬਰਸਾਤਾਂ ਦੇਖ ਚੁਕਾ ਹੈ। ਕਿਹੜੇ ਸਾਲ ਘਟ ਮੀਂਹ ਪਿਆ ਤੇ ਕਦੋਂ ਜ਼ਿਆਦਾ ਪਿਆ, ਉਹ ਇਕੋ ਸਾਹੇ ਸੁਣਾਈ ਜਾਂਦਾ। ਉਹਦਾ ਚੇਤਾ ਬੜਾ ਤੇਜ਼ ਸੀ। ਉਹ ਜਿਨ੍ਹਾਂ ਪੈਲੀਆਂ ਨੂੰ ਵਾਹੁੰਦਾ ਸੀ, ਉਨ੍ਹਾਂ ਵਿਚ ਮਿੱਟੀ ਇਧਰ-ਓਧਰ ਹੋ ਜਾਂਦੀ ਤਾਂ ਉਹਦਾ ਉਹਨੂੰ ਝਟ ਪਤਾ ਲਗ ਜਾਂਦਾ। ਪਰ ਉਹਨੇ ਹਾਲੇ ਤਕ ਤਹਿਸੀਲ ਨਹੀਂ ਦੇਖੀ ਸੀ। ਉਹ ਤਹਿਸੀਲ ਬਾਰੇ ਆਪਣੇ ਹੀ ਮਨਢੰਗੇ ਲਾਈ ਜਾਂਦਾ ਸੀ।

ਕਚਿਹਰੀ ਦੇ ਹਾਤੇ ਵਿਚ ਦਾਦੇ ਤੇ ਜਿਨੱਪੇ ਨੂੰ ਬੈਠਾ ਕੇ ਸ਼ੇਸ਼ੱਪਾ ਕਚਿਹਰੀ ਅੰਦਰ ਗਿਆ। ਪਹਿਰਾ ਦਿੰਦੇ ਖ਼ਾਕੀ ਵਰਦੀ ਵਾਲੇ ਸਿਪਾਹੀਆਂ ਨੂੰ ਦੇਖ ਕੇ ਜਿਨੱਪੇ ਦੇ ਪਰਾਣ ਖੁਸ਼ਕ ਹੋਣ ਲੱਗੇ।

''ਦਾਦਾ, ਬਾਹਰ ਖੁਲ੍ਹੇ ਥਾਂ ਬਹਿੰਦੇ ਆਂ, ਭਾਊ। ਮੱਲਾ ਇਥੇ ਹੀ ਰਹਿੰਦੈ। ਕੁਲਕਰਣੀ ਹੁਰੀਂ ਬਾਹਰ ਆਉਣਗੇ ਤਾਂ ਸਾਨੂੰ ਸੱਦ ਲੈਣਗੇ। ਮੱਲਾ ਆ ਕੇ ਦੱਸ ਦੇਊ। ਕਿਉਂ ?'' ਕਚਿਹਰੀ ਦੇ ਅਹਾਤੇ ਤੋਂ ਬਾਹਰ ਨਿਕਲਣ ਦੀ ਸਲਾਹ ਜਿਨੱਪੇ ਨੇ ਦਿੱਤੀ।

ਦਾਦੇ ਨੇ ਸਲਾਹ ਨਾ ਮੰਨੀ। ਜਦ ਬਹੁਤ ਸਾਰੇ ਲੋਕ ਕਚਿਹਰੀ ਦੇ ਹਾਤੇ ਵਿਚ ਹੀ ਬੈਠੇ ਗੱਪਾਂ ਮਾਰ ਰਹੇ ਸਨ, ਤਾਂ ਉਹ ਬਾਹਰ ਕਿਉਂ ਜਾਂਦੇ। ਦਾਦੇ ਨੇ ਕਿਹਾ—''ਉਏ ਚਾਚੇ, ਛਡ ਵੀ ਪਰ੍ਹਾਂ। ਇਥੇ ਛਾਂ ਐ, ਬਾਹਰ ਤਾਂ ਕੜਾਕੇ ਦੀ ਧੁਪ ਐ।''

ਜਿਨੱਪਾ ਥਰ-ਥਰ ਕੰਬਣ ਲੱਗਾ। ਉਹਦੇ ਠੰਢੀ ਤਰੇਲੀ ਆ ਗਈ। ਜੇ ਦਾਦੇ ਦੀ ਜ਼ਮਾਨਤ ਨਾ ਹੋਈ, ਤਾਂ ਫੇਰ ਕੀ ਹੋਏਗਾ ? ਇਹੀ ਫ਼ਿਕਰ ਉਹਨੂੰ ਖਾਈ ਜਾਂਦਾ ਸੀ। ਉਹ ਕਿਹੜੇ ਮੂੰਹ ਨਾਲ ਪਿੰਡ ਮੁੜੇਗਾ ? ਏਸ ਸ਼ੇਸ਼ੱਪੇ ਦਾ ਕੀ ਇਤਬਾਰ ? ਉਹਨੇ ਤਾਂ ਇਹ ਕਿਹਾ ਸੀ—''ਜਿਨੱਪੇ, ਦੇਖਦਾ ਚਲੀਂ। ਕਚਿਹਰੀ ਪਹੁੰਚਣ ਦੀ ਦੇਰ ਐ, ਤੂੰ ਏਧਰ ਪਾਨ 'ਚ ਚੂਨਾ ਲਾਉਣ ਬੈਠੀਂ, ਉਨੀ ਦੇਰ 'ਚ ਮੈਂ ਵਾਰੰਟ ਰੱਦ ਹੋਣ ਦੇ ਆਡਰ ਲੈ ਆਊਂ। ਏਨੀ ਦੇਰ 'ਚ ਵਾਰੰਟ ਰੱਦ ਨਾ ਹੋਏ ਤਾਂ ਮੇਰਾ ਨਾਂ ਵਟਾ ਦੇਈਂ।'' ਪਰ ਹੁਣ ਕੀ ਹੋਇਆ ? ਘੰਟੇ ਦਾ ਉਹ ਅੰਦਰ ਵੜਿਆ ਬੈਠਾ ਸੀ। ਜਿਨੱਪੇ ਨੇ ਆਪਣੀ ਜ਼ਿੰਦਗੀ ਵਿਚ ਕਦੇ ਕਲਮ ਦੇ ਧਨੀਆਂ

ਉਤੇ ਇਤਬਾਰ ਨਹੀਂ ਕੀਤਾ ਸੀ । ਹੁਣ ਉਹਦੇ ਮਨ ਵਿਚ ਕਈ ਤਰ੍ਹਾਂ ਦੇ ਸੰਸੇ ਉਭਰਨ ਲੱਗੇ । 'ਕੀ ਪਤਾ, ਸ਼ੇਸ਼ੱਪੇ ਨੇ ਕੋਈ ਚਾਲ ਹੀ ਚੱਲੀ ਹੋਵੇ ? ਊਂ ਤਾਂ ਸਾਰੀ ਪਾਦੱਲੀ ਨੂੰ ਪਤੈ ਪਈ ਇਹਦਾ ਗੰਢ-ਚਤਰਾਵਾ ਪਡਦਈਏ ਸਾਧ ਨਾਲ ਐ । ਦਾਦੇ ਨੂੰ ਵਰਗਲਾ ਕੇ ਇਥੇ ਲੈ ਆਇਐ । ਉਹਨੂੰ ਹੌਲਦਾਰ ਦੇ ਹਵਾਲੇ ਕਰ ਕੇ ਮੇਰੇ ਕੋਲ ਆ ਕੇ ਬਹਾਨੇ ਬਣਾਉਣ ਲੱਗੂ, ਤਾਂ ਮੈਂ ਕੀ ਕਰ ਲਊਂ ? ਇਹੀ ਕਹੂਗਾ, 'ਕੀ ਕਰਾਂ, ਜਿਨੱਪਾ । ਸਾਲਾ ਮਾਮਲੇਦਾਰ ਮੰਨਦਾ ਹੀ ਨਹੀਂ । ਜ਼ਮਾਨਤ ਵਾਸਤੇ ਰਾਜ਼ੀ ਨਹੀਂ ਹੁੰਦਾ । ਦੱਸ ਮੈਂ ਕੀ ਕਰਾਂ ?' ਇਨ੍ਹਾਂ ਵਿਚਾਰਾਂ ਨੇ ਉਹਦੇ ਜ਼ਿਹਨ ਵਿਚ ਤੂਫ਼ਾਨ ਮਚਾ ਦਿਤਾ ਹੋਇਆ ਸੀ । ਉਹਦੇ ਕੋਲੋਂ ਬੈਠਿਆ ਨਹੀਂ ਜਾਂਦਾ ਸੀ । ਉਹਦੇ ਕੋਲੋਂ ਦਾਦੇ ਨਾਲ ਸਾਰੀ ਗੱਲ ਵੀ ਨਹੀਂ ਕਰ ਹੁੰਦੀ ਸੀ । ਇਸ ਲਈ ਜਿਨੱਪਾ ਜਿਥੇ ਖੜ੍ਹਾ ਸੀ, ਉਥੇ ਹੀ ਕੰਬਣ ਲੱਗਾ ਤੇ ਬੜੀ ਬੇਤਾਬੀ ਨਾਲ ਸ਼ੇਸ਼ੱਪੇ ਨੂੰ ਉਡੀਕਣ ਲੱਗਾ ।

ਜਿਨੱਪਾ ਲਈ ਤਾਂ ਹਰ ਪਲ ਯੁਗ ਸਮਾਨ ਸੀ । ਦਾਦਾ ਕੁਝ-ਕੁਝ ਹੈਰਾਨੀ ਨਾਲ, ਪਰ ਬੜੀ ਬੇਫ਼ਿਕਰੀ ਨਾਲ ਇਧਰ-ਉਧਰ ਝਾਕ ਰਿਹਾ ਸੀ । ਜਿਨੱਪਾ ਕਦੀ ਆਪਣੀਆਂ ਸਫ਼ੇਦ ਮੁੱਛਾਂ ਠੀਕ ਕਰਦਾ, ਕਦੀ ਪੱਗ ਠੀਕ ਕਰਦਾ ਤੇ ਵਾਰ-ਵਾਰ ਮੱਥੇ ਤੋਂ ਪਸੀਨਾ ਪੂੰਝਦਾ । ਸ਼ੇਸ਼ੱਪਾ ਜਿਸ ਕਮਰੇ ਅੰਦਰ ਵੜਿਆ ਸੀ, ਉਧਰ ਉਹ ਇਕਟੱਕ ਝਾਕੀ ਜਾਂਦਾ ਸੀ । ਪਰ ਸ਼ੇਸ਼ੱਪਾ ਦੂਜੇ ਦਰਵਾਜਿਉਂ ਨਿਕਲਿਆ ਉਹਨੇ ਜਿਨੱਪੇ ਕੋਲ ਆ ਕੇ ਉਹਦੀ ਪਿੱਠ ਪਿਛਿਉਂ ਪੁਛਿਆ—''ਜਿਨੱਪਾ, ਦਾਦਾ ਇਥੇ ਹੈ ਕਿ ਨਹੀਂ ?'' ਜਿਨੱਪਾ ਪਿਛੋਂ ਆਵਾਜ਼ ਸੁਣ ਕੇ ਬੁਰੀ ਤਰ੍ਹਾਂ ਘਬਰਾ ਗਿਆ । ਉਹ ਥਥਲਾਉਂਦਿਆਂ ਬੋਲਿਆ—''ਹਾਂ, ਇਥੇ ਈ ਐ ।'' ਸ਼ੇਸ਼ੱਪਾ ਕਹਿੰਦਾ—''ਤਾਂ ਚੰਗੀ ਗੱਲ ਐ । ਇਕ ਰੁਪਈਆ ਕਢ ।'' ਇਹ ਸਵਾਲ ਸੁਣ ਕੇ ਜਿਨੱਪਾ ਦੁਬਾਰਾ ਘਬਰਾ ਗਿਆ ।

ਲਾਗੇ ਲੋਕ ਸਨ । ਪੁਲਸੀਏ ਸਨ । ਇਨ੍ਹਾਂ ਸਾਰਿਆਂ ਅੱਗੇ ਉਹ ਬਾਂਸਲੀ ਕਿਵੇਂ ਖੋਲ੍ਹੇ ? ਪਰ ਬਾਂਸਲੀ ਖੋਲ੍ਹੇ ਬਗ਼ੈਰ ਰੁਪਈਆ ਕਿੰਜ ਨਿਕਲੇ ? ਉਹਦੇ ਵਿਚ ਨਾਂਹ ਕਰਨ ਦੀ ਵੀ ਹਿੰਮਤ ਨਹੀਂ ਸੀ । ਉਹਨੇ ਕੁਝ ਪੁਛਣ ਦਾ ਬਹਾਨਾ ਕਰ ਕੇ ਕਿਹਾ—''ਰੁਪਈਆ ? ਐਤਕੀਂ ਉਦੋਂ ਈ ਕੰਮ ਚਲਾ ਲਏ ਤਾਂ ?''

ਸ਼ੇਸ਼ੱਪੇ ਨੂੰ ਬਹੁਤ ਗ਼ੁੱਸਾ ਆਇਆ । ਉਹਨੇ ਜਿਨੱਪੇ ਵਲ ਘੂਰ ਕੇ ਦੇਖਿਆ । ਉਹਨੇ ਤਾਅ ਆ ਕੇ ਹਵਾ ਵਿਚ ਹੱਥ ਮਾਰਦਿਆਂ ਕਿਹਾ—''ਜ਼ਮਾਨਤ ਵਾਸਤੇ ਦਰਖ਼ਾਸਤ ਲਿਖਾ 'ਤੀ ਐ । ਅੱਠ ਆਨਿਆਂ ਦਾ ਟਿਕਟ ਲਗਦੈ । ਸਮਝਿਆ ? ਤੂੰ ਰੁਪਈਆ ਨਾ ਦਏਂਗਾ, ਤਾਂ ਮੈਂ ਆਪਣਾ ਸਿਰ ਚਲਾਊਂਗਾ ?'' ਉਹਦੇ ਹੱਥ ਵਿਚ ਕਾਗਜ਼ ਸੀ, ਉਹਨੇ ਉਸ ਉੱਤੇ ਆਪਣਾ ਗ਼ੁੱਸਾ ਕਢਿਆ ਤੇ ਉਹਨੂੰ ਮੋੜ ਕੇ ਸੁਟ ਦਿੱਤਾ ।

ਜਿਨੱਪੇ ਦੇ ਮੂੰਹ ਉਤੇ ਅਜੀਬ ਭੋਂਦੂਪੁਣਾ ਸੀ । ਜਿਵੇਂ ਝਿੜਕਾਂ ਖਾ ਕੇ ਛੋਟਾ ਬੱਚਾ ਮੂੰਹ ਕਰ ਲੈਂਦਾ ਹੈ, ਉਸੇ ਤਰ੍ਹਾਂ ਦਾ ਮੂੰਹ ਜਿਨੱਪੇ ਨੇ ਕੀਤਾ ਹੋਇਆ ਸੀ । ਉਹ ਬੁੜਬੁੜ ਕਰਨ ਲੱਗਾ । ਉਹਨੇ ਸਿਰੋਂ ਫਟੀ ਹੋਈ ਪੱਗ ਉਤਾਰੀ ਤੇ ਲੜ ਨਾਲ ਬੰਨ੍ਹੇ ਤਿੰਨ ਆਨੇ ਤੇ ਤਿੰਨ ਪੈਸੇ ਸ਼ੇਸ਼ੱਪੇ ਦੀ ਤਲੀ ਉਤੇ ਰਖ ਕੇ ਮੂਰਖਾਨਾ ਹਾਸਾ ਹੱਸਦਿਆਂ ਪੁਛਣ ਲਗਾ—''ਹਾਲੇ ਏਨੇ ਹੀ ਨੇ । ਸਰ ਜਾਊ ?''

ਸ਼ੇਸ਼ਪੇ ਦਾ ਗ਼ੁੱਸੇ ਕਾਰਣ ਬੁਰਾ ਹਾਲ ਹੋ ਰਿਹਾ ਸੀ । ਤਾਂ ਵੀ ਉਹਨੇ ਆਪ ਨੂੰ ਸੰਭਾਲ ਲਿਆ । ਉਹ ਅਕਸਰ ਕਹਿੰਦਾ ਹੁੰਦਾ ਸੀ ਕਿ ਮੁਜ਼ਾਰਿਆਂ ਦੀ ਗੰਢ ਖੁਲਵਾਣ ਵਿਚ

ਉਹਦਾ ਕੋਈ ਸਾਨੀ ਨਹੀਂ। ਹੁਣ ਉਹਦੀ ਪਰਖ ਦੀ ਘੜੀ ਸੀ। ਮੁਜ਼ਾਰਾ ਪੈਲੀ ਵਿਚ ਦਾਣੇ ਵੰਡਦਿਆਂ ਦਿਲ ਦਿਖਾ ਦਏ, ਪਰ ਇਕ-ਇਕ ਦਮੜੀ ਖ਼ਰਚਦਿਆਂ ਉਹਦੀ ਜਾਨ ਨਿਕਲਦੀ ਹੈ। ਜਿਨੱਪੇ ਦਾ ਵੀ ਇਹੀ ਹਾਲ ਸੀ। ਉਹ ਚਾਹਵੇ ਤਾਂ ਆਪਣੀ ਸਾਰੀ ਫ਼ਸਲ ਦੇ ਦਏ, ਪਰ ਪੈਸਾ ਦਿੰਦਿਆਂ ਉਹਦੀ ਜਾਨ ਨਿਕਲਦੀ ਸੀ। ਸ਼ੇਸ਼ੱਪਾ ਸਾਧੂ ਸੁਭਾਅ ਹੋ ਕੇ ਕਹਿਣ ਲੱਗਾ—"ਕਿਉਂ, ਤੇਰੇ ਕੋਲ ਬਸ ਇਹੀ ਕੁਸ਼ ਐ ?"

ਝੂਠ ਬੋਲਣਾ ਤਾਂ ਜਿਨੱਪੇ ਦਾ ਸੁਭਾਅ ਨਹੀਂ ਸੀ। "ਮੇਰਾ ਖ਼ਿਆਲ ਐ, ਮੇਰੇ ਕੋਲ ਇਹੀ ਕੁਸ਼ ਐ। ਹਾਂ, ਚੇਤਾ ਆ ਗਿਆ। ਘਰ ਵਾਲੀ ਨੇ ਆਉਣ ਲੱਗਿਆਂ ਨਿਆਣਿਆਂ ਲਈ ਕੁਸ਼ ਲਿਆਉਣ ਲਈ ਕਿਹਾ ਸੀ। ਸ਼ੈਤ ਉਹਨੇ ਬਗਲ ਵਾਲੇ ਬੋਝੇ 'ਚ ਕੁਸ਼ ਭਾਨ ਪਾ 'ਤੀ ਹੋਏ। ਠਹਿਰ, ਦੇਖਦਾਂ—" ਆਖ ਕੇ ਉਹਨੇ ਕੁੜਤੇ ਦੀ ਜੇਬ ਵਿਚ ਹੱਥ ਮਾਰਿਆ ਤੇ ਚਿਲਮਾ, ਤੰਬਾਕੂ, ਕਾਲੀ ਲੀਰ, ਛੋਟਾ ਜਿਹਾ ਮਿਕਨਾਤੀਸ, ਸੂਈ—ਇਹ ਸਾਰੀਆਂ ਚੀਜ਼ਾਂ ਇਕ-ਇਕ ਕਰ ਕੇ ਕਢੀਆਂ ਤੇ ਆਪਣੀ ਝੋਲੀ ਵਿਚ ਰਖਦਾ ਗਿਆ। ਜਿਨੱਪੇ ਦਾ ਖ਼ਿਆਲ ਸੀ ਕਿ ਦੇਰ ਲਾਉਣ ਨਾਲ ਉਹਦਾ ਕੰਮ ਆਪਣੇ ਆਪ ਹੋ ਜਾਏਗਾ। ਸ਼ੇਸ਼ੱਪਾ ਕਾਹਲਾ ਪਿਆ ਹੋਇਆ ਸੀ। ਆਖ਼ਰ ਇਸ ਸਾਗਰ-ਮੰਥਨ ਵਿਚੋਂ ਦੋ ਰਤਨ ਨਿਕਲੇ—ਉਹ ਸਨ ਦੋ ਧੇਲੀਆਂ।

ਸ਼ੇਸ਼ੱਪਾ ਦਾ ਪਾਰਾ ਚੜ੍ਹ ਗਿਆ। ਪਰ ਉਹਨੇ ਗੁੱਸਾ ਪੀਂਦਿਆਂ ਕਿਹਾ—"ਜਿਨੱਪਾ ਜਨਾਬ, ਏਨਾ ਕਰ-ਕਰਾ ਕੇ ਵੀ ਚਾਰ ਪਾਈ ਰਕਮ ਥੁੜ ਗਈ। ਤੂੰ ਕੀ ਸਮਝਿਆ, ਟਿਕਟ ਉਧਾਰ ਮਿਲਦੀ ਐ ? ਓਏ ਬਾਬਾ, ਅਰਜੀ ਲਿਖਵਾਣ ਦੇ ਅੱਠ ਆਨੇ ਦੇਣੇ ਪੈਣਗੇ। ਜ਼ਮਾਨਤ ਦੇ ਕਾਗ਼ਜ਼, ਫੇਰ ਉਨ੍ਹਾਂ ਨੂੰ ਪੇਸ਼ ਕਰਨਾ ਫੇਰ ਰਿਹਾਈ ਦਾ ਹੁਕਮ—ਇਹ ਸਭ ਮੈਜਸਟਰੇਟ ਦਾ ਮੁਣਸ਼ੀ ਕਰੂਗਾ। ਉਹਨੇ ਕੰਮ ਮੁਫਤ ਤਾਂ ਨਹੀਂ ਕਰਨਾ। ਬੜਾ ਵੱਡਾ ਘਾਗ ਐ। ਕਹਿੰਦਾ ਸੀ ਘਟੋ ਘਟ ਸੌ ਰੁਪਿਆ ਦਿਵਾ ਦਿਓ। ਮੈਂ ਬਥੇਰਾ ਕਿਹਾ ਗ਼ਰੀਬ ਐ ਵਿਚਾਰਾ ਕਾਹਨੂੰ ਲੁੱਟਦੈਂ ? ਫੇਰ ਕਿਤੇ ਪੰਜਾਹਾਂ ਨੂੰ ਮੰਨਿਆ। ਸੁਣ ਲੈ, ਜੇ ਤੂੰ ਏਦਾਂ ਹੀ ਦੁਆਨੀਆਂ ਚਵਾਨੀਆਂ ਗਿਣਦਾ ਰਿਹਾ ਤਾਂ ਕੰਮ ਨਹੀਂ ਬਣਨਾ।"

"ਕਚਹਿਰੀਆਂ ਦੇ ਮੁਣਸ਼ੀ ਜੇ ਕਹਿਣ ਚਵਾਨੀ ਤਾਂ ਇਹਦਾ ਮਤਲਬ ਹੁੰਦੈ ਪੱਚੀ ਰੁਪਏ। ਧੇਲੀ ਦਾ ਮਤਲਬ ਪੰਜਾਹ। ਇਕ ਰੁਪਏ ਦਾ ਮਤਲਬ ਸੌ, ਸਮਝਿਆ ਕੁਸ਼ ? ਮੈਂ ਰੁਪਿਆ ਮੰਗਿਆ ਤਾਂ ਤੂੰ ਮੈਨੂੰ ਸੌ ਰੁਪਈਆ ਦੇ। ਜੇ ਤੇਰੇ ਕੋਲ ਏਨੇ ਰੁਪਏ ਨਹੀਂ, ਤਾਂ ਪਿੰਡ ਜਾ ਕੇ ਲੈ ਆ। ਤੇਰੇ ਆਉਣ ਤਕ ਦਾਦੇ ਨੂੰ ਪੁਲਸੀਏ ਦੇ ਸਪੁਰਦ ਕਰਕੇ ਜਾਣਾ ਪਊ—ਔਹ ਜੋ ਬੰਦੂਕ ਲਈ ਖੜ੍ਹੈ।" ਸ਼ੇਸ਼ੱਪਾ ਲੰਮਾ ਭਾਸ਼ਣ ਸੁਣਾ ਕੇ ਜਿਨੱਪੇ ਵਲ ਦੇਖਣ ਲੱਗਾ।

ਜਿਨੱਪੇ ਨੂੰ ਲੱਗਾ ਕਿ ਹੁਣ ਬਾਂਸਲੀ ਖੋਲ੍ਹਣੀ ਪੈਣੀ ਹੈ। ਮਜਬੂਰਨ ਉਹਨੇ ਪੈਸੇ ਕਢੇ ਤੇ ਪੰਜਾਹ ਗਿਣਦਿਆਂ ਕਹਿਣ ਲੱਗਾ—"ਕੁਲਕਰਣੀ ਮ੍ਹਾਰਾਜ, ਤੁਹਾਡਾ ਆਖਿਆ ਮੰਨ ਕੇ ਮੈਂ ਪੰਜਾਹ ਤੁਹਾਡੀ ਤਲੀ 'ਤੇ ਰਖੇ ਐ। ਜ਼ਮਾਨਤ ਕਰਾ ਦਿਓ, ਮੁੰਡੇ ਨੂੰ ਰਿਹਾ ਕਰਾ ਦਿਓ, ਭੁਲਣਾ ਨਹੀਂ, ਦੇਰ ਨਹੀਂ ਕਰਨੀ। ਸਮਝੇ ?" ਉਹ ਵਾਰ-ਵਾਰ ਤਗੀਦ ਕਰਦਾ ਰਿਹਾ ਤੇ ਵਾਰ-ਵਾਰ ਰੁਪਏ ਗਿਣਦਾ ਰਿਹਾ।

"ਫ਼ਿਕਰ ਨਾ ਕਰ। ਹੁਣ ਮੈਂ ਅੰਦਰ ਜਾ ਕੇ ਅਰਜੀ 'ਤੇ 'ਸ਼ੱਰਾ' ਲਿਖਾ ਦਿੰਦਾਂ। ਫੇਰ ਪੁਲਸੀਏ ਆਉਣਗੇ। ਕਾਕਾ ਉਨ੍ਹਾਂ ਨਾ' ਜਾ ਕੇ ਮਾਮਲੇਦਾਰ ਸਾਬ੍ਹ ਦੇ ਅੱਗੇ ਪੇਸ਼ ਹੋਊਗਾ। ਤੂੰ ਵੀ ਨਾਲ ਜਾਈਂ। ਮਾਮਲੇਦਾਰ ਪੁੱਛੂ, 'ਕਿਉਂ ਇਹਦੀ ਜ਼ਮਾਨਤ ਦਏਂਗਾ ?' ਤੂੰ ਹਾਂ

ਕਰ ਦਈਂ ।" ਇਹ ਆਖ ਕੇ ਸ਼ੇਸ਼ੱਪਾ ਕਚਹਿਰੀ ਅੰਦਰ ਚਲੇ ਗਿਆ ।

ਇਕ ਪੁਲਸੀਏ ਨੇ ਦਾਦੇ ਨੂੰ ਮਾਮਲੇਦਾਰ ਅੱਗੇ ਪੇਸ਼ ਕਰ ਦਿੱਤਾ । ਦਾਦੇ ਦੀ ਜ਼ਮਾਨਤ ਹੋ ਗਈ । ਸ਼ੇਸ਼ੱਪੇ ਨੇ ਜਿਨੱਪੇ ਨੂੰ ਕਿਹਾ—"ਸਿਪਾਹੀ ਨੂੰ ਪਾਨ ਖਾਣ ਲਈ ਪੌਲੀ ਦੇ ।" ਜਿਨੱਪੇ ਨੇ ਬਿਨਾਂ ਕਿਸੇ ਢਿੱਲ ਦੇ ਰੁਪਏ ਕੱਢੇ, ਗਿਣੇ ਤੇ ਫੇਰ ਸ਼ੇਸ਼ੱਪੇ ਵਲ ਦੇਖਦਿਆਂ ਕਿਹਾ—"ਟੁੱਟੇ ਨਹੀਂ ਕੁਲਕਰਣੀ ਜੀ ਮ੍ਹਾਰਾਜ ।"

"ਓਹ, ਹੋ, ਪੌਲੀ ਦਾ ਮਤਲਬ ਐ ਪਚੀ ਰੁਪਏ । ਹੁਣੇ ਦੱਸਿਆ ਸੀ, ਏਨੀ ਛੇਤੀ ਭੁਲ ਗਿਆ ?" ਸ਼ੇਸ਼ੱਪੇ ਨੇ ਉਹਨੂੰ ਛੇੜਦਿਆਂ ਕਿਹਾ ।

ਰਕਮ ਏਨੀ ਛੇਤੀ ਘਟਦੀ ਦੇਖ ਕੇ ਜਿਨੱਪੇ ਦੀ ਤਾਂ ਜਾਨ ਨਿਕਲਦੀ ਜਾਂਦੀ ਸੀ । ਪਹਿਲੀ ਵਾਰੀ ਦਾ ਨਾਹੁਣ ਬੜਾ ਮਹਿੰਗਾ ਪਿਆ ਸੀ । ਆਲੇ-ਦੁਆਲੇ ਦੇ ਲੋਕ, ਜਮਾਂ ਵਾਂਗ ਖੜ੍ਹੇ ਪੁਲਸੀਏ, ਨਿੱਘ ਤੋਂ ਵਿਰਵੀਆਂ ਇਹ ਸਰਕਾਰੀ ਇਮਾਰਤਾਂ—ਇਨ੍ਹਾਂ ਸਭਨਾਂ ਤੋਂ ਦੂਰ ਨਠ ਕੇ ਪਿੰਡ ਪੁੱਜ ਜਾਈਏ । ਉਹ ਫੇਰ ਕਦੇ ਕਚਿਹਰੀ ਵਿਚ ਪੈਰ ਨਹੀਂ ਪਾਏਗਾ ।—ਇਹ ਸਹੁੰ ਖਾ ਕੇ ਜਿਨੱਪੇ ਨੇ ਪੱਚੀ ਰੁਪਏ ਸ਼ੇਸ਼ੱਪੇ ਦੇ ਹੱਥ ਉਤੇ ਰਖ ਦਿੱਤੇ । ਕਚਹਿਰੀਓਂ ਮੁੜਦਿਆਂ ਜਿਨੱਪਾ ਬੜਾ ਖੁਸ਼ ਸੀ । ਕੁਝ ਵੀ ਹੋਵੇ, ਦਾਦੇ ਦੀ ਜ਼ਮਾਨਤ ਹੋ ਗਈ ਸੀ । ਇਸੇ ਚਾਅ ਨਾਲ ਉਹਦਾ ਹੇਰਵਾ ਘਟ ਗਿਆ ਸੀ ।

ਵਾਰਸ ਬਾਬਤ ਅਪੀਲ ਕਰਨੀ ਬਾਕੀ ਰਹਿੰਦੀ ਸੀ । ਜੇ ਇਹ ਕੰਮ ਵੀ ਹੋ ਗਿਆ, ਤਾਂ ਬਾਜ਼ੀ ਸਰ ਹੋ ਜਾਏਗੀ ।

' ਓਏ ਹਾਂ, ਇਹ ਕੰਮ ਤਾਂ ਭੁਲ ਈ ਗਿਆ ਸੀ । ਤੂੰ ਚੇਤਾ ਕਰਾ 'ਤਾ, ਚੰਗਾ ਕੀਤਾ । ਚਲੋ ਵਕੀਲ ਦੇ ਘਰ ਚਲੀਏ । ਘੰਟੇ 'ਚ ਹੀ ਉਹਨੇ ਕੰਮ ਨਬੇੜ ਦੇਣੈ । ਫੇਰ ਪਿੰਡ ਜਾਣ ਤੋਂ ਪਹਿਲਾਂ ਬਜ਼ਾਰ ਚੱਲਾਂਗੇ"—ਸ਼ੇਸ਼ੱਪਾ ਤਿੰਨਾਂ ਜਣਿਆਂ ਨੂੰ ਵਕੀਲ ਕੋਲ ਲੈ ਗਿਆ ।

ਸ਼ੇਸ਼ੱਪੇ ਨੇ ਵਕੀਲ ਨੂੰ ਸਾਰੇ ਕਾਗ਼ਜ਼ਾਤ ਦਿਖਾਏ । ਵਕੀਲ ਨੇ ਕਾਗ਼ਜ਼ਾਤ ਧਿਆਨ ਨਾਲ ਦੇਖੇ ਤੇ ਕਈ ਸਵਾਲ ਪੁੱਛੇ । ਉਹਨੇ ਐਨਕ ਉਤਾਰ ਕੇ ਮੇਜ਼ ਉਤੇ ਰਖੀ । ਉਹਨੇ ਕਿਹਾ—"ਹਾਂ, ਤੁਸੀਂ ਅਪੀਲ ਕਰੋ, ਜਿੱਤ ਜਾਓਗੇ । ਮੈਨੂੰ ਪੱਕਾ ਯਕੀਨ ਐ । ਮੁਕੱਦਮੇ 'ਚ ਪੂਰਾ ਦਮ ਐ ।"

"ਤਾਂ ਤੁਸੀਂ ਦਾਖ਼ਲ ਕਰ ਦਿਓ, ਅਸੀਂ ਪਾਰਵਤੱਵਾ ਦੇ ਦਸਖਤ ਕਰਵਾ ਲਿਆਂਦੇ ਨੇ । ਅਪੀਲ ਦੀ ਅਰਜੀ ਤੁਸੀਂ ਲਿਖ ਦਿਓ" ਸ਼ੇਸ਼ੱਪੇ ਨੇ ਕਿਹਾ ।

"ਕਿਉਂ ਨਹੀਂ ? ਦਸਖਤ ਤਾਂ ਤੁਸੀਂ ਕਰਾ ਲਿਆਏ ਪਰ ਵਕੀਲ ਦੀ ਫ਼ੀਸ ?" ਵਕੀਲ ਨੇ ਬੜੀ ਮਿਠਾਸ ਘੋਲ ਕੇ ਕਿਹਾ ਤੇ ਜ਼ੋਰ ਦੀ ਉਬਾਸੀ ਲਈ ।

"ਹਾਂ, ਜਿਨੱਪਾ, ਵਕੀਲ ਸਾਬ੍ਹ ਦੀ ਫ਼ੀਸ ਵੀ ਦੇਣੀ ਐ," ਸ਼ੇਸ਼ੱਪੇ ਨੇ ਜਿਨੱਪੇ ਵਲ ਦੇਖਦਿਆਂ ਕਿਹਾ ।

ਕੋਈ ਹੋਰ ਵੇਲਾ ਹੁੰਦਾ, ਤਾਂ ਪਤਾ ਨਹੀਂ ਜਿਨੱਪਾ ਕੀ ਜਵਾਬ ਦਿੰਦਾ । ਪਰ ਹੁਣ ਉਹ ਲਿੰਗੱਪੇ ਦੀ ਵਾਰਸੀ ਤੁੜਾਉਣ ਲਈ ਡਟਿਆ ਹੋਇਆ ਸੀ । ਉਹਨੇ ਝਟ ਰੁਪਏ ਕਢੇ ਤੇ ਪੁੱਛਿਆ—"ਕਿੰਨੇ ਦੇਵਾਂ ?" ਸ਼ੇਸ਼ੱਪੇ ਨੇ ਹੱਥ ਦੇ ਇਸ਼ਾਰੇ ਨਾਲ ਦੱਸਿਆ ਕਿ ਸੌ ਦੇਣੇ ਹਨ । ਇਹ ਸੁਣ ਕੇ ਉਹਨੂੰ ਹੌਲ ਪੈ ਗਿਆ । ਤਾਂ ਵੀ ਉਹ ਜੀਅ ਕਰੜਾ ਕਰਕੇ ਰੁਪਏ ਗਿਣਨ ਲੱਗਾ । ਸ਼ੇਸ਼ੱਪੇ ਨੇ ਵਕੀਲ ਦੀ ਤਲੀ ਉੱਤੇ ਰੁਪਏ ਰਖ ਕੇ ਬਣਾਉਟੀ ਹਾਸਾ ਹੱਸਦਿਆਂ

ਕਿਹਾ—''ਬਸ ਵਕੀਲ ਸਾਹਬ, ਹੁਣ ਤਾਂ ਸਭ ਤੁਹਾਡੇ ਹੱਥ ਸੌਂਪ ਕੇ ਅਸੀਂ ਬੇਫ਼ਿਕਰ ਹਾਂ। ਇੰਨਾ ਹੀ ਬਹੁਤ ਸਮਝੀਓ।''

ਵਕੀਲ ਆਪਣੇ ਪੇਸ਼ੇ ਦਾ ਗੁਰ ਜਾਣਦਾ ਸੀ। ਉਹ ਕਹਿੰਦਾ—''ਹੁਣ ਜਿੰਨਾ ਜੀਅ ਕਰਦੈ ਦੇ ਦਿਓ। ਬਾਕੀ ਫੇਰ ਦੇਖ ਲਵਾਂਗੇ।''

ਇਸ ਮੌਕੇ ਦਾ ਲਾਹਾ ਲੈ ਕੇ ਸ਼ੇਸ਼ੱਪੇ ਨੇ ਦਾਦੇ ਦੀ ਗੱਲ ਛੇੜੀ—''ਸਾਡਾ ਆਹ ਮੁੰਡਾ ਖੜ੍ਹੈ। ਇਹਦੇ 'ਤੇ ਫ਼ੌਜਦਾਰੀ ਬਣ ਗਈ ਐ। ਮੁਕੱਦਮਾ ਸਾਰਾ ਝੂਠਾ ਐ। ਦੁਸ਼ਮਣੀ ਕਢਣਾ ਚਾਹੁੰਦੇ ਨੇ। ਅੱਜੋ ਈ ਜ਼ਮਾਨਤ ਕਰਵਾਈ ਐ। ਤੁਸੀਂ ਹੀ ਇਹਦੀ ਪੈਰਵੀ ਕਰਨੀ ਐ। ਮੁੰਡਾ ਗਰੀਬ ਐ। ਧਰਮ ਦਾ ਕੰਮ ਸਮਝ ਕੇ ਸਭ ਕੁਸ਼ ਮੁਫ਼ਤ ਕਰਨਾ ਹੋਊ, ਵਕੀਲ ਸਾਹਬ !''

ਇਹ ਸੁਣ ਕੇ ਵਕੀਲ ਇਕਦਮ ਗੰਭੀਰ ਹੋ ਗਿਆ। ਉਹਦੇ ਮੱਥੇ ਤੇ ਤਿਉੜੀਆਂ ਪੈ ਗਈਆਂ। ਉਹ ਗਰਜ ਕੇ ਬੋਲਿਆ—''ਕੀ ? ਮੁਕੱਦਮਾ ਫ਼ੌਜਦਾਰੀ ਦਾ ? ਤੇ ਮੈਂ ਮੁਫ਼ਤ ਪੈਰਵੀ ਕਰਾਂ ? ਕੇਹੋ ਜਿਹੀ ਗੱਲ ਕੀਤੀ ਐ ? ਐਸੀਆਂ ਬੇਹੂਦਾ ਗੱਲਾਂ ਹੋਰ ਕਿਤੇ ਜਾ ਕੇ ਕਰੀਓ। ਮੈਂ ਕਦੇ ਸੌ ਰੁਪਏ ਤੋਂ ਘਟ ਫ਼ੌਜਦਾਰੀ ਆਪਣੇ ਹੱਥ ਨਹੀਂ ਲਈ। ਅਦਾਲਤ 'ਚ ਸਾਡਾ ਵੀ ਮੁੱਲ ਬੱਝਿਆ ਹੁੰਦੈ।''

ਪਰ ਸ਼ੇਸ਼ੱਪਾ ਚੁੱਪ ਨਾ ਹੋਇਆ—''ਵਕੀਲ ਸਾਹਬ, ਇਹ ਸਾਡੇ ਸਾਰੇ ਪਿੰਡ ਦੀ ਇੱਜਤ ਦਾ ਸਵਾਲ ਐ। ਐਸ ਹੋਲੀ 'ਤੇ ਪਿੰਡ ਦੀ ਇੱਜਤ ਵਾਸਤੇ ਇਹਨੇ ਦੂਜਿਆਂ ਨਾਲ ਵੈਰ ਮੁੱਲ ਲਿਆ। ਹੁਣ ਮੁਕੱਦਮੇ ਵਾਸਤੇ ਪੈਸੇ ਸਾਰੇ ਪਿੰਡ ਤੋਂ ਉਗਰਾਹਵਾਂਗੇ। ਤਾਂਹੀਓਂ ਤੁਹਾਨੂੰ ਅਰਜ ਕੀਤੀ ਐ।''

''ਖ਼ੈਰ, ਮੁਕੱਦਮਾ ਅਦਾਲਤ 'ਚ ਆਵੇ ਤਾਂ ਸਹੀ। ਜੇ ਤੁਸੀਂ ਕਹਿੰਦੇ ਹੋ ਕਿ ਇਹ ਗ਼ਰੀਬ ਐ ਤੇ ਸਾਰੇ ਪਿੰਡ ਦੀ ਇੱਜਤ ਦਾ ਸਵਾਲ ਐ, ਤਾਂ ਦਸ-ਵੀਹ ਰੁਪਏ ਘਟ ਕਰ ਦਿਆਂਗਾ। ਪਰ ਮੁਫ਼ਤ 'ਚ ਫ਼ੌਜਦਾਰੀ ਨਹੀਂ ਹੁੰਦੀ—'' ਉਹਨੂੰ ਆਪਣੇ ਮਖੌਲੀ ਸੁਭਾਅ 'ਤੇ ਹਾਸਾ ਆ ਗਿਆ।

ਜਦ ਉਹ ਬਾਜ਼ਾਰ ਵਲ ਨਿਕਲੇ ਤਾਂ ਜਿਨੱਪੇ ਕੋਲ ਸਿਰਫ਼ ਪੱਚੀ ਰੁਪਏ ਸਨ। ਸ਼ੇਸ਼ੱਪੇ ਨੇ ਜਿਨੱਪੇ ਦੇ ਕੰਨਾਂ ਵਿਚ ਦੀ ਇਹ ਗੱਲ ਕਢ ਦਿੱਤੀ ਕਿ ਇਕ ਜੋੜੀ ਧੋਤੀ, ਗੁੜ ਦੀ ਭੇਲੀ, ਕਢਾਈ ਵਾਲੀ ਜੁੱਤੀ ਖਰੀਦਣੀ ਚਾਹੁੰਦਾ ਹੈ। ਜਿਨੱਪੇ ਨੇ ਉਹਦੇ ਮਨ ਦੀ ਬੁਝ ਲਈ। ਉਹਨੇ ਬੜੇ ਅਦਬ ਨਾਲ ਕਿਹਾ—''ਕੁਲਕਰਣੀ ਮ੍ਹਾਰਾਜ, ਮੈਂ ਵੀ ਦਸ-ਬਾਰਾਂ ਰੁਪਏ ਦਾ ਸੌਦਾ-ਪੱਤਾ ਖ਼ਰੀਦਣੈ। ਸੋ ਹੁਣੇ ਸੁਣ ਲਓ, ਜੇ ਤੁਸੀਂ ਆਪਣੇ ਪੈਸੇ ਲਿਆਂਦੇ ਐ, ਤਾਂ ਹੀ ਚੀਜ਼ਾਂ ਖ਼ਰੀਦੀਓ।''

ਸ਼ੇਸ਼ੱਪੇ ਨੇ ਉਹਦੀ ਗੱਲ ਸੁਣ ਕੇ ਇਕ ਹੋਰ ਰਾਹ ਕਢਿਆ। ਉਹ ਤਾਅ ਵਿਚ ਆ ਕੇ ਬੋਲਿਆ—''ਕਿਉਂ ਬਈ, ਜਿਨੱਪੇ, ਕਚਿਹਰੀ 'ਚ ਮੁਣਸ਼ੀਆਂ ਦੇ ਹੱਥ ਗਰਮ ਕਰਨ ਲਈ ਪੈਸੇ ਨਿਕਲਦੇ ਐ। ਵਕੀਲ ਦੀ ਫੀਸ ਤਾਰਨ ਲਈ ਨਾਵਾਂ ਲਗਦੈ, ਨਾਂਵਾਂ। ਸਾਡੇ ਲਈ ਕੁਸ਼ ਖ਼ਰਚਦਿਆਂ ਤੇਰੀ ਜਾਨ ਕਿਉਂ ਨਿਕਲਦੀ ਐ ? ਇਹ ਤਾਂ ਮੰਨਿਆ, ਕਚਹਿਰੀ 'ਚ ਤੇਰਾ ਵਾਹਵਾ ਪੈਸਾ ਲਗ ਗਿਆ ਪਰ ਮੈਂ ਵੀ ਆਪਣੀ ਦਿਹਾੜੀ ਭੰਨ ਕੇ ਕੰਮ ਕਾਰ ਛਡ ਕੇ ਤੁਹਾਡੇ ਵਰਗਿਆਂ ਨਾਲ ਅਵਾਰਾਗਰਦੀ ਕਰਦਿਆਂ ਆਪਣਾ ਦੀਵਾਲਾ ਕਢ ਛਡਿਐ। ਮੈਨੂੰ

ਤਾਂ ਭਾਈ ਚੀਜ਼ਾਂ ਚਾਹੀਦੀਐਂ, ਜਿਥੋਂ ਮਰਜੀ ਲੈ ਕੇ ਦੇ।''

''ਮਰਜੀ ਮੈਂ ਸਵਾਹ ਕਰੂੰ ? ਸਿਰਫ਼ ਇੱਕੋ ਚਾਰਾ ਐ। ਆਪਾਂ ਪਿੰਡ ਮੁੜ ਚਲੀਏ। ਮੀਂਹ ਕਣੀ ਦੇ ਦਿਨ ਨੇ। ਬੱਦਲ ਆ ਗਏ ਤਾਂ ਚੋਅ ਭਰ ਜਾਣਗੇ। ਫੇਰ ਸ਼ਹਿਰ ਹੀ ਡੇਰਾ ਲਾਉਣਾ ਪਊ। ਮੈਂ ਤਾਂ ਕਹਿੰਦਾਂ ਆਪਾਂ ਛੇਤੀ ਛੇਤੀ ਚੱਲੀਏ। ਵੇਰ ਕਦੇ ਆ ਜਾਵਾਂਗੇ—'' ਜਿਨੱਪੇ ਨੇ ਕਿਹਾ।

''ਐਂ ਨਹੀਂ ਗੱਲ ਬਣਦੀ। ਮੈਂ ਵਕੀਲ ਸਾਹਬ ਕੋਲੋਂ ਪੰਜਾਹ ਰੁਪਏ ਉਧਾਰੇ ਫੜ ਲਿਆਉਂਦਾਂ। ਤੂੰ ਉਹਦੇ ਹੋਰ ਸੌ ਹੀ ਦੇਣੇ ਨੇ ਨਾ ? ਉਨ੍ਹਾਂ ਦੇ ਨਾਲ ਇਹ ਪੰਜਾਹ ਵੀ ਜੋੜ ਲਈਂ—'' ਸ਼ੇਸ਼ੱਪੇ ਨੇ ਅੜੀ ਕੀਤੀ। ਉਹਨੇ ਪਰਚੂਨ ਤੇ ਕਪੜੇ-ਲੱਤੇ ਸਭ ਖ਼ਰੀਦ ਲਏ। ਫੇਰ ਉਹ ਰੁਪਏ ਲੈਣ ਵਕੀਲ ਕੋਲ ਚਲੇ ਗਿਆ।

ਜਿਨੱਪਾ ਦਿਲ ਮਸੋਸ ਕੇ ਰਹਿ ਗਿਆ। ਉਹ ਸੋਚਣ ਲੱਗਾ—''ਮੈਂ ਕਿਹੜੇ ਪੰਗਿਆਂ 'ਚ ਪੈ ਗਿਆ ?'' ਦਾਦਾ ਹੁਣ ਤਕ ਚੁੱਪ ਕਰਕੇ ਦੇਖੀ ਗਿਆ ਸੀ। ਉਹ ਜਿਨੱਪੇ ਨੂੰ ਹੌਂਸਲਾ ਦਿੰਦਿਆਂ ਕਹਿਣ ਲੱਗਾ—''ਚਾਚਾ, ਤੂੰ ਬਾਹਲਾ ਘਬਰਾ ਨਾ। ਕੀ ਪਤਾ, ਨਬੇੜਾ ਹੋਣ ਤਕ ਕੀਹਦੀ ਕੀਹਦੀ ਤਲੀ ਗਰਮ ਕਰਨੀ ਪਊ ?'' ਜਿਨੱਪੇ ਨੇ ਆਪਣਾ ਸਿਰ ਫੜ ਲਿਆ—''ਕੀ ਕਰਾਂ ? ਘਰ ਨਿਆਣੇ ਅੜੀ ਕਰਨ ਤਾਂ ਉਨ੍ਹਾਂ ਦੇ ਹੱਥ 'ਤੇ ਧੇਲਾ ਨਹੀਂ ਧਰਿਆ ਜਾਂਦਾ। ਹੁਣ ਇਥੇ ਦੇਖ, ਇਹ ਕੁਲਕਰਣੀ ਇਕ ਨਾ ਅੱਧੇ, ਕੱਠੇ ਪੰਜਾਹਾਂ 'ਤੇ ਹੱਥ ਫੇਰ ਗਿਐ।'' ਉਹਨੇ ਹਉਕਾ ਲਿਆ।

''ਸ਼ਹਿਦ ਚੋਣ ਵਾਲਾ ਹੱਥ ਤਾਂ ਚੱਟੂਗਾ ਹੀ ਚਾਚਾ। ਕੁਲਕਰਣੀ ਵੀ ਮੌਕਾ ਦੇਖ ਰਿਹੈ। ਚਾਚਾ ਲੋੜ ਵੇਲੇ ਗਧੇ ਨੂੰ ਵੀ ਪਿਉ ਕਹਿਣਾ ਪੈਂਦੈ।'' ਦਾਦੇ ਨੇ ਕਿਹਾ।

''ਸਰਕਾਰੀ ਕਚਿਹਰੀ ਕੀ ਹੋਈ, ਬਕਾਸੁਰ ਦਾ ਪੇਟ ਹੋ ਗਿਆ। ਜਿੰਨਾ ਮਰਜੀ ਪਾਈ ਜਾਓ, ਢਿੱਡ ਭਰਦਾ ਹੀ ਨਹੀਂ, ਊਂਠ ਦੇ ਮੂੰਹ 'ਚ ਜੀਰਾ। ਇਹ ਗੱਲ ਸਿਆਣੇ ਕਹਿੰਦੇ ਸੀ। ਉਹ ਤਾਂ ਪਿੰਡ ਦੀ ਗੱਲ ਪਿੰਡ 'ਚ ਹੀ ਨਬੇੜ ਲੈਂਦੇ ਹੁੰਦੇ ਸੀ। ਇਥੇ ਦੇਖੋ, ਕਚਿਹਰੀਅ ਵੜਨ ਦੀ ਦੇਰ, ਪੈਸਿਆਂ ਦਾ ਖੌ ਸ਼ੁਰੂ ਹੋ ਜਾਂਦੈ। ਰੁਪਏ ਨਾ ਹੋਏ, ਠੀਕਰੀਆਂ ਹੋਈਆਂ। ਤਿੰਨ ਘੰਟਿਆਂ 'ਚ ਭਰੀ-ਭਰਾਈ ਬਾਂਸਲੀ ਖ਼ਾਲੀ ਹੋ ਗਈ। ਤੇ ਉਪਰੋਂ ਪੰਜਾਹ ਸਿਰ ਚੜ੍ਹ ਗਏ। ਕੁਲਕਰਣੀ ਨੇ ਕਦੇ ਇਹ ਵੀ ਸੋਚਿਆ ਕਿ ਜੇ ਅਸੀਂ ਏਦਾਂ ਹੀ ਕਮਾਈ ਇੱਕੋ ਦਿਨ 'ਚ ਰੋੜ੍ਹ ਦਈਏ, ਤਾਂ ਸਾਰਾ ਸਾਲ ਢਿੱਡ ਕਿਥੋਂ ਭਰਨੈਂ ?'' ਜਿਨੱਪਾ ਭਰਿਆ ਪੀਤਾ ਬੋਲੀ ਜਾਂਦਾ ਸੀ।

ਗੱਲਾਂ ਕਰਦਿਆਂ ਦੋਹਵੇਂ ਪਿੰਡ ਦੀਆਂ ਗੱਲਾਂ ਵਲ ਆ ਗਏ। ਬਾਪੂ ਸਾਹਬ ਦੀ ਬੁਜ਼ਦਿਲੀ, ਗੌੜ ਦੀ ਮੌਤ, ਪਡਦਈਏ ਦੀ ਜਾਲਸਾਜ਼ੀ। ਜਿਨੱਪੇ ਨੇ ਪਹਿਲਾਂ ਵਾਲੇ ਪਡਦਈਏ ਸਵਾਮੀ ਦੀ ਰੱਜਵੀਂ ਸਿਫ਼ਤ ਕੀਤੀ। ਉਹਦੀ ਰਾਏ ਸੀ ਕਿ ਉਸੇ ਦੇ ਪੁੰਨ ਕਰਕੇ ਪਖੰਡੀ ਸਾਧ ਬਚਦਾ ਆਇਆ ਹੈ। ਲਗਦਾ ਹੈ ਕਿ ਹਾਲੇ ਪਾਪ ਦਾ ਘੜਾ ਭਰਿਆ ਨਹੀਂ। ਜਦ ਭਰੇਗਾ, ਛਲਕੇਗਾ ਜ਼ਰੂਰ। ਦਾਦੇ ਦਾ ਸੁਝਾਅ ਸੀ ਕਿ ਪਿੰਡ ਵਾਲੇ ਕਿਸੇ ਹੋਰਸ ਨੂੰ ਡੇਰੇ ਦੀ ਗੱਦੀ ਉਤੇ ਕਿਉਂ ਨਹੀਂ ਬਠਾਉਂਦੇ।

ਵਕੀਲ ਵੱਲੋਂ ਆਉਂਦੇ ਸ਼ੇਸ਼ੱਪੇ ਨੂੰ ਇਨ੍ਹਾਂ ਨੇ ਦੇਖਿਆ ਨਹੀਂ ਸੀ। ਉਹਨੇ ਪੁੱਛਿਆ—''ਕਿਉਂ ਬਈ ਜਿਨੱਪਾ, ਕੀਹਦੇ 'ਤੇ ਗੁਣਾਂ ਪੈਣ ਲੱਗੈ ?'' ਜਿਨੱਪਾ ਕੋਈ ਜਵਾਬ ਨਾ ਦੇ

ਸਕਿਆ। ਉਹਨੇ ਗੱਲ ਹੋਰ ਪਾਸੇ ਪਾਈ—"ਕਿਉਂ ਕੁਲਕਰਣੀ ਮ੍ਹਾਰਾਜ, ਵਕੀਲ ਕੋਲੋਂ ਰੁਪਏ ਮਿਲ ਗਏ ? ਸੌਦਾ-ਪੱਤਾ ਖ਼ਰੀਦ ਲਿਆ ?"

ਸ਼ੇਸ਼ੱਪਾ ਵੀ ਗੱਲ ਵਧਾਉਣੀ ਨਹੀਂ ਚਾਹੁੰਦਾ ਸੀ। ਸੂਰਜ ਡੁੱਬਣ ਤੋਂ ਪਹਿਲਾਂ ਉਨ੍ਹਾਂ ਨੇ ਸੌਦਾ ਲੈ ਕੇ ਪਿੰਡ ਦਾ ਰਾਹ ਫੜਨਾ ਸੀ। ਇਕ-ਦੋ ਦਿਨਾਂ ਨੂੰ ਪਿੰਡ ਵਿਚ ਮਾਮਲੇਦਾਰ ਨੇ ਆਉਣਾ ਹੈ। ਇਹ ਸੱਜਰੀ ਖ਼ਬਰ ਉਨ੍ਹਾਂ ਨੂੰ ਰਾਹ ਵਿਚ ਕਿਸੇ ਨੇ ਦੱਸੀ ਸੀ। ਇਸ ਲਈ ਸ਼ੇਸ਼ੱਪੇ ਨੇ ਗੁੜ ਦੇ ਨਾਲ ਖੰਡ, ਮੂੰਗਫਲੀ ਦੇ ਨਾਲ ਬਦਾਮ-ਪਿਸਤਾ, ਹਲਦੀ ਦੇ ਨਾਲ ਕੇਸਰ ਵੀ ਖ਼ਰੀਦ ਲਿਆ ਸੀ।

ਉਹਨੇ ਸਾਰਾ ਨਿਕਸੁੱਕ ਗੱਡੀ ਵਿਚ ਰਖਵਾਇਆ। ਹਾਲੇ ਤੁਰਨ ਨੂੰ ਘੰਟਾ ਪਿਆ ਸੀ। ਪਾਦੱਲੀ ਵਲ ਪਸਮੇ ਹੋਏ ਲੇਵੇ ਵਰਗੇ ਬੱਦਲ ਛਾਏ ਹੋਏ ਸਨ। ਦਿਨ ਦੇ ਚਾਨਣ ਵਿਚ ਵੀ ਬਿਜਲੀ ਲਿਸ਼ਕਦੀ ਨਜ਼ਰ ਆਉਂਦੀ। ਬੱਦਲ ਗਰਜ ਰਹੇ ਸਨ। ਇਹ ਦੇਖ ਕੇ ਜਿਨੱਪੇ ਨੇ ਸੁਝਾਅ ਦਿੱਤਾ—"ਭਲਕੇ ਚਲੇ ਚਲਾਂਗੇ।" ਸ਼ੇਸ਼ੱਪਾ ਨਾ ਮੰਨਿਆ—"ਨਹੀਂ, ਨਹੀਂ, ਜ਼ਰੂਰ ਚਲਣੈ, ਹੁਣੇ ਹੀ ਓਏ ਭਾਈ, ਪਿੰਡ 'ਚ ਮਾਮਲੇਦਾਰ ਆਉਣ ਵਾਲਾ ਐ। ਭਲਕੇ ਸਵੇਰੇ ਤਕ ਤਾਂ ਹਰ ਹੀਲੇ ਪਿੰਡ ਅਪੜਨਾ ਬੜਾ ਜ਼ਰੂਰੀ ਐ।"

ਹੁਣ ਪਿੰਡ ਜਾਣਾ ਜ਼ਰੂਰੀ ਸੀ। ਕਚਿਹਰੀਓਂ ਵਾਲੀਕਾਰ ਮਲੱਪਾ ਵੀ ਇਨ੍ਹਾਂ ਨਾਲ ਆ ਰਲਿਆ। ਉਹਨੇ ਮਾਮਲੇਦਾਰ ਦੇ ਦੌਰੇ ਦਾ ਹੁਕਮਨਾਮਾ ਕਚਿਹਰੀਓਂ ਲੈ ਆਂਦਾ ਸੀ।

ਹੌਲੀ-ਹੌਲੀ ਚਲਦੀ ਗੱਡੀ ਨੇ ਹਾਲੇ ਅੱਧਾ ਪੰਧ ਹੀ ਤੈਅ ਕੀਤਾ ਸੀ। ਅਨ੍ਹੇਰੀ ਝੁਲ ਪਈ। ਧੂੜ ਨਾਲ ਜ਼ਮੀਨ-ਆਸਮਾਨ ਇਕ ਹੋ ਗਏ। ਲਗਦਾ ਸੀ ਕਿ ਚੇਤ ਦੀ ਚਿਲਕਦੀ ਧੁਪ ਕਾਰਣ ਕੁਦਰਤ ਦਾ ਦਿਮਾਗ਼ ਹਿੱਲ ਗਿਆ ਹੈ, ਇਸੇ ਕਰਕੇ ਉਹ ਬੇਰੋਕ-ਟੋਕ ਹੱਲਾ ਮਚਾ ਰਹੀ ਸੀ। ਸਿਰਫ ਛੁਹਣ ਨਾਲ ਆਪਣੀ ਹੋਂਦ ਜਤਾਉਣ ਵਾਲੀ ਰਿਵੀ ਹੁਣ ਅਨ੍ਹੇਰੀ ਬਣੀ ਹੋਈ ਸੀ। ਕਾਲੀ ਲਕੀਰ ਵਰਗੀ ਦਿਸਹੱਦੇ ਤੋਂ ਉੱਠਦੀ ਅਨ੍ਹੇਰੀ ਸਾਂ-ਸਾਂ ਕਰਕੇ ਜ਼ਮੀਨ ਨੂੰ ਨਿਗਲਦੀ ਜਾਂਦੀ ਸੀ। ਹਾਲੇ ਸੂਰਜ ਅਸਤ ਨਹੀਂ ਹੋਇਆ ਸੀ, ਤਾਂ ਵੀ ਅਨ੍ਹੇਰਾ ਛਾਇਆ ਪਿਆ ਸੀ। ਬਿਜਲੀ ਲਿਸ਼ਕ ਕੇ ਘੌਰੂ ਪਾਉਂਦੀ ਅਨ੍ਹੇਰੀ ਨੂੰ ਸੈਨਤ ਕਰਦੀ—ਹੁਣ ਸ਼ਾਂਤ ਹੋ ਜਾ। ਬਿਜਲੀ ਦੀ ਲਿਸ਼ਕ ਦੀ ਲੋਅ ਕਾਰਣ ਬਲਦਾਂ ਦੀ ਅੱਖਾਂ ਚੁੰਧਿਆ ਗਈਆਂ ਤੇ ਉਹ ਘਬਰਾ ਕੇ ਡਿਗ ਪਏ। ਮੀਂਹ ਆਇਆ। ਅੰਬੀਆਂ ਜਿੱਡੀਆਂ ਕਣੀਆਂ ਵਰ੍ਹਨ ਲਗੀਆਂ। ਹੁਣ ਗੱਡੀ ਦਰੱਖ਼ਤ ਦੀ ਓਟ ਵਿਚ ਖੜ੍ਹੀ ਕਰਨੀ ਪਈ। ਚੰਗੀ ਕਿਸਮਤ ਨੂੰ ਲਾਗੇ ਹੀ ਬਗ਼ੀਚਾ ਸੀ। ਦਾਦਾ, ਜਿਨੱਪਾ, ਵਾਲੀਕਾਰ ਮਲੱਪੇ ਨੇ ਵਾਰੋ-ਵਾਰੀ ਸਾਰਾ ਸਮਾਨ ਢੋ ਕੇ ਛੰਨ ਵਿਚ ਰਖਿਆ। ਉਹ ਬੌਲਦਾਂ ਨੂੰ ਖੋਲ੍ਹ ਕੇ ਬਗ਼ੀਚੇ ਵਿਚ ਲੈ ਗਏ।

ਮੀਂਹ ਛੱਜੀਖਾਰੀਂ ਵਰ੍ਹਿਆ। ਮੀਂਹ ਆਪਣੀ ਮਮਤਾ ਨਾਲ ਧਰਤੀ ਨੂੰ ਸਰਾਬੋਰ ਕਰ ਦੇਣਾ ਚਾਹੁੰਦਾ ਸੀ।

ਅੱਧੀ ਰਾਤ ਤਕ ਪ੍ਰਚੰਡ ਰੂਪ ਧਾਰਣ ਕਰਕੇ ਲਗਾਤਾਰ ਵਰ੍ਹਦਾ ਮੀਂਹ ਇਕਦਮ ਰੁਕ ਗਿਆ। ਸਾਰੇ ਪਾਸੇ ਚੁਪ-ਚਾਂ ਸੀ। ਗਲਵਕੜੀ ਵਿਚ ਜਕੜੇ ਹੋਏ ਜ਼ਮੀਨ-ਆਸਮਾਨ ਵਖ ਹੋ ਗਏ। ਉਨ੍ਹਾਂ ਨੇ ਮਿੱਠੇ ਪਲਾਂ ਦੀ ਯਾਦ ਵਿਚ ਗੁੰਮ ਹੋ ਕੇ ਮੌਨ ਧਾਰ ਲਿਆ। ਇਸ ਚੁਪ ਨੂੰ ਸਿਰਫ਼ ਚੋਆਂ ਤੇ ਝਰਨਿਆਂ ਦੀ ਆਵਾਜ਼ ਤੋੜ ਰਹੀ ਸੀ। ਜਿਨੱਪਾ ਨੇ ਫੇਰ ਗੱਡ ਜੋੜ ਲਈ।

ਇਥੋਂ ਪਾਦੱਲੀ ਤਕਦਾ ਪੱਕਾ ਰਾਹ ਸੀ। ਹੁਣ ਰਾਹ ਵਿਚ ਕੋਈ ਰੁਕਾਵਟ ਨਹੀਂ ਸੀ। ਗੱਡ ਹੌਲੀ-ਹੌਲੀ ਚਲਣ ਲੱਗੀ।

ਬੱਦਲ ਚਾਣਚਕ ਹੀ ਵਰ੍ਹ ਪਏ ਸਨ, ਤਾਂ ਵੀ ਗੱਡੀ ਵਿਚ ਬੈਠਿਆਂ ਨੂੰ ਕਿਸੇ ਕਿਸਮ ਦੀ ਤਕਲੀਫ਼ ਨਹੀਂ ਹੋਈ ਸੀ। ਇਹ ਤਾਂ ਉਨ੍ਹਾਂ ਦਾ ਨਿਤ ਦਾ ਤਜੁਰਬਾ ਸੀ। ਜਿਨੱਪਾ ਆਪਣੀ ਅੱਖੀਂ ਦੇਖੀਆਂ ਪਿਛਲੀਆਂ ਬਰਸਾਤਾਂ ਦੀਆਂ ਕਹਾਣੀਆਂ ਸੁਣਾਉਣ ਲੱਗਾ। ਓਲੇਕਰ ਮਲੱਪਾ ਜ਼ਰੂਰਤ ਪੈਣ ਵੇਲੇ ਉਨ੍ਹਾਂ ਵਿਚ ਸੋਧ ਵੀ ਕਰ ਦਿੰਦਾ। ਜਿਨੱਪੇ ਨੇ ਚਿਲਮ ਭਰੀ। ਪੱਥਰ ਰਗੜ ਕੇ ਅੱਗ ਬਾਲਦਿਆਂ ਇਕ ਚਿਣਗ ਉਡ ਕੇ ਸ਼ੇਸ਼ੱਪੇ ਦੀ ਧੋਤੀ ਉਤੇ ਡਿੱਗੀ। ਸ਼ੇਸ਼ੱਪੇ ਨੇ ਹੱਸਦਿਆਂ ਕਿਹਾ—"ਭਰਾਵਾ, ਇਹ ਕੀ ਕਰਦੈਂ? ਆਪਣਾ ਹੁਨਰ ਰਤਾ ਸੰਭਲ ਕੇ ਦਿਖਾ। ਕਿਤੇ ਗੱਡੀ ਨੂੰ ਅੱਗ ਨਾ ਲਗ ਜਾਏ।"

ਅਨ੍ਹੇਰਾ ਡੂੰਘਾ ਹੋ ਗਿਆ ਸੀ। ਇਸ ਲਈ ਪਤਾ ਨਹੀਂ ਲਗਦਾ ਸੀ ਕਿ ਉਹ ਕਿੰਨੀ ਦੂਰ ਆ ਗਏ ਸਨ। ਪਰ ਜਿਨੱਪੇ ਨੂੰ ਸਹੀ ਅੰਦਾਜ਼ਾ ਲਾਉਣਾ ਆਉਂਦਾ ਸੀ। ਸ਼ੇਸ਼ੱਪੇ ਨੇ ਉਬਾਸੀ ਲਈ।—"ਕਿਉਂ ਕੁਲਕਰਣੀ ਸਾਹਬ, ਬੈਠੇ-ਬੈਠੇ ਹੰਭ ਗਏ? ਬਸ ਹੁਣ ਪਹੁੰਚੇ ਲਓ।" ਜਿਨੱਪੇ ਨੇ ਉਹਨੂੰ ਸਮਝਾਇਆ।

ਗੱਡੀ ਪਾਦੱਲੀ ਲਾਗੇ ਆਈ, ਤਾਂ ਉਨ੍ਹਾਂ ਨੇ ਦੂਰ ਆਕਾਸ਼—ਛੂੰਹਦੀਆਂ ਅੱਗ ਦੀਆਂ ਲਾਟਾਂ ਦੇਖੀਆਂ। ਉਹਦੀ ਲੋਅ ਵਿਚ ਅਨ੍ਹੇਰੇ ਵਿਚ ਗੁਆਚੇ ਦਰੱਖ਼ਤ ਇਕਵਾਰਗੀ ਦਿਸ ਪਏ। ਅੱਗ ਨਾਲ ਸੂਰਜ ਚੜ੍ਹਨ ਵੇਲੇ ਵਰਗੀ ਲਾਲੀ ਫੈਲ ਗਈ ਸੀ। ਇਹ ਨਜ਼ਾਰਾ ਦੇਖ ਕੇ ਜਿਨੱਪਾ ਘਬਰਾ ਗਿਆ। ਆਪਣੇ ਖੇਤ ਵਿਚੋਂ ਹੀ ਉਠਦੀਆਂ ਅੱਗ ਦੀਆਂ ਲਾਟਾਂ ਦੇਖ ਕੇ ਉਹਦੀਆਂ ਅੱਖਾਂ ਅੱਗੇ ਫ਼ਸਲ ਆ ਗਈ ਤੇ ਫੇਰ ਅਨ੍ਹੇਰ ਛਾ ਗਿਆ। ਫੇਰ ਉਹਨੇ ਮਨ ਨੂੰ ਸਮਝਾਇਆ ਕਿ ਇਹ ਅੱਗ ਗਵਾਂਢ ਵਾਲੇ ਖੇਤ ਵਿਚ ਹੋਏਗੀ। ਉਹਨੇ ਪੱਕ ਕਰਨ ਲਈ ਮਲੱਪੇ ਤੋਂ ਪੁਛਿਆ—"ਮਲਪੇ, ਇਹ ਅੱਗ ਸਾਡੇ ਖੇਤ 'ਚ ਐ?"

ਮਲੱਪਾ ਵੀ ਘਬਰਾ ਗਿਆ—"ਹਾਂ, ਚਾਚਾ। ਦੇਖ, ਲੋਅ 'ਚ ਜ਼ਿਮੀਂਦਾਰ ਦੇ ਬਾਗ਼ ਦਾ ਬੋਹੜ ਨਜ਼ਰ ਆ ਰਿਹੈ। ਇਹਦਾ ਮਤਲਬ ਇਹ ਹੋਇਆ ਕਿ ਤੁਹਾਡੇ ਖੇਤ ਦੇ ਲਾਗੇ-ਸ਼ਾਗੇ ਹੀ ਲੱਗੀ ਐ।"

"ਮਲੱਪੇ, ਜ਼ਿਮੀਦਾਰ ਦੇ ਬਾਗ਼ 'ਚ ਪਰਾਲੀ ਦਾ ਢੇਰ ਹੀ ਕਿਥੇ ਐ? ਓਥੇ ਤਾਂ ਛੰਨ ਵੀ ਨਹੀਂ। ਸਿਰਫ਼ ਮੇਰੇ ਖੇਤ 'ਚ ਪਰਾਲੀ ਰਖੀ ਹੋਈ ਸੀ। ਲਗਦੈ ਓਸੇ ਨੂੰ ਅੱਗ ਲੱਗੀ ਐ।"

ਦਿਲ ਵਿਚੋਂ ਉਠਦੀ ਦੁੱਖ ਦੀ ਅੱਗ ਕਾਰਣ ਉਹਦੀ ਆਵਾਜ਼ ਨੂੰ ਕੁਝ ਝਰੀਟ ਆ ਗਈ ਸੀ।

ਗੱਡੀ ਵਿਚ ਉਘਲਾਂਦੇ ਬੈਠੇ ਸ਼ੇਸ਼ੱਪੇ ਨੇ ਇਹ ਸਭ ਕੁਝ ਨਾ ਡਿੱਠਾ। ਦਾਦਾ ਉਹਦੇ ਪਿਛਾੜੀ ਬੈਠਾ ਹੋਇਆ ਸੀ, ਉਹਨੂੰ ਵੀ ਕੁਝ ਨਹੀਂ ਦਿਸਦਾ ਸੀ। ਪਰ ਉਹ ਜਿਨਪੇ ਦੀ ਗੱਲ ਸੁਣਨ ਸਾਰ ਹੀ ਗੱਡੀ ਵਿਚੋਂ ਕੁਦ ਪਿਆ। ਉਹਨੇ ਅੱਗ ਮਚਦੀ ਦੇਖੀ। ਉਹਨੂੰ ਯਕੀਨ ਹੋ ਗਿਆ ਕਿ ਅੱਗ ਜਿਨੱਪੇ ਦੀ ਪੈਲੀ ਨੂੰ ਹੀ ਲੱਗੀ ਹੈ। ਉਹ ਦੌੜ ਕੇ ਗੱਡੀ ਦੇ ਅਗਾੜੀ ਆਇਆ—"ਚਾਚਾ, ਡਰ ਨਾ, ਮੈਂ ਹੁਣੇ ਨਠ ਕੇ ਓਥੇ ਜਾਂਦਾਂ। ਤੁਸੀਂ ਸਿੱਧੇ ਰਾਹ ਗੱਡੀ ਹਿੱਕੀ ਲਿਆਓ।" ਦਾਦਾ ਜਵਾਬ ਉਡੀਕੇ ਬਿਨਾਂ ਅੱਗ ਦੀਆਂ ਲਾਟਾਂ ਵਲ ਨਠ ਗਿਆ।

ਜਿਨੱਪੇ ਨੇ ਪਿਛਿਓਂ ਨਸੀਹਤ ਕੀਤੀ—"ਦਾਦਾ ਕਿਸੇ ਨਾਲ ਆਢਾ ਨਾ ਲਾ ਬਹੀਂ।"

ਪਰ ਦਾਦੇ ਨੂੰ ਇਹ ਗੱਲ ਸੁਣੀ ਨਹੀਂ ।

ਲਾਚਾਰ ਹੋ ਕੇ ਜਿਨੱਪੇ ਨੇ ਗੱਡੀ ਹਿੱਕੀ । ਉਹਦਾ ਮਨ ਉਹਦੇ ਕਾਬੂ ਵਿਚ ਨਹੀਂ ਸੀ । ਉਹਨੇ ਬੌਲਦਾਂ ਨੂੰ ਜ਼ੋਰ ਨਾਲ ਪਰੈਣੀਆਂ ਮਾਰ ਕੇ ਸਾਰਾ ਗੁੱਸਾ ਕਢਿਆ । ਪਰੈਣੀ ਖਾ ਕੇ ਬੌਲਦ ਵਾਹੋਦਾਹੀ ਭੱਜਣ ਲਗੇ । ਗਰਮੀਆਂ ਦੇ ਦਿਨ ਸਨ । ਪੱਠੇ ਸੁੱਕੇ ਹੋਏ ਸੀ । ਲੱਗੀ ਅੱਗ ਛੇਤੀ ਕੀਤਿਆਂ ਬੁਝਦੀ ਨਹੀਂ ਸੀ । ਮਲੱਪਾ ਇਹ ਸੋਚ ਕੇ ਮਨ ਮਸੋਸ ਕੇ ਰਹਿ ਗਿਆ ਕਿ ਹੁਣ ਤਕ ਸਭ ਸੜ ਕੇ ਸਵਾਹ ਹੋ ਗਿਆ ਹੋਏਗਾ । ਭੱਜੇ ਜਾਂਦੇ ਬੌਲਦਾਂ ਨੂੰ ਸਾਂਭਣ ਦੀ ਸੁਧ ਵੀ ਨਾ ਰਹੀ । ਚਿੱਟੀਆਂ ਮੁੱਛਾਂ ਵਾਲਾ ਉਹਦਾ ਚਿਹਰਾ ਗੁੱਸੇ ਨਾਲ ਭਰਿਆ ਹੋਇਆ ਸੀ ।

''ਜਿਨੱਪੇ, ਅੱਗ ਆਪਣੇ ਆਪ ਨਹੀਂ ਲੱਗੀ । ਤੂੰ ਦਾਦੇ ਦੀ ਜ਼ਮਾਨਤ ਦਿੱਤੀ, ਉਹਨੂੰ ਛੁਡਾਇਆ, ਏਸ ਲਈ ਤੈਨੂੰ ਸਬਕ ਦੇਣ ਲਈ ਪਡਦਈਏ ਸਾਧ ਨੇ ਇਹ ਚਾਲ ਚੱਲੀ ਐ । ਮੈਨੂੰ ਤਾਂ ਇਹੀ ਲਗਦੈ—'' ਸ਼ੇਸ਼ੱਪੇ ਨੇ ਉਹਦੇ ਜ਼ਖ਼ਮ ਉਤੇ ਲੂਣ ਭੁੱਕਿਆ ।

ਜਿਨੱਪੇ ਦਾ ਖ਼ੂਨ ਖੌਲ ਪਿਆ । ਹੁਣ ਤਕ ਉਹਨੇ ਕਿਸੇ ਉਤੇ ਸ਼ੱਕ ਨਹੀਂ ਕੀਤਾ ਸੀ । ਸ਼ੇਸ਼ੱਪੇ ਦੀ ਗੱਲ ਉਹਨੂੰ ਸੱਚੀ ਲੱਗੀ । ''ਪੱਠਿਆਂ ਨੂੰ ਅੱਗ ਲੁਆ 'ਤੀ; ਮੇਰੀ ਕਿਸਮਤ ਤਾਂ ਨਹੀਂ ਸੜ ਗਈ । ਸਾਧ ਕੀ ਸਮਝਦੈ, ਮੇਰਾ ਨਾਸ ਹੋ ਜਾਊਗਾ । ਬੇਵਕੂਫ਼ ਹੈ, ਨਿਰਾ ਬੇਵਕੂਫ਼ । ਠੀਕ ਐ, ਮੈਂ ਵੀ ਉਹਨੂੰ ਮਜ਼ਾ ਨਾ ਚਖਾਇਆ ਤਾ ਮੇਰਾ ਨਾਂ ਜਿਨੱਪਾ ਨਹੀਂ ।'' ਉਹਨੇ ਬੌਲਦਾਂ ਦੇ ਇਕ ਹੋਰ ਪਰੈਣੀ ਜੜੀ ।

''ਚਾਚਾ ਮਾੜੇ ਵੇਲੇ ਦੀ ਗੱਲ ਐ । ਬੰਦਾ ਹੋਵੇ ਤਾਂ ਚਾਰ ਥਾਂ ਹੱਥ ਪਸਾਰ ਕੇ ਵੀ ਝੋਲੀ 'ਚ ਕੁਸ਼ ਨਾ ਕੁਸ਼ ਲੈ ਆਉਂਦੈ । ਚਾਰ ਦਿਨ ਡੰਗ ਟਪਾ ਲੈਂਦੈ ਪਰ ਇਹ ਬੇਜ਼ੁਬਾਨ ਡੰਗਰਾਂ ਦਾ ਕੀ ਬਣੂ ? ਸਾਲੇ ਪੱਠਿਆਂ ਨੂੰ ਅੱਗ ਲੁਆਉਂਦੇ ਨੇ, ਇਨਸਾਨ ਨੇ ਕਿ ਹਵਾਨ ?'' ਇਹ ਆਖ ਕੇ ਮੱਲੇ ਨੇ ਗੁੱਸੇ ਵਿਚ ਬੁਲ੍ਹ ਟੁਕੇ । ਜਿਨਪੇ ਨੂੰ ਪੱਠਿਆਂ ਦੇ ਸੜਨ ਦਾ ਦੁਖ ਘਟ ਸੀ, ਪਰ ਵਧੇਰੇ ਦੁਖ ਉਹਨੂੰ ਇਸ ਗੱਲ ਦਾ ਸੀ ਕਿ ਪਿੰਡ ਵਿਚ ਕਿਹੋ ਜਿਹੇ ਬੰਦਿਆਂ ਦੀ ਚੜ੍ਹ ਮਚੀ ਹੋਈ ਹੈ ।

''ਮਲੱਪੇ, ਬਾਗ਼ ਦਾ ਖੂਹ ਐ ਤੇ ਸ਼ਿਵਾਂ ਨੇ ਉਹਦੇ 'ਚ ਗੰਗਾ ਠਹਿਰਾਈ ਹੋਈ ਐ । ਮੇਰੀਆਂ ਬਾਹਵਾਂ 'ਚ ਅੰਤਾਂ ਦਾ ਜ਼ੋਰ ਐ । ਧਰਤੀ ਮਾਂ ਦੀ ਕਿਰਪਾ ਰਹੀ ਤਾਂ ਹੁਣ ਨਾਲੋਂ ਦਸ ਗੁਣਾਂ ਵਧ ਪੈਦਾਵਾਰ ਕਰੂੰਗਾ । ਮੱਕੀ ਬੀਜ ਕੇ ਮਹੀਨੇ 'ਚ ਹੀ ਡੰਗਰਾਂ ਜੋਗਾ ਚਾਰਾ ਕਰ ਲਊਂਗਾ । ਪਰ ਭਾਈ ਮੈਨੂੰ ਤਾਂ ਦੁਖ ਇਹ ਐ ਕਿ ਗ਼ਰੀਬਾਂ ਦਾ ਇਸ ਪਿੰਡ 'ਚ ਗੁਜ਼ਰ ਕਿੱਦਾਂ ਹੋਊ ? ਇਨ੍ਹਾਂ ਦੀਆਂ ਕਾਲੀਆਂ ਕਰਤੂਤਾਂ ਦਾ ਕੀ ਕੀਤਾ ਜਾਏ ? ਇਹ ਸੋਚਦਾਂ ਤਾਂ ਦਿਲ ਦਹਿਲ ਜਾਂਦੈ, ਭਰਾਵਾ ।'' ਜਿਨੱਪੇ ਨੇ ਇਕ-ਵਾਰ ਫੇਰ ਭਾਸ਼ਣ ਦਿੱਤਾ ।

ਹੁਣ ਤਕ ਸ਼ੇਸ਼ੱਪਾ ਚੁਪ ਬੈਠਾ ਸੀ । ਉਹ ਨਸਵਾਰ ਚਾੜ੍ਹ ਕੇ ਬੋਲਿਆ—''ਜਿਨੱਪਾ ਜੇ ਤੂੰ ਮਨ ਕਰੜਾ ਕਰ ਲਿਐ, ਤਾਂ ਸਭ ਕੁਸ਼ ਸੰਭਾਲਿਆ ਜਾ ਸਕਦੈ । ਰਾਹ ਨਿਕਲ ਸਕਦੈ । ਪਿੰਡ 'ਚ ਚੋਰ-ਉਚੱਕਿਆਂ ਲੁੱਚਿਆਂ ਲਫੰਗਿਆਂ ਦੀ ਪਿੱਠ ਥਾਪੜਨ ਵਾਲਾ ਇਕੋ ਆਦਮੀ ਐ । ਉਹ ਹੈਗਾ ਸਾਧ । ਡੇਰਾ ਤਾਂ ਇਨ੍ਹਾਂ ਦਾ ਅੱਡਾ ਐ । ਪਤੈ, ਉਹਨੇ ਕੀ ਕੀਤਾ ? ਤੈਨੂੰ ਪਿੰਡ 'ਚੋਂ ਬਾਹਰ ਗਏ ਨੂੰ ਦੇਖ ਤੇਰੇ ਪੱਠਿਆਂ ਨੂੰ ਅੱਗ ਲੁਆ 'ਤੀ । ਹੁਣ ਉਹ ਲੋਕਾਂ ਨੂੰ ਇਹ ਦੱਸਣਾ ਚਾਹੁੰਦੈ ਪਈ ਜਿਹੜਾ ਉਹਦੇ ਖਿਲਾਫ਼ ਹੋਊ, ਉਹਦੀ ਖ਼ੈਰ ਨਹੀਂ । ਹੁਣ ਤੁਸੀਂ ਉਹਨੂੰ ਪਿੰਡ 'ਚੋਂ ਕਢ ਕੇ ਹੀ ਸਾਹ ਲਈਓ । ਫੇਰ ਚੋਰ-ਉਚੱਕਿਆਂ ਨੂੰ ਸੂਤ ਕਰਨਾ ਬੜਾ ਸੁਖੱਲਾ

ਕੰਮ ਹੋ ਜਾਊ । ਸਾਧ ਨੂੰ ਪਿੰਡੋਂ ਕੱਢਣਾ ਕੋਈ ਬਹੁਤ ਵੱਡੀ ਗੱਲ ਨਹੀਂ । ਤੂੰ ਰਪਟ ਲਿਖਾ ਦੇ ਪਈ ਸਾਧ ਨੇ ਤੇਰੇ ਪੱਠਿਆਂ ਨੂੰ ਅੱਗ ਲਾਈ ਐ । ਮਾਮਲੇਦਾਰ ਵੀ ਪਿੰਡ ਆ ਰਿਹੈ । ਉਹਦੇ ਅੱਗੇ ਸਾਧ ਦਾ ਸਾਰਾ ਹੀਜ-ਪਿਆਜ ਖੋਲ੍ਹ ਦੇਈਂ । ਅੱਗੇ ਦੀ ਗੱਲ ਮੇਰੇ ਉਤੇ ਛਡ ਦੇਈਂ ।''

ਜੇ ਕੋਈ ਹੋਰ ਮੌਕਾ ਹੁੰਦਾ, ਤਾਂ ਸ਼ਾਇਦ ਜਿਨੱਪਾ ਇਹ ਸਲਾਹ ਮੰਨ ਲੈਂਦਾ । ਪਰ ਹੁਣ ਉਹਨੇ ਅਦਾਲਤ-ਕਚਿਹਰੀ ਦਾ ਰੰਗ-ਢੰਗ ਦੇਖ ਲਿਆ ਸੀ । ਘਰਬਾਰ ਵੇਚ ਕੇ ਵਕੀਲਾਂ ਗਵਾਹਾਂ ਦੇ ਘਰ ਭਰਨੇ ਪੈਣਗੇ । ਫੇਰ ਕਿਤੇ ਮੁਕੱਦਮਾ ਚੱਲੇਗਾ । ਇਸ ਲਈ ਉਹਨੇ ਗੋਲਮੋਲ ਜਵਾਬ ਦਿੱਤਾ—''ਕਿਉਂ ਨਹੀਂ ? ਕਿਉਂ ਨਹੀਂ ? ਆਚਾਰੀਆ ਜੀ ਸਾਡੇ ਸਾਰਿਆਂ ਦੇ ਬਜ਼ੁਰਗ ਨੇ । ਉਨ੍ਹਾਂ ਦੀ ਸਲਾਹ ਲਵਾਂਗੇ । ਉਨ੍ਹਾਂ ਜਿੱਦਾਂ ਕਿਹਾ, ਓਦਾਂ ਕਰਾਂਗੇ ।''

ਗੱਡੀ ਹੁਣ ਉਤਰਾਈ ਪਾਰ ਕਰ ਕੇ ਪਿੰਡ ਦੇ ਕੋਲ ਆ ਗਈ ਸੀ । ਉਤਰਾਈ ਤੋਂ ਖੇਤ ਵਿਚੋਂ ਉੱਠਦੀਆਂ ਲਾਟਾਂ ਨਜ਼ਰ ਆਈਆਂ ਸਨ, ਹੁਣ ਆਕਾਸ਼ ਵਿਚ ਉਸ ਲਾਲੀ ਦੀ ਪਰਛਾਈਂ ਹੀ ਨਜ਼ਰ ਆਉਂਦੀ ਸੀ । ਪਹੁ ਫੁੱਟਣ ਵਿਚ ਅਜੇ ਇਕ ਪਹਿਰ ਰਹਿੰਦਾ ਸੀ । ਤਾਂ ਵੀ ਖੇਤ ਵਲ ਦੇਖ ਕੇ ਜਿਨੱਪੇ ਨੂੰ ਲੱਗਾ ਕਿ ਪਹੁ ਫੁਟ ਰਹੀ ਹੈ ।

# 24

ਸਾਰਾ ਪਿੰਡ ਸੁੱਤਾ ਹੋਇਆ ਸੀ । ਗੱਡੀ ਦੀ ਆਵਾਜ਼ ਸੁਣ ਕੇ ਕੁੱਤੇ ਭੌਂਕਣ ਲੱਗੇ । ਸਾਰੇ ਪਿੰਡ ਨੂੰ ਜਿਨੱਪੇ ਦੀ ਪੈਲੀ ਵਿਚ ਲੱਗੀ ਅੱਗ ਦੀ ਖ਼ਬਰ ਨਹੀਂ ਸੀ । ਜਿਨੱਪੇ ਦੀ ਵਹੁਟੀ ਤੇ ਉਨ੍ਹਾਂ ਦੇ ਬੱਚੇ ਘੂਕ ਸੁਤੇ ਹੋਏ ਸਨ । ਇਧਰ ਮੀਂਹ ਨੇ ਵਰ੍ਹ ਕੇ ਸਭ ਕੁਝ ਤਰਤਰਾ ਦਿਤਾ ਸੀ । ਕੁਦਰਤ ਦੀ ਰਹਿਮਤ ਤੇ ਵਹਿਸ਼ਤ ਆਪਣਾ ਰੰਗ ਦਿਖਾ ਚੁਕੀ ਸੀ । ਅਨਰਥ ਹਮੇਸ਼ਾਂ ਲੋਕਾਂ ਦੀ ਅੱਖ ਬਚਾ ਕੇ ਹੁੰਦੇ ਹਨ । ਪਰ ਨਤੀਜਾ ਸਾਰਿਆਂ ਅੱਗੇ ਆ ਜਾਂਦਾ ਹੈ । ਜਿਨੱਪੇ ਦੇ ਖੇਤਾਂ ਵਿਚ ਅੱਗ ਆਪਣਾ ਭਿਅੰਕਰ ਰੂਪ ਦਿਖਾ ਕੇ ਸੌਂ ਗਈ ਸੀ । ਜਿਨੱਪੇ ਨੇ ਗੱਡੀ ਪਿੰਡ ਦੇ ਦਰਵਾਜ਼ੇ ਤੋਂ ਹੀ ਬਾਗ਼ ਵਲ ਮੋੜ ਲਈ । ਬਾਗ਼ ਪਿੰਡੋਂ ਦੋ ਮੀਲ ਬਾਹਰਵਾਰ ਸੀ । ਹਾਲੇ ਉਹ ਮੀਲ ਕੁ ਹੀ ਗਿਆ ਹੋਏਗਾ ਕਿ ਅਗੋਂ ਦਾਦਾ ਇਕ ਜਣੇ ਨੂੰ ਘਸੀਟੀ ਲਿਆਉਂਦਾ ਦਿਸਿਆ । ਉਸ ਦੀਆਂ ਮੁਸ਼ਕਾਂ ਕੱਸ ਕੇ ਬੰਨ੍ਹੀਆਂ ਹੋਈਆਂ ਸਨ । ਦਾਦਾ ਵਿਚ-ਵਿਚ ਉਹਦੇ ਲੱਤਾਂ ਟਿਕਾਈ ਜਾਂਦਾ ਸੀ ।

ਜਿਨੱਪੇ ਨੇ ਪੁਛਿਆ—''ਕੀ ਗੱਲ ਐ ਦਾਦਾ ?''

''ਗੱਲ ਕੀ ਹੋਣੀ ਐ । ਆਹ ਦੇਖ, ਤੱਲਵਾਰ ਕਲਿਆ ਨੂੰ ਮੈਂ ਫੜ ਲਿਆਇਆਂ । ਇਹਦੇ ਹੱਥ ਭੰਨ ਕੇ ਇਹਨੂੰ ਐਸੀ ਸਜ਼ਾ ਦੇਣ ਲਗਾ ਸੀ ਕਿ ਸਾਰੀ ਉਮਰ ਚੇਤੇ ਰਖੇ, ਤੇ ਫੇਰ ਮੁੜ ਕੇ ਐਸੀ ਕਰਤੂਤ ਨਾ ਕਰੇ । ਪਰ ਫੇਰ ਸੋਚਿਆ, ਇਹੋ ਜਿਹੇ ਦਾ ਭਾਰ ਸਾਰੇ ਪਿੰਡ 'ਤੇ ਹੀ ਪਊਗਾ । ਇਹ ਕਰ-ਪੈਰਾਂ ਤੋਂ ਬਗ਼ੈਰ ਪਿੰਡ 'ਚ ਠੂਠਾ ਫੜ ਕੇ ਮੰਗਦਾ ਫਿਰੂ । ਤੇਰੇ ਕੋਲ ਲੈ ਆਇਆਂ ਅੱਗੇ ਤੂੰ ਜਾਣ, ਤੇਰਾ ਕੰਮ ਜਾਣੇ ।'' ਦਾਦੇ ਨੇ ਕਿਹਾ ।

ਜਿਨੱਪੇ ਨੇ ਗੱਡੀ ਮੋੜੀ ਤੇ ਕਿਹਾ—''ਇਹਨੂੰ ਗੱਡੀ 'ਚ ਸੁੱਟ ਦੇ ।''

ਦਾਦੇ ਨੇ ਤੱਲਵਾਰ ਕੱਲੇ ਦੇ ਹੂਰਾ ਮਾਰ ਕੇ ਕਿਹਾ—"ਚੜ੍ਹ ਓਏ, ਗੱਡੀ ਚ ਚੜ੍ਹ।" ਪਰ ਉਹ ਇਕ ਪਾਸੇ ਉਲਰ ਗਿਆ ਤੇ ਫੇਰ ਸੰਭਲਦਿਆਂ-ਸੰਭਲਦਿਆਂ ਗੱਡੀ ਕੋਲ ਹੋਇਆ। ਉਹਦੇ ਹੱਥ ਬੰਨ੍ਹੇ ਹੋਏ ਸੀ ; ਗੱਡੀ ਉਤੇ ਚੜ੍ਹ ਨਹੀਂ ਹੁੰਦਾ ਸੀ। ਦਾਦੇ ਨੇ ਉਹਨੂੰ ਚੁੱਕ ਕੇ ਗੱਡੀ ਵਿਚ ਬੈਠਾਇਆ।

ਗੱਡੀ ਦੇ ਹੁਝਕਿਆਂ ਕਾਰਣ ਜਾਂ ਜ਼ਿਆਦਾ ਪੀਤੀ ਹੋਣ ਕਾਰਣ ਜਾਂ ਬਹੁਤ ਘਬਰਾ ਜਾਣ ਨਾਲ ਗੱਡੀ ਵਿਚ ਹੀ ਕੱਲੇ ਨੂੰ ਉਲਟੀ ਆ ਗਈ। ਦਾਰੂ ਨਾਲ ਭਰੀ ਹੋਈ ਉਲਟੀ ਗੱਡੀ ਵਿਚ ਡਿੱਗੀ, ਤਾਂ ਸਾਰਿਆਂ ਦਾ ਨੱਕ ਫਟਣ ਲੱਗਾ। ਸ਼ੇਸ਼ੱਪਾ ਤਾਂ ਨੱਕ ਬੰਦ ਕਰ ਕੇ ਇਕ ਪਾਸੇ ਹੋ ਗਿਆ।

ਕੱਲੇ ਦਾ ਨਸ਼ਾ ਉਤਰ ਰਿਹਾ ਸੀ। ਉਹਨੂੰ ਹੁਣ ਪਤਾ ਲੱਗਾ ਕਿ ਉਹ ਕਿਥੇ ਹੈ। ਉਹਨੇ ਜਿਨੱਪੇ ਦੇ ਪੈਰ ਫੜ ਲਏ। ਉਹ ਪਾਗਲਾਂ ਵਾਂਗ ਰੋਣ ਲੱਗਾ— 'ਬੱਪਾ ਮਾਰ੍ਹਾਜ, ਮੈਥੋਂ ਵੱਡੀ ਭੁਲ ਹੋ ਗਈ, ਆਪਣਾ ਬੱਚਾ ਜਾਣ ਮੈਨੂੰ ਬਖ਼ਸ਼ ਦਿਓ।" ਉਹਨੇ ਜੋੜਨ ਲਈ ਹੱਥ ਅਗੇ ਵਧਾਏ। ਪਰ ਹੱਥ ਤਾਂ ਬੱਝੇ ਹੋਏ ਸਨ। ਉਹ ਬੱਚੇ ਵਾਂਗ ਰੋਈ ਜਾਂਦਾ ਸੀ।

"ਕੰਜਰ-ਦਿਆ, ਚੁਪ।" ਦਾਦੇ ਨੇ ਉਹਦੇ ਇਕ ਹੋਰ ਹੂਰਾ ਜੜ ਦਿਤਾ। ਉਹਨੇ ਇਕ ਵਾਰ ਫੇਰ ਉਲਟੀ ਕੀਤੀ। ਹੁਣ ਤਕ ਉਹਦਾ ਸਾਰਾ ਨਸ਼ਾ ਉਤਰ ਚੁਕਾ ਸੀ।

"ਪੱਠਿਆਂ ਨੂੰ ਅੱਗ ਲਾ ਕੇ ਮੈਂ ਬੜਾ ਮਾੜਾ ਕੀਤਾ, ਬਾਬਾ। ਮਾਰੋ ਮੇਰੇ ਸਿਰ 'ਚ ਜੁੱਤੀਆਂ। ਪਰ ਆਪਣਾ ਬੱਚਾ ਜਾਣ ਕੇ ਮੈਨੂੰ ਮਾਫ਼ ਕਰ ਦਿਓ। ਥੁੱਕੋ ਮੇਰੇ ਮੂੰਹ 'ਤੇ। ਤੁਹਾਡੇ ਪੱਠਿਆਂ ਦੇ ਪੈਸੇ ਸਾਧ ਕੋਲੋਂ ਕਢਾ ਲਊਂਗਾ। ਪੀ ਲਈ ਸੀ। ਅਕਲ ਮਾਰੀ ਗਈ ਮਾਰ੍ਹਾਜ।"

ਓਲੰਕਾਰ ਮਲੱਪਾ ਪਹਿਲਾਂ ਹੀ ਦਰਵਾਜ਼ੇ ਉਤੇ ਉਤਰ ਗਿਆ ਸੀ। ਉਹਨੇ ਘਰ-ਘਰ ਜਾ ਕੇ ਕੱਲੇ ਦੀ ਕਰਤੂਤ ਦੱਸ ਦਿਤੀ। ਲੋਕਾਂ ਦੀ ਭੀੜ ਦੇਖ ਕੇ ਜਿਨੱਪੇ ਨੇ ਕਿਹਾ— "ਐਂ ਲਗਦੈ ਸਾਧ ਦੇ ਬਦਮਾਸ਼ ਕੱਲੇ ਨੂੰ ਛੁਡਾਉਣ ਆ ਰਹੇ ਨੇ।"

"ਚਾਚਾ, ਤੂੰ ਵੀ ਕੀ ਸੋਚੀ ਜਾਂਦੈਂ ? ਪਡਦਈਏ ਦਾ ਦਿਲ ਐਡਾ ਵੱਡਾ ਨਹੀਂ। ਉਹਦੇ ਲਾਣੇ 'ਚ ਕੱਲੇ ਨੂੰ ਛਡਾਉਣ ਜੋਗਾ ਕੋਈ ਹੈ ਵੀ ? ਤੂੰ ਕਿਹੜੇ ਫ਼ਿਕਰਾਂ 'ਚ ਪਿਆ ਹੋਇਐਂ ?" ਦਾਦੇ ਨੇ ਧਰਵਾਸ ਦਿਤਾ।

ਜਿਨੱਪੇ ਨੇ ਦੇਖਿਆ ਕਿ ਸਾਹਮਣਿਓਂ ਆਉਂਦੇ ਲੋਕ ਉਹਦੇ ਹਮਾਇਤੀ ਤੇ ਹਮਦਰਦ ਹਨ। ਇਹ ਦੇਖ ਕੇ ਉਹਦਾ ਡਰ ਹਟ ਗਿਆ।

ਖੰਭੇ ਨਾਲ ਕੱਲੇ ਨੂੰ ਕੱਸ ਕੇ ਬੰਨ੍ਹ ਦਿਤਾ ਗਿਆ। ਪਿੰਡ ਦੇ ਲੋਕ ਸੱਥ ਵਿਚ ਇਕੱਠੇ ਹੋ ਗਏ। ਜਿਹੜਾ ਵੀ ਆਉਂਦਾ ਉਹਦੇ ਚਪੇੜ ਮਾਰਦਾ ਤੇ ਕਹਿੰਦਾ—"ਕਿਉਂ ਓਏ, ਬੇਜ਼ਬਾਨਾਂ ਦੇ ਮੂੰਹੋਂ ਪੱਠੇ ਖੋਂਹਦਿਆਂ ਤੈਨੂੰ ਸ਼ਰਮ ਨਾ ਆਈ ? ਤੇਰਾ ਕੀ ਵਗਾੜਿਆ ਸੀ ਵਚਾਰਿਆਂ ਨੇ ?"

ਆਚਾਰੀਆ ਰੋਜ਼ ਵਾਂਗ ਤੜਕੇ ਉਠ ਕੇ ਨਦੀ-ਇਸ਼ਨਾਨ ਕਰਨ ਲਈ ਨਿਕਲਿਆ ਸੀ। ਮਲੱਪੇ ਨੇ ਉਹਨੂੰ ਖ਼ਬਰ ਦਿਤੀ ਤੇ ਸ਼ੇਸ਼ੱਪੇ ਦਾ ਸੁਨੇਹਾ ਦਿਤਾ ਕਿ ਸੱਥ ਵਿਚ ਆ ਜਾਓ। ਆਚਾਰੀਆ ਨੇ ਕਿਹਾ—"ਮੱਲੇ ਓਥੇ ਮੇਰੀ ਲੋੜ ਨਹੀਂ। ਪਰ ਤੂੰ ਇਕ ਕੰਮ ਕਰ। ਸਿੱਧਾ ਸਥ 'ਚ ਜਾਹ ਤੇ ਤਾੜ ਰਖੀਂ, ਕੋਈ ਕੱਲੇ 'ਤੇ ਹੱਥ ਨਾ ਚੁਕੇ।" ਇਹ ਆਖ ਉਹ ਨਦੀ ਵਲ

ਨਹਾਉਣ ਚਲੇ ਗਿਆ। ਪੂਜਾ-ਪਾਠ ਤੋਂ ਵਿਹਲੇ ਹੋ ਕੇ ਉਹ ਘੰਟੇ ਮਗਰੋਂ ਸੱਥ ਵਿਚ ਪੁਜਾ। ਓਦੋਂ ਤਕ ਸਾਰਾ ਪਿੰਡ ਸੱਥ ਵਿਚ ਇਕੱਠਾ ਹੋ ਚੁਕਾ ਸੀ।

ਪੰਚਾਇਤ ਬੈਠੀ ਸੀ। ਕੰਮ ਚਲਾਉਣ ਲਈ ਲਿੰਗਪੇ ਨੂੰ ਹੀ ਗੌੜ ਮੰਨ ਲਿਆ ਗਿਆ ਸੀ। ਇਸ ਲਈ ਉਹ ਵੀ ਡੇਰਿਓਂ ਸੱਥ ਵਿਚ ਆ ਗਿਆ ਸੀ। ਪਰ ਪਡਦਈਆ ਨੇ ਅਖਵਾ ਭੇਜਿਆ ਸੀ ਕਿ ਉਹ ਨਹੀਂ ਆਏਗਾ। ਬਾਪੂਸਾਹਬ ਨੇ ਬਹਾਨਾ ਲਾ ਦਿਤਾ ਕਿ ਉਹ ਬੀਮਾਰ ਹੈ। ਬਾਕੀ ਸਾਰੇ ਬਾਲਾਚਾਰੀਏ ਦੀ ਉਡੀਕ ਕਰ ਰਹੇ ਸਨ। ਤੈਅ ਇਹ ਹੋਇਆ ਸੀ ਕਿ ਆਚਾਰੀਏ ਦੇ ਆਉਣ ਮਗਰੋਂ ਹੀ ਜਿਨੱਪੇ ਦੇ ਖੇਤ ਵਿਚ ਕਲੱਪੇ ਦੀ ਲਾਈ ਅੱਗ ਦੀ ਪੜਤਾਲ ਹੋਵੇ।

ਕਲੱਪੇ ਨੇ ਜਦ ਅੱਗ ਲਾਈ ਸੀ, ਤਾਂ ਉਹ ਪੂਰਾ ਨਸ਼ੱਈ ਸੀ। ਇਸ ਕਰ ਕੇ ਉਹਦੀ ਪੱਗ ਖੇਤ ਵਿਚ ਹੀ ਰਹਿ ਗਈ ਸੀ। ਦਾਦਾ ਪੈੜ ਦੱਬਦਾ-ਦੱਬਦਾ ਵੱਟ ਉਤੇ ਪਹੁੰਚ ਗਿਆ ਸੀ, ਜਿਥੇ ਕਲੱਪਾ ਲੰਮਾ ਪਿਆ ਸੀ। ਉਹਨੂੰ ਹੋਸ਼-ਹਵਾਸ ਨਹੀਂ ਸੀ। ਫੇਰ ਦਾਦੇ ਨੇ ਉਹਦੀਆਂ ਮੁਸ਼ਕਾਂ ਬੰਨ੍ਹ ਦਿਤੀਆਂ ਸਨ। ਦਾਦੇ ਨੇ ਪੰਚਾਇਤ ਵਿਚ ਕੱਲੇ ਨੂੰ ਗੱਡੀ ਵਿਚ ਸੁਟਣ ਤਕ ਦੀ ਸਾਰੀ ਗੱਲ ਦੱਸੀ।

''ਮੰਨ ਲੈਂਦੇ ਆਂ, ਨਸ਼ੇ 'ਚ ਧੁਤ ਇਹ ਵੱਟ 'ਤੇ ਪਿਆ ਸੀ। ਪਰ ਇਸ ਤੋਂ ਇਹ ਕਿੱਦਾਂ ਸਾਬਤ ਹੁੰਦੈ ਕਿ ਪੱਠਿਆਂ ਨੂੰ ਅੱਗ ਇਹਨੇ ਹੀ ਲਾਈ ?'' ਲਿੰਗਪੇ ਨੇ ਕੱਲੇ ਦਾ ਪੱਖ ਲੈਂਦਿਆਂ ਕਿਹਾ।

ਇਕੱਠ ਵਿਚ ਸਭ ਤੋਂ ਅਖੀਰਲੀ ਕਤਾਰ ਵਿਚ ਬੈਠੇ ਕਿਸੇ ਜਣੇ ਨੂੰ ਲਿੰਗਪੇ ਦੀ ਗੱਲ ਜਚੀ ਨਹੀਂ; ਉਹਨੇ ਆਪਣੇ ਅੱਗੇ ਬੰਦੇ ਦੀ ਪਿੱਠ ਦੀ ਓਟ ਲੈ ਕੇ ਉਚੀ-ਦੇਣੀਂ ਕਿਹਾ— ''ਓਏ, ਮੂੰਹ ਬੰਦ ਕਰੋ ਇਹਦਾ, ਚੁਪ ਕਰਕੇ ਕਿਉਂ ਨਹੀਂ ਬਹਿੰਦਾ ? ਲਗਦੈ ਪਰਸ਼ਾਦ ਚਾਹੁੰਦੈ।''

ਲਿੰਗਪੇ ਨੂੰ ਗ਼ੁੱਸਾ ਆ ਗਿਆ—''ਮੈਂ ਵੀ ਪੰਚੈਤੀ ਹਾਂ। ਪਿੰਡ ਦਾ ਗੌੜ ਵੀ। ਕਸੂਰ ਕੀਹਨੇ ਕੀਤਾ, ਕਿਹੜਾ ਬੇਗੁਨਾਹ ਐ—ਇਹਦਾ ਵਿਚਾਰ ਕਰਨਾ ਮੇਰਾ ਫ਼ਰਜ਼ ਐ ਤੇ ਮੈਨੂੰ ਇਹਦਾ ਹੱਕ ਵੀ ਐ।''

ਆਚਾਰੀਏ ਨੇ ਠਰੰਮੇ ਨਾਲ ਕਿਹਾ—''ਲਿੰਗੱਪਾ, ਐਵੇਂ ਕਾਹਨੂੰ ਬੋਲੀ ਜਾਂਦੈਂ ? ਪਹਿਲਾਂ ਕੱਲੇ ਦਾ ਬਿਆਨ ਤਾਂ ਸੁਣ ਲੈ। ਜੇ ਉਹਨੇ ਕਿਹਾ, ਉਹਨੇ ਕਸੂਰ ਨਹੀਂ ਕੀਤਾ, ਤਾਂ ਤੂੰ ਉਹਦਾ ਪੱਖ ਲਈਂ।''

ਕੱਲਾ ਦਾਦੇ ਦੀ ਕੁੱਟ ਨਾਲ ਤੇ ਪਿੰਡ ਵਾਲਿਆਂ ਹੱਥੋਂ ਕੁੱਟ ਖਾ ਕੇ ਠੰਢਾ ਪਿਆ ਹੋਇਆ ਸੀ। ਉਹਨੇ ਬਹੁਤ ਸਾਰੇ ਲੋਕਾਂ ਅੱਗੇ ਇਕਬਾਲ ਕਰ ਲਿਆ ਸੀ। ਹੁਣ ਉਹਨੂੰ ਲਿੰਗੱਪੇ ਦੀ ਪੈਰਵੀ ਦੀ ਲੋੜ ਨਹੀਂ ਸੀ। ਸਾਰੀ ਜ਼ਿੰਦਗੀ ਉਹਨੇ ਕਦੇ ਕੋਈ ਅਪਰਾਧ ਨਹੀਂ ਕੀਤਾ ਸੀ, ਹੁਣ 'ਪਹਿਲੀ ਚੋਰੀ ਪਹਿਲੇ ਫਾਹੇ' ਵਾਲੀ ਗੱਲ ਹੋ ਗਈ ਸੀ। ਉਹ ਹੱਥ ਬੰਨ੍ਹ ਕੇ ਤੇ ਅੱਖਾਂ ਵਿਚ ਪਾਣੀ ਲਿਆ ਕੇ ਬੋਲਿਆ—

''ਪੰਚੋ, ਤੁਸੀਂ ਮਾਈ ਬਾਪ ਹੋ। ਮੈਂ ਤਾਂ ਹੋਇਆ ਪਿੰਡ ਦਾ ਲਾਗੀ, ਕੰਮੀ-ਕਮੀਣ— ਤੁਹਾਡੀ ਜੂਠ ਨਾਲ ਢਿੱਡ ਭਰਨ ਵਾਲਾ। ਤੁਹਾਡਾ ਲੂਣ ਖਾ ਕੇ ਹੁਣ ਹਰਾਮ ਕਰਾਂ, ਤਾਂ ਮੇਰੀ ਜੀਭ ਟੁੱਕ ਦਈਓ। ਡੇਰੇ 'ਚ ਵੱਡਾ ਸਵਾਮੀ ਸੀ, ਉਹਦੀ ਟਹਿਲ-ਸੇਵਾ ਕਰਦਾ ਸੀ।

ਉਹਦੀ ਗੱਦੀ 'ਤੇ ਪਡਦਈਆ ਸਵਾਮੀ ਆ ਗਿਆ। ਇਨ੍ਹਾਂ ਦਾ ਵੀ ਲਿਹਾਜ਼ ਕਰਦਾ ਰਿਹਾ। ਓਥੋ ਦਾਰੂ ਮਿਲਦੀ ਤਾਂ ਮੈਂ ਵੀ ਛਕਦਾ ਰਿਹਾ। ਆਦਤ ਪੈ ਗਈ, ਮਾਪਿਓ। ਇਹਦੇ ਬਗ਼ੈਰ ਰਿਹਾ ਨਹੀਂ ਜਾਂਦਾ ਸੀ। ਪਡਦਈਆ ਪਰਸ਼ਾਦ ਛਕਾਉਂਦਾ। ਮੈਂ ਪੀ ਕੇ ਉਨ੍ਹਾਂ ਦੀ ਸੇਵਾ ਕਰਦਾ। ਪਡਦਈਆ ਸਵਾਮੀ ਤਾਂ ਮੇਰੇ ਲਈ ਰੱਬ ਹੋ ਗਿਆ। ਉਹਦੇ ਹੁਕਮ ਕਰਨ ਦੀ ਦੇਰ ਹੁੰਦੀ, ਮੈਂ ਚੁਟਕੀ 'ਚ ਕੰਮ ਕਰ ਦਿੰਦਾ। ਕਲ੍ਹ ਬੈਠੇ ਗੱਲਾਂ ਕਰਦੇ ਸੀ, ਕਹਿੰਦੇ ਜਿਨੱਪੇ ਦੀ ਆਕੜ ਭੰਨਣੀ ਐ। ਬੱਪਾ ਮਾਰ੍ਹਾਜ ਨੇ ਮੇਰੇ ਹੱਥ ਅੱਧੀਆ ਫੜਾਇਆ ਤੇ ਕਿਹਾ—ਕਿਉਂ ਓਏ ਪੁਤਰਾ, ਜਿਨੱਪੇ ਦੇ ਖੇਤ 'ਚ ਵੜ ਜਾ, ਪੱਠਿਆਂ ਨੂੰ ਚੁਆਤੀ ਲਾ ਦੇ। ਹੱਥ 'ਚ ਮੇਰੇ ਅੱਧੀਆ ਸੀ, ਕਹਿ 'ਤਾ—ਕਿਉਂ ਨਹੀਂ, ਤੁਹਾਡਾ ਕਿਹਾ ਸਿਰ ਮੱਥੇ।—ਫੇਰ ਮੈਂ ਚਲ ਪਿਆ ਓਥੋਂ, ਜਾ ਪਹੁੰਚਾ ਖੇਤ 'ਚ। ਕੁੱਤਾ ਭੌਂਕਣ ਲਗ ਪਿਆ। ਅਧੀਆ ਲੈ ਕੇ ਬਹਿ ਗਿਆ ਮੈਂ। ਫੇਰ ਕੀ ਹੋਇਆ ਮੈਨੂੰ ਉਂਘਲਾਣ ਆ ਗਿਆ। ਠੰਢੀ ਹਵਾ ਚਲਦੀ ਸੀ। ਜਾਗ ਪਿਆ। ਜਾਗ ਪਿਆ ਤਾਂ ਜਾਗ ਪਿਆ; ਨੀਂਦ ਚੰਗੀ ਤਰ੍ਹਾਂ ਉਤਰੀ ਨਾ ਸੀ। ਪੱਗ ਦਾ ਲੜ ਫਾੜਿਆ; ਦਾਰੂ 'ਚ ਭਿਉਂ ਕੇ ਅਗ ਲਾ 'ਤੀ। ਪਠਿਆਂ 'ਤੇ ਸੁੱਟ 'ਤੀ। ਲਾਟਾਂ ਉੱਠੀਆਂ, ਅਖਾਂ ਖੁੱਲ੍ਹੀਆਂ ਹੀ ਰਹਿ ਗਈਆਂ। ਸੋਚਿਆ—ਓਏ ਦੁਹਾਈ, ਮੈਂ ਇਹ ਕੀ ਕਰ ਬੈਠਾ ? ਡਰਦੇ ਮਾਰੇ ਬਚੀ ਹੋਈ ਦਾਰੂ ਪੀ ਲਈ। ਨਸ਼ਾ ਏਨਾ ਹੋ ਗਿਆ ਕਿ ਉਥੇ ਹੀ ਪੈ ਗਿਆ। ਦਾਦੇ ਨੇ ਆ ਕੇ ਹੂਰੇ ਮਾਰੇ, ਤਾਂਹੀਓਂ ਪਤਾ ਲਗਾ—''

ਕੱਲੇ ਨੇ ਸਾਰੀ ਕਹਾਣੀ ਬੜਾ ਵਿਚਾਰਾ ਬਣ ਕੇ ਸੁਣਾਈ।

ਲੋਕਾਂ ਉਤੇ ਉਹਦੀ ਗੱਲ਼ ਦਾ ਪ੍ਰਭਾਵ ਇਕੋ-ਜਿਹਾ ਪਿਆ, ਇਹ ਤਾਂ ਨਹੀਂ ਕਿਹਾ ਜਾ ਸਕਦਾ। ਤਾਂ ਵੀ ਕਿਸੇ ਨੇ ਉੱਠ ਕੇ ਕੋਈ ਗੱਲ ਨਾ ਕੀਤੀ।

''ਅੱਗ ਕੱਲੇ ਨੇ ਲਾਈ, ਇਹ ਤਾਂ ਇਹ ਆਪ ਮੰਨਦੈ। ਇਸ ਲਈ ਇਹਨੂੰ ਸਜ਼ਾ ਮਿਲਣੀ ਚਾਹੀਦੀ ਐ। ਹੁਣ ਪੰਚੈਤ ਫੈਸਲਾ ਕਰੇ—'' ਸ਼ੇਸ਼ੱਪੇ ਨੇ ਕਿਹਾ।

''ਜੇ ਪੰਚੈਤ ਕੱਲੇ ਦੀ ਗੱਲ ਸੱਚ ਮੰਨਦੀ ਐ ਤਾਂ ਮੈਂ ਇਹੀ ਕਹੂੰਗਾ ਕਿ ਕਸੂਰ ਉਹਦਾ ਨਹੀਂ। ਅਸਲ ਕਸੂਰਵਾਰ ਤਾਂ ਪਡਦਈਆ ਐ। ਜੀਹਨੇ ਕੱਲੇ ਨੂੰ ਇਹ ਕੁਕਰਮ ਕਰਨ ਲਈ ਕਿਹਾ। ਇਸ ਲਈ ਸਜ਼ਾ ਪਡਦਈਏ ਨੂੰ ਹੀ ਭੁਗਤਣੀ ਪਊਗੀ—'' ਆਚਾਰੀਆ ਨੇ ਸਾਫ਼-ਸਾਫ਼ ਆਪਣੀ ਗੱਲ ਕਰ ਦਿੱਤੀ।

ਪੰਚਾਇਤ ਵਿਚ ਰੌਲਾ ਪੈ ਗਿਆ। ''ਇਹ ਕਿਥੋਂ ਦਾ ਨਿਆਂ ਹੋਇਆ ? ਕੱਲਾ ਆਪ ਆਪਣਾ ਕਸੂਰ ਮੰਨਦੈ। ਹੁਣ ਇਹਦੇ 'ਚ ਸੋਚਣ ਵਾਲੀ ਕੀ ਗਲ ਐ, ਜੇ ਪਡਦਈਏ ਨੇ ਇਹਨੂੰ ਅਗ ਲਾਉਣ ਨੂੰ ਕਹਿ 'ਤਾ, ਤਾਂ ਇਹ ਨਾ ਮੰਨਦਾ, ਇਹਦੀ ਅਕਲ ਕਿਥੇ ਗਈ ਸੀ ਘਾਹ ਚਰਨ ?''

''ਕੱਲੇ ਨੇ ਇਕਬਾਲ ਕਰ ਲਿਐ। ਪਡਦਈਏ ਨੇ ਸਾਰੀ ਪੱਟੀ ਪੜ੍ਹਾਈ। ਇਸ ਗੱਲ ਦਾ ਨਾ ਕੋਈ ਸਬੂਤ ਐ ਤੇ ਨਾ ਕੋਈ ਗਵਾਹ।'' ਲਿੰਗੱਪੇ ਨੇ ਆਪਣੇ ਕਾਨੂੰਨੀ-ਗਿਆਨ ਦੀ ਪਟਾਰੀ ਖੋਲ੍ਹੀ।

''ਜੇ ਤੁਹਾਡਾ ਇਹ ਖਿਆਲ ਐ, ਤਾਂ ਕੱਲੇ ਦੀ ਸਾਰੀ ਗੱਲ ਸੱਚ ਮੰਨੋ। ਅਧੀ ਗੱਲ ਸੱਚ ਮੰਨਣ ਤੇ ਅੱਧੀ ਝੂਠ, ਇਹ ਗੱਲ ਅਦਾਲਤ-ਕਚਹਿਰੀ 'ਚ ਹੁੰਦੀ ਐ, ਪੰਚੈਤ 'ਚ ਨਹੀਂ। ਗੌੜ ਜੀ, ਪਿੰਡ ਦੀ ਪੰਚੈਤ ਦਾ ਫੈਸਲਾ ਨਿਆਰਾ ਹੀ ਹੁੰਦੈ। ਇਨਸਾਨ 'ਤੇ ਯਕੀਨ

ਹੈ ਹਾਲੇ ਇਥੇ । ਕਿਉਂ ਬਈ ਪੰਚੈਤੀਓ, ਤੁਸੀਂ ਕੀ ਕਹਿੰਦੇ ਹੋ ?'' ਬਾਲਾਚਾਰੀਆ ਨੇ ਪੁਛਿਆ। ਉਨ੍ਹਾਂ ਦੀ ਦਲੀਲ ਨੂੰ ਕੋਈ ਕੱਟ ਨਹੀਂ ਸਕਦਾ ਸੀ। ਓਥੇ ਹਾਜ਼ਰ ਹਰ ਕੋਈ ਜਾਣਦਾ ਸੀ ਕਿ ਪਡਦਈਆ ਕੋਈ ਐਸਾ ਸੰਤ-ਧਰਮਾਤਮਾ ਨਹੀਂ, ਜਿਹੜਾ ਕੁਕਰਮਾਂ ਤੋਂ ਲਾਂਭੇ ਰਹਿੰਦਾ ਹੋਵੇ।

ਮਲੱਪਾ ਪਡਦਈਏ ਨੂੰ ਸੱਦਣ ਗਿਆ ਸੀ। ਉਹਨੇ ਆ ਕੇ ਦਸਿਆ ਕਿ ਉਹ ਹੁਣ ਆਉਣ ਲਈ ਰਾਜ਼ੀ ਨਹੀਂ। ਸ਼ੇਸ਼ੱਪਾ ਕਹਿਣ ਲਗਾ—''ਮਲੱਪੇ ਤੂੰ ਐਂ ਕਰ। ਤੂੰ ਡੇਰੇ ਫੇਰ ਜਾ। ਜਾ ਕੇ ਆਖ ਕਿ ਪੰਚੈਤ ਨੇ ਸਦਿਐ। ਇਹ ਵੀ ਆਖੀਂ ਕਿ ਮੈਨੂੰ ਯਾਨੀ ਤੈਨੂੰ ਹੁਕਮ ਹੋਇਐ ਪਈ ਤੁਹਾਡੇ ਯਾਨੀ ਪਡਦਈਏ ਨੂੰ ਲਏ ਬਗ਼ੈਰ ਨਹੀਂ ਮੁੜਨਾ।'' ਮਲੱਪਾ ਫੇਰ ਡੇਰੇ ਵਲ ਨੱਠਾ ਗਿਆ।

ਜਿਨੱਪਾ ਮੌਕਾ ਦੇਖ ਕੇ ਉੱਠਿਆ। ਉਹ ਹੱਥ ਜੋੜ ਕੇ ਕਹਿਣ ਲੱਗਾ—''ਪੰਚੈਤੀਓ, ਮੈਂ ਬੁੱਢਾ ਆਦਮੀ। ਮੇਰੀ ਅਰਜ ਐ। ਮੇਰੇ ਪੱਠੇ ਸੜ ਗਏ। ਤੁਸੀਂ ਅੱਗ ਲਾਉਣ ਵਾਲੇ ਨੂੰ ਫੜ ਕੇ ਉਹਦੇ ਜੇ ਹੱਥ ਵਢ 'ਤੇ ਤਾਂ ਮੇਰੇ ਪੱਠੇ ਤਾਂ ਮੁੜ ਕੇ ਨਹੀਂ ਆ ਜਾਣੇ। ਮੈਂ ਵਾਪਸ ਮੰਗਦਾ ਵੀ ਨਹੀਂ। ਪਰ ਪੰਚੋ, ਪਿੰਡ 'ਚ ਕਦੀ ਇਹੋ ਜਿਹਾ ਕਾਰਾ ਨਾ ਹੋਵੇ, ਐਸਾ ਇੰਤਜ਼ਾਮ ਕਰੋ। ਅਸਲ 'ਚ ਸੱਚਾ ਨਿਆਂ ਇਹੀ ਐ। ਮੈਂ ਕੀ ਆਖਾਂ, ਤੁਸੀਂ ਹੀ ਯਾਦ ਕਰੋ। ਇਹ ਆਦਮੀ 'ਪਡਦਈਆ' ਬਣ ਕੇ ਇਸ ਪਿੰਡ 'ਚ ਆਇਆ। ਇਹ ਆਪ ਤਾਂ ਆਇਆ, ਨਾਲ ਪੁਆੜੇ ਵੀ ਲੈ ਆਇਆ। ਇਹਨੇ ਪਿੰਡ ਦਾ ਕੀ ਕਰ ਛਡਿਆ ? ਸਤਿਆਨਾਸ ਕਰ ਛਡਿਆ। ਕੋਈ ਨੇਮ ਨਹੀਂ, ਅਸੂਲ ਨਹੀਂ, ਪਾਪ ਦਾ ਭਉ ਨਹੀਂ, ਪਿੰਡ ਦੀ ਖ਼ੈਰ ਨਹੀਂ ਮੰਨਦਾ। ਗੌੜ ਦੇ ਖ਼ਾਨਦਾਨ ਨੂੰ ਮਿੱਟੀ 'ਚ ਰਲਾ 'ਤਾ। ਖੇਤ 'ਚ ਖੜ੍ਹੀ ਫਸਲ ਨਾ ਇਹਦੇ ਤੋਂ ਜਰੀ ਗਈ। ਲੁਟਣ ਲਈ ਪਿੰਡ ਦੇ ਸਾਰੇ ਗੁੰਡਿਆਂ ਨੂੰ ਚੁਕਿਆ, ਮੈਂ ਸੱਚ ਕਹਿੰਦਾਂ, ਜੇ ਇਹ ਆਦਮੀ ਪਿੰਡ 'ਚ ਰਹਿੰਦਾ ਰਿਹਾ, ਤਾਂ ਇਹ ਘਰ-ਘਰ ਅੱਗ ਲਾ ਕੇ ਛੱਡੂ। ਲੋਕ ਇਕ-ਦੂਜੇ ਨੂੰ ਵਢ-ਖਾਣ ਲਗਣਗੇ। ਸੋ ਮੇਰਾ ਇਹ ਆਖਣਾ ਐ ਭਰਾਵੋ ਤੇ ਅਰਜ ਐ ਪੰਚੋ, ਇਹਨੂੰ ਗੱਦੀ ਤੋਂ ਲਾਹ ਦਿਓ, ਜੇ ਪਿੰਡ ਦੀ ਖ਼ੈਰ ਮੰਨਦੇ ਹੋ ਤਾਂ। ਇਹਨੂੰ ਪਿੰਡ 'ਚੋਂ ਕਢ ਦਿਓ। ਪਰ ਪਹਿਲੋਂ ਕੋਈ ਗੁਣੀ-ਸਾਧੂ ਲਭ ਲਓ। ਇਹ ਪਡਦਈਆ ਉਹਨੂੰ ਗੱਦੀ ਸੌਂਪ ਕੇ ਆਪ ਦਫ਼ਾ ਹੋ ਜਾਏ। ਪੰਚੈਤ ਨੂੰ ਮੇਰੀ ਇਹੋ ਅਰਜ ਐ। ਹਾਂ, ਮੈਂ ਆਖ ਦਿੰਦਾਂ, ਜੇ ਪਡਦਈਆ ਮੇਰਾ ਆਖਾ ਮੰਨ ਕੇ ਪਿੰਡ ਛਡ ਕੇ ਨਾ ਗਿਆ ਤਾਂ ਮੈਂ ਪਿੱਛਾ ਛੱਡਣ ਵਾਲਾ ਨਹੀਂ ਆਂ। ਸਰਕਾਰੇ-ਦਰਬਾਰੇ ਚੜ੍ਹੂੰਗਾ। ਕੱਲੇ ਨੂੰ ਗਵਾਹ ਬਣਾਊਂਗਾ। ਪਡਦਈਏ ਨੂੰ ਅੰਦਰ ਕਰਵਾ ਕੇ ਸਾਹ ਲਊਂ—'' ਜਿਨੱਪਾ ਇਕੋ ਸਾਹੇ ਬੋਲਦਾ ਰਿਹਾ। ਉਹ ਏਨੇ ਵੱਡੇ ਹਜੂਮ ਅੱਗੇ ਪਹਿਲੀ ਵਾਰ ਬੋਲਿਆ ਸੀ। ਉਹਦੇ ਹੱਥ-ਪੈਰ ਕੰਬ ਰਹੇ ਸਨ। ਉਹਦੇ ਮੱਥੇ ਉਤੇ ਪਸੀਨੇ ਦੀਆਂ ਬੂੰਦਾਂ ਚਮਕ ਰਹੀਆਂ ਸਨ। ਵੱਡੀਆਂ-ਵੱਡੀਆਂ ਮੁੱਛਾਂ ਪਸੀਨੇ ਨਾਲ ਤਰ ਹੋ ਗਈਆਂ ਸਨ। ਪਰ ਉਹਦੇ ਚਿਹਰੇ ਦੀ ਗੰਭੀਰਤਾ, ਗੱਲਾਂ ਵਿਚਲੀ ਫ਼ਿਕਰਮੰਦੀ ਤੇ ਦੁਖ ਦੇ ਅਹਿਸਾਸ ਤੋਂ ਲੋਕ ਬਹੁਤ ਪ੍ਰਭਾਵਿਤ ਹੋਏ। ਡੰਗਰਾਂ ਨਾਲ ਡੰਗਰ ਹੋ ਕੇ ਖੇਤੀ ਕਰਨ ਵਾਲਾ ਜਿਨੱਪਾ ਅੱਜ ਕਿੰਨਾ ਕੁਝ ਬੋਲ ਗਿਆ ਸੀ।

ਅਗਲੇ ਦਿਨ ਮਾਮਲੇਦਾਰ ਨੇ ਪਿੰਡ ਵਿਚ ਆਉਣਾ ਸੀ। ਇਸ ਲਈ ਸ਼ੇਸ਼ੱਪਾ ਸਭ ਕੁਝ ਅੱਜ ਹੀ ਨਬੇੜ ਦੇਣਾ ਚਾਹੁੰਦਾ ਸੀ। ਜੇ ਅੱਜ ਗੱਲ ਸਿਰੇ ਨਾ ਲੱਗੀ, ਤਾਂ ਪਤਾ ਨਹੀਂ ਇਹ ਗੱਲ ਕਿਹੜੇ ਪਾਸੇ ਪੈ ਜਾਏ ? ਉਹ ਇਕੱਠ ਦੀ ਚੁੱਪ ਤੋੜ ਕੇ ਕਹਿਣ ਲੱਗਾ—''ਪੰਚੈਤ

ਦਾ ਫ਼ੈਸਲਾ ਜਿਨੱਪਾ ਮੰਨ ਰਿਹੈ । ਜ ਪਡਦਈਆ ਵੀ ਆ ਜਾਏ ਤੇ ਸਾਰੀ ਗੱਲ ਪੰਚਾਂ 'ਤੇ ਛਡ ਦਈਏ, ਤਾਂ ਫ਼ੈਸਲਾ ਕਰਨ ਵਿਚ ਅਸਾਨੀ ਹੋਏਗੀ ।"

ਇਕੱਠ ਵਿਚ ਫੇਰ ਘੁਸਰ-ਮੁਸਰ ਹੋਣ ਲੱਗੀ । ਅੱਜ ਤਕ ਪਰਦੇ ਪਿਛੇ ਪਡਦਈਏ ਦੇ ਕਾਰਨਾਮੇ ਬੇਰੋਕ-ਟੋਕ ਚਲ ਰਹੇ ਸਨ । ਕੋਈ ਇਹਦੇ ਖ਼ਿਲਾਫ਼ ਉਭਾਸਰਿਆ ਤਕ ਨਹੀਂ ਸੀ । ਸਾਰੇ ਇਹੀ ਸੋਚ ਲੈਂਦੇ—"ਓ ਭਾਈ, ਇਹ ਤਾਂ ਵੱਡਿਆਂ ਬੰਦਿਆਂ ਦੀਆਂ ਗੱਲਾਂ ਨੇ । ਅਸੀਂ ਖ਼ਾਮਖ਼ਾਹ ਕਿਉਂ ਆਈਏ ਏਸ ਗੱਲ 'ਚ ?" ਪਰ ਹੁਣ ਬਘਿਆੜ ਫਸਿਆ, ਤਾਂ ਸਾਰੇ ਲਾਠੀਆਂ ਧੂਹੀ ਫਿਰਦੇ ਸੀ ।

"ਇਹ ਤਾਂ ਪਿੰਡ 'ਤੇ ਬੋਝ ਬਣੀ ਬੈਠੈ । ਬਾਹਰ ਕਢੋ ਇਹਨੂੰ । ਅੰਦਰ ਕਰਵਾ ਦਿਓ । ਇਹਦੇ ਨਾ' ਚਾਹੀਦੀ ਏਦਾਂ ਹੀ ਐ—" ਸਾਰੇ ਇਕਸੁਰ ਹੋ ਕੇ ਬੋਲੇ ।

ਮਾਹੌਲ ਗਰਮ ਸੀ । ਲੋਕ ਉਡੀਕ ਵਿਚ ਸਨ । ਲਿੰਗੱਪੇ ਕੋਲੋਂ ਆਪਣਾ-ਆਪ ਸਾਂਭਿਆ ਨਹੀਂ ਜਾਂਦਾ ਸੀ । ਉਹ ਉਠ ਕੇ ਡੇਰੇ ਵਲ ਤੁਰ ਪਿਆ । ਓਥੇ ਜਾ ਕੇ ਉਹਨੇ ਪਡਦਈਏ ਨੂੰ ਸਾਰੀ ਗੱਲ ਦੱਸੀ । ਲਿੰਗੱਪੇ ਦੀਆਂ ਗੱਲਾਂ ਸੁਣ ਕੇ ਪਹਿਲਾਂ ਤਾਂ ਪਡਦਈਆ ਹੱਸ ਪਿਆ । ਪਰ ਜਿਉਂ-ਜਿਉਂ ਉਹ ਗੱਲ ਦਸੀ ਗਿਆ, ਤਿਉਂ-ਤਿਉਂ ਉਹਦਾ ਸਵੈ-ਵਿਸ਼ਵਾਸ ਡੋਲਦਾ ਗਿਆ । ਜਦ ਉਹਨੂੰ ਪਤਾ ਲਗਾ ਕਿ ਸਾਰਾ ਪਿੰਡ ਉਹਦਾ ਵੈਰੀ ਹੋ ਗਿਆ ਹੈ, ਤਾਂ ਉਹਦਾ ਦਿਲ ਕੰਬ ਗਿਆ । ਹੁਣ ਉਹਦੇ ਅਗੇ ਦੋ ਹੀ ਰਾਹ ਸਨ । ਜਾਂ ਉਹ ਗੱਲ ਕੀਤੇ ਬਗੈਰ ਗੱਦੀ ਛਡ ਕੇ ਚਲੇ ਜਾਏ ਜਾਂ ਜੇਲ ਜਾਣ ਲਈ ਤਿਆਰ ਹੋਏ । ਕੱਲੇ ਨੇ ਅਜ ਐਨ ਵੇਲੇ ਸਿਰ ਧੋਖਾ ਦਿਤਾ ਸੀ । ਉਹਨੇ ਸੋਚਿਆ—"ਲਗਦੈ ਜਿਨੱਪਾ ਮੈਨੂੰ ਅੰਦਰ ਕਰਵਾ ਕੇ ਹੀ ਰਹੂ । ਕੀ ਪਤਾ ਸੀ ਕੱਲਾ ਕਮੀਣ ਏਦਾਂ ਲੂਣ ਹਰਾਮ ਕਰੇਗਾ ।' ਪਡਦਈਏ ਨੇ ਇਹੀ ਸੋਚਿਆ ਕਿ ਪਹਿਲਾ ਰਾਹ ਠੀਕ ਹੈ ।

ਸੱਥ ਵਿਚ ਲੋਕ ਉਹਦੀ ਉਡੀਕ ਵਿਚ ਬੈਠੇ ਸਨ । ਗਿਆਰਾਂ ਵਜ ਚੁਕੇ ਸਨ, ਪਰ ਤਾਂ ਵੀ ਸ਼ੇਸ਼ੱਪਾ ਜ਼ਿੱਦ ਕਰੀ ਬੈਠਾ ਸੀ ਅਜ ਗੱਲ ਸਿਰੇ ਲਗਣੀ ਚਾਹੀਦੀ ਹੈ । ਆਖ਼ਰ ਪਡਦਈਆ ਸੱਥ ਵਿਚ ਆ ਗਿਆ । ਪਰ ਹਮੇਸ਼ਾਂ ਵਾਂਗ ਅਜ ਉਹਦਾ ਕਿਸੇ ਨੇ ਮਾਣ ਨਹੀਂ ਕੀਤਾ ਸੀ । ਕੋਈ ਵੀ ਉਠ ਕੇ ਖੜ੍ਹਾ ਨਾ ਹੋਇਆ । ਉਹਨੇ ਪਹਿਲਾਂ ਹੀ ਸੋਚ ਲਿਆ ਸੀ ਕਿ ਇਸ ਮੌਕੇ ਕਿਹੜਾ ਭੇਸ ਕਰਨਾ ਹੈ ।

ਆਚਾਰੀਏ ਨੇ ਉਹਨੂੰ ਸੱਦ ਕੇ ਆਪਣੇ ਕੋਲ ਬੈਠਾ ਲਿਆ । ਕੋਈ ਹੋਰ ਮੌਕਾ ਹੁੰਦਾ, ਤਾਂ ਪਡਦਈਆ ਆਪਣੇ ਵਿਅੰਗ-ਬਾਣਾਂ ਨਾਲ ਆਚਾਰੀਏ ਨੂੰ ਘਾਇਲ ਕਰ ਸਕਦਾ ਸੀ । ਪਰ ਅਜ ਉਹ ਦਾਅ ਹਾਰ ਬੈਠਾ ਸੀ । ਉਹ ਗੰਭੀਰ ਹੋ ਕੇ ਕਹਿਣ ਲਗਾ—"ਮੈਂ ਕੀ ਆਖਾਂ ? ਅਸਲ 'ਚ ਮੇਰੇ ਗ੍ਰਹਿ ਹੀ ਪੁੱਠੇ ਨੇ । ਮੇਰੀ ਪੈਦਾਇਸ਼ ਏਸ ਅਸ਼ੁਭ ਘੜੀ 'ਚ ਹੋਈ ਸੀ । ਨਹੀਂ ਤਾਂ ਕਿਸੇ ਦਾ ਪਾਪ, ਮੇਰੇ ਸਿਰ ਕਿਉਂ ਆਉਂਦਾ ? ਕਿਸਮਤ ਦਾ ਖੇਲ ਐ, ਭਾਈ । ਲੋਕਾਂ ਨੂੰ ਕੀ ਦੋਸ਼ ? ਮੈਂ ਕਿਉਂ ਕਹਾਂ, ਉਨ੍ਹਾਂ ਨੂੰ ਚੰਗੇ-ਮਾੜੇ ਦੀ ਤਮੀਜ਼ ਨਹੀਂ ਰਹੀ ? ਓਦਣ ਦਾਦਾ ਆਪਣੀ ਭੈਣ ਨੂੰ ਲੈ ਆਇਆ । ਡੇਰੇ 'ਚ ਉਹਨੂੰ ਧਕਾ ਦੇ 'ਤਾ ਤੇ ਮੇਰੇ 'ਤੇ ਦੋਸ਼ ਲਾ 'ਤਾ । ਮੈਂ ਕਿਹਾ—ਠੀਕ ਐ ਭਾਈ, ਸਭ ਸ਼ਿਵਾਂ ਦੀ ਮਾਇਆ ਹੈ । ਅਜ ਕੀ ਹੋ ਰਿਹੈ ? ਓਹੀ ਹੋ ਰਿਹੈ ਨਾ ? ਇਹ ਕੱਲੂ ਆਂਹਦੈ ਪਈ ਮੇਰੇ ਕਹਿਣ 'ਤੇ ਇਹਨੇ ਅੱਗ ਲਾਈ । ਚੇਲਾ ਹੀ ਆਪਣੇ ਗੁਰੂ ਨੂੰ ਮਾੜਾ ਕਹਿੰਦੈ, ਚਲੋ ਕੋਈ ਗੱਲ ਨਹੀਂ । ਚੇਲੇ ਦਾ

ਅਪਰਾਧ ਗੁਰੂ ਨਾ ਧਾਰਣ ਕਰੇ, ਤਾਂ ਕੌਣ ਧਾਰਣ ਕਰੂਗਾ ਭਾਈ ? ਚਲੇ ਦੀ ਸਵਾ ਸਵੀਕਾਰ ਕੀਤੀ ਸੀ, ਹੁਣ ਉਹਦਾ ਦੋਸ਼ ਵੀ ਸਵੀਕਾਰ ਕਰਦਾਂ। ਜੋ ਭਾਗਾਂ 'ਚ ਲਿਖਿਐ, ਉਹਨੂੰ ਕੌਣ ਮਟੇ ਸਕਦੈ ? ਭੁਗਤਾਂਗਾ, ਜ਼ਰੂਰ ਭੁਗਤਾਂਗਾ। ਨਹੀਂ ਤਾਂ ਸ਼ਿਵ ਮੈਨੂੰ ਢੋਈ ਨਹੀਂ ਦੇਣਗੇ। ਆਪ ਭਗਵਾਨ ਭੋਲਾਨਾਥ ਨੇ ਵਿਸ਼ ਪੀ ਲਿਆ, ਤਾਂ ਮੈਂ ਕੀਹਦਾ ਪਾਣੀਹਾਰ ? ਮੇਰੀ ਕੀ ਹਸਤੀ ? ਮੈਂ ਦੋਸ਼ ਆਪਣੇ ਸਿਰ ਲੈਂਦਾਂ। ਪੰਚਾਂ ਦਾ ਕਿਹਾ ਸਿਰ ਮਥੇ। ਪਰ..." ਇੰਨਾ ਕਹਿ ਕੇ ਚੁਪ ਹੋ ਗਿਆ।

ਪਡਦਈਏ ਦੀ ਸਾਰੀ ਗੱਲ ਨਾਟਕੀ ਅੰਦਾਜ਼ ਵਿਚ ਸੀ। ਉਹਦੀ ਰੋਅਬਦਾਰ ਆਵਾਜ਼ ਵਿਚ ਅਜ ਕੋਮਲਤਾ ਸੀ। ਉਹਦੀਆਂ ਗੱਲਾਂ ਦਿਲ ਨੂੰ ਛੂਹ ਜਾਣਾ ਚਾਹੁੰਦੀਆਂ ਸਨ। ਗੱਲ ਮੁਕਾ ਕੇ ਲੰਮਾ ਹਉਕਾ ਲਿਆ ਸੀ। ਅੱਖਾਂ ਵੀ ਸਜਲ ਸਨ। ਅਖਾਂ ਦੇ ਕੋਇਆਂ ਤੋਂ ਡਿਗਣ ਵਾਲੇ ਹੰਝੂ ਨੂੰ ਗੇਰੂਏ ਕਪੜੇ ਨਾਲ ਪੂੰਝਣ ਦੀ ਜਿਵੇਂ ਉਹਨੂੰ ਸੁਧ ਨਹੀਂ ਸੀ।

ਲਿੰਗੱਪਾ ਇਕਦਮ ਖੜ੍ਹਾ ਹੋ ਕੇ ਬੋਲਣ ਲੱਗਾ—"ਭਰਾਵੋ, ਸੁਣ ਲਓ। ਮੇਰੀ ਗੱਲ ਧਿਆਨ ਨਾਲ ਸੁਣ ਲਓ। ਬੜੀ ਪਹਿਲਾਂ ਦੀ ਗੱਲ। ਤੁਹਾਨੂੰ ਸਾਰਿਆਂ ਨੂੰ ਚੰਗੀ ਤਰ੍ਹਾਂ ਪਤੈ। ਧੋਬੀ ਦੀ ਗੱਲ ਮੰਨ ਕੇ ਭਗਵਾਨ ਰਾਮਚੰਦਰ ਨੇ ਸੀਤਾਮਾਈ ਨੂੰ ਘਰੋਂ ਕਢ 'ਤਾ ਸੀ। ਅੱਜ ਵੀ ਓਹੋ ਗੱਲ ਹੋ ਰਹੀ ਐ। ਕੱਲੇ ਦੀ ਗੱਲ ਮੰਨ ਕੇ ਮਾਈਬਾਪ ਪਡਦਈਆ ਜੀ ਨੂੰ ਇਸ ਤਰ੍ਹਾਂ ਨਾ ਗੁਆ ਲਈਓ। ਇਹ ਤਾਂ ਕੁਸ਼ ਬੰਦਿਆਂ ਦੀ ਚਾਲ ਐ। ਮੇਰੀ ਅਰਜ ਐ ਤੁਹਾਡੇ ਅੱਗੇ ਪਈ ਚੰਗੀ ਤਰ੍ਹਾਂ ਸੋਚ ਲਓ। ਫੇਰ ਨਾ ਪਛਤਾਉਣਾ ਪਵੇ। ਫੇਰ ਨਾ ਆਖੀਓ ਹੀਰੇ ਵਰਗੇ ਸਵਾਮੀ ਜੀ ਨੂੰ ਹੱਥੋਂ ਗੁਆ ਲਿਆ ਇਹੋ ਜਿਹੇ ਬੰਦੇ ਲੱਭਿਆਂ ਵੀ ਨਹੀਂ ਲੱਭਦੇ ਹੁੰਦੇ। ਹੁਣ ਦੇ ਭੁੱਲੇ ਸੌ ਕੋਹਾਂ ਤੇ ਜਾ ਡਿੱਗੋਗੇ।"

"ਹਾਂ, ਹਾਂ, ਤੇਰੀ ਗੱਲ ਅਸੀਂ ਸੁਣ ਲਈ ਐ। ਪਰ ਲਿੰਗੱਪਾ ਜੀ, ਪੰਚੈਤ ਅੱਗੇ ਨੌਟੰਕੀ ਕਰਨ ਦੀ ਜ਼ਰੂਰਤ ਨਹੀਂ। ਜੋ ਵੀ ਕਹਿਣੈ ਸਾਫ਼-ਸਾਫ਼ ਕਹੋ। ਜੇ ਤੂੰ ਇਹ ਸੋਚਦੈਂ ਪਈ ਕੱਲਾ ਝੂਠਾ ਅਲਜ਼ਾਮ ਲਾ ਰਿਹੈ, ਤਾਂ ਸਾਰਿਆਂ ਸਾਮ੍ਹਣੇ ਖੁਲ੍ਹ ਕੇ ਆਖੋ। ਤੇ ਜੇ ਕੱਲੇ ਦੀ ਗੱਲ ਸੱਚ ਐ, ਤਾਂ ਦਸ ਦਿਓ ਪਡਦਈਏ ਨੂੰ ਕੀ ਸਜ਼ਾ ਦਿੱਤੀ ਜਾਏ।" ਆਚਾਰੀਏ ਨੇ ਦੋ-ਟੁੱਕ ਗੱਲ ਆਖ ਦਿਤੀ।

'ਇਹ ਤਾਂ ਹੋਈ ਨਾ ਗੱਲ', 'ਬਿਲਕੁਲ ਠੀਕ ਐ' ਦੀਆਂ ਆਵਾਜ਼ਾਂ ਉਭਰੀਆਂ। ਪਡਦਈਏ ਨੂੰ ਕੀ ਸਜ਼ਾ ਦਿਤੀ ਜਾਏ, ਇਹਦੇ ਬਾਰੇ ਇਕੱਠ ਵਿਚ ਦੋ ਰਾਵਾਂ ਸਨ। ਕੁਝ ਜਣੇ ਕਹਿੰਦੇ ਸੀ ਕਿ ਇਹਨੂੰ ਜੇਲ ਕਰਵਾਓ। ਦੂਜਾ ਧੜਾ ਕਹਿੰਦਾ ਸੀ ਕਿ ਇਹਨੂੰ ਪਿੰਡੋਂ ਬਾਹਰ ਕਰ ਦੇਣਾ ਚਾਹੀਦਾ ਹੈ। ਇਕੱਠ ਵਿਚ ਅਫ਼ਰਾ-ਤਫ਼ਰੀ ਮਚ ਗਈ। ਆਚਾਰੀਏ ਨੇ ਉੱਠ ਕੇ ਸਾਰਿਆਂ ਨੂੰ ਸ਼ਾਂਤ ਕੀਤਾ। ਤੇ ਆਪਣਾ ਫ਼ੈਸਲਾ ਸੁਣਾਇਆ।

"ਪੰਚਾਂ ਦਾ ਫ਼ੈਸਲਾ ਹੈ ਕਿ ਪਡਦਈਆ ਗੁਨਾਹਗਾਰ ਐ। ਪਰ ਇਨ੍ਹਾਂ ਬਾਰੇ ਕੋਈ ਫ਼ੈਸਲਾ ਕਰਨਾ ਏਨੀ ਸੌਖੀ ਗੱਲ ਨਹੀਂ, ਕਿਉਂਕਿ ਇਹ ਹਮਾਤੜ-ਤਮਾਤੜ ਨਹੀਂ ਹਨ। ਸਦਾਨੰਦ ਸ਼ਿਵਯੋਗੀ ਦੀ ਗੱਦੀ ਉਤੇ ਵਿਰਾਜਮਾਨ ਮਹਾਂਪੁਰਖ ਹਨ। ਇਹੋ ਜਿਹੇ ਪਹੁੰਚੇ ਹੋਏ ਬੰਦੇ ਦਾ ਇਸ ਤਰ੍ਹਾਂ ਅਪਮਾਣ ਹੋਣਾ ਮੈਨੂੰ ਮਨਜ਼ੂਰ ਨਹੀਂ। ਤੇ ਇਹ ਜੇਲ ਜਾਣ। ਏਦੂੰ ਵੱਡੀ ਬਦਨਾਮੀ ਪਿੰਡ ਦੀ ਹੋਰ ਕੀ ਹੋਊਗੀ। ਮੇਰੀ ਜਾਚੇ ਇਹ ਗੱਦੀ ਛੱਡ ਕੇ ਅੱਜ ਤ੍ਰਿਕਾਲਾਂ ਤੋਂ ਪਹਿਲਾਂ ਪਿੰਡ ਛਡ ਦੇਣ।" ਬਾਲਾਚਾਰੀਆ ਨੇ ਗੰਭੀਰਤਾ ਨਾਲ ਫ਼ੈਸਲਾ

ਸੁਣਾ ਦਿਤਾ। ਜਦ ਜਿਨੱਪੇ ਨੇ ਸੁਝਾਅ ਦਿਤਾ ਕਿ ਮੱਠ ਦੇ ਅਗਲੇ ਮਹੰਤ ਦਾ ਨਾਂ ਪੰਚਾਇਤ ਹੀ ਦੱਸੇ ਤਾਂ ਲਿੰਗੱਪੇ ਨੇ ਇਹਦਾ ਵਿਰੋਧ ਕੀਤਾ। ਉਹਦੀ ਦਲੀਲ ਸੀ ਕਿ ਨਵਾਂ ਮਹੰਤ ਚੁਣਨ ਦਾ ਹੱਕ ਗੱਦੀ ਉਤੇ ਬੈਠੇ ਸਵਾਮੀ ਨੂੰ ਹੀ ਹੈ। ਇਸ ਲਈ ਪਡਦਈਏ ਦੇ ਇਸ ਹੱਕ ਵਿਚ ਕੋਈ ਦਖ਼ਲੰਦਾਜ਼ੀ ਨਾ ਕਰੇ। ਲਿੰਗੱਪਾ ਆਪਣੀ ਗੱਲ ਮੰਨਵਾਉਣ ਲਈ ਬਜ਼ਿੱਦ ਸੀ। ਸ਼ੇਸ਼ੱਪੇ ਨੇ ਆਪਣੇ ਕਾਨੂੰਨੀ ਇਲਮ ਦਾ ਤੀਰ ਛੱਡਿਆ—"ਕਿਉਂ ਨਹੀਂ ? ਪਡਦਈਆ ਜੇਲ ਜਾਵੇ ਤੇ ਉਹਦਾ ਹੱਕ ਵੀ ਬਣਿਆ ਰਹੇ, ਤਾਂ ਕਿਸੇ ਨੂੰ ਕੀ ਏਤਰਾਜ਼ ? ਇਹੋ ਅਗਲੇ ਮਹੰਤ ਦਾ ਨਾਂ ਦੱਸ ਦਏ।"

ਪੰਚਾਇਤ ਨੇ ਫ਼ੈਸਲਾ ਦਿਤਾ ਕਿ ਸਦਾਨੰਦ ਸ਼ਿਵਯੋਗੀ ਮਹਾਸਵਾਮੀ ਦਾ ਭਾਣਜਾ ਹੀ 'ਸਵਾਮੀ' ਬਣੇ। ਕਿਉਂਕਿ ਹਾਲੀ ਉਹ ਬਾਲਗ ਨਹੀਂ; ਸੋ ਉਦੋਂ ਤਕ ਉਹਦਾ ਪਿਤਾ ਗੰਗਾਧਰ ਸਵਾਮੀ ਡੇਰੇ ਵਿਚ ਰਹਿ ਕੇ ਡੇਰੇ ਦੀ ਪਰੰਪਰਾ ਨੂੰ ਚੰਗੀ ਤਰ੍ਹਾਂ ਚਲਾਉਂਦਾ ਰਹੇ। ਸਾਰੇ ਲੋਕ ਇਸ ਫੈਸਲੇ ਤੋਂ ਸੰਤੁਸ਼ਟ ਸਨ । ਗੰਗਾਧਰ ਸਵਾਮੀ ਦੇ ਨਾਂ ਦੇ ਨਾਅਰੇ ਲਗਣ ਲੱਗੇ। ਇਸੇ ਉਤਸਾਹ ਵਿਚ ਸਾਰੇ ਜਣੇ ਗੰਗਾਧਰ ਸਵਾਮੀ ਦੇ ਘਰ ਗਏ। ਉਹਨੂੰ ਡੇਰੇ ਵਿਚ ਲੈ ਆਏ ਤੇ ਉਹਦੇ ਪੁਤ ਨੂੰ ਹੀ ਡੇਰੇ ਦਾ ਸਵਾਮੀ ਕਰਾਰ ਦੇ ਦਿਤਾ। ਇਕਦਮ ਵਾਪਰੀ ਘਟਨਾ ਨੂੰ ਦੇਖ ਕੇ ਗੰਗ਼ਾਧਰ ਸਵਾਮੀ ਜੀ ਡਰ ਗਏ। ਪਰ ਆਚਾਰੀਏ ਨੇ ਉਹਨੂੰ ਸਮਝਾ ਕੇ ਹੌਸਲਾ ਦਿਤਾ । ਡੇਰੇ ਵਿਚ ਆਉਂਦਿਆਂ ਹੀ ਪਡਦਈਏ ਨੇ ਉਨ੍ਹਾਂ ਦਾ ਸਵਾਗਤ ਕੀਤਾ ਤੇ ਆਪਣਾ ਅਹੁਦਾ ਉਨ੍ਹਾਂ ਦੇ ਸਪੁਰਦ ਕਰ ਦਿਤਾ ਉਹ ਖ਼ਾਲੀ ਹੱਥ ਬਾਹਰ ਨਿਕਲਿਆ । ਉਹਨੇ ਲੋਕਾਂ ਨੂੰ ਪ੍ਰਣਾਮ ਕਰਨ ਲਈ ਹੱਥ ਚੁਕਣੇ ਚਾਹੇ, ਤਾਂ ਉਹਦੀਆਂ ਅੱਖਾਂ ਭਰ ਆਈਆਂ, ਹੱਥ ਕੰਬ ਗਏ। "ਪੰਚੋ, ਮੈਂ ਚਲਿਆਂ। ਭੁਲ ਨਾ ਜਾਈਓ । ਸ਼ਿਵਾਂ ਨੇ ਸੱਦਿਆ ਤਾ ਫੇਰ ਆਊਂਗਾ—" ਇੰਨਾ ਆਖਦਿਆਂ ਉਹਦੀ ਘਿੱਗੀ ਬਝ ਗਈ।

ਲੋਕਾਂ ਦੇ ਦਿਲਾਂ ਵਿਚ ਹਾਲੇ ਵੀ ਉਹਦੇ ਲਈ ਨਫ਼ਰਤ ਸੀ। ਉਨ੍ਹਾਂ ਨੂੰ ਪਡਦਈਏ ਦੇ ਚਲਿੱਤਰਾਂ ਉਤੇ ਖਿਝ ਆਈ। ਪਰ ਪਡਦਈਆ ਸੱਚੀਂ ਪਿਘਲ ਚੁਕਾ ਸੀ। ਪਾਦੱਲੀ ਵਿਚ ਉਹਨੂੰ ਰਾਜਿਆਂ-ਮਹਾਰਾਜਿਆਂ ਵਰਗਾ ਆਦਰ-ਮਾਣ ਮਿਲਿਆ ਸੀ। ਕਿਉਂਕਿ ਉਹ ਗੱਦੀ ਦਾ ਹੱਕਦਾਰ ਸੀ, ਸਾਰੇ ਉਹਦੇ ਪ੍ਰਸ਼ੰਸਕ ਸਨ। ਗੇਰੂਆ ਕਪੜਾ ਉਹਦੇ ਸਾਰੇ ਪਾਪ ਕੱਜਦਾ ਰਿਹਾ ਸੀ। ਹੁਣ ਸਭ ਕੁਝ ਤਿਆਗ ਕੇ ਉਹ ਸੰਨਿਆਸੀ ਬਣ ਗਿਆ ਸੀ। ਹੁਣ ਉਹਦੇ ਕੋਲੋਂ ਸਭ ਕੁਝ ਖੁਸਣ ਲਗਾ ਸੀ, ਤਾਂ ਉਹਦਾ ਮੰਦਾਹਾਲ ਹੋਣਾ ਲਾਜ਼ਮੀ ਸੀ।

ਸੂਰਜ ਕਾਫ਼ੀ ਉੱਚਾ ਚੜ੍ਹ ਚੁੱਕਾ ਸੀ। ਪਡਦਈਏ ਦੀ 'ਭਿਖਾ' (ਭੋਜਨ) ਦਾ ਵੇਲਾ ਸੀ। ਹਰ ਰੋਜ਼ ਸ਼ਿਵ ਪੂਜਾ ਕਰਨ ਮਗਰੋਂ ਚੇਲਿਆਂ ਦਾ ਲਿਆਂਦਾ ਸਵਾਦਲਾ ਭੋਜਨ ਇਸੇ ਵੇਲੇ ਪਾ ਲੈਂਦਾ ਸੀ। ਪਰ ਅੱਜ ਪੁਛਣ ਵਾਲਾ ਕੋਈ ਨਹੀਂ ਸੀ। ਸਾਹਮਣੇ ਖੁਲ੍ਹਾ ਮੈਦਾਨ ਸੀ। ਧਰਤੀ ਤਪ ਰਹੀ ਸੀ। ਇੰਨੀ ਕੜਕਦੀ ਧੁਪ ਵਿਚ ਪਡਦਈਏ ਨੂੰ ਵਿਦਾ ਕਰਨ ਕੋਈ ਨਹੀਂ ਆਇਆ ਸੀ।

ਪਤਾ ਨਹੀਂ ਉਹਦੇ ਮਨ ਵਿਚ ਕੀ ਗੱਲ ਆਈ ? ਉਹ ਵੱਡੀਆਂ-ਵੱਡੀਆਂ ਡੀਂਘਾਂ ਭਰਨ ਲੱਗਾ, ਜਿਵੇਂ ਪਾਦੱਲੀ ਦੀ ਹੱਦ ਵਿਚ ਪਲ ਭਰ ਲਈ ਵੀ ਠਹਿਰਨ ਦਾ ਹੁਕਮ ਨਾ ਹੋਵੇ।

# 25

ਜਸਵੰਤਰਾਓ ਇੰਦਰਪੁਰੀਓਂ ਮੁੜਿਆ, ਤਾਂ ਉਹਨੂੰ ਪਡਦਈਏ ਬਾਰੇ ਖ਼ਬਰ ਮਿਲੀ। ਉਹ ਸੁਣਨਸਾਰ ਆਚਾਰੀਏ ਦੇ ਘਰ ਨੱਠਾ ਗਿਆ। ਆਚਾਰੀਏ ਨੇ ਉਹਨੂੰ ਸਾਰੀ ਗੱਲ ਦੱਸੀ। ਜਸਵੰਤਰਾਓ ਕਹਿਣ ਲੱਗਾ ਕਿ ਜੇ ਪਹਿਲਾਂ ਇਹ ਗੱਲ ਹੋਈ ਹੁੰਦੀ, ਤਾਂ ਲਛਮੀਬਾਈ ਨੂੰ ਪਾਦੱਲੀ ਲਿਆਉਣਾ ਸੌਖਾ ਹੁੰਦਾ। ਉਹਨੇ ਕਿਹਾ ਕਿ ਲਛਮਣ ਦੇ ਹੱਥ ਸੁਨੇਹਾ ਹੀ ਘਲ ਦਿੰਦੇ, ਤਾਂ ਚੰਗਾ ਹੁੰਦਾ। ਆਚਾਰੀਏ ਨੇ ਕਿਹਾ—"ਪਾਟਿਲ ਜੀ, ਮੇਰੇ ਮਨ 'ਚ ਵੀ ਇਹ ਖ਼ਿਆਲ ਆਇਆ ਸੀ, ਪਰ ਜਿਨੱਪੇ ਨੇ ਤੇ ਹੋਰਨਾਂ ਨੇ ਮੈਨੂੰ ਵਰਜ 'ਤਾ ਪਈ ਲਛਮਣ ਵਰਗੇ ਮਨਹੂਸ ਨੂੰ ਘੱਲਣਾ ਠੀਕ ਨਹੀਂ। ਇਥੋਂ ਦੀਆਂ ਤਾਂ ਤੁਸੀਂ ਸੁਣ ਲਈਆਂ, ਹੁਣ ਓਥੋਂ ਦੀਆਂ ਵੀ ਸੁਣਾਓ। ਤੁਹਾਡਾ ਸਫ਼ਰ ਕਿੱਦਾਂ ਰਿਹਾ ?"

"ਹਾਂ, ਸਮਝ ਲਓ, ਠੀਕ ਹੀ ਰਿਹਾ—" ਜਸਵੰਤਰਾਓ ਨੇ ਇਕੋ ਫ਼ਿਕਰੇ ਵਿਚ ਜਵਾਬ ਦਿਤਾ।

"ਤਾਂ ਤੁਹਾਡਾ ਮਤਲਬ ਐ, ਉਹ ਆਪਣੀ ਜੈਦਾਦ ਕਿਸੇ ਨੂੰ ਬਖਸ਼ ਦੇਣ ਦਾ ਵਿਚਾਰ ਕਰ ਰਹੇ ਨੇ—" ਆਚਾਰੀਆ ਦਾ ਦੂਜਾ ਸਵਾਲ ਸੀ।

"ਕੀ ਕਰਾਂਗੇ ਆਚਾਰੀਆ ਜੀ ? ਉਹ ਆਉਣਗੇ ਵੀ ਤਾਂ ਹਵੇਲੀ 'ਚ ਉਨ੍ਹਾਂ ਨੂੰ ਪੈਰ ਨਹੀਂ ਰਖਣ ਦੇਣਗੇ। ਉਨ੍ਹਾਂ ਦੀ ਖ਼ਾਸ ਰਈਅਤ ਵੀ ਅਜ ਕਲ੍ਹ ਉਨ੍ਹਾਂ ਦੇ ਖ਼ਿਲਾਫ਼ ਐ। ਪਡਦਈਏ ਦੀ ਸ਼ਹਿ ਉਤੇ ਬਾਪੂਸਾਹਬ ਨੇ ਉਸ ਔਰਤ ਨੂੰ ਹਵੇਲੀ ਤੇ ਖੇਤਾਂ ਦਾ ਕਬਜ਼ਾ ਦੇਣੋਂ ਇਨਕਾਰ ਕਰ ਦਿਤਾ ਸੀ, ਤਾਂ ਹੁਣ ਉਹ ਇਥੇ ਆ ਕੇ ਕੀ ਕਰਦੀ ? ਇਸ ਲਈ ਮੈਂ ਰਾਜਾ ਸਾਹਬ ਨਾਲ ਹੀ ਸਾਰੀਆਂ ਗੱਲਾਂ ਤੈਅ ਕਰ ਲਈਆਂ ਨੇ। ਉਨ੍ਹਾਂ ਨੇ ਇਕ ਰਾਹ ਸੁਝਾਇਆ ਕਿ ਲਛਮੀਬਾਈ ਦੇ ਨਾਂ ਜੋ ਵੀ ਜ਼ਮੀਨ-ਪੈਲੀ ਐ, ਉਸਨੂੰ ਉਹ ਮਹਾਰਾਜਾ ਸਾਹਬ ਦੇ ਨਾਂ ਕਰ ਦਏਗੀ। ਓਸ ਹਾਲਤ 'ਚ ਉਨ੍ਹਾਂ ਪੈਲੀਆਂ ਉਤੇ ਕਬਜ਼ਾ ਕਰਨਾ ਰਾਜਾ ਸਾਹਬ ਲਈ ਆਸਾਨ ਹੋਏਗਾ। ਸਾਰੀ ਜਾਇਦਾਦ ਉਨ੍ਹਾਂ ਦੇ ਨਾਂ ਚੜ੍ਹੂਗੀ। ਉਹਦਾ ਮਾਲੀਆ ਵੀ ਆਪ ਹੀ ਵਸੂਲਣਗੇ ਤੇ ਲਛਮੀਬਾਈ ਨੂੰ ਦਿਖਾਉਣਗੇ। ਇਹ ਸੋਚ ਕੇ ਹੁਣ ਲਛਮੀਬਾਈ ਦੇ ਹਥੀਂ ਰਾਜ਼ੀਨਾਮਾ ਲਿਖਵਾ ਕੇ ਕੁਲੈਕਟਰ ਸਾਹਬ ਦੇ ਹੱਥ ਕਰ ਦਿਤੈ। ਇਹ ਸਾਰਾ ਇੰਤਜ਼ਾਮ ਕਰ ਕੇ ਹੀ ਮੈਂ ਇਥੇ ਆਇਆਂ—" ਜਸਵੰਤਰਾਓ ਨੇ ਸਾਰਾ ਹਾਲ ਬਿਆਨ ਕੀਤਾ।

"ਪਰ ਪਾਟਿਲ ਜੀ, ਇਸ ਇੰਤਜ਼ਾਮ ਦਾ ਨਤੀਜਾ ਇਹ ਹੋਊ ਪਈ ਲਛਮੀਬਾਈ ਇਸ ਪਿੰਡ 'ਚ ਹੁਣ ਆਊਗੀ ਹੀ ਨਹੀਂ। ਜ਼ਿਮੀਦਾਰ ਦੀ ਹਵੇਲੀ 'ਤੇ ਕਬਜ਼ਾ ਰਾਜਾਸਾਹਬ ਦਾ ਹੋ ਜਾਊ। ਉਂ ਤਾਂ ਇਹ ਵੀ ਠੀਕ ਐ। ਤਾਂ ਵੀ ਪੁਸ਼ਤਾਂ ਤੋਂ ਤੁਰੀ ਆਉਂਦੀ ਜ਼ਿਮੀਦਾਰੀ ਦਾ ਨਾਂ-ਨਿਸ਼ਾਨ ਮਿਟ ਨਾ ਜਾਊ ? ਮੈਨੂੰ ਇਹ ਗੱਲ ਠੀਕ ਨਹੀਂ ਲਗਦੀ।" ਆਚਾਰੀਏ ਨੇ ਕਿਹਾ।

"ਐਸੀ-ਵੈਸੀ ਕੋਈ ਗੱਲ ਨਹੀਂ। ਲਛਮੀਬਾਈ ਦੀਆਂ ਦੋ ਧੀਆਂ ਹਨ। ਉਨ੍ਹਾਂ ਦੇ ਕਿਸੇ ਦੇ ਪੁਤ ਵੀ ਤਾਂ ੍ਹੂਗਾ। ਉਹਨੂੰ ਲਛਮੀ ਮੁਤਬੰਨਾ ਬਣਾ ਲਊ। ਤੇ ਜ਼ਿਮੀਦਾਰ ਦੇ

ਖ਼ਾਨਦਾਨ ਦੀ ਸਾਰੀ ਜਾਇਦਾਦ ਉਹਨੂੰ ਮੋੜ 'ਤੀ ਜਾਊਗੀ। ਰਾਜਾਸਾਹਬ ਨੇ ਇਸ ਮਤਲਬ ਲਈ ਰਜ਼ਾਮੰਦੀ ਲੈ ਲਈ ਐ ਤੇ ਜੇ ਪਿੰਡ 'ਚ ਅਮਨ-ਚੈਨ ਹੋ ਗਿਆ, ਤਾਂ ਹੋ ਸਕਦੈ ਲਛਮੀਬਾਈ ਹਵੇਲੀ 'ਚ ਆ ਕੇ ਰਹਿਣ ਲੱਗੇ। ਇਹਦੇ ਨਾਲੋਂ ਚੰਗੀ ਗੱਲ ਕੀ ਹੋਊ? ਹਾਂ ਪੜਦਈਏ ਬਾਰੇ ਪਹਿਲਾਂ ਹੀ ਪਤਾ ਲਗ ਜਾਂਦਾ, ਤਾਂ ਇਸ ਸਭ ਕਾਸੇ ਦੀ ਲੋੜ ਨਾ ਪੈਂਦੀ। ਹੁਣ ਪੜਦਈਏ ਦਾ ਸਹਾਰਾ ਹੱਥੋਂ ਗਿਆ। ਹੁਣ ਬਾਪੂਸਾਹਬ ਨੂੰ ਹੱਥਾਂ-ਪੈਰਾਂ ਦੀ ਪੈ ਜਾਊ। ਦੇਖਦੇ ਚੱਲੋ। ਇਹਨੇ ਆਪੇ ਹੀ ਪਿੰਡ ਛੱਡ ਜਾਣੈ।" ਜਸਵੰਤਰਾਓ ਸਿਰਫ਼ ਯਕੀਨ ਨਾਲ ਹੀ ਸਾਰੀ ਹਾਲਤ ਵਿਚ ਸੁਧਾਰ ਲਿਆਉਣ ਦੀ ਕੋਸ਼ਿਸ਼ ਵਿਚ ਸੀ।

ਇਹ ਗੱਲ ਵੀ ਠੀਕ ਸੀ। ਪਰ ਆਚਾਰੀਏ ਨੂੰ ਦੂਜੇ ਪਾਸਿਉਂ ਵਿਗਾੜ ਪੈਣ ਦਾ ਡਰ ਸੀ। ਜੇ ਵਾਰਿਸ ਵਾਲੇ ਮੁਕੱਦਮੇ ਵਿਚ ਲਿੰਗੱਪਾ ਜਿਤ ਗਿਆ, ਤਾਂ ਉਹ ਬਾਪੂਸਾਹਬ ਨਾਲ ਜਾ ਰਲੇਗਾ। ਪੜਦਈਆ ਵੀ ਐਰਾ-ਗੈਰਾ ਬੰਦਾ ਨਹੀਂ। ਉਹ ਮੌਕਾ ਦੇਖ ਕੇ ਫੇਰ ਪਿੰਡ ਵਿਚ ਆਏਗਾ। ਹਾਂ, ਇਕ ਗੱਲ ਬਾਪੂਸਾਹਬ ਦੇ ਉਲਟ ਜਾਂਦੀ ਸੀ। ਉਹਨੂੰ ਹੁਣ ਖ਼ੁਦ ਮਹਾਰਾਜੇ ਨਾਲ ਆਢਾ ਲਾਉਣਾ ਪਏਗਾ। ਹੋ ਸਕਦਾ ਹੈ ਕਿ ਉਹ ਇਸ ਗੱਲੋਂ ਡਰ ਜਾਏ, ਤੇ ਪਿੰਡ ਛੱਡ ਜਾਏ।

ਜਸਵੰਤਰਾਓ ਨੇ ਗੱਲ ਜਾਰੀ ਰੱਖੀ—"ਬਾਪੂਸਾਹਬ ਮਹਾਰਾਜੇ ਅੱਗੇ ਦਾਅਵਾ ਕਰ ਸਕਦੈ ਕਿ ਮਾਲੀਏ 'ਤੇ ਉਹਦਾ ਹੀ ਹੱਕ ਐ। ਜੇ ਪੜਦਈਆ ਇਥੇ ਹੁੰਦਾ, ਤਾਂ ਉਹ ਉਹਨੂੰ ਸਿਖਾ ਦਿੰਦਾ। ਇਹ ਪੰਗਾ ਭਲਕੇ ਕਿਤੇ ਪੈ ਨਾ ਜਾਏ, ਇਹਦਾ ਉਪਾਅ ਵੀ ਮੈਂ ਸੋਚ ਲਿਐ। ਇੰਦਰਪੁਰ ਰਿਆਸਤ ਦੇ ਸੱਤਾਂ ਪਿੰਡਾਂ ਦਾ ਕੁਲਕਰਣੀ ਹੈ ਨਾ, ਤੁਹਾਡੇ ਹੀ ਪਿੰਡ ਦਾ, ਕੀ ਨਾਂ ਹੈ ਉਹਦਾ? ਹਾਂ, ਚੇਤੇ ਆ ਗਿਆ, ਸ਼ਾਮਰਾਓ, ਉਹਨੂੰ ਜ਼ਮੀਨ ਜਾਇਦਾਦ ਦੀ ਸੰਭਾਲ ਲਈ ਇਥੇ ਭੇਜਣ ਦੀ ਅਰਜ਼ ਕਰ ਕੇ ਸਾਰਾ ਇੰਤਜ਼ਾਮ ਕਰ ਆਇਆਂ। ਇਸੇ ਪਿੰਡ ਦਾ ਐ। ਗੱਲ ਵਜ਼ਨਦਾਰ ਕਰਦੈ। ਉਹ ਆ ਜਾਏ, ਤਾਂ ਸ਼ੇਸ਼ੱਪਾ ਟੱਪਣਾ ਬੰਦ ਕਰ ਦਊ।"

ਕਾਫ਼ੀ ਦੇਰ ਹੋ ਚੁਕੀ ਸੀ। ਜਸਵੰਤਰਾਓ ਉਠਿਆ। ਆਚਾਰੀਆ ਨੂੰ ਅਗਾਂਹ ਦਾ ਫ਼ਿਕਰ ਖਾਈ ਜਾਂਦਾ ਸੀ। ਉਹਨੂੰ ਇਹ ਸੁਣ ਕੇ ਬੜੀ ਖ਼ੁਸ਼ੀ ਹੋਈ ਕਿ ਸ਼ਾਮਰਾਓ ਏਸ ਪਿੰਡ ਵਿਚ ਆ ਰਿਹਾ ਹੈ। ਉਹ ਇਸੇ ਪਿੰਡ ਦਾ ਸੀ, ਦੂਜਾ ਉਹਦਾ ਇਹਦੇ ਨਾਲ ਵਾਹਵਾ ਬੈਠਣ-ਉਠਣ ਸੀ। ਉਹਦਾ ਘਰ ਕੁਲਕਰਣੀਆਂ ਦੀ ਪੱਤੀ ਵਿਚ ਹੈ। ਸ਼ਾਮਰਾਓ ਦਾ ਬਾਪ ਰਾਮਰਾਓ ਤੇ ਆਚਾਰੀਆ ਹਮਉਮਰ ਸਨ, ਤੇ ਬਚਪਨ ਦੇ ਆੜੀ ਵੀ। ਉਹਨੂੰ ਪੁਰਾਣੀਆਂ ਗੱਲਾਂ ਯਾਦ ਆਉਣ ਲੱਗੀਆਂ। ਹਰ ਵਰ੍ਹੇ ਨਵਰਾਤਰੀ ਦੇ ਮੌਕੇ 'ਤੇ ਆਚਾਰੀਆ ਰਾਮਰਾਓ ਦੇ ਘਰ ਜਾਂਦਾ ਹੁੰਦਾ ਸੀ। ਅੱਸੂ ਮਗਰੋਂ ਉਹ ਪਿੰਡ ਪਰਤਦੇ ਹੁੰਦੇ ਸਨ। ਆਚਾਰੀਆ ਨਾਲ ਜਿਸ ਨਿੱਘ, ਅਪਣੱਤ ਤੇ ਮਾਣ ਨਾਲ ਉਹ ਪੇਸ਼ ਆਉਂਦਾ ਸੀ; ਓਹੋ ਜਿਹਾ ਸਲੂਕ ਉਹਦੇ ਨਾਲ ਹੋਰ ਕਿਸੇ ਨੇ ਨਹੀਂ ਕੀਤਾ ਸੀ। ਰਾਮਰਾਓ ਦੀ ਮੌਤ ਮਗਰੋਂ ਸ਼ਾਮਰਾਓ ਦੇ ਸਾਰੇ ਸੱਦੇ ਉਹਨੇ ਕਿਸੇ ਨਾ ਕਿਸੇ ਬਹਾਨੇ ਟਾਲ ਦਿਤੇ ਸਨ, ਕਿਉਂਕਿ ਜੇ ਉਹਨੂੰ ਉਥੋਂ ਹੁਣ ਪਰੇਮ ਤੇ ਮਰਿਆਦਾ ਵਿਚ ਰੀਣ-ਕੁ ਵੀ ਫ਼ਰਕ ਨਜ਼ਰ ਆਉਂਦਾ ਤਾਂ ਉਹਦੇ ਸਵੈਮਾਣ ਨੂੰ ਬਹੁਤ ਠੇਸ ਲੱਗਣੀ ਸੀ।

ਰਾਮਰਾਉ ਦੀ ਮੌਤ ਮਗਰੋਂ ਆਚਾਰੀਆ ਨੇ ਆਪਣੇ ਦਿਲ ਦੀ ਕੋਮਲਤਾ ਨੂੰ ਜਿਵੇਂ ਅਸਲੋਂ ਹੀ ਖ਼ਤਮ ਕਰ ਦਿਤਾ ਸੀ। ਪਰ ਜਦ ਉਹਨੇ ਸੁਣਿਆ ਕਿ ਸ਼ਾਮਰਾਉ ਇਸ ਪਿੰਡ

ਵਿਚ ਹੀ ਆ ਰਿਹਾ ਹੈ, ਤਾਂ ਉਹਦੇ ਦਿਲ ਦੇ ਜਜ਼ਬਾਤ ਫੇਰ ਜਾਗ ਪਏ। ਆਚਾਰੀਏ ਨੂੰ ਸ਼ਾਮਰਾਉ ਬਿਲਕੁਲ ਨਜ਼ਦੀਕ ਲਗਣ ਲੱਗਾ। ਉਹਨੇ ਆਪਣੇ ਪਿਉ ਦੀਆਂ ਸਾਰੀਆਂ ਚੰਗਿਆਈਆਂ ਵਰੋਸਾ ਲਈਆਂ ਸਨ। ਸ਼ਾਇਦ ਇਹੀ ਉਹਦੀ ਜਾਇਦਾਦ ਸੀ। ਹੁਣ ਪਾਦੱਲੀ ਦਾ ਕਲਿਆਣ ਕਿਸੇ ਬਾਹਰੋਂ ਆਏ ਬੰਦੇ ਦੇ ਹੱਥੋਂ ਹੀ ਮੁਮਕਿਨ ਸੀ। ਭਾਵੇਂ ਆਚਾਰੀਆ ਸ਼ੇਖ਼ਚਿੱਲੀ ਨਹੀਂ ਸੀ, ਤਾਂ ਵੀ ਉਹ ਅੱਜ ਸੁਪਨੇ ਲੈਣ ਲੱਗਾ ਕਿ ਸ਼ਾਮਰਾਉ ਆਏਗਾ ਤੇ ਪਿੰਡ ਦਾ ਕੁਝ ਸੌਰ ਜਾਏਗਾ। ਕਾਇਦੇ-ਕਾਨੂੰਨ ਦੀਆਂ ਗੱਲਾਂ ਵਿਚ ਸ਼ਾਮਰਾਉ ਸ਼ੇਸ਼ੱਪੇ ਤੋਂ ਵੀ ਅੱਗੇ ਸੀ। ਹੁਣ ਸ਼ੇਸ਼ੱਪਾ ਖੱਪ ਨਹੀਂ ਪਾ ਸਕੇਗਾ। ਬਾਪੂਸਾਹਬ ਨੇ ਤਾਂ ਪਿੰਡ ਹਰ ਹਾਲਤ ਛਡ ਹੀ ਜਾਣਾ ਸੀ। ਪਡਦਈਆ ਤਾਂ ਪਿੰਡ ਛਡ ਹੀ ਗਿਆ ਸੀ। ਇਨ੍ਹਾਂ ਦੋਹਵਾਂ ਦਾ ਜ਼ੋਰ ਨਹੀਂ ਰਹੇਗਾ; ਤਾਂ ਲਿੰਗੱਪਾ ਦੁਮ-ਦਬਾ ਕੇ ਅਜਰਾਣੀ ਨੱਠ ਜਾਏਗਾ। ਅੱਖ ਪਲਕਾਰੇ ਵਿਚ ਹੀ ਸਾਰੀਆਂ ਸਮੱਸਿਆਵਾਂ ਹੱਲ ਹੋ ਜਾਣਗੀਆਂ।

ਆਚਾਰੀਏ ਨੇ ਇਹ ਖ਼ਬਰ ਸਾਰੇ ਪਿੰਡ ਵਿਚ ਧੁੰਮਾ ਦਿੱਤੀ ਕਿ ਸ਼ਾਮਰਾਉ ਆ ਰਿਹਾ ਹੈ। ਇਹ ਸੁਣਨਸਾਰ ਪਿੰਡ ਵਾਲਿਆਂ ਨੇ ਸੁਖ ਦਾ ਸਾਹ ਲਿਆ। ਇਹ ਖ਼ਬਰ ਸਾਰਿਆਂ ਤੋਂ ਪਹਿਲਾਂ ਸ਼ੇਸ਼ੱਪੇ ਨੂੰ ਹੀ ਮਿਲੀ। ਉਹਨੇ ਤਾਂ ਗੌੜ ਦੇ ਵਾਰਿਸ ਵਾਲੇ ਮੁਆਮਲੇ ਵਿਚ ਲੋਕਾਂ ਨੂੰ ਸ਼ਤਰੰਜ ਦੇ ਮੋਹਰੇ ਬਣਾ ਕੇ ਚਾਲ ਚਲਣ ਦੇ ਮਨਸੂਬੇ ਬਣਾ ਰਖੇ ਸਨ। ਅੱਜ ਇਹ ਖ਼ਬਰ ਸੁਣ ਕੇ ਉਹਦੇ ਉਤੇ ਪਹਾੜ ਢਹਿ ਪਿਆ ਉਹਨੂੰ ਭਵਿਖ ਅਨ੍ਹੇਰਾ ਨਜ਼ਰ ਆਉਣ ਲੱਗਾ। ਕੋਈ ਵੇਲਾ ਸੀ, ਜਦ ਸਾਰੇ ਉਹਦੇ ਕੋਲੋਂ ਥਰ-ਥਰ ਕੰਬਦੇ ਸਨ। ਹੁਣ ਸ਼ੰਕਰੱਪਾ ਗੌੜ ਦੇ ਗੁਜ਼ਰ ਜਾਣ ਮਗਰੋਂ ਉਹ ਪਿੰਡ ਦਾ ਵਾਹਦ ਸਰਦਾਰ ਬਣ ਗਿਆ ਸੀ। ਉਹ ਸ਼ਾਮਰਾਓ ਦੀ ਕਾਬਲੀਅਤ ਤੋਂ ਚੰਗੀ ਤਰ੍ਹਾਂ ਜਾਣੂ ਸੀ। ਸਾਰੇ ਪਿੰਡ ਵਿਚ ਉਹਦਾ ਨਾਂ ਆਦਰ ਨਾਲ ਲਿਆ ਜਾਂਦਾ ਸੀ। ਭਲਕ ਨੂੰ ਕਿਸੇ ਨੇ ਸ਼ੇਸ਼ੱਪੇ ਨੂੰ ਪੁਛਣਾ ਤਕ ਨਹੀਂ ਸੀ।

ਸ਼ੇਸ਼ੱਪੇ ਦੇ ਦਿਮਾਗ਼ ਦੀ ਰਫ਼ਤਾਰ ਕਦੇ-ਕਦੇ ਬਿਜਲੀ ਦੀ ਰਫ਼ਤਾਰ ਨੂੰ ਵੀ ਮਾਤ ਕਰ ਦਿੰਦੀ ਸੀ। ਉਹ ਸੋਚਣ ਲਗਾ ਕਿ ਉਹਨੂੰ ਕੋਈ ਹੀਲਾ ਕਰਕੇ ਆਪਣੀਆਂ ਜੜ੍ਹਾਂ ਲਾ ਲੈਣੀਆਂ ਚਾਹੀਦੀਆਂ ਹਨ। ਦਾਦੇ ਦੀ ਜ਼ਮਾਨਤ ਕਰਵਾ ਕੇ ਜਿਵੇਂ ਉਹਨੇ ਆਚਾਰੀਏ ਉਤੇ ਅਹਿਸਾਨ ਕੀਤਾ ਸੀ। ਲਾਹਾ ਲੈਣ ਦਾ ਇਹੀ ਤਾਂ ਮੌਕਾ ਸੀ। ਹੁਣ ਆਚਾਰੀਆ ਸ਼ਾਮਰਾਓ ਨੂੰ ਮਨਾ ਕੇ ਆਪਣਾ 'ਕੁਲਕਰਣੀ ਭੱਤਾ' ਸ਼ੇਸ਼ੱਪੇ ਨੂੰ ਹੀ ਦਿਵਾ ਦਏ। (ਕੁਲਕਰਣੀ ਦਾ ਅਹੁਦਾ ਜੱਦ-ਪੁਸ਼ਤੀ ਹੁੰਦਾ ਸੀ। ਇਸ ਲਈ ਏਸ ਅਹੁਦੇ ਦੇ ਹੱਕਦਾਰ ਖ਼ਾਨਦਾਨ ਦੇ ਜਿੰਨੇ ਵੀ ਜਣੇ ਹੁੰਦੇ ਉਨ੍ਹਾਂ ਨੂੰ ਇਹ ਭੱਤਾ ਵਾਰੋ-ਵਾਰੀ ਮਿਲਦਾ। ਮੁਕੱਰਰ ਅਰਸੇ ਮਗਰੋਂ ਭੱਤੇ ਦਾ ਜੋ ਹੱਕਦਾਰ ਹੁੰਦਾ, ਉਹਨੂੰ ਇਹ ਅਗਾਂਹ ਸਪੁਰਦ ਕਰਨਾ ਹੁੰਦਾ ਸੀ। ਇਹਦੇ ਸਾਰੇ ਫ਼ੈਸਲੇ ਅਫ਼ਸਰ ਤੇ ਕੁਲੈਕਟਰ ਕਰਦੇ ਹੁੰਦੇ ਸਨ।—ਅਨੁ.) । ਨਹੀਂ ਤਾਂ ਬਿਨਾਂ ਜ਼ਮੀਨ-ਜਾਇਦਾਦ ਸ਼ੇਸ਼ੱਪਾ ਪਾਦੱਲੀ ਵਿਚ ਗੁਜ਼ਾਰਾ ਕਿਵੇਂ ਕਰਦਾ ? ਕਾਨੂੰਨ ਦੇ ਇਲਮ ਦਾ ਆਸਰਾ ਸੀ ਤੇ ਇਹਦੇ ਵਾਸਤੇ ਕੁਲਕਰਣੀ ਦੇ ਅਹੁਦੇ ਉਤੇ ਬਣੇ ਰਹਿਣਾ ਜ਼ਰੂਰੀ ਸੀ।

ਇਹ ਫੁਰਨਾ ਫੁਰਦਿਆਂ ਹੀ ਸ਼ੇਸ਼ੱਪਾ ਆਚਾਰੀਏ ਦੇ ਘਰ ਵਲ ਨੱਠਾ ਗਿਆ। ਆਚਾਰੀਆ ਪੁਰਾਣ-ਪੋਥੀਆਂ ਖੋਲ੍ਹ ਕੇ ਅਗਲੇ ਦਿਨ ਦੀ ਕਥਾ ਦੀ ਤਿਆਰੀ ਕਰ ਰਿਹਾ ਸੀ। ਸ਼ੇਸ਼ੱਪੇ ਨੂੰ ਇੰਜ ਘਬਰਾਹਟ ਵਿਚ ਦੇਖ ਕੇ ਆਚਾਰੀਆ ਜਾਣ ਗਿਆ ਕਿ ਦਾਲ ਵਿਚ ਕੁਝ ਕਾਲਾ ਹੈ। ਸ਼ੇਸ਼ੱਪਾ ਕੁਝ ਚਿਰ ਚੁੱਪ ਬੈਠਾ ਰਿਹਾ। ਫੇਰ ਉਸਨੇ ਨਸਵਾਰ ਦੀ ਡੱਬੀ ਕਢ ਕੇ

ਤਲੀ ਉੱਤੇ ਪਾ ਲਈ ਤੇ ਉਹਨੂੰ ਉਂਗਲੀ ਨਾਲ ਮਲਦਾ ਰਿਹਾ। ਆਚਾਰੀਆ ਉਹਨੂੰ ਇੰਜ ਕਰਦਿਆਂ ਦੇਖ ਕੇ ਸ਼ਾਂਤ ਰਿਹਾ। ਉਹ ਚਾਹੁੰਦਾ ਸੀ ਕਿ ਗਲ ਸ਼ੇਸ਼ੱਪਾ ਹੀ ਸ਼ੁਰੂ ਕਰੇ। ਆਖ਼ਰ ਸ਼ੇਸ਼ੱਪੇ ਨੇ ਗੱਲ ਸ਼ੁਰੂ ਕੀਤੀ। ਉਹਨੇ ਝਿਜਕਦਿਆਂ-ਅਟਕਦਿਆਂ ਸਾਰੀ ਗਲ ਖੋਲ੍ਹ ਕੇ ਦੱਸੀ। ਆਚਾਰੀਏ ਨੇ ਸਾਰੀ ਗੱਲ ਬੜੇ ਧਿਆਨ ਨਾਲ ਸੁਣੀ। ਉਹ ਕਹਿਣ ਲਗਾ—"ਸ਼ੇਸ਼ੱਪਾ, ਏਸ ਮਾਮਲੇ 'ਚ ਮੇਰਾ ਕੋਈ ਦਖ਼ਲ ਨਹੀਂ। ਤਾਂ ਵੀ, ਤੂੰ ਮੈਨੂੰ ਕਿਹਾ ਤਾਂ ਮੈਂ ਵੀ ਤੈਨੂੰ ਆਖ ਹੀ ਦਿੰਦਾਂ। ਸ਼ਾਮਰਾਓ ਆਪਣੇ ਭੱਤੇ ਖ਼ਾਤਰ ਹੀ ਕੁਲਕਰਣੀ ਬਣਨ ਦਾ ਹੱਕ ਮੰਗਦੈ। ਤੂੰ ਕਾਹਨੂੰ ਫ਼ਿਕਰ ਕਰਦੈਂ? ਕੁਲਕਰਣੀ ਕੋਈ ਬ੍ਰਹਮਪਦ ਤਾਂ ਹੈ ਨਹੀਂ, ਜਿਹੜਾ ਤੂੰ ਸਾਰੀ ਉਮਰ ਇਹਦੇ ਨਾ' ਚਿੰਬੜਿਆ ਰਵ੍ਹੇਂ। ਅਜ ਤੂੰ ਏਂ। ਭਲਕੇ ਕੋਈ ਹੋਰ ਹੋਊਗਾ। ਇਸ ਤੋਂ ਬਿਨਾਂ ਇਹ ਪਿੰਡ ਛੱਡਿਆਂ ਸ਼ਾਮਰਾਓ ਨੂੰ ਚਾਲੀ ਸਾਲ ਹੋ ਗਏ। ਅਜ ਤਕ ਉਹ ਦੂਰ ਹੀ ਰਿਹੈ। ਹੁਣ ਉਹ ਇਸ ਪਿੰਡ 'ਚ ਆਉਣਾ ਚਾਹੁੰਦੈ, ਤਾਂ ਮੈਂ ਉਹਦਾ ਰਾਹ ਡੱਕ ਕੇ ਖੜ੍ਹਾ ਹੋ ਜਾਂ ਪਈ ਤੂੰ ਇਹਨੀਂ ਪੈਰੀਂ ਮੁੜ ਜਾਹ?" ਆਚਾਰੀਆ ਅਪਣੱਤ ਦਰਸ ਾਕੇ ਸ਼ੇਸ਼ੱਪੇ ਨੂੰ ਮਨਾਉਣਾ ਚਾਹੁੰਦਾ ਸੀ।

"ਜੇ ਉਹ ਇਥੇ ਆਉਣਾ ਚਾਹੁੰਦੈ, ਤਾਂ ਆਵੇ ਪਿਆ, ਮੈਨੂੰ ਕੀ? ਮੈਂ ਕੀ ਕਢਣਾ... ਪਾਉਣੈ? ਪਰ ਪਿੰਡ ਦੀ ਕੀ ਹਾਲਤ ਐ, ਇਹ ਤੁਹਾਥੋਂ ਗੁੱਝੀ ਨਹੀਂ। ਗੱਲ ਕਰੋ, ਤਾਂ ਵੀ ਬੁਰਾਈ; ਜੇ ਨਾ ਕਰੋ, ਤਾਂ ਵੀ ਬੁਰਾਈ। ਏਸ ਹਾਲਤ 'ਚ ਸਰਕਾਰੀ ਕਾਗ਼ਜ਼ਾਤ, ਦਸਤਾਵੇਜ਼ ਮੇਰੇ ਹੱਥ ਰਹਿਣਗੇ, ਤਾਂ ਸਭ ਠੀਕ ਠਾਕ ਚਲੇਗਾ। ਤਾਂਹੀਓਂ ਮੈਂ ਤੁਹਾਨੂੰ ਅਰਜ ਕੀਤੀ ਐ। ਹੁਣ ਪਾਰਵਤੱਵਾ ਦੀ ਅਪੀਲ ਹੀ ਲਓ। ਜੇ ਮੈਂ ਕੁਲਕਰਣੀ ਬਣਿਆ ਰਵ੍ਹਾਂ, ਤਾਂ ਸਦਰ ਦਫ਼ਤਰ 'ਚ ਮੇਰੀ ਤੜ੍ਹੀ ਰਹੂ ਤੇ ਓਥੋਂ ਦੇ ਬਾਬੂ, ਮੁਣਸ਼ੀ ਮੇਰੀ ਵਲ ਦੇ ਜੋ ਨੇ, ਇਸ ਵਾਸਤੇ ਮਾਮਲੇਦਾਰ ਦੇ ਹੁਕਮ ਬਦਲਦਿਆਂ ਦੇਰ ਨਹੀਂ ਲਗਣੀ, ਕੁਸਕਣਗੇ ਨਹੀਂ। ਪਰ ਜੇ ਸ਼ਾਮਰਾਓ ਆ ਗਿਆ, ਤਾਂ ਇਹ ਕੰਮ ਨਹੀਂ ਹੋਣਾ। ਭਲਕੇ ਜੇ ਅਪੀਲ ਖ਼ਾਰਜ ਹੋ ਗਈ, ਤਾਂ ਮੈਨੂੰ ਕੋਈ ਦੋਸ਼ ਨਾ ਦਈਓ। ਤੇ ਕਿਸੇ ਨੂੰ ਕੀ ਪਤਾ, ਮਹੀਨੇ-ਖੰਡ ਨੂੰ ਪਡਦਈਆ ਮੁੜ ਹੀ ਆਵੇ। ਪੱਠਿਆਂ ਨੂੰ ਅੱਗ ਲੁਆ 'ਤੀ, ਗੱਲ ਖੁਲ੍ਹ ਗਈ। ਕਚਹਿਰੀ ਚੜ੍ਹ ਜੇਲ੍ਹ ਕਰਵਾ ਦਿਓਗੇ, ਏਸ ਡਰੋਂ ਉਹ ਚੁੱਪ ਐ, ਡਰਿਆ ਬੈਠੈ। ਮਹੀਨਾ ਦੋ ਮਹੀਨਾ ਚੁੱਪ ਰਹੂ। ਉਹ ਹਮੇਸ਼ਾਂ ਤਾਂ ਚੁੱਪ ਨਹੀਂ ਬੈਠਣ ਲੱਗਾ? ਉਹਦੇ ਲਿਖਵਾਏ ਸਾਰੇ ਕਾਗ਼ਜ਼-ਪੱਤਰ ਮੇਰੇ ਕੋਲ ਹੀ ਤਾਂ ਨੇ। ਮੇਰੇ ਹੱਥ 'ਚ ਰਹੂ, ਸਰਕਾਰੀ ਕਾਗਜ਼ ਮੇਰੇ ਕੋਲ ਹੋਣਗੇ, ਤਾਂ ਉਹ ਨਹੀਂ ਆਊਗਾ, ਇਹ ਸੋਚ ਕੇ ਕਿ ਜਿੰਨਾ ਚਿਰ ਸ਼ੇਸ਼ੱਪਾ ਹੈਗਾ, ਓਨਾ ਚਿਰ ਡੇਰੇ 'ਤੇ ਕਬਜ਼ਾ ਨਹੀਂ ਕੀਤਾ ਜਾ ਸਕਦਾ। ਏਸ ਲਈ ਮੈਂ ਕਹਿੰਦਾਂ ਹਾਲੇ ਕੁਲਕਰਣੀ ਦਾ ਹੁੱਦਾ ਮੇਰੇ ਕੋਲ ਹੀ ਰਹੇ। ਪਿੰਡ 'ਚ ਅਮਨਚੈਨ ਹੋ ਜਾਏ, ਸਾਰੇ ਮਾਮਲੇ ਸੁਲਝ ਜਾਣ, ਤਾਂ ਫੇਰ ਕਲ੍ਹ ਨੂੰ ਤੁਸੀਂ ਕਿਹਾ ਤਾਂ ਸ਼ਾਮਰਾਓ ਨੂੰ ਸਾਰੇ ਹੱਕ ਸੌਂਪ ਦਊਂਗਾ। ਤੇ ਸਰਕਾਰੀ ਰਜਿਸਟਰਾਂ 'ਚ ਓਸੇ ਦਾ ਨਾਂ ਚੜ੍ਹਵਾ ਦਊਂਗਾ। ਆਚਾਰੀਆ ਜੀ, ਤੁਹਾਡੇ ਨਾ' ਵਾਅਦਾ ਰਿਹਾ, ਪੱਕਾ ਵਾਅਦਾ, ਪਈ ਸਭ ਕੁਸ਼ ਠੀਕ-ਠਾਕ ਹੋ ਲਏ, ਮੈਂ ਰਾਜੀਨਾਮਾ ਲਿਖ ਦਊਂ ਤੇ ਸ਼ਾਮਰਾਓ ਨੂੰ ਆਪ ਕੁਲਕਰਣੀ ਬਣਾਊਂਗਾ।" ਸ਼ੇਸ਼ੱਪਾ ਮੋਖੋਠੱਗਣੀਆਂ ਨਾਲ ਆਚਾਰੀਏ ਨੂੰ ਮਨਾਉਣ ਦੀ ਕੋਸ਼ਿਸ਼ ਵਿਚ ਸੀ।

ਆਚਾਰੀਆ ਨੇ ਜ਼ਿਆਦਾ ਕੁਝ ਨਹੀਂ ਕਿਹਾ, ਉਹ ਸ਼ੇਸ਼ੱਪਾ ਦੀ ਗੱਲ ਧਿਆਨ ਨਾਲ

ਸੁਣਦਾ ਰਿਹਾ । ਉਹਨੇ ਸੋਚਿਆ ਕਿ ਅਗਾਂਹ ਨੂੰ ਸ਼ਾਮਰਾਓ ਨੂੰ ਕਿਸੇ ਗੱਲ ਵਿਚ ਫਸਾ ਦੇਣੋਂ ਇਹਨੇ ਬਿਲਕੁਲ ਨਹੀਂ ਝਿਜਕਣਾ । ਇਹ ਠੀਕ ਹੈ, ਸ਼ਾਮਰਾਉ ਤਜੁਰਬੇਕਾਰ ਹੈ, ਪਰ ਪਾਦੱਲੀ ਵਿਚ ਤਾਂ ਉਹ ਨਵਾਂ-ਨਵਾਂ ਆਇਆ ਹੋਏਗਾ ? ਹੁਣ ਸ਼ੇਸ਼ੱਪੇ ਦੀ ਗਲ ਨਾ ਮੰਨੀ, ਤਾਂ ਕੀ ਪਤਾ ਉਹ ਸ਼ਾਮਰਾਉ ਨੂੰ ਵੀ ਨਾਲ ਫਸਾ ਲਏ । ਇਹ ਸਭ ਕੁਝ ਸੋਚ ਕੇ ਉਹਨੇ ਟਾਲਣ ਲਈ ਕਿਹਾ—"ਹਾਂ, ਹਾਂ, ਠੀਕ ਐ । ਉਹਨੂੰ ਪਹਿਲਾਂ ਇਥੇ ਆਉਣ ਦੇਈਏ । ਫੇਰ ਇਹ ਸਭ ਕੁਸ਼ ਵਿਚਾਰ ਲਵਾਂਗੇ ।" ਸ਼ੇਸ਼ੱਪੇ ਨੂੰ ਏਨਾ ਭਰੋਸਾ ਹੀ ਬਥੇਰਾ ਸੀ । ਖੜ੍ਹੋਣ ਜੋਗੀ ਥਾਂ ਮਿਲਣ 'ਤੇ ਪੈਰ ਪਸਾਰਨ ਦੀ ਜਾਚ ਉਹਨੂੰ ਆਉਂਦੀ ਸੀ ।

ਹਫ਼ਤੇ ਵਿਚ ਹੀ ਸ਼ਾਮਰਾਓ ਆਪਣੇ ਪਰਵਾਰ ਸਮੇਤ ਪਿੰਡ ਵਿਚ ਆ ਗਿਆ । ਉਹਦੇ ਘਰ ਦੀ ਲਿਪਾਈ ਹਾਲੇ ਹੋਣੀ ਸੀ । ਉਦੋਂ ਤਕ ਉਹ ਆਚਾਰੀਏ ਦੇ ਘਰ ਹੀ ਟਿਕ ਗਿਆ । ਆਚਾਰੀਏ ਨੂੰ ਉਹਦੇ ਬਾਲ-ਬੱਚਿਆਂ ਨੂੰ ਦੇਖ ਕੇ ਬੜੀ ਖ਼ੁਸ਼ੀ ਹੋਈ । ਉਹਨੂੰ ਲੱਗਾ, ਜਿਵੇਂ ਉਹਦਾ ਆਪਣਾ ਸਵਰਗਵਾਸੀ ਪੁਤ ਆਪਣੀ ਔਲਾਦ ਸਮੇਤ ਮੁੜ ਆਇਆ ਹੈ । ਸ਼ਾਮਰਾਓ ਦੂਜੇ ਦਿਨ ਹਵੇਲੀ ਗਿਆ ਤੇ ਬਾਪੂਸਾਹਬ ਨੂੰ ਮਿਲਿਆ ।

ਬਾਪੂ ਹਵੇਲੀ ਦੇ ਵੱਡੇ ਕਮਰੇ ਵਿਚ ਬੈਠਾ ਹਿਸਾਬ-ਕਿਤਾਬ ਕਰ ਰਿਹਾ ਸੀ । ਭਾਵੇਂ ਬਾਪੂ ਨਾਲ ਸ਼ਾਮਰਾਓ ਦੀ ਜਾਣ-ਪਛਾਣ ਨਹੀਂ ਸੀ, ਤਾਂ ਵੀ ਸ਼ਾਮਰਾਓ ਨੂੰ ਜ਼ਿਮੀਂਦਾਰ ਦੀ ਹਵੇਲੀ ਦੇ ਚੱਪੇ-ਚੱਪੇ ਦਾ ਪਤਾ ਸੀ । ਸ਼ਾਮਰਾਓ ਨੇ ਰਸਮੀ ਤੌਰ 'ਤੇ ਬਾਪੂਸਾਹਬ ਨੂੰ ਪ੍ਰਣਾਮ ਕਰ ਕੇ ਆਪਣੀ ਵਾਕਫ਼ੀਅਤ ਕਰਵਾਈ । ਗੱਲ ਸ਼ੁਰੂ ਹੋਈ ਤਾਂ ਉਹਨੇ ਕਿਹਾ ਕਿ ਉਹ ਪੁਤਲੀਬਾਈ ਦੀ ਮੌਤ ਕਾਰਣ ਦੁਖੀ ਲਛਮੀਬਾਈ ਵਲੋਂ ਅਫ਼ਸੋਸ ਕਰਨ ਆਇਆ ਹੈ । ਫੇਰ ਉਹਨੇ ਕਿਹਾ—"ਹਾਂ, ਦੂਜੀ ਗੱਲ ਇਹ ਐ, ਬਾਪੂਸਾਹਬ, ਹੁਣ ਲੱਛਮੀਬਾਈ ਦੀ ਇਹ ਸਾਰੀ ਜਾਇਦਾਦ ਰਾਜਾਸਾਹਬ ਦੀ ਹੋ ਚੁਕੀ ਹੈ । ਉਨ੍ਹਾਂ ਦੇ ਨਾਂ ਜਦ ਸਭ ਕੁਸ਼ ਹੋ ਗਿਆ, ਤਾਂ ਉਹ ਹੁਕਮਨਾਮਾ ਲੈ ਕੇ ਖ਼ੁਦ ਇਥੇ ਆਣਗੇ । ਏਸ ਲਈ ਲਛਮੀਬਾਈ ਨੇ ਮੈਨੂੰ ਕਿਹੈ ਪਈ ਮੈਂ ਤੁਹਾਨੂੰ ਅਰਜ਼ ਕਰਾਂ ਪਈ ਰਾਜਾਸਾਹਬ ਦੀ ਆਉਭਗਤ ਲਈ ਪੂਰੀ-ਪੂਰੀ ਤਿਆਰੀ ਹੋਵੇ ।" ਬਾਪੂਸਾਹਬ ਨੂੰ ਕੁਝ ਸੁਝਦਾ ਨਹੀਂ ਸੀ । ਉਹ ਹਾਂ-ਹੂੰ ਕਰਦਾ ਰਿਹਾ ।

ਅਗਲੇ ਤਿੰਨ ਦਿਨ ਸ਼ਾਮਰਾਓ ਮੁਜ਼ਾਰਿਆਂ ਨਾਲ ਗੱਲਬਾਤ ਕਰਦਾ ਰਿਹਾ । ਉਹਨਾਂ ਦੇ ਦੁਖ-ਸੁਖ ਸੁਣੇ । ਉਹਨੇ ਯਕੀਨ ਦਵਾਇਆ ਕਿ ਮਹਾਰਾਜ ਜਦ ਪਿੰਡ ਆਏ, ਤਾਂ ਸਿਫ਼ਾਰਸ਼ ਕਰ ਕੇ ਉਨ੍ਹਾਂ ਦਾ ਬਕਾਇਆ ਮੁਆਫ਼ ਕਰਵਾ ਦਏਗਾ । ਉਹਨੇ ਇਹ ਵੀ ਕਿਹਾ ਕਿ ਉਹ ਉਨ੍ਹਾਂ ਵਲੋਂ ਅਨਾਜ ਤੇ ਤਕਾਵੀਆਂ ਵਾਸਤੇ ਮਹਾਰਾਜੇ ਨੂੰ ਦਰਖ਼ਾਸਤ ਦੇਵੇਗਾ । ਪਾਦੱਲੀ ਵਿਚ ਹਰ ਪਾਸੇ ਉਤਸ਼ਾਹ ਛਾ ਗਿਆ । ਸਾਰਿਆਂ ਨੇ ਆਪਣੀਆਂ ਆਸਾਂ ਦੀ ਡੋਰ ਰਾਜਾਸਾਹਬ ਨਾਲ ਜੋੜੀ ਹੋਈ ਸੀ । ਲੋਕ ਬੜੇ ਖ਼ੁਸ਼ ਸਨ ਕਿ ਮਹਾਰਾਜਾ ਪਿੰਡ ਦਾ ਆਪ ਰਾਜਾਸਾਹਬ ਬਣ ਕੇ ਉਨ੍ਹਾਂ ਦੇ ਭਾਗ ਖੋਲ੍ਹ ਦਏਗਾ । ਇਹ ਸਾਰੀ ਖ਼ਬਰ ਬਾਪੂਸਾਹਬ ਤਕ ਪੁਜਦਿਆਂ ਦੇਰ ਨਾ ਲੱਗੀ ।

ਹਵੇਲੀ ਦੇ ਵਗਾਰੀ ਹੋਲੇਯਾਂ ਉੱਤੇ ਇਸ ਖ਼ਬਰ ਦਾ ਹੋਰ ਹੀ ਅਸਰ ਹੋਇਆ । ਕਿਸੇ ਨੇ ਹੂਲਾ ਉਡਾ ਦਿੱਤਾ ਕਿ ਰਾਜੇ ਦਾ ਰਾਜ ਹੋਣ 'ਤੇ ਉਨ੍ਹਾਂ ਨੂੰ ਰੋਜ਼ੀ-ਰੋਟੀ ਮਿਲੇਗੀ । ਉਨ੍ਹਾਂ ਨੇ ਫ਼ੈਸਲਾ ਕੀਤਾ—"ਚਲੋ, ਚੰਗਾ ਹੋਇਆ, ਏਸ ਬਾਪੂਸਾਹਬ ਦੀ ਵਗਾਰ ਤੋਂ ਤਾਂ ਖ਼ੁਲਾਸੀ ਹੋਊ । ਹੁਣ ਨਾ ਗੋਹਾ-ਕੂੜਾ ਕਰਾਂਗੇ ਤੇ ਨਾ ਹੋਰ ਧੰਦਾ । ਬਾਪੂ ਤੰਗ ਆ ਕੇ ਆਪ ਹਵੇਲੀਓਂ ਨਿਕਲ ਜਾਊਗਾ ।"

ਬਾਪੂਸਾਹਬ ਨੇ ਸੋਚਿਆ ਸੀ, ਭਾਵੇਂ ਸਾਰਾ ਪਿੰਡ ਉਹਦੇ ਪੇਸ਼ ਪੈ ਜਾਏ, ਪਰ ਹੋਲੱਦੀਏ ਉਹਦੀ ਬਾਂਹ ਨਹੀਂ ਛਡਣਗੇ। ਹੁਣ ਨਵੀਂ ਗੱਲ ਸੁਣ ਕੇ ਭਵੰਤਰ ਗਿਆ। ਨਾਲ ਹੀ ਉਹਨੂੰ ਇਕ ਹੋਰ ਕੌੜਾ ਘੁੱਟ ਭਰਨਾ ਪਿਆ। ਸੀਰੀਆਂ ਨੂੰ ਕਬੂਲੀ ਲਿਖਵਾਣ ਲਈ ਸੱਦਿਆ, ਤਾਂ ਸਾਰਿਆਂ ਨੇ ਨਾਂਹ ਕਰ ਦਿੱਤੀ। ਤੇ ਉਹਨੂੰ ਖ਼ਬਰ ਦਿੱਤੇ ਬਗ਼ੈਰ ਹੀ ਉਹ ਖੇਤਾਂ ਵਿਚ ਲੱਗੇ ਦਰਖ਼ਤ-ਬੂਟੇ ਵੱਢ ਕੇ ਰਾਜਾਸਾਹਬ ਦੇ ਸਵਾਗਤ ਲਈ ਦਵਾਰ ਬਣਾਉਣ ਵਿਚ ਰੁਝ ਗਏ। ਏਸ ਲਈ ਬਾਪੂਸਾਹਬ ਬਹੁਤ ਘਬਰਾ ਗਿਆ। ਉਹਨੂੰ ਸੁਝਦਾ ਨਹੀਂ ਸੀ ਕਿ ਉਹ ਕੀ ਕਰੇ। ਜਸਵੰਤਰਾਓ ਨਾਲ ਸਲਾਹ ਕਰਨ ਲਈ ਉਹਨੇ ਬੰਦੇ ਹੱਥ ਸੁਨੇਹਾ ਘੱਲਿਆ। ਉਹ ਬੰਦਾ ਬੜਾ ਠਿੱਠ ਹੋ ਕੇ ਮੁੜਿਆ। ਜਸਵੰਤਰਾਓ ਨੇ ਅਖਵਾ ਘੱਲਿਆ ਸੀ—"ਜੇ ਇੱਜਤ ਪਿਆਰੀ ਐ, ਤਾਂ ਫ਼ੌਰਨ ਪਾਦੱਲੀ ਛਡ ਕੇ ਦਫ਼ਾ ਹੋ ਜਾ। ਕਣਕੇਰੀ ਦਾ ਰਾਹ ਦੇਖ।" ਉਤੋਂ ਇਕ ਹੋਰ ਬਿਪਤਾ ਆ ਪਈ। ਲਿੰਗੱਪੇ ਦੀ ਅਪੀਲ ਦੀ ਤਰੀਖ ਨਿਕਲ ਆਈ ਸੀ। ਤੇ ਇਹਦੀ ਇਤਲਾਹ ਵੀ ਆ ਗਈ ਸੀ। ਬਾਪੂਸਾਹਬ ਦੇ ਹੋਸ਼ ਉਡ ਗਏ। ਪਡਦਈਆ ਤਾਂ ਬੜੀ ਦੇਰ ਦਾ ਹੱਥੋਂ ਨਿਕਲ ਚੁੱਕਾ ਸੀ। ਹੁਣ ਸ਼ੇਸ਼ੱਪਾ ਵਿਰੋਧੀ ਧੜੇ ਨਾਲ ਰਲ ਗਿਆ ਸੀ। ਉਹਦਾ ਆਪਣਾ ਅਖ਼ਵਾਉਣ ਵਾਲਾ ਕੋਈ ਨਹੀਂ ਸੀ। ਤਾਂ ਵੀ ਉਹ ਆਖ਼ਰੀ ਦਾਅ ਲਾਉਣਾ ਚਾਹੁੰਦਾ ਸੀ। ਉਹ ਦਿਲ ਕਰੜਾ ਕਰਕੇ ਸ਼ੇਸ਼ੱਪੇ ਦੇ ਘਰ ਗਿਆ ਤੇ ਆਪਣੇ ਦੁਖੜੇ ਫੋਲਣ ਲੱਗਾ।

ਸ਼ੇਸ਼ੱਪੇ ਨੇ ਉਹਨੂੰ ਦੁਰਕਾਰਿਆ ਨਹੀਂ। ਉਹ ਸਾਰੀ ਹਾਲਤ ਸਮਝ ਚੁਕਾ ਸੀ। ਰਾਜ਼ੀਨਾਮੇ ਮਗਰੋਂ ਹੀ ਕੁਲੈਕਟਰ ਜ਼ਿਮੀਂਦਾਰੀ ਰਾਜਾਸਾਹਬ ਦੇ ਨਾਂ ਕਰ ਸਕਦਾ ਸੀ। ਹਾਲੇ ਤਕ ਹੁਕਮ ਨਹੀਂ ਆਇਆ ਸੀ। ਇਸ ਲਈ ਡਰਨ ਦੀ ਲੋੜ ਨਹੀਂ ਸੀ। ਹੁਕਮ ਤੋਂ ਪਹਿਲਾਂ ਰਾਜਾਸਾਹਬ ਪਿੰਡ ਵਿਚ ਨਹੀਂ ਆ ਸਕਦਾ ਸੀ।

ਇਸ ਲਈ ਹੁਣ ਕਹਿਣਾ ਇਹੀ ਸੀ ਕਿ ਹੁਕਮ ਹੋਣ ਹੀ ਨਾ ਦਿਓ। ਇਸ ਸੂਰਤ ਵਿਚ ਸਾਰੇ ਮੁਜ਼ਾਰੇ ਸਮਝ ਜਾਣਗੇ—'ਅਸੀਂ ਤਾਂ ਧੋਖੇ 'ਚ ਆ ਗਏ।' ਸ਼ੇਸ਼ੱਪੇ ਨੇ ਉਹਨੂੰ ਬੇਲਗਾਂਵ ਜਾਣ ਦੀ ਸਲਾਹ ਦਿੱਤੀ। ਤਾਂ ਕਿ ਕੁਲੈਕਟਰ ਨੂੰ ਮਿਲ ਕੇ ਹੁਕਮ ਰੋਕ ਲਿਆ ਜਾਵੇ। ਇਸ ਕੰਮ ਵਿਚ ਪੈਸਾ ਪਾਣੀ ਦੇ ਤੁੱਲ ਰੁੜ੍ਹਨਾ ਸੀ; ਇਹਦੇ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ।

ਇਹ ਸਲਾਹ ਸੁਣ ਕੇ ਬਾਪੂਸਾਹਬ ਦੀ ਜਾਨ ਵਿਚ ਜਾਨ ਆਈ। ਉਹਨੇ ਇਰਾਦਾ ਕਰ ਲਿਆ ਕਿ, ਜੇ ਹਵੇਲੀ ਵਿਚ ਹਮੇਸ਼ਾਂ ਲਈ ਰਹਿਣਾ ਹੈ, ਤਾਂ ਡਰਨ ਨਾਲ ਕੰਮ ਨਹੀਂ ਸਰਨਾ, ਧੀਰਜ ਵਰਤਣਾ ਹੋਏਗਾ, ਬਹਾਦਰੀ ਦਿਖਾਉਣੀ ਪਏਗੀ। ਉਹਨੇ ਕੁਝ ਮੁਜ਼ਾਰੇ ਹਵੇਲੀ ਸੱਦ ਲਏ। ਉਹ ਉਨ੍ਹਾਂ ਨੂੰ ਧਮਕਾ ਕੇ ਕਹਿਣਾ ਲਗਾ—"ਤੁਸੀਂ ਲੋਕਾਂ ਨੇ ਸਮਝ ਕੀ ਰਖਿਐ? ਦਰਖ਼ਤ ਵੱਢੇ, ਤਾਂ ਮੈਥੋਂ ਪੁਛਿਆ ਕਿਉਂ ਨਹੀਂ? ਕੱਲੇ-ਕੱਲੇ ਨੂੰ ਅੰਦਰ ਕਰਵਾ ਦਊਂ। ਖੇਤਾਂ ਦੀ ਮਾਲਕੀ ਦੀ ਕਬੂਲੀ ਤੁਸੀਂ ਸਾਨੂੰ ਲਿਖਤੀ ਦਿੱਤੀ ਹੋਈ ਐ। ਤੁਹਾਡਾ ਕੀ ਖ਼ਿਆਲ ਐ, ਮੈਂ ਤੁਹਾਨੂੰ ਛਡ ਦਊਂਗਾ? ਏਨਾ ਹੀ ਸਬੂਤ ਕਾਫ਼ੀ ਐ। ਸਾਰਿਆਂ ਨੂੰ ਮੋਰ ਬਣਾ ਕੇ ਨਚਾਊਂਗਾ, ਮੋਰ ਬਣਾ ਕੇ, ਤਾਂ ਵੀ ਜੇ ਤੁਹਾਡੀ ਮਰਜ਼ੀ ਐ ਪਈ ਅੱਗੋਂ ਤੋਂ ਸਭ ਠੀਕ-ਠੀਕ ਚੱਲੇ, ਆਪਣੇ ਵਿਚ ਫ਼ਿੱਕ ਨਾ ਪਵੇ, ਤਾਂ ਸਾਰੇ ਕਬੂਲੀ ਫੇਰ ਤੋਂ ਲਿਖ ਕੇ ਦਿਓ। ਨਹੀਂ ਤਾਂ ਬੇਦਖ਼ਲ ਕਰ ਦਊਂਗਾ ਤੇ ਹੋਰ ਸੀਰੀ ਲਾ ਲਊਂਗਾ।"

ਇਹ ਸੁਣ ਕੇ ਮੁਜ਼ਾਰਿਆਂ ਵਿਚ ਰੌਲਾ ਪੈ ਗਿਆ। ਕੁਝ ਸਲਾਹ ਮਸ਼ਵਰੇ ਵਾਸਤੇ ਸ਼ੇਸ਼ੱਪੇ ਕੋਲ ਗਏ। ਉਹ ਉਹਦੀ ਗੱਲ ਸੁਣ ਕੇ ਪਛਤਾਉਣ ਲਗੇ। "ਅਸੀਂ ਪੁੱਠਾ ਰਾਹ ਕਿਉਂ ਫੜ ਲਿਆ ?" ਉਨ੍ਹਾਂ ਨੂੰ ਪਤਾ ਨਹੀਂ ਲਗਦਾ ਸੀ ਕਿ ਕਿਹਨੂੰ ਸੱਚਾ ਮੰਨਣ ਤੇ ਕਿਹਨੂੰ ਝੂਠਾ। ਹਵੇਲੀ ਦੀ ਮਾਲਕੀ ਨਾਲ ਉਨ੍ਹਾਂ ਦੀ ਰੋਜ਼ੀ-ਰੋਟੀ ਬੱਝੀ ਹੋਈ ਸੀ।

ਇਨ੍ਹਾਂ ਸਭ ਤਬਦੀਲੀਆਂ ਦਾ ਮਾੜਾ ਅਸਰ ਪਾਦੱਲੀ ਦੀ ਧਰਤੀ ਉਤੇ ਪਿਆ। ਪਾਦੱਲੀ ਦੇ ਖੇਤਾਂ ਦਾ ਇਕ-ਤਿਹਾਈ ਹਿੱਸਾ ਜ਼ਿਮੀਂਦਾਰ ਦਾ ਸੀ। ਤੇ ਇਕ-ਤਿਹਾਈ ਗੌੜ ਦਾ ਸੀ। ਬਾਕੀ ਇਕ-ਤਿਹਾਈ ਵਿਚ ਕੁਲਕਰਣੀ ਤੇ ਰਈਅਤਾਂ ਦੇ ਖੇਤ ਪੈਂਦੇ ਸਨ। ਲਿੰਗੱਪੇ ਦੇ ਵਾਰਿਸ ਵਾਲਾ ਮੁਆਮਲਾ ਹਾਲੇ ਤਕ ਉਲਝਿਆ ਹੋਇਆ ਸੀ। ਇਸ ਲਈ ਗੌੜ ਦੇ ਖੇਤਾਂ ਵਿਚ ਸਿਆੜ ਨਾ ਨਿਕਲੇ। ਜ਼ਿਮੀਂਦਾਰ ਦੇ ਖੇਤ ਵੀ ਵੀਰਾਨ ਪਏ ਰਹੇ। ਕਿਉਂਕਿ ਰਈਅਤਾਂ ਨੂੰ ਪਤਾ ਨਹੀਂ ਸੀ ਕਿ ਉਹ ਕਬੂਲੀਅਤ ਕੀਹਦੇ ਨਾਂ ਲਿਖ ਕੇ ਦੇਣ। ਰੋਹਿਨੀ ਨਛੱਤਰ ਆਇਆ। ਆਕਾਸ਼ ਵਿਚ ਬੱਦਲਾਂ ਦਾ ਚੰਦੋਆ ਬਣ ਗਿਆ। ਆਸ ਬੱਝ ਗਈ। ਪਰ ਮੀਂਹ ਨਾ ਪਿਆ। ਆਸਮਾਨ ਵਿਚ ਟਿਕੱੜ-ਦੁੱਕੜ ਬੱਦਲ ਦਿੱਸੇ; ਛਿੱਟਾਂ ਪਈਆਂ। ਪੱਛੋਂ ਕਣੀਆਂ ਦਾ ਤੁਹਫ਼ਾ ਲਿਆਈ, ਤਾਂ ਧਰਤੀ ਦਾ ਜਿਸਮ ਟਹਿਕ ਪਿਆ। ਧਰਤੀ ਵਿਚੋਂ ਬਨਸਪਤ ਮੌਲ ਪਈ। ਕਾਰਹੁਣਿਮੇ ਦਾ ਪੁਰਬ ਆਇਆ। ਧਰਤੀ ਨੇ ਕਿਸਾਨ ਨੂੰ ਆਵਾਜ਼ ਦਿੱਤੀ। ਪਰ ਆਪਸ ਵਿਚ ਪਾਟੇ ਹੋਏ ਧਰਤੀ ਦੇ ਜਾਇਆਂ ਨੇ ਇਹ ਆਵਾਜ਼ ਅਣਸੁਣੀ ਕਰ ਦਿੱਤੀ।

ਕੁਲੈਕਟਰ ਦਾ ਫ਼ਰਮਾਨ ਆ ਗਿਆ ਕਿ ਜ਼ਿਮੀਂਦਾਰ ਦੇ ਸਾਰੇ ਖੇਤ ਰਾਜਾ ਸਾਹਬ ਦੇ ਨਾਂ ਦਰਜ ਕਰ ਦਿੱਤੇ ਜਾਣ। ਇਹ ਹੁਕਮ ਹਾਸਲ ਕਰ ਕੇ ਸ਼ਾਮਰਾਓ ਨੇ ਸਾਰੇ ਕਿਸਾਨਾਂ ਨੂੰ ਬੁਲਾਇਆ ਤੇ ਸਰਕਾਰੀ ਫ਼ਰਮਾਨ ਪੜ੍ਹ ਕੇ ਸੁਣਾਇਆ। "ਲੱਛਮੀਬਾਈ ਨੇ ਹਵੇਲੀ ਦੇ ਸਾਰੇ ਹਕੂਕ ਰਾਜ਼ੀਨਾਮਾ ਦੇ ਕੇ ਕਬੂਲੀਆ ਲਿਖ ਦਿੱਤੀ ਹੈ ਤੇ ਸਭ ਕੁਝ ਰਾਜਾਸਾਹਬ ਦੇ ਨਾਂ ਕਰਵਾ ਦਿੱਤਾ ਹੈ। ਇਸ ਲਈ ਹਵੇਲੀ ਉਤੇ ਮਹਾਰਾਜੇ ਦਾ ਅਧਿਕਾਰ ਹੋਏਗਾ। ਭਲਕੇ ਕਾਰਹੁਣਿਮੇ ਦੇ ਤਿਉਹਾਰ ਦੇ ਮੌਕੇ ਉੱਤੇ ਬੌਲਦਾਂ ਦਾ ਜਲੂਸ ਕਢ ਕੇ ਬੰਦਨਵਾਰ ਤੋੜਨ ਦਾ ਹੱਕ ਜ਼ਿਮੀਂਦਾਰ ਵਲੋਂ ਰਾਜਾਸਾਹਬ ਨੂੰ ਹੈ।* ਇਸ ਲਈ ਹਵੇਲੀ ਦੇ ਬੌਲਦਾਂ ਨੂੰ ਸਦਰ ਦਰਵਾਜੇ ਤਕ ਜਲੂਸ ਵਿਚ ਲੈ ਜਾ ਕੇ ਓਥੇ 'ਕਰੀਹਰਣ' ਕਰ ਕੇ ਫੇਰ ਹਵੇਲੀ ਵਿਚ ਬੰਨ੍ਹਣਾ ਹੈ। ਇਸ ਲਈ ਸਭ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਹਵੇਲੀ ਉੱਤੇ ਕਬਜ਼ਾ ਹੋ ਜਾਏ।"

ਸ਼ਾਮਰਾਓ ਦੀਆਂ ਗੱਲਾਂ ਸੁਣ ਕੇ ਰਈਅਤਾਂ ਵਿਚ ਨਵਾਂ-ਉਤਸ਼ਾਹ ਆ ਗਿਆ। ਉਨ੍ਹਾਂ ਨੂੰ ਲੱਗਾ ਕਿ ਉਨ੍ਹਾਂ ਦੀ ਮੁਕਤੀ ਦਾ ਦਿਨ ਆ ਗਿਆ ਹੈ। ਸਾਰੀ ਭੀੜ ਹਵੇਲੀ ਉੱਤੇ ਕਬਜ਼ਾ ਕਰਨ ਲਈ ਉਤਾਵਲੀ ਹੋ ਗਈ। ਹੋਲੇਯਰ ਵੀ ਨਾਲ ਹੋ ਤੁਰੇ। ਲਿਪਣ-ਪੋਚਣ ਦਾ ਕੰਮ ਇਨ੍ਹਾਂ ਨੇ ਹੀ ਕਰਨਾ ਸੀ।

---

* ਕਾਰਹੁਣਿਮੇ ਦੇ ਤਿਉਹਾਰ ਵਿਚ ਬੌਲਦਾਂ ਨੂੰ ਸਜਾ ਕੇ ਦਰਵਾਜ਼ੇ ਉੱਤੇ ਬੰਨ੍ਹੇ ਬੰਦਨਵਾਰ ਵਿਚ ਦੀ ਲੰਘਾਇਆ ਜਾਂਦਾ ਹੈ। ਪਿੰਡ ਦੇ ਮੁਖੀ ਦੇ ਬੌਲਦ ਹੀ ਬੰਦਨਵਾਰ ਤੋੜ ਕੇ ਅੱਗੇ ਲੰਘ ਜਾਂਦੇ ਹਨ। ਜੇ ਉਹ ਰੱਸਾ ਤੋੜ ਕੇ ਅੱਗੇ ਨਿਕਲ ਜਾਣ ਤਾਂ ਅਸ਼ੁਭ ਮੰਨਿਆ ਜਾਂਦਾ ਹੈ। ਇਹਨੂੰ ਕਰੀਹਰਣ ਯਾਨੀ ਰੱਸੀ ਤੋੜਨਾ ਕਹਿੰਦੇ ਹਨ।—ਅਨੁ.

ਵਰ੍ਹਿਆਂ ਤੋਂ ਜ਼ਿਮੀਂਦਾਰ ਦੀ ਖੇਤੀ ਕਰਨ ਵਾਲਾ ਇਮਾਮਸਾਹਬ ਛੇ-ਫੁੱਟਾ ਲੰਮਾ-ਚੌੜਾ ਆਦਮੀ ਸੀ। ਉਹਨੇ ਕਢਾਈ ਵਾਲੀ ਚੀਕਵੀਂ ਜੁਤੀ ਪਾਈ ਹੋਈ ਸੀ। ਉਹ ਸ਼ਮਲੇ ਵਾਲੀ ਪੱਗ ਬੰਨ੍ਹੀ ਬੜੇ ਰੋਅਬ ਨਾਲ ਹਵੇਲੀ ਵਿਹੜੇ ਵਿਚ ਵੜ ਗਿਆ। ਵਾੜੇ ਵਿਚੋਂ ਪਸ਼ੂ ਖੋਲ੍ਹ ਕੇ ਬਾਹਰ ਹਿੱਕ ਦਿੱਤੇ। ਤੇ ਉਹਨੇ ਨਾਲ-ਦਿਆਂ ਨੂੰ ਹੁਕਮ ਦਿੱਤਾ—"ਦੇਖਣ ਕੀ ਲੱਗੇ ਹੋਏ ਹੋ ? ਅੱਗੇ ਵਧੋ, ਹਵੇਲੀ ਦੀ ਸਫ਼ਾਈ ਕਰੋ। ਕੰਧਾਂ ਗੋਹੇ ਨਾਲ ਲਿਪ ਦਿਓ।"—ਉਹਦੀ ਆਵਾਜ਼ ਸਾਰੀ ਪਾਦੱਲੀ ਵਿਚ ਗੂੰਜ ਗਈ।

ਬਾਪੂਸਾਹਬ ਅੰਦਰ ਸੀ। ਉਹ ਇਮਾਮ ਦੀ ਆਵਾਜ਼ ਸੁਣ ਕੇ ਡਰ ਗਿਆ। ਉਹ ਬਾਹਰ ਨਿਕਲਿਆ। ਉਹਨੇ ਇਮਾਮ ਨੂੰ ਡੰਗਰ ਬਾਹਰ ਕਢਦਿਆਂ ਦੇਖਿਆ, ਤਾਂ ਉਹਨੂੰ ਬਹੁਤ ਗ਼ੁੱਸਾ ਆਇਆ। ਉਹਨੇ ਗਰਜ ਕੇ ਕਿਹਾ—"ਓਏ, ਕਿਹੜੈ ? ਪਸ਼ੂ ਕਿਉਂ ਖੋਲ੍ਹੇ ?"

ਇਮਾਮ ਉਹਦੇ ਅੱਗੇ ਆਇਆ। ਉਹਨੇ ਝੁਕ ਕੇ ਸਲਾਮ ਕੀਤਾ ਤੇ ਕਿਹਾ—"ਮਾਲਕ ਡੰਗਰ ਤਾਂ ਤੁਹਾਡੇ ਹੀ ਨੇ। ਆਪਣੇ ਘਰ ਲੈ ਜਾਓ ਇਨ੍ਹਾਂ ਨੂੰ। ਹੁਣ ਹਵੇਲੀ ਰਾਜਾਸਾਹਬ ਦੀ ਐ। ਹੁਣ ਅਸੀਂ ਉਹਦੇ ਮੁਜ਼ਾਰੇ ਆਂ।"

"ਕੌਣ ਕਹਿੰਦੈ ? ਹਵੇਲੀ 'ਤੇ ਮਹਾਰਾਜੇ ਦਾ ਕਬਜ਼ਾ ਹੋ ਗਿਐ ?"

"ਤੁਹਾਨੂੰ ਨਹੀਂ ਪਤਾ ? ਕਲੱਕਟਰ ਸਾਬ੍ਹ ਦਾ ਫ਼ਰਮਾਨ ਆਇਐ। ਸੁਣਿਐ, ਲੱਛਮੀ-ਬਾਈ ਮਾਈ ਦੀ ਸਾਰੀ ਜ਼ਮੀਨਜੈਦਾਤ ਹੁਣ ਰਾਜਾਸਾਹਬ ਦੀ ਹੋ ਗਈ ਐ।"

"ਤੈਨੂੰ ਕੀਹਨੇ ਕਿਹਾ ? ਲੱਛਮੀਬਾਈ ਕੌਣ ਹੁੰਦੀ ਐ, ਜੈਦਾਦ ਨੂੰ ਦੂਜਿਆਂ ਦੇ ਨਾਂ ਕਰਨ ਵਾਲੀ ? ਉਹਨੂੰ ਕੋਈ ਹੱਕ ਨਹੀਂ।"

"ਹੈ ਜਾਂ ਨਹੀਂ, ਇਹ ਕਲੱਕਟਰ ਸਾਹਬ ਨੂੰ ਪਤਾ ਹੋਊ। ਜੇ ਉਹਨੂੰ ਨਹੀਂ ਪਤਾ, ਤਾਂ ਫ਼ਰਮਾਨ ਕਿੱਦਾਂ ਨਿਕਲਦਾ ?" ਇਮਾਮ ਆਪਣੀ ਔਕਾਤ ਭੁਲ ਕੇ ਜਵਾਬ ਦੇ ਗਿਆ। ਉਹ ਪੌੜੀਆਂ ਚੜ੍ਹ ਕੇ ਵਰਾਂਡੇ ਵਿਚ ਆ ਗਿਆ। ਬਾਪੂਸਾਹਬ ਨੇ ਵਿਰੋਧ ਕੀਤਾ। ਉਹਨੇ ਨੌਕਰਾਂ ਨੂੰ ਹੁਕਮ ਦਿੱਤਾ—"ਓਏ ਮੁਤਰ-ਮੁਤਰ ਕੀ ਝਾਕੀ ਜਾਂਦੇ ਓ ? ਇਹਦੇ ਗਲ 'ਚ ਸਾਫ਼ਾ ਪਾ ਕੇ ਬਾਹਰ ਕਢੋ ਇਹਨੂੰ।" ਪਰ ਕੋਈ ਵੀ ਆਪਣੀ ਥਾਂ ਤੋਂ ਨਾ ਹਿੱਲਿਆ। ਪਲ ਵਿਚ ਹੀ ਬਾਪੂਸਾਹਬ ਦਾ ਗ਼ੁੱਸਾ ਡਰ ਵਿਚ ਬਦਲ ਗਿਆ। ਗ਼ੁੱਸੇ ਕਾਰਣ ਜਾਂ ਡਰ ਕਾਰਣ ਉਹ ਕੰਬਣ ਲਗ ਪਿਆ। ਇਮਾਮ ਬੇਪਰਵਾਹ ਖੜ੍ਹਾ ਰਿਹਾ। ਉਹ ਪੂਰੇ ਵਿਸ਼ਵਾਸ ਨਾਲ ਵਰਾਂਡੇ ਵਿਚ ਆ ਗਿਆ ਤੇ ਉਹਨੇ ਆਪਣੇ ਆਦਮੀਆਂ ਨੂੰ ਇਸ਼ਾਰਾ ਕੀਤਾ। ਗੱਲ ਵਧ ਜਾਏਗੀ ਤੇ ਭਾਅ ਦੀ ਬਣ ਜਾਏਗੀ, ਇਹ ਸੋਚ ਕੇ ਬਾਪੂਸਾਹਬ ਪਿਛਲੇ ਦਰਵਾਜ਼ਿਓਂ ਨੱਠ ਗਿਆ।

ਗ਼ਨੀਮਤ ਸੀ ਕਿ ਰਤਨਾਬਾਈ ਆਪਣੇ ਪਿਉ ਜਸਵੰਤਰਾਓ ਨਾਲ ਪੇਕੇ ਗਈ ਸੀ। ਹਵੇਲੀ ਦੇ ਨੌਕਰ-ਚਾਕਰ ਵੀ ਹੁਣ ਭੀੜ ਵਿਚ ਰਲ ਗਏ ਸਨ। ਉਨ੍ਹਾਂ ਨੇ ਜਿਹੜੀ ਵੀ ਚੀਜ਼ ਹੱਥ ਲੱਗੀ, ਉਹਨੂੰ ਚੁੱਕ-ਚੁੱਕ ਕੇ ਬਾਹਰ ਸੁੱਟ ਦਿੱਤਾ। ਵਿਹੜਾ ਹਵੇਲੀ ਦੀਆਂ ਕੀਮਤੀ ਵਸਤਾਂ ਨਾਲ ਭਰ ਗਿਆ। ਕੁਲੈਕਟਰ ਦਾ ਫ਼ਰਮਾਨ ਆ ਗਿਆ ਹੈ—ਇਹ ਖ਼ਬਰ ਜਸਵੰਤਰਾਓ ਨੂੰ ਦੇਣ ਲਈ ਦਾਦਾ ਅਜਰਾਣੀ ਗਿਆ ਹੋਇਆ ਸੀ। ਨਹੀਂ ਤਾਂ ਦਿਨ-ਦਿਹਾੜੇ ਦੀ ਲੁਟ ਵਿਚ ਉਹ ਵੀ ਸ਼ਰੀਕ ਹੁੰਦਾ।

ਜ਼ਿਮੀਦਾਰ ਦੇ ਮੁਜ਼ਾਰਿਆਂ ਨੇ ਹਵੇਲੀ ਵਿਚੋਂ ਬਾਪੂਸਾਹਬ ਨੂੰ ਨਠਾ ਦਿਤਾ—ਇਹ

ਖ਼ਬਰ ਲੈ ਕੇ ਵਾਲੀਕਾਰ ਮਲੱਪਾ ਕੁਲਕਰਣੀ ਸ਼ਾਮਰਾਓ ਦੇ ਘਰ ਪੁਜਾ। ਸ਼ਾਮਰਾਓ ਬੈਠਾ ਰੋਟੀ ਖਾ ਰਿਹਾ ਸੀ। ਉਹ ਛੇਤੀ-ਛੇਤੀ ਨੱਠਾ ਆਇਆ। ਉਹਨੇ ਵਿਹੜੇ ਵਿਚ ਖਿਲਰਿਆ ਸਾਮਾਨ ਦੇਖਿਆ। ਉਹਦਾ ਦਿਲ 'ਧੱਕ' ਕਰ ਕੇ ਬਹਿ ਗਿਆ। ਉਹਨੇ ਸੋਚਿਆ ਕਿ ਜੇ ਲੋਕਾਂ ਨੇ ਚੀਜ਼ਾਂ ਚੁਕਣੀਆਂ ਸ਼ੁਰੂ ਕਰ ਦਿੱਤੀਆਂ, ਤਾਂ ਕੁਝ ਬਚੇਗਾ ਨਹੀਂ। ਸਾਰੀ ਲੁੱਟ ਦਾ ਜ਼ਿੰਮਾ ਉਹਦੇ ਸਿਰ ਆਵੇਗਾ। ਕੁਲਕਰਣੀ ਇਹ ਸੋਚ ਰਿਹਾ ਸੀ ਕਿ ਇਮਾਮ ਸਾਹਬ ਨੇ ਸ਼ਾਮਰਾਓ ਨੂੰ ਦੇਖ ਕੇ ਮਾਣ ਨਾਲ ਕਿਹਾ—"ਕਿਉਂ ਕੁਲਕਰਣੀ ਮਾਹਰਾਜ ? ਦੇਖਿਆ ਅਸੀਂ ਕਿੰਨੀ ਛੇਤੀ ਹਵੇਲੀ 'ਤੇ ਕਬਜ਼ਾ ਕਰ ਲਿਆ ?"

ਸ਼ਾਮਰਾਓ ਨੇ ਤਿਊੜੀਆਂ ਚੜ੍ਹਾ ਲਈਆਂ—"ਵਾਹ ਵਾਹ, ਕੀ ਕਹਿਣੇ, ਤੇਰੀ ਬਹਾਦਰੀ ਦੇ। ਤੈਨੂੰ ਕੀਹਨੇ ਕਿਹਾ ਸੀ, ਇਹ ਖਿਲਾਰਾ ਪਾਉਣ ਲਈ ? ਪਤੈ ਇਹਦਾ ਮਾਲਕ ਕੌਣ ਐ ? ਇਹ ਸਾਰਾ ਕੁਸ਼ ਲੱਛਮੀਬਾਈ ਸਾਹਿਬਾ ਦਾ ਐ। ਹਵੇਲੀ ਮਹਾਰਾਜੇ ਦੀ ਹੋ ਗਈ, ਤਾਂ ਤੁਸੀਂ ਸਮਝ ਲਿਆ, ਜੋ ਮਰਜੀ ਐ, ਕਰੀ ਜਾਓ ? ਇਹ 'ਨੇਰ੍ਹਗਰਦੀ ਨਹੀਂ ਚਲਣੀ, ਸਮਝੇ ? ਇਕ-ਇਕ ਕਰ ਕੇ ਸਾਰਾ ਸਾਮਾਨ ਚੁਕੋ ਤੇ ਕਮਰਿਆਂ 'ਚ ਰਖ ਦਿਓ। ਜਿਹੜਾ ਬਾਪੂਸਾਹਬ ਦਾ ਐ, ਉਹਨੂੰ ਅੱਡ ਰਖੀ ਜਾਓ। ਇਹ ਸਭ ਲੱਦ ਕੇ ਉਹਦੇ ਪਿੰਡ ਘਲਣੈ। ਉਹ ਵੀ ਉਹਦੇ ਕੋਲੋਂ ਪੁਛ ਕੇ। ਬਾਪੂਸਾਹਬ ਬਾਈ ਜੀ ਦੇ ਭਰਾ ਲਗਦੇ ਨੇ। ਤੁਸੀਂ ਜੇ ਉਹਦੀ ਬੇਇਜ਼ੱਤੀ ਕੀਤੀ, ਤਾਂ ਮੈਂ ਚੁਪ ਨਹੀਂ ਬੈਠਣਾ। ਯਾਦ ਰਖੀਓ—" ਸ਼ਾਮਰਾਓ ਨੇ ਝਿੜਕ ਕੇ ਸਾਰੀ ਸਥਿਤੀ ਸੰਭਾਲ ਲਈ। ਤੇ ਸਾਰਾ ਸਾਮਾਨ ਅੰਦਰ ਰਖਵਾ ਦਿੱਤਾ।

ਨਿਆਣੇ ਖੜ੍ਹੇ ਇਹ ਤਮਾਸ਼ਾ ਦੇਖ ਰਹੇ ਸਨ। ਇਕ ਬੁੱਢਾ ਉਨ੍ਹਾਂ ਨੂੰ ਨਠਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਭੀੜ ਵਧਦੀ ਗਈ। ਲੋਕਾਂ ਦੇ ਖਲੋਣ ਜੋਗੀ ਥਾਂ ਨਹੀਂ ਸੀ। ਤਾਂ ਵੀ ਹਵੇਲੀ ਅੰਦਰਲੇ ਸਾਰੇ ਸਾਮਾਨ ਨੂੰ ਇਕਵਾਰ ਦੇਖਣ ਦਾ ਮੌਕਾ ਅੱਜ ਸਾਰਿਆਂ ਨੂੰ ਅਚਾਨਕ ਮਿਲ ਗਿਆ ਸੀ।

# 26

ਅਗਲੇ ਦਿਨ 'ਕਾਰਹੁਣਿਮੇ' ਦਾ ਤਿਉਹਾਰ ਸੀ। ਪਾਦੱਲੀ ਵਿਚ ਮੇਲੇ ਦਾ ਬੜਾ ਚਾਅ ਸੀ। ਪਿੰਡ ਦੀਆਂ ਪੈਲੀਆਂ ਵੀਰਾਨ ਪਈਆਂ ਸਨ। ਪਿੰਡ ਵਿਚ ਜੇ ਨਿਰਾਸਤਾ ਤੇ ਬੇਚੈਨੀ ਹੁੰਦੀ ਵੀ, ਤਾਂ ਵੀ ਕੋਈ ਹੈਰਾਨੀ ਨਹੀਂ ਹੋਣੀ ਸੀ, ਪਰ ਇਥੇ ਗੱਲ ਹੀ ਹੋਰ ਸੀ। ਮੌਜ-ਮੇਲਾ ਕਰਨ ਦੀ ਖ਼ਾਹਸ਼ ਲੋਕਾਂ ਵਿਚ ਕਦੇ ਮਰਦੀ ਨਹੀਂ। ਇਥੇ ਤਾਂ ਲੋਕ ਇਕ-ਦੂਜੇ ਨਾਲ ਬਿਦ ਰਹੇ ਸਨ। ਜਦ ਸ਼ੰਕਰੱਪਾ ਗੌੜ ਜੀਉਂਦਾ ਸੀ, ਤਾਂ ਹਵੇਲੀ ਦੇ ਬੌਲਦਾਂ ਦਾ ਜਲੂਸ ਦੇਖਣ ਲਈ ਸਾਰਾ ਪਿੰਡ ਇਕੱਠਾ ਹੁੰਦਾ ਸੀ। ਇਸ ਲਈ ਪਾਰਵਤੱਵਾ ਹੁਣ ਵੀ ਉਹੀ ਰੀਤ ਬਣਾਈ ਰਖਣਾ ਚਾਹੁੰਦੀ ਸੀ। ਪਿੰਡ ਵਿਚ ਸਭ ਤੋਂ ਵੱਡਾ ਜਲੂਸ ਕਢਣ ਦਾ ਹੱਕ ਗੌੜ ਦੇ ਖ਼ਾਨਦਾਨ ਨੂੰ ਹੀ ਸੀ। ਜਲੂਸ ਦੀ ਤਿਆਰੀ ਖ਼ੂਬ ਜ਼ੋਰਾਂ ਉੱਤੇ ਸੀ। ਇਧਰ ਜ਼ਿਮੀਂਦਾਰ

ਦੇ ਮੁਜ਼ਾਰੇ ਵੀ ਆਪਣੇ ਸਾਰੇ ਬੌਲਦ ਇਕੱਠੇ ਕਰ ਕੇ ਹਵੇਲੀ ਵਾਲੇ ਬੌਲਦਾਂ ਨਾਲ ਜਲੂਸ ਵਿਚ ਲੈ ਜਾਣ ਦੀ ਤਿਆਰੀ ਵਿਚ ਸਨ। ਉਨ੍ਹਾਂ ਨੇ ਪੈਸੇ ਵੀ ਇਕੱਠੇ ਕੀਤੇ ਸਨ। ਨਾਰੀਅਲ ਦੇ ਰੇਸ਼ਿਆਂ ਦੇ ਰੱਸੇ ਵੱਟਦਿਆਂ ਉਨ੍ਹਾਂ ਦੇ ਹੱਥਾਂ 'ਤੇ ਛਾਲੇ ਪੈ ਗਏ ਸਨ। ਬੌਲਦਾਂ ਦੇ ਸਿੰਙਾਂ ਉੱਤੇ ਚੜ੍ਹਾਉਣ ਲਈ ਚਾਂਦੀ ਤੇ ਸੋਨੇ ਦੇ ਲੰਮੇ-ਲੰਮੇ 'ਸਿੰਙਟੋਪੇ' ਮੰਗਵਾਏ ਗਏ ਸਨ ਤੇ ਉਨ੍ਹਾਂ ਵਿਚ ਜ਼ਰੀ ਦੀਆਂ ਝਾਲਰਾਂ ਲੱਗੀਆਂ ਹੋਈਆਂ ਸਨ। ਇਹੋ ਜਿਹਾ ਸ਼ਿੰਗਾਰ ਉਨ੍ਹਾਂ ਨੇ ਕਦੀ ਨਹੀਂ ਦੇਖਿਆ ਸੀ। ਗੌੜ ਵੱਲ ਦੇ ਲੋਕਾਂ ਨੇ ਦੇਖਿਆ, ਤਾਂ ਉਨ੍ਹਾਂ ਨੇ ਵੀ ਸੋਚ ਲਿਆ ਕਿ ਐਸਾ ਸ਼ਿੰਗਾਰ ਕਰਨਗੇ ਕਿ ਜ਼ਿਮੀਂਦਾਰ ਦੇ ਧੜੇ ਵਾਲਿਆਂ ਦੀ ਮੁੱਛ ਨੀਵੀਂ ਹੋ ਜਾਏ।

ਗੌੜ ਦੇ ਘਰੋਂ ਨਿਕਲਣ ਵਾਲੇ ਜਲੂਸ ਦੀ ਬੜੀ ਸ਼ਾਨ ਹੁੰਦੀ ਸੀ, ਇਸ ਲਈ ਪਿੰਡ ਦੇ ਮਸ਼ਹੂਰ ਸ਼ਹਿਨਾਈ-ਵਾਦਕ ਗੌੜ ਨੇ ਰਾਖਵੇਂ ਰਖੇ ਹੁੰਦੇ ਸਨ। ਇਸ ਵਾਰ ਵੀ ਗੌੜ-ਕੇ ਟੱਬਰ ਨੇ ਉਨ੍ਹਾਂ ਨੂੰ ਹਦਾਇਤ ਕੀਤੀ ਹੋਈ ਸੀ ਕਿ ਉਹ ਜ਼ਿਮੀਂਦਾਰ ਦੇ ਜਲੂਸ ਦੇ ਨਾਲ ਨਾ ਜਾਣ। ਇਹਦੇ ਇਵਜ਼ ਵਿਚ ਉਨ੍ਹਾਂ ਨੂੰ ਦੁੱਗਣਾ ਇਨਾਮ ਮਿਲਣਾ ਸੀ। ਜੇ ਰਾਜਾਸਾਹਬ ਆਪ ਆ ਕੇ ਵੀ ਕਹਿੰਦਾ, ਤਾਂ ਵੀ ਉਨ੍ਹਾਂ ਨੇ ਜਾਣ ਲਈ ਤਿਆਰ ਨਹੀਂ ਹੋਣਾ ਸੀ। ਜ਼ਿਮੀਂਦਾਰ ਵਲ ਦੇ ਲੋਕ ਫ਼ਿਕਰ ਵਿਚ ਸਨ ਕਿ ਸ਼ਹਿਨਾਈ ਬਗ਼ੈਰ ਉਨ੍ਹਾਂ ਦਾ ਜਲੂਸ ਫਿੱਕਾ-ਫਿੱਕਾ ਰਹੇਗਾ। ਸਾਰਾ ਕੀਤਾ-ਕੱਤਰਿਆ ਖੂਹ-ਖਾਤੇ ਪੈ ਜਾਏਗਾ। ਇਸ ਲਈ ਉਨ੍ਹਾਂ ਨੇ ਇਸ ਵਾਰ ਜਲੂਸ ਕਢਣ ਦਾ ਖ਼ਿਆਲ ਹੀ ਛਡ ਦਿੱਤਾ। ਪਰ ਨੌਜਵਾਨਾਂ ਨੂੰ ਰੋਕਣਾ ਔਖਾ ਸੀ। ਉਹ ਗੌੜ ਦੇ ਜਲੂਸ ਵਿਚ ਸ਼ਾਮਲ ਹੋ ਗਏ।

ਲੋਕ ਕਹਿੰਦੇ ਸਨ—"ਵਾਹ ਬਈ, ਵਾਹ। ਐਸ ਵਾਰੀ ਦੇ ਜਲੂਸ ਦਾ ਤਾਂ ਕੀ ਕਹਿਣਾ! ਗੌੜ ਜੀ ਦੇ ਬੌਲਦਾਂ ਨੂੰ ਦੇਖ-ਦੇਖ ਅੱਖਾਂ ਨਹੀਂ ਰੱਜਦੀਆਂ। ਲਗਦੈ ਜਿਵੇਂ ਜਨੇਤ ਤੁਰੀ ਜਾਂਦੀ ਹੋਵੇ। ਨਜ਼ਰ-ਟਪਾਰ ਵਾਸਤੇ ਰਾਹ ਵਿਚ ਘਾਹ ਦੀਆਂ ਪੰਡਾਂ ਦੀਆਂ ਪੰਡਾਂ ਖਲਾਰ ਦਿੱਤੀਆਂ ਗਈਆਂ।

ਸ਼ਹਿਨਾਈ ਤੇ ਢੋਲਕ ਵਾਜੇ ਦੀ ਲੈਅ ਉੱਤੇ ਠੁਮਕ-ਠੁਮਕ ਚਲਦਿਆਂ ਬੌਲਦਾਂ ਦਾ ਜਲੂਸ ਦੇਖ ਕੇ ਗੌੜਾਂ ਦੀ ਛਾਤੀ ਫੁਲ ਗਈ ਤੇ ਉਨ੍ਹਾਂ ਨੂੰ ਨਵਾਂ ਫੁਰਨਾ ਫੁਰਿਆ। 'ਕਿਉਂ ਨਾ ਰੱਸਾ ਤੋੜਨ ਦੀ ਰਸਮ ਲਈ ਸਾਡੇ ਬੌਲਦ ਹੀ ਅੱਗੇ ਹੋਣ। ਹਲਗਿਆਂ ਦਿਆਂ ਵਾਜਿਆਂ ਦੀ ਲੈਅ ਤੇਜ਼ ਹੋ ਗਈ।

ਇਹ ਵਿਚਾਰ ਕੋਈ ਨਵਾਂ ਨਹੀਂ ਸੀ। ਮੈਦਾਨਾਂ ਵਿਚ ਰੱਸਾ ਅਕਸਰ ਗੌੜਾਂ ਦੇ ਬੌਲਦ ਹੀ ਤੋੜਦੇ ਹਨ। ਇਹ ਮਾਣ ਗੌੜਾਂ ਨੂੰ ਪੀੜ੍ਹੀਆਂ ਤੋਂ ਮਿਲਿਆ ਹੋਇਆ ਹੈ। ਪਰ ਪਾਦੱਲੀ ਦੀ ਰੀਤ ਨਿਰਾਲੀ ਹੀ ਸੀ। ਪਾਦੱਲੀ ਪਹਿਲ੍ਹਾਂ ਰਿਆਸਤ ਸੀ, ਫੇਰ ਜਗੀਰ ਬਣੀ। ਉਹ ਵੀ ਜਾਂਦੀ ਰਹੀ, ਫੇਰ ਜਗੀਰਦਾਰ ਰਹਿ ਗਏ। ਇਸ ਲਈ ਰੱਸਾ ਤੋੜਨ ਦਾ ਹੱਕ ਵੀ ਜਗੀਰਦਾਰ ਤੋਂ ਜ਼ਿਮੀਂਦਾਰ ਨੂੰ ਮਿਲ ਗਿਆ ਸੀ। ਰਾਣੋਜੀਰਾਓ ਦੀ ਮੌਤ ਮਗਰੋਂ ਇਸ ਹੱਕ ਨੂੰ ਹੜੱਪਣ ਦੀ ਚਾਲ ਸ਼ੰਕਰੱਪਾ ਗੌੜ ਨੇ ਚੱਲੀ ਸੀ। ਪਰ ਲੱਛਮੀਬਾਈ ਨੇ ਮੁਜ਼ਾਰਿਆਂ ਨੂੰ ਉਕਸਾ ਕੇ ਮੰਨਵਾ ਲਿਆ ਸੀ ਕਿ ਇਹ ਹੱਕ ਜ਼ਿਮੀਂਦਾਰ ਦੇ ਖ਼ਾਨਦਾਨ ਕੋਲ ਹੀ ਰਹੇਗਾ। ਪਿੰਡ ਦੇ ਦਰਵਾਜ਼ੇ 'ਤੇ ਵੱਡਾ ਹੰਗਾਮਾ ਹੋਇਆ ਸੀ ਤੇ ਗੌੜ ਦੀ ਸਾਰੀ ਤਰਕੀਬ ਬੇਕਾਰ ਗਈ ਸੀ।

ਇਸ ਵਾਰ ਗੌੜਾਂ ਨੇ ਮੌਕਾ ਦੇਖਿਆ ਸੀ। ਹਵੇਲੀ ਸੱਖਣੀ ਪਈ ਸੀ। ਉਂਜ ਤਾਂ

ਜ਼ਿਮੀਂਦਾਰ ਦਾ ਖ਼ਾਨਦਾਨ ਖ਼ਤਮ ਹੋਣ 'ਤੇ ਆਇਆ ਹੋਇਆ ਸੀ। ਗੌੜਾਂ ਨੂੰ ਇਹ ਮਾਣ ਮਿਲਣ ਲੱਗਾ ਸੀ, ਇਸ ਵਿਚ ਕੋਈ ਗ਼ਲਤ ਗੱਲ ਨਹੀਂ ਸੀ। ਇਸ ਲਈ ਸਾਰੇ ਨੌਜਵਾਨ ਇਸ ਜਲੂਸ ਵਿਚ ਸ਼ਰੀਕ ਹੋ ਗਏ ਸਨ । ਸਾਰਿਆਂ ਨੇ ਸ਼ਰਾਬ ਰੱਜ ਕੇ ਪੀਤੀ ਹੋਈ ਸੀ। ਉਹ ਨੱਚਦੇ ਹੰਬਦੇ ਹੁੱਟਦੇ ਨਹੀਂ ਸਨ।

ਲੋਕ ਇਕ-ਦੂਜੇ ਤੋਂ ਖ਼ਾਰ ਤਾਂ ਖਾਂਦੇ ਹੀ ਸਨ। ਸਾਰੇ ਬਹਾਨਾ ਭਾਲ ਰਹੇ ਸਨ। ਹਾਲੇ ਸੂਰਜ ਡੁੱਬਾ ਨਹੀਂ ਸੀ । ਹਲਗੇ ਵਾਜੇ ਵਾਲੇ ਜ਼ਿਮੀਂਦਾਰ, ਦੇਸ਼ਪਾਂਡੇ, ਗੌੜ ਤੇ ਕੁਲਕਰਣੀਆਂ ਦੇ ਸਾਰੇ ਮਹਾਜਨਾਂ ਦੇ ਘਰੀਂ ਗਏ। ਉਹ ਉਨ੍ਹਾਂ ਨੂੰ ਰੱਸਾ ਤੋੜਨ ਦੀ ਰਸਮ ਵਿਚ ਸ਼ਰੀਕ ਹੋਣ ਲਈ ਜਲੂਸ ਵਿਚ ਲੈ ਕੇ ਦਰਵਾਜ਼ੇ ਉੱਤੇ ਆਏ। ਰੱਸਾ ਤੋੜਨ ਲਈ ਮੁਜ਼ਾਰਿਆਂ ਦੇ ਦੋ ਬੌਲਦ ਇਕ ਚਿੱਟਾ ਤੇ ਦੂਜਾ ਭੂਰਾ ਨਿੰਮ ਦੇ ਪੱਤਿਆਂ ਦੇ ਹਾਰਾਂ ਨਾਲ ਸਜੇ ਖੜ੍ਹੇ ਸਨ । ਇਨ੍ਹਾਂ ਵਿਚੋਂ ਇਕ ਬੌਲਦ ਜ਼ਿਮੀਦਾਰ ਦੀ ਜ਼ਮੀਨ ਦਾਹੁੰਦਾ ਸੀ ਤੇ ਦੂਜਾ ਗੌੜ ਦੀ ਜ਼ਮੀਨ ਦਾ। ਇਹ ਇਸ ਲਈ ਕੀਤਾ ਗਿਆ ਸੀ ਕਿ ਲੋਕ ਸਮਝ ਲੈਣ ਕਿ ਇਸ ਵਾਰ ਵੀ ਜ਼ਿਮੀਂਦਾਰ ਦੇ ਬੌਲਦ ਹੀ ਰੱਸਾ ਤੋੜਨਗੇ । ਹਰ ਸਾਲ ਬੌਲਦ ਫੜਨ ਵਾਲੇ ਅੱਜ ਵੀ ਬੌਲਦ ਫੜੀ ਖੜ੍ਹੇ ਸਨ । ਪਰ ਅੰਦਰਲੀ ਗੱਲ ਹੋਰ ਸੀ। ਰੱਸਾ ਤੋੜਨ ਮਗਰੋਂ ਬੌਲਦ ਗੌੜਾਂ ਦੇ ਘਰੇ ਹਿੱਕ ਲੈ ਜਾਣ ਦਾ ਪ੍ਰਬੰਧ ਹੋ ਚੁਕਾ ਸੀ। ਇਹ ਵੀ ਪ੍ਰਬੰਧ ਹੋ ਚੁਕਾ ਸੀ ਕਿ ਇਹ ਗੱਲ ਨਿਕਲੇ ਨਾ। ਈਰਖਾ ਦੀ ਅੱਗ ਅੰਦਰੋ-ਅੰਦਰ ਧੁਖ ਰਹੀ ਸੀ।

ਰੱਸਾ ਤੋੜਨ ਵਾਲੇ ਬੌਲਦਾਂ ਨੂੰ ਦਰਵਾਜ਼ੇ ਤੋਂ ਇਕ ਫ਼ਰਲਾਂਗ ਦੂਰ ਖ਼ਾਸ ਥਾਂ ਉੱਤੇ ਖੜ੍ਹਾ ਕਰ ਦਿੱਤਾ ਗਿਆ। ਰੱਸਾ ਤੋੜਨ ਵਾਲੇ ਬੌਲਦ ਜੇ ਰੱਸਾ ਤੁੜਾ ਕੇ ਨੱਠ ਪਏ, ਤਾਂ ਪਿੰਡ ਉੱਤੇ ਆਫ਼ਤ ਆ ਜਾਏਗੀ । ਇਹ ਧਾਰਣਾ ਲੋਕਾਂ ਵਿਚ ਫੈਲੀ ਹੋਈ ਸੀ। ਇਸ ਲਈ ਬੌਲਦਾਂ ਦੇ ਨੱਠਣ ਵਾਲੇ ਰਾਹ ਦੇ ਦੋਹਵੀਂ ਪਾਸੀਂ ਲੋਕ ਕਤਾਰ ਬੰਨ੍ਹ ਕੇ ਖੜ੍ਹੇ ਹੋ ਗਏ ਸਨ। ਰੌਲਾ ਪਈ ਜਾਂਦਾ ਸੀ। ਪਿੰਡ ਦੇ ਬਜ਼ੁਰਗ ਖ਼ੈਰ ਮਨਾ ਰਹੇ ਸਨ ਕਿ ਬਿਨਾਂ ਕਿਸੇ ਲੜਾਈ-ਝਗੜੇ ਦੇ ਰੱਸਾ ਤੋੜਨ ਦੀ ਰਸਮ ਪੂਰੀ ਹੋ ਜਾਏ। ਦਾਦਾ ਓਦੋਂ ਹੀ ਅਜਰਾਣੀਓਂ ਮੁੜਿਆ ਸੀ। ਉਹ ਜਸਵੰਤਰਾਓ ਤੇ ਸ਼ਾਮਰਾਓ ਨੂੰ ਰਾਮ ਸੱਤ ਆਖ ਕੇ ਮੇਲਾ ਦੇਖਣ ਲਗ ਪਿਆ।

''ਹੋ, ਹੋ, ਹੋ, ਹੋ, ਹੋ ਹੋ' ਦੀ ਉੱਚੀ ਆਵਾਜ਼ ਤੇ ਪਰੈਣੀਆਂ ਦੀ ਮਾਰ ਨਾਲ ਬੌਲਦ ਅੰਨ੍ਹੇਵਾਹ ਦੌੜੇ। ਉਨ੍ਹਾਂ ਦੇ ਖੁਰਾਂ ਨਾਲ ਉਡਦੀ ਧੂੜ ਕਾਰਣ ਸ਼ਾਮ ਦੇ ਧੁੰਦਲਕੇ ਵਿਚ ਉਹ ਅੱਖਾਂ ਤੋਂ ਓਝਲ ਹੋ ਗਏ । ਦਰਵ ਜ਼ੇ ਦੇ ਅੱਗੇ ਨਿੰਮ ਦੇ ਪੱਤਿਆਂ ਦੇ ਬੰਦਨਵਾਰ ਤਾਣ ਕੇ ਦੋ ਬੰਦੇ ਦੋਹਵੇਂ ਪਾਸੇ ਖੜ੍ਹੇ ਸਨ। ਉਹਨੂੰ ਤੋੜ ਕੇ ਬੌਲਦ ਅੱਗੇ ਨਿਕਲ ਗਏ। ਸਾਹ ਰੋਕੀ ਖੜ੍ਹੇ ਦੇਖਣ ਵਾਲਿਆਂ ਨੂੰ ਦੂਰੋਂ ਉਡਦੀ ਧੂੜ ਹੀ ਦਿਸੀ।—'ਓਏ ਇਹ ਕੀ ਹੋਇਆ ? ਬੌਲਦ ਤਾਂ ਗੌੜ ਦੇ ਘਰ ਵਲ ਨੱਠੇ ਜਾ ਰਹੇ ਨੇ।' ਲੋਕ ਹੈਰਾਨ ਸਨ।

''ਇਨ੍ਹਾਂ ਨੂੰ ਹਵੇਲੀ ਵਲ ਮੋੜੋ—'' ਸ਼ਾਮਰਾਓ ਨੇ ਰੌਲੇ ਵਿਚ ਉੱਚੀ ਆਵਾਜ਼ ਵਿਚ ਕਿਹਾ। ਲਗਦਾ ਸੀ ਕਿ ਕਿਤੇ ਕੁਝ ਧੋਖਾ ਹੋ ਗਿਆ ਹੈ। ਪਿੰਡ ਦੇ ਮੋਹਤਬਰ ਪਰੇਸ਼ਾਨ ਹੋ ਗਏ ਕਿ ਜੋ ਕੁਝ ਹੋ ਰਿਹਾ ਹੈ, ਉਹ ਠੀਕ ਨਹੀਂ ਹੋ ਰਿਹਾ। ਇਸ ਨਾਲ ਨਵੇਂ ਝਗੜੇ ਪੈਦਾ ਹੋ ਜਾਣਗੇ । ਉਹ ਜਾਣਨ ਲਈ ਉਤਾਵਲੇ ਸਨ ਕਿ ਸਭ ਅਚਾਨਕ ਕਿਵੇਂ ਹੋ ਗਿਆ ? ਇਹਦੇ ਪਿੱਛੇ ਕੋਈ ਸਾਜ਼ਸ਼ ਤਾਂ ਨਹੀਂ ? ਹਰ ਕੋਈ ਆਵਾਜ਼ ਦੇਣ ਲੱਗਾ— 'ਬੌਲਦਾਂ ਨੂੰ ਰੋਕੋ।' ਦਾਦਾ ਇਕ ਪਾਸੇ ਖੜ੍ਹਾ ਸੀ । ਉਹ ਇਕੋ ਛਾਲ ਵਿਚ ਥੜ੍ਹੇ ਤੋਂ ਉਤਰ

ਆਇਆ। ਉਹ ਦਰਵਾਜ਼ੇ ਪਿਛਾੜੀਓਂ ਭੱਜਿਆ ਤੇ ਗੌੜ ਦੇ ਘਰ ਵਲ ਜਾਂਦੇ ਰਾਹ ਉੱਤੇ ਪੁੱਜ ਗਿਆ। ਜਿਹਨੇ ਬੌਲਦ ਫੜੇ ਹੋਏ ਸਨ, ਉਹਦੇ ਹੱਥੋਂ ਰੱਸਾ ਲੈਣ ਲਈ ਦਾਦੇ ਨੇ ਹੱਥ ਅੱਗੇ ਕੀਤਾ। ਹਵਾ ਨੂੰ ਚੀਰਦੀ ਲਾਠੀ ਉਹਦੇ ਹੱਥ ਉੱਤੇ ਆ ਡਿੱਗੀ। ਇੰਨੇ ਨੂੰ ਦਾਦੇ ਦੇ ਪਿਛਾੜੀ ਲੋਕਾਂ ਦੀ ਭੀੜ ਜੁੜ ਗਈ ਤੇ ਬੌਲਦਾਂ ਦਾ ਰਾਹ ਕੱਟਿਆ ਗਿਆ। ਉਹ ਸਾਹੋਸਾਹ ਹੋਈ ਖੜ੍ਹੇ ਹੋ ਗਏ।

ਦਾਦੇ ਦੇ ਗੁਟ ਉੱਤੇ ਕਾਰੀ ਸੱਟ ਲੱਗੀ ਸੀ, ਤਾਂ ਵੀ ਉਹ ਪਿੱਛੇ ਨਾ ਹਟਿਆ। ਉਹ ਦੂਜੇ ਹੱਥ ਨਾਲ ਬੌਲਦਾਂ ਵਾਲੇ ਦੇ ਕੱਸਵੀਂ ਚਪੇੜ ਮਾਰੀ। ਉਹ ਜਣਾ ਚਪੇੜ ਖਾ ਕੇ ਬੌਂਦਲ ਕੇ ਡਿਗ ਪਿਆ। ਉਹਦੇ ਹੱਥੋਂ ਰੱਸੀ ਖੋਹ ਕੇ ਉਹਦੇ ਨਾਲ ਦਾਦੇ ਨੇ ਦੂਜੇ ਆਦਮੀ ਦੀ ਮੁਰੰਮਤ ਕੀਤੀ। ਉਹ ਆਪਣੀ ਹੱਥਲੀ ਰਾਸ ਛਡ ਕੇ ਦਾਦੇ ਉੱਤੇ ਚੜ੍ਹ ਗਿਆ। ਦਾਦੇ ਨੇ ਹਿੱਕ ਡਾਹ ਕੇ ਉਹਨੂੰ ਟੱਕਰ ਮਾਰ ਕੇ ਜ਼ਮੀਨ ਉੱਤੇ ਸੁੱਟ ਦਿੱਤਾ। ਜਦ ਦੋਹਵਾਂ ਬੌਲਦਾਂ ਦੀ ਰਾਸ ਦਾਦੇ ਦੇ ਹੱਥ ਆ ਗਈ, ਤਾਂ ਦਾਦੇ ਨੇ ਵੰਗਾਰ ਕੇ ਕਿਹਾ—"ਜੇ ਹਿੰਮਤ ਐ, ਤਾਂ ਅੱਗੇ ਵਧੋ। ਦੇਖਾਂ ਤੁਹਾਨੂੰ ਸੂਰਮਿਆਂ ਨੂੰ!" ਦਾਦੇ ਨੇ ਬੌਲਦ ਸਦਰ-ਦਰਵਾਜ਼ੇ ਵਲ ਮੋੜ ਲਏ।

ਅਜੀਬ ਸਮੱਸਿਆ ਪੈਦਾ ਹੋ ਗਈ ਸੀ। ਰੱਸਾ ਤੋੜਨ ਦੇ ਕੰਮ ਵਿਚ ਦਾਦੇ ਦੇ ਆੜੀਆਂ ਨੇ ਬੜੇ ਉਤਸਾਹ ਨਾਲ ਹਿੱਸਾ ਲਿਆ ਸੀ। ਰੱਸਾ ਟੁਟਣ ਮਗਰੋਂ ਬੌਲਦਾਂ ਨੂੰ ਲੈ ਜਾ ਕੇ ਗੌੜ ਦੇ ਵਾੜੇ ਵਿਚ ਬੰਨ੍ਹਣ ਦਾ ਜ਼ਿੰਮਾ ਇਨ੍ਹਾਂ ਨੇ ਹੀ ਲਿਆ ਸੀ। ਪਰ ਹੁਣ ਦਾਦਾ ਬੌਲਦਾਂ ਨੂੰ ਆਪ ਹਵੇਲੀ ਵਲ ਲੈ ਜਾ ਰਿਹਾ ਸੀ। ਉਹਦੇ ਆੜੀਆਂ ਵਿਚ ਦਾਦੇ ਨੂੰ ਰੋਕਣ ਦੀ ਹਿੰਮਤ ਨਹੀਂ ਸੀ। ਫੇਰ ਦਾਦੇ ਨੇ ਬੌਲਦ ਦਰਵਾਜ਼ੇ ਵਲ ਕਰ ਲਏ। ਸਾਰੇ ਆ ਕੇ ਉਹਨੂੰ ਥਾਪੀਅ ਦੇਣ ਲੱਗੇ। ਗੌੜ ਦੇ ਧੜੇ ਵਾਲਿਆਂ ਨੇ ਜੋ ਬਣਤ ਬਣਾਈ ਸੀ, ਉਹਦੀ ਖ਼ਬਰ ਦਾਦੇ ਨੂੰ ਨਹੀਂ ਸੀ।

ਗੌੜ ਦੇ ਹਮਾਇਤੀਆਂ ਨੇ ਦੇਖਿਆ ਕਿ ਸਿਰਫ਼ ਦਾਦੇ ਕਾਰਣ ਉਨ੍ਹਾਂ ਦੀ ਸਾਰੀ ਮਿਹਨਤ ਉੱਤੇ ਪਾਣੀ ਫਿਰ ਗਿਆ ਹੈ। ਉਨ੍ਹਾਂ ਨੂੰ ਬੜੀ ਨਿਰਾਸਤਾ ਹੋਈ। 'ਇਹ ਕੀ ਕੀਤਾ ਦਾਦੇ ਨੇ; ਜਿਸ ਥਾਲੀ 'ਚ ਖਾਧਾ, ਓਸੇ 'ਚ ਛੇਕ ਕਰ 'ਤਾ। ਜਿਸ ਖ਼ਾਨਦਾਨ ਦਾ ਮਾਣ ਰਖਣ ਲਈ ਉਹਨੇ ਜਾਨ ਦੀ ਪਰਵਾਹ ਨਹੀਂ ਸੀ ਕੀਤੀ, ਅੱਜ ਓਸੇ ਨਾਲ ਇਹ ਹਾਲ ਕੀਤਾ।' ਉਹ ਸਾਰੇ ਦਾਦੇ ਦੇ ਖ਼ੂਨ ਦੇ ਪਿਆਸੇ ਹੋ ਗਏ। ਪਰ ਉਹ ਕਰਦੇ ਕੀ? ਦਾਦੇ ਦੇ ਮਗਰ ਲੋਕ ਸਨ। ਉਹਦੇ ਨਾਲ ਦੁਸ਼ਮਣੀ ਸਹੇੜ ਕੇ ਪਿੰਡ ਵਿਚ ਰਹਿਣਾ ਸਹਿਲ ਨਹੀਂ ਸੀ। ਉਹ ਖੜ੍ਹੇ ਸੋਚਦੇ ਰਹੇ ਤੇ ਬੌਲਦ ਹਵੇਲੀ ਵਿਚ ਪਹੁੰਚ ਗਏ। ਜਿਨ੍ਹਾਂ ਨੇ ਰੱਸਾ ਤੋੜਨ ਦੀ ਮਰਿਆਦਾ ਗੌੜ ਦੇ ਖ਼ਾਨਦਾਨ ਨੂੰ ਦਿਵਾਉਣ ਦਾ ਪ੍ਰਣ ਕੀਤਾ ਸੀ,ਹੁਣ ਉਹ ਮੂੰਹ ਦੀ ਖਾ ਕੇ ਆਪਣੇ-ਆਪਣੇ ਘਰਾਂ ਨੂੰ ਤੁਰ ਪਏ। ਸ਼ਾਮਰਾਓ ਪਹਿਲਾਂ ਹੀ ਹਵੇਲੀ ਪਹੁੰਚ ਗਿਆ ਸੀ। ਉਹਨੇ ਆਪਣੀ ਵਹੁਟੀ ਦੇ ਹੱਥੀਂ ਬੌਲਦਾਂ ਦੀ ਆਰਤੀ ਉਤਰਵਾਈ। ਉਹਨੇ ਹਵੇਲੀ ਤੇ ਜ਼ਿਮੀਦਾਰ ਦੇ ਪਰਵਾਰ ਦਾ ਪਹਿਰੇਦਾਰ ਹੋ ਕੇ ਆਪਣਾ ਫ਼ਰਜ਼ ਨਿਭਾਇਆ। ਇਸ ਕਰਕੇ ਉਹ ਬੜਾ ਖ਼ੁਸ਼ ਸੀ। ਲੋਕ ਵੀ ਖ਼ੁਸ਼ ਸਨ—'ਚਲੋ ਚੰਗਾ ਹੋਇਆ। ਸਭ ਨਿਰਵਿਘਨ ਸਿਰੇ ਚੜ੍ਹ ਗਿਆ। ਰੀਤ ਨਿਭ ਗਈ।' ਸਭ ਕੁਝ ਨਿਭਾ ਕੇ ਦਾਦਾ ਗੌੜ ਦੇ ਘਰ ਆਇਆ।

ਗੌੜ ਦੇ ਘਰ ਦੀ ਡਿਉੜੀ ਉੱਤੇ ਚੁਪ-ਚਾਂ ਛਾਈ ਹੋਈ ਸੀ। ਬੌਲਦਾਂ ਨੇ ਰੱਸਾ ਤੋੜ ਕੇ ਉਹਦੇ ਘਰ ਆਉਣਾ ਸੀ। ਪਾਰਵਤੱਵਾ ਨੂੰ ਦਾਦੇ ਉੱਤੇ ਬੜਾ ਗ਼ੁੱਸਾ ਆ ਰਿਹਾ ਸੀ।

ਵਿਚਾਰੀ ਨੇ ਬੜੇ ਸੁਪਨੇ ਲਏ ਸਨ। ਆਰਤੀ ਵਾਸਤੇ ਮਾਂਜ-ਸੁਆਰ ਕਰ ਕੇ ਰਖੇ ਕਲਸ਼, ਬਿਨ-ਬੱਤੀ ਵਾਲੇ ਪਿੱਤਲ ਦੇ ਦੀਵੇ ਜਿਵੇਂ ਉਹਦਾ ਮਜ਼ਾਕ ਉਡਾ ਰਹੇ ਸਨ। ਸਭ ਕੁਝ ਕੀਤਾ-ਕੱਤਰਿਆ ਰਹਿ ਗਿਆ ਸੀ। ਉਹਨੇ ਸਾਹਮਣੇ ਖੜ੍ਹੇ ਦਾਦੇ ਨੂੰ ਅੱਖ ਚੁਕ ਕੇ ਦੇਖਿਆ ਤਕ ਨਹੀਂ। ਦਾਦਾ ਬੁਤ ਬਣਿਆ ਖੜ੍ਹਾ ਰਿਹਾ।

ਓਧਰ ਅਜਰਾਣੀ ਵਿਚ ਜਸਵੰਤਰਾਓ ਨੇ ਲੱਖ ਮਿੰਨਤਾਂ ਕੀਤੀਆਂ ਸਨ। "ਦਾਦਾ, ਕਾਰਹੁਣਿਮੇ ਦਾ ਪੁਰਬ ਐ। ਅੱਜ ਕਿੱਦਾਂ ਜਾਏਂਗਾ। ਅੱਜ ਇਥੇ ਹੀ ਖਾਣਾ-ਦਾਣਾ ਹੋਊ। ਭਲਕੇ ਸਵੇਰੇ ਚਲੇ ਜਾਵੀਂ।" ਪਰ ਦਾਦੇ ਨੂੰ ਪਾਦੱਲੀ ਦਾ ਮੇਲਾ ਸੱਦ ਰਿਹਾ ਸੀ। ਉਹ ਸਵੇਰੇ ਸਵੱਖਤੇ ਅਜਰਾਣੀਓਂ ਚਲਿਆ, ਤਾਂ ਤ੍ਰਿਕਾਲਾਂ ਨੂੰ ਰੱਸਾ ਟੁਟਣ ਦੇ ਐਨ ਮੌਕੇ ਉੱਤੇ ਪਾਦੱਲੀ ਪੁਜ ਗਿਆ ਸੀ। ਉਹ ਚਾਲੀ ਮੀਲ ਦਾ ਪੰਧ ਕਰਕੇ ਆਇਆ ਸੀ। ਉਹ ਥੱਕਿਆ ਹੋਇਆ ਸੀ ਤੇ ਸਵੇਰ ਦਾ ਭੁੱਖਣ-ਭਾਣਾ ਸੀ। ਬੌਲਦਾਂ ਨੂੰ ਮੋੜ ਲਿਆਉਣ ਵਿਚ ਸਾਰੀ ਭੁੱਖ ਉਡ ਗਈ ਸੀ। ਹੁਣ ਉਹਦੇ ਢਿੱਡ ਵਿਚ ਖੋਹ ਪੈ ਰਹੀ ਸੀ। ਹੋਲੀ ਮਗਰੋਂ ਖਾਣ-ਪੀਣ, ਸੌਣ-ਉੱਠਣ ਸਭ ਕੁਝ ਗੌੜ ਦੇ ਘਰ ਹੁੰਦਾ ਸੀ। ਉਹ ਇਸ ਟੱਬਰ ਦਾ ਜੀਅ ਬਣ ਕੇ ਰਹਿਣ ਲਗ ਪਿਆ ਸੀ। ਪਰ ਅੱਜ ਗੌੜਨੀ ਨੇ ਉਹਨੂੰ ਦੇਖ ਕੇ ਮੂੰਹ ਫੇਰ ਲਿਆ ਸੀ। ਉਹ ਬੇਹੱਦ ਅਪਮਾਣ ਮਹਿਸੂਸ ਕਰ ਰਿਹਾ ਸੀ।

ਉਹ ਅਜਰਾਣੀ ਦੀਆਂ ਖ਼ਬਰਾਂ ਸੁਣਾਉਣ ਲਈ ਕਾਹਲਾ ਸੀ। ਜੋ ਕੰਮ ਉਹਦੇ ਜ਼ਿੰਮੇ ਲਗਾ ਸੀ, ਉਹ ਬੜੀ ਚੰਗੀ ਤਰ੍ਹਾਂ ਪੂਰਾ ਕਰ ਆਇਆ ਸੀ। ਪਰ ਪਾਰਵਤੱਵਾ ਤਾਂ ਉਹਦੇ ਨਾਲ ਗੱਲ ਕਰਨ ਲਈ ਰਾਜ਼ੀ ਨਹੀਂ ਸੀ। ਦਾਦੇ ਨੂੰ ਆਪਣੇ ਕਸੂਰ ਦਾ ਪਤਾ ਨਹੀਂ ਲਗ ਰਿਹਾ ਸੀ। ਇਸ ਹਾਲਤ ਵਿਚ ਉਹ ਉਸ ਘਰ ਵਿਚ ਖੜ੍ਹਾ ਨਹੀਂ ਰਹਿ ਸਕਦਾ ਸੀ। ਦਾਦੇ ਨੇ ਕਿਹਾ—"ਮਾਈ, ਮੈਂ ਚੱਲਾਂ।" ਪਾਰਵਤੱਵਾ ਨੇ ਉਹਨੂੰ ਰੋਕਿਆ ਨਹੀਂ। ਉਹਨੇ ਰੋਟੀ-ਟੁੱਕ ਵੀ ਨਾ ਪੁੱਛਿਆ। ਉਹਨੇ ਦਾਦੇ ਵਲ ਦੇਖਿਆਂ ਬਗੈਰ ਸਿਰ ਹਿਲਾ ਦਿੱਤਾ। ਦਾਦੇ ਨੂੰ ਲੱਗਾ, ਜਿਵੇਂ ਕਿਸੇ ਨੇ ਉਹਦੇ ਮੂੰਹ ਉੱਤੇ ਚਪੇੜ ਮਾਰੀ ਹੈ। ਉਹ ਘਰੋਂ ਬਾਹਰ ਆ ਗਿਆ। ਉਹਦਾ ਇਸ ਘਰ ਨਾਲ ਸਦਾ ਲਈ ਰਿਸ਼ਤਾ ਟੁੱਟ ਗਿਆ ਸੀ। ਉਹਦੇ ਦਿਲ ਵਿਚ ਤੂਫ਼ਾਨ ਉਠ ਖਲੋਤਾ। ਕਿੰਨੀ ਤੇਜ਼ੀ ਨਾਲ ਸਭ ਕੁਝ ਖ਼ਤਮ ਹੋ ਗਿਆ ਸੀ। ਉਹਦਾ ਜਿਸਮ ਟੁਟ ਰਿਹਾ ਸੀ। ਉਹਦੇ ਦਿਲ ਉੱਤੇ ਡੂੰਘੀ ਸੱਟ ਲੱਗੀ ਸੀ।

ਉਹਨੂੰ ਸੁੱਝਦਾ ਨਹੀਂ ਸੀ ਕਿ ਉਹ ਕਿੱਧਰ ਜਾਵੇ ? ਇਸ ਲਈ ਉਹ ਆਚਾਰੀਏ ਦੇ ਘਰ ਪਹੁੰਚਾ। ਰਾਤ ਦੇ ਅੱਠ ਵੱਜਣ ਵਾਲੇ ਸਨ। ਆਚਾਰੀਆ ਹਾਲੇ ਸਾਰਾ ਕੰਮ ਕਾਜ ਨਬੇੜ ਕੇ ਘਰ ਆਇਆ ਹੀ ਸੀ। ਉਹਨੇ ਪੁੱਛਿਆ—"ਕੌਣ ਹੈ ਬਈ ? ਦਾਦਾ ਤਾਂ ਨਹੀਂ ? ਦਾਦਾ, ਤੂੰ ਹੀ ਐਂ ? ਅੱਛਾ, ਉਪਰ ਆ ਜਾ।" ਉਹਦੀ ਆਵਾਜ਼ ਵਿਚ ਅਪਣੱਤ ਸੀ। ਅੱਜ ਦਾਦੇ ਨੇ ਆਪਣੀ ਜਾਨ ਦੀ ਬਾਜ਼ੀ ਲਾਈ ਸੀ। ਇਹ ਸੁਣ ਕੇ ਆਚਾਰੀਆ ਬਹੁਤ ਖ਼ੁਸ਼ ਸੀ ਤੇ ਆਪਣੀ ਖ਼ੁਸ਼ੀ ਦਾ ਇਜ਼ਹਾਰ ਦਾਦੇ ਅੱਗੇ ਕੀਤਾ ਤੇ ਫੇਰ ਹੌਸਲਾ ਦਿੰਦਿਆਂ ਕਿਹਾ—"ਦਾਦਾ, ਮੈਂ ਚਾਹੁੰਦਾਂ, ਤੂੰ ਪਾਦੱਲੀ ਦਾ ਮਾਣ ਹਮੇਸ਼ਾਂ ਏਦਾਂ ਹੀ ਰਖਦਾ ਰਹੇਂ।" ਅਪਣੱਤ ਦੀ ਆਂਚ ਨਾਲ ਦਾਦਾ ਪੰਘਰ ਗਿਆ। ਉਹਦਾ ਗੱਚ ਭਰ ਗਿਆ। ਅੱਖਾਂ ਦੇ ਕੋਏ ਉੱਤੇ ਸਰਕਦੇ ਹੰਝੂ ਦੇ ਟੇਪੇ ਨੂੰ ਆਪਣੀ ਪੱਗ ਦੇ ਲੜ ਨਾਲ ਪੂੰਝਦਿਆਂ ਉਹ ਭਰੜਾਈ ਆਵਾਜ਼ ਵਿਚ ਬੋਲਿਆ—"ਚਾਚਾ, ਮੈਂ ਆਪਣੇ-ਆਪ ਨੂੰ ਬੜੇ ਭਾਗਾਂ ਵਾਲਾ ਸਮਝਦਾਂ ਕਿ

ਮੇਰਾ ਕੰਮ ਤੈਨੂੰ ਚੰਗਾ ਲਗਿਐ। ਪਰ ਕੀ ਕਰਾਂ ? ਗੌੜਨੀ ਮਾਈ ਤਾਂ ਖਾਰ ਖਾਈ ਬੈਠੀ ਐ।" ਦਾਦੇ ਨੇ ਹਉਕਾ ਲਿਆ।

ਅਚਾਰੀਏ ਵਾਸਤੇ ਇਹ ਖ਼ਬਰ ਅਸਲੋਂ ਹੀ ਨਵੀਂ ਸੀ। ਉਹਨੇ ਸਮਝ ਲਿਆ ਸੀ ਕਿ ਸਭ ਕੁਝ ਠੀਕ-ਠਾਕ ਹੋ ਗਿਆ। ਸ਼ਾਮਰਾਓ ਨੂੰ ਉਹਨੇ ਆਪਣੇ ਦਿਲ ਦੀ ਗੱਲ ਵੀ ਆਖ ਦਿੱਤੀ ਸੀ। ਕੁਝ ਚਿਰ ਸੋਚਣ ਮਗਰੋਂ ਉਹਦੇ ਅੱਗੇ ਸਾਰਾ ਭੇਤ ਜ਼ਾਹਰ ਹੋ ਗਿਆ। ਰੱਸਾ ਟੁੱਟਣ ਮਗਰੋਂ ਜਦ ਉਹ ਘਰ ਮੁੜ ਰਿਹਾ ਸੀ, ਤਾਂ ਰਾਹ ਵਿਚ ਉਹਨੂੰ ਭਿਣਕ ਪਈ ਸੀ ਕਿ ਹਵੇਲੀ ਖ਼ਾਲੀ ਹੋਣ ਦਾ ਲਾਹਾ ਲੈ ਕੇ ਕੁਝ ਲੋਕ ਇਹ ਮਾਣ-ਮਰਿਆਦਾ ਗੌੜਾਂ ਨੂੰ ਦਿਵਾਉਣ ਦੀ ਬਣਤ ਬਣਾ ਰਹੇ ਹਨ। ਪਰ ਇਹ ਸਿਰੇ ਨਾ ਚੜ੍ਹਦੀ ਦੇਖ ਉਹ ਸਾਰੇ ਨਾਉੱਮੀਦ ਹੋ ਗਏ। ਇਹ ਉਹਨੂੰ ਦਾਦੇ ਦੀਆਂ ਗੱਲਾਂ ਤੋਂ ਪਤਾ ਲਗ ਗਿਆ। ਆਚਾਰੀਆ ਨੂੰ ਅਹਿਸਾਸ ਹੋ ਗਿਆ ਕਿ ਪਾਦੱਲੀ ਵਿਚ ਹਾਲੇ ਈਰਖਾ ਦੀ ਅੱਗ ਠੰਢੀ ਨਹੀਂ ਹੋਈ।

ਉਹਨੇ ਹੱਸ ਕੇ ਦਾਦੇ ਨੂੰ ਸਮਝਾਇਆ—"ਛਡ, ਇਹ ਸਾਰੀਆਂ ਗੱਲਾਂ। ਇਨ੍ਹਾਂ 'ਚ ਰਖਿਆ ਕੁਸ਼ ਨਹੀਂ। ਵਿਚਾਰੀ ਜ਼ਨਾਨੀ ਜੋ ਐ—ਲੋਕਾਂ ਨੇ ਉਹਦੇ ਦਿਮਾਗ਼ 'ਚ ਕੁਸ਼ ਭਰ 'ਤਾ ਤੇ ਉਹ ਲਾਈਲੱਗ ਹੋ ਗਈ। ਹੁਣ ਉਹਦੀ ਆਸ ਪੂਰੀ ਨਹੀਂ ਹੋਈ ਤੇ ਤਿੜ ਕੇ ਬੈਠ ਗਈ। ਵਾਰਿਸ ਵਾਲਾ ਮਾਮਲਾ ਹੀ ਏਨਾ ਟੇਢਾ ਹੋ ਗਿਐ ਕਿ ਉਹਨੂੰ ਕਿਸੇ ਦਾ ਇਤਬਾਰ ਹੀ ਨਹੀਂ ਰਿਹਾ। ਉਹਨੇ ਸੋਚਿਆ ਹੋਣੈ-ਚਲੋ ਮਰਿਆਦਾ ਹੀ ਮਿਲੂਗੀ। ਪਰ ਜਦ ਉਹਦੀ ਆਸ 'ਤੇ ਪਾਣੀ ਫਿਰ ਗਿਆ, ਤਾਂ ਇਕਦਮ ਵਿਗੜ ਗਈ। ਤੂੰ ਇਹ ਸਾਰੀਆਂ ਗੱਲਾਂ ਭੁਲ ਜਾ। ਸੋਚ ਲੈ, ਉਹ ਤੇਰੀ ਮਾਂ ਐ। ਜੇ ਤੇਰੀ ਆਪਣੀ ਮਾਂ ਏਦਾਂ ਮੂੰਹ ਫੇਰ ਲੈਂਦੀ, ਤਾਂ ਤੂੰ ਦਿਲ ਨੂੰ ਲਾਉਣੀ ਸੀ ?"

ਆਚਾਰੀਏ ਨੇ ਜਾਣਬੁੱਝ ਕੇ ਮਮਤਾ ਵਾਲੀ ਗੱਲ ਉਤੇ ਜ਼ੋਰ ਦਿੱਤਾ ਸੀ। ਉਹਦਾ ਵਿਚਾਰ ਸੀ ਕਿ ਗੌੜਨੀ ਤਾਂ ਵਿਚਾਰੀ ਵਿਧਵਾ ਹੈ, ਉਹਨੂੰ ਸਾਂਭਣਾ ਪਿੰਡ ਵਾਲਿਆਂ ਦਾ ਫ਼ਰਜ਼ ਹੈ।

ਆਚਾਰੀਏ ਦੀਆਂ ਗੱਲਾਂ ਸੁਣ ਕੇ ਦਾਦੇ ਦਾ ਦਿਲ ਭਰ ਆਇਆ। ਸੂਰਜ ਦੀਆਂ ਕਿਰਨਾਂ ਪੈਂਦਿਆਂ ਹੀ ਓਝਲ ਹੋਣ ਵਾਲੀ ਤ੍ਰੇਲ ਵਾਂਗ ਆਚਾਰੀਏ ਦੇ ਦਿਲਬਰੀ ਦੇ ਬੋਲ ਸੁਣ ਕੇ ਉਹਦਾ ਕਰੋਧ ਸ਼ਾਂਤ ਹੋ ਗਿਆ। ਥਕੇਵਾਂ, ਸਫ਼ਰ, ਭੁੱਖ, ਹੇਠੀ ਇਹ ਸਭ ਕੁਝ ਉਹਦੇ ਉੱਤੇ ਹਾਵੀ ਹੋ ਗਿਆ ਸੀ; ਇਸ ਲਈ ਉਹ ਗ਼ੁੱਸੇ ਵਿਚ ਆ ਗਿਆ ਸੀ। ਹੁਣ ਆਚਾਰੀਏ ਦੀਆਂ ਤੇਹ ਭਰੀਆਂ ਗੱਲਾਂ ਸੁਣ ਕੇ ਉਹ ਸਾਰੇ ਭਾਵ ਧੁਲ ਗਏ। ਉਹਦੇ ਦਿਲ ਵਿਚ ਹਾਲੇ ਵੀ ਹਿਰਖ ਸੀ। ਉਹ ਰੋ ਪਿਆ।

"ਏਦਾਂ ਪਾਗ਼ਲਾਂ ਵਾਂਙ ਰੋਂਦਾ ਕਿਉਂ ਐਂ ? ਮਾਂ ਚੇਤੇ ਆ ਗਈ ? ਪੁਤ, ਮਰਿਆ ਮੁੜਿਐ ਕਦੇ ? ਕਿੰਨੀ ਨੇਕ-ਸੁਭਾਅ ਸੀ, ਤੇਰੀ ਮਾਂ। ਤੂੰ ਛੋਟਾ ਸੀ। ਉਹ ਪਰਲੋਕ ਸਿਧਾਰ ਗਈ। ਆਪਣੇ ਹੱਥੀਂ ਤੈਨੂੰ ਟੁੱਕ ਵੀ ਨਾ ਖੁਆ ਸਕੀ ਵਿਚਾਰੀ। ਉਹ ਸੱਖਣ ਪੂਰੀ ਕੀਤੀ ਗੌੜ ਜੀ ਨੇ। ਕਿਉਂ ਕੀਤੀ ਕਿ ਨਹੀਂ ? ਹੁਣ ਮੇਰੇ ਵਲ ਦੇਖ। ਮੇਰਾ ਕੋਈ ਬਾਲ-ਬੱਚਾ ਨਹੀਂ। ਭਰਾ ਸੀ, ਆਪਣੀ ਘਰਵਾਲੀ ਤੇ ਆਪਣੇ ਪੁੱਤਾਂ ਨੂੰ ਮੇਰੇ ਸਿਰ ਪਾ ਕੇ ਚਲਦਾ ਬਣਿਆ। ਫੇਰ ਗੋਪਾਲ ਦਾ ਕੀ ਹੋਇਆ ? ਦੇਖਿਆ ਨਹੀਂ ? ਪਡਦਈਏ ਵਰਗਿਆਂ ਦੀ ਸੰਗਤ 'ਚ ਪੈ ਅਮਲੀ ਬਣ ਗਿਆ। ਛੇਕੜ ਹੈਜ਼ੇ ਨੇ ਚੁੱਕ ਲਿਆ। ਮੇਰਾ ਆਪਣਾ ਧੀਆਂ-ਪੁੱਤ ਨਹੀਂ। ਮੈਂ ਇਹਦਾ ਕਦੀ ਹੇਰਵਾ ਕਰਦਾਂ ? ਤੁਸੀਂ ਜੋ ਸਾਰੇ ਹੈਗੇ ਓ। ਵਧਣ-ਫੁਲਣ

ਵਾਲੇ। ਤੁਹਾਨੂੰ ਹੀ ਆਪਣੀ ਔਲਾਦ ਸਮਝ ਲੈਂਦਾ । ਜਦ ਤਕ ਮੈਨੂੰ ਤੁਹਾਡਾ ਪਿਆਰ ਮਿਲਦਾ ਰਹੂ, ਮੈਂ ਔਂਤ ਥੋਹੜੀ ਰਹੂੰਗਾ ? ਤੁਸੀਂ ਹੀ ਮੇਰੇ ਸਭ ਕੁਸ਼ ਹੋ।'' ਅੱਜ ਆਚਾਰੀਏ ਨੇ ਆਪਣਾ ਦਿਲ ਖੋਲ੍ਹ ਦਿੱਤਾ ਸੀ। ਉਹਦਾ ਵਿਚਾਰ ਸੀ ਕਿ ਦਾਦੇ ਨੂੰ ਮਾਂ ਦੀ ਯਾਦ ਆ ਗਈ ਹੈ। ਅੱਜ ਤਕ ਆਚਾਰੀਏ ਨੇ ਇੰਜ ਆਪਣਾ ਦਿਲ ਨਹੀਂ ਖੋਲ੍ਹਿਆ ਸੀ। ਅੱਜ-ਕਲ੍ਹ ਉਹ ਕੁਝ ਵਧੇਰੇ ਹੀ ਜਜ਼ਬਾਤੀ ਹੋ ਜਾਂਦਾ ਤੇ ਕਦੀ-ਕਦੀ ਦਿਲ ਦਾ ਸਾਰਾ ਦੁੱਖ ਫੋਲਣ ਲਈ ਉਤਾਵਲਾ ਹੋ ਜਾਂਦਾ ਸੀ।

ਦੋਹਵੇਂ ਅਸਲੀ ਦੁਨੀਆਂ ਨੂੰ ਭੁੱਲ ਕੇ ਕੁਝ ਚਿਰ ਤਕ ਉਪਰਲੀ ਦੁਨੀਆਂ ਵਿਚ ਵਿਚਰਨ ਲੱਗੇ ਸਨ। ਜ਼ਖਮ ਭਰ ਜਾਣ ਤੋਂ ਪਹਿਲਾਂ ਚੀਸ ਉਠਦੀ ਹੈ। ਉਸੇ ਤਰ੍ਹਾਂ ਆਚਾਰੀਆ ਵਿਚ-ਵਿਚ ਅਣਜਾਣਿਆਂ ਹੀ ਕੁਝ ਬੋਲ ਪੈਂਦਾ। ਫੇਰ ਚੁਪ ਹੋ ਜਾਂਦਾ । ਇੰਨੇ ਨੂੰ ਆਚਾਰੀਏ ਦੀ ਘਰਵਾਲੀ ਅੰਦਰੋਂ ਬੋਲ ਪਈ—''ਰੋਟੀ ਨਹੀਂ ਖਾਣੀ ?''

''ਹੈਂ !'' ਆਚਾਰੀਆ ਚੌਂਕ ਪਿਆ । ਉਹਨੇ ਦੇਖਿਆ, ਚਾਲੀ ਵਰ੍ਹਿਆਂ ਤੋਂ ਉਹਦੇ ਸੁੱਖ-ਦੁੱਖ ਦੀ ਸਾਥਣ ਸਾਹਮਣੇ ਦਹਿਲੀਜ਼ ਉਤੇ ਖੜ੍ਹੀ ਹੈ। ਉਹਨੂੰ ਅਹਸਾਸ ਹੋਇਆ ਕਿ ਉਹ ਇਕੱਲਾ ਨਹੀਂ ਹੈ। ਇਹ ਖਿਆਲ ਆਉਂਦਿਆਂ ਹੀ ਉਹਦਾ ਮਨ ਸ਼ਾਂਤ ਹੋ ਗਿਆ।

''ਦਾਦਾ, ਥੱਕਿਆ-ਟੁੱਟਿਆ ਪਿੰਡੋਂ ਆਇਐ । ਪਹਿਲਾਂ ਇਹਦੇ ਖਾਣ-ਪੀਣ ਦਾ ਜੁਗਾੜ ਕਰ।'' ਆਚਾਰੀਏ ਨੇ ਪਤਨੀ ਨੂੰ ਕਿਹਾ।

ਦਾਦਾ ਆਪਣੇ-ਆਪ ਨੂੰ ਰੋਕ ਨਾ ਸਕਿਆ। ਸ਼ਾਇਦ ਉਹਦੀਆਂ ਯਾਦਾਂ ਸੱਜਰੀਆਂ ਹੋ ਗਈਆਂ ਸਨ। ਉਹ ਕਹਿਣ ਲੱਗਾ—''ਚਾਚਾ ਲਗਦੈ ਨਾਨਾ ਚਾਚਾ ਤੁਹਾਡੇ 'ਚੋਂ ਬੋਲ ਰਹੇ ਐ।'' ਉਹਦਾ ਗੱਚ ਭਰ ਆਇਆ ! ਅੱਖਾਂ ਸੱਜਲ ਹੋ ਗਈਆਂ। ਉਹਨੇ ਅੱਖਾਂ ਪੂੰਝੀਆਂ।

ਆਚਾਰੀਆ ਤੇ ਦਾਦੇ ਨੇ ਰੋਟੀ ਖਾਧੀ । ਆਚਾਰੀਆ ਹੱਥ ਧੋ ਕੇ ਵਰਾਂਡੇ ਵਿਚ ਆ ਗਿਆ।

''ਲਿੰਗੱਪੇ ਦੀ ਜਨਮ-ਨਕਲ ਲੈ ਕੇ ਭਿਜਵਾਣ ਲਈ ਕਿਹਾ ਸੀ। ਇਹਦੀ ਬਾਬਤ ਜਸਵੰਤਰਾਓ ਜੀ ਨੇ ਕੁਸ਼ ਕਿਹਾ ਤਾਂ ਨਹੀਂ ?'' ਆਚਾਰੀਏ ਨੇ ਗੱਲ ਸ਼ੁਰੂ ਕੀਤੀ। ਹੁਣ ਉਹ ਅਜਰਾਣੀ ਦੀਆਂ ਗੱਲਾਂ ਜਾਣਨ ਲਈ ਉਤਾਵਲਾ ਸੀ।

''ਤਸੀਲੇ ਅਰਜੀ ਦਿੱਤੀ ਐ। ਨਕਲ ਲੈ ਕੇ ਘਲ ਦੇਣਗੇ । ਪਰ ਆਚਾਰੀਆ ਜੀ, ਪਾਟਲ ਸਾਹਬ ਕਹਿੰਦੇ ਸੀ ਕਿ ਹੁਣ ਇਹਦੀ ਲੋੜ ਨਹੀਂ ਪੈਣੀ। ਕਿਉਂਕਿ ਲਿੰਗੱਪੇ ਦਾ ਪਿਉ ਬੀਮਾਰ-ਠਮਾਰ ਰਹਿੰਦੈ। ਕਹਿੰਦੇ ਨੇ ਪੂਜਾ ਕਰ ਕੇ ਰੱਬ ਕੋਲੋਂ ਕਾਰਣ ਪੁਛਿਆ, ਤਾਂ ਪੁਜਾਰੀ ਨੇ ਦਸਮ-ਦੁਆਰਿਓਂ ਆਖਿਆ—'ਓਏ ਲਿੰਗੱਪੇ, ਤੇਰਾ ਪੁਤ ਹੈਗਾ ਨਾ ? ਉਹ ਦੂਜਿਆਂ ਦੀ ਦੌਲਤ 'ਤੇ ਅੱਖਾਂ ਲਾਈ ਬੈਠੈ । ਇਹ ਚੰਗੀ ਗੱਲ ਨਹੀਂ, ਉਹਨੂੰ ਮੋੜ ਲੈ। ਜੇ ਉਹ ਪਹਿਲਾਂ ਵਾਂਗੂ ਤੇਰਾ ਪੁਤ ਬਣ ਕੇ ਤੇਰੇ ਹੀ ਘਰ ਰਵ੍ਹੇ, ਤਾਂ ਤੂੰ ਚੰਗਾ ਭਲਾ ਰਹੇਂਗਾ। ਤੇਰਾ ਰੋਗ ਕੱਟਿਆ ਜਾਊ। ਜੇ ਉਹ ਓਥੇ ਹੀ ਬੈਠਾ ਰਿਹਾ, ਦੂਜਿਆਂ ਦੀ ਜੈਦਾਤ ਹੜੱਪ ਲੈਣ ਦਾ ਲਾਲਚ ਕੀਤਾ, ਤਾਂ ਤੇਰੀ ਮਿੱਟੀ ਖ਼ਰਾਬ ਹੋਊ।' ਅੱਗੇ ਕੀ ਹੋਇਆ ਕਿ ਸ਼ੰਕਰੱਪੇ ਦੀ ਬੀਵੀ ਤੇ ਨਿਆਣੇ ਜਸਵੰਤਰਾਓ ਜੀ ਦੇ ਪੈਰੀਂ ਪੈ ਗਏ—ਪਾਟਲ ਸਾਬ੍ਹ, ਜਿਵੇ-ਕਿਵੇਂ ਵੀ ਉਹਨੂੰ ਪਾਦੱਲੀਓਂ ਦਫ਼ਾ ਕਰੋ । ਤੇ ਫੇਰ ਜਸਵੰਤਰਾਓ ਮਾਮਾ ਸਾਬ੍ਹ ਉਨ੍ਹਾਂ ਨੂੰ ਧਰਵਾਸ ਦੇ ਰਹੇ ਆ—ਚਿੰਤਾ ਦੀ ਕੋਈ ਗੱਲ ਨਹੀਂ। ਉਹ ਆ ਜਾਊਗਾ। ਜਦ ਖ਼ੁਦ ਬਾਪੂਸਾਹਬ ਨੇ

ਆਪਣਾ ਰਾਹ ਫੜ ਲਿਆ ਤਾਂ ਉਹ ਓਥੇ ਕਦੋਂ ਤਕ ਟਿਕੂ ? 'ਚਾਰੀਆ ਜੀ, ਪਾਟਲ ਸਾਬ੍ਹ ਇਹ ਸੁਣ ਕੇ ਬੜੇ ਖ਼ੁਸ਼ ਹੋਏ ਕਿ ਬਾਪੂਸਾਹਬ ਨੂੰ ਸਭ ਕੁਸ਼ ਛਡ-ਛਡਾ ਕੇ ਮਾੜੀ ਹਾਲਤ 'ਚ ਚਲਣਾ ਪਿਆ । ਕਹਿੰਦੇ ਸੀ—'ਚਲੋ ਚੰਗਾ ਹੀ ਹੋਇਆ । ਅਸੀਂ ਸ਼ੰਕਰੱਪਾ ਗੌੜ ਜੀ ਨੂੰ ਵਚਨ ਦਿੱਤਾ ਸੀ । ਉਹ ਨਿਭ ਗਿਆ ।' ਹੁਣ ਤਾਂ ਅਜਰਾਣੀਓਂ ਬੰਦੇ ਆਉਣ ਵਾਲੇ ਐ । ਸਾਰੇ ਵੱਡੇ ਬਜ਼ੁਰਗ ਹੋਣਗੇ । ਉਹ ਲਿੰਗੱਪੇ ਨੂੰ ਇਥੋਂ ਲੈ ਜਾਣਗੇ ।" ਦਾਦੇ ਨੇ ਦਿਲ ਖੋਲ੍ਹ ਕੇ ਅਜਰਾਣੀ ਦੀ ਸਾਰੀ ਕਹਾਣੀ ਸੁਣਾ ਦਿੱਤੀ ।

ਆਚਾਰੀਆ ਸਾਰੀ ਕਹਾਣੀ ਸੁਣ ਕੇ ਖ਼ੁਸ਼ ਹੋ ਗਿਆ । ਉਹਨਾਂ ਇਸ ਤੋਂ ਵਧ ਖ਼ੁਸ਼ੀ ਵਾਲੀ ਖ਼ਬਰ ਸੁਣੀ ਸੀ ।

"ਦਾਦਾ, ਸੁਣਿਐ ਇੰਦਰਪੁਰੀਏ ਮ੍ਹਾਰਾਜ ਨੇ ਕਲੈਕਟਰ ਸਾਬ੍ਹ ਨੂੰ ਸੁਣਾ ਦਿੱਤੈ, ਜੋ ਉਹਨੇ ਜਸਵੰਤਰਾਓ ਤੋਂ ਸੁਣਿਆ ਸੀ । ਕਲੈਕਟਰ ਸਾਬ੍ਹ ਨੇ ਮਾਮਲੇਦਾਰ ਨੂੰ ਲਿਖਿਐ । ਸੁਣਨ 'ਚ ਆਇਐ, ਇਹਦੇ 'ਚ ਲਿਖਿਐ, ਕਿ ਦਾਦੇ 'ਤੇ ਜੋ ਦਾਅਵਾ ਕੀਤੈ, ਉਹ ਝੂਠਾ ਐ ਤੇ ਪਡਦਈਏ ਦੇ ਢਹੇ ਚੜ੍ਹ ਕੇ ਇਹ ਸਾਰਾ ਪੰਗਾ ਪਿਆ ਹੋਇਐ । ਇਸ ਲਈ ਪੂਰੀ ਪੜਤਾਲ ਹੋਣੀ ਚਾਹੀਦੀ ਐ । ਪਿੰਡ 'ਚ ਹੀ ਸੁਣਵਾਈ ਹੋਵੇ । ਹੁਣ ਏਸੇ ਮਾਮਲੇ 'ਚ ਮਾਮਲੇਦਾਰ ਇਕ ਦੋ ਦਿਨਾਂ 'ਚ ਪਿੰਡ ਜਾਊਗਾ । ਅਪੀਲ ਦੀ ਪੇਸ਼ੀ ਹੋਏਗੀ । ਦੁਧ ਦਾ ਦੁਧ, ਪਾਣੀ ਦਾ ਪਾਣੀ ਹੋਊਗਾ । ਅੱਜ ਸਿਪਾਹੀ ਸ਼ੇਸ਼ੱਪੇ ਕੋਲ ਮਾਮਲੇਦਾਰ ਦਾ ਹੁਕਮ ਲੈ ਕੇ ਆਇਆ ਸੀ, ਤਾਂ ਉਹਨੇ ਇਹ ਸਾਰੀ ਗੱਲ ਦੱਸੀ ।" ਆਚਾਰੀਏ ਨੇ ਖ਼ੁਸ਼ੀ-ਖ਼ੁਸ਼ੀ ਸਾਰੀ ਗੱਲ ਦੱਸ ਦਿੱਤੀ ।

ਦੋਹਵਾਂ ਦੇ ਦਿਲਾਂ ਦਾ ਬੋਝ ਹੌਲਾ ਹੋ ਗਿਆ ਸੀ । ਦਾਦਾ ਜਾਣ ਲੱਗਾ, ਤਾਂ ਆਚਾਰੀਏ ਨੇ ਰੋਕ ਕੇ ਪੁੱਛਿਆ—"ਕਿਉਂ, ਗੌੜ ਦੇ ਘਰ ਚਲਿਐਂ ?"

"ਨਹੀਂ ਮੈਂ ਆਪਣੇ ਘਰ ਚਲਿਆਂ, ਬਾਪੂ ਨੂੰ ਅਜੇ ਮਿਲਿਆ ਨਹੀਂ," ਦਾਦੇ ਨੇ ਬਹਾਨਾ ਬਣਾਇਆ ।

ਆਚਾਰੀਆ ਅੱਗੋਂ ਕਹਿਣ ਲੱਗਾ—"ਨਹੀਂ, ਬਾਪੂ ਨੂੰ ਭਲਕੇ ਹੀ ਮਿਲ ਲਈਂ । ਰਾਤ ਨੂੰ ਗੌੜ ਦੇ ਘਰ ਦੀ ਰਾਖੀ ਦਾ ਜ਼ਿੰਮਾ ਤੇਰੇ ਸਿਰ ਐ । ਸਿੱਧਾ ਓਥੇ ਜਾਈਂ ।"

ਆਚਾਰੀਏ ਦੀ ਗੱਲ ਮੋੜੀ ਨਹੀਂ ਜਾ ਸਕਦੀ ਸੀ । ਇਸ ਲਈ ਦਾਦਾ ਗੌੜ ਦੇ ਘਰ ਵਲ ਤੁਰ ਪਿਆ । ਰਾਤ ਕਾਫ਼ੀ ਬੀਤ ਚੁਕੀ ਸੀ । ਮੀਂਹ-ਕਣੀ ਦੇ ਦਿਨ ਸਨ । ਬੱਦਲਵਾਈ ਹੋਈ ਹੋਈ ਸੀ । ਇਕ ਵੀ ਤਾਰਾ ਦਿਸਦਾ ਨਹੀਂ ਸੀ । ਕੋਈ ਕਣੀ ਪੈ ਰਹੀ ਸੀ । ਪਿੱਛੋਂ ਦੀ ਹਵਾ ਕੰਗਰੋੜ ਤਕ ਨੂੰ ਕਾਂਬਾ ਛੇੜ ਰਹੀ ਸੀ । ਹੱਥ ਨੂੰ ਹੱਥ ਨਹੀਂ ਸੀ ਦੀਹਦਾ । ਜਦ ਦਾਦਾ ਗੌੜ ਦੇ ਘਰ ਅੱਗੇ ਪੁਜਾ, ਤਾਂ ਅੱਗੋਂ ਬਾਰ ਬੰਦ ਸੀ । ਉਹਨੇ ਮੁੜਨ ਬਾਰੇ ਸੋਚਿਆ, ਪਰ ਉਹਨੇ ਆਪਣੇ ਆਪ ਨੂੰ ਰੋਕ ਲਿਆ । ਦਿਲ ਕਰੜਾ ਕਰ ਕੇ ਉਹਨੇ ਹਾਕ ਮਾਰੀ । ਨੌਕਰ ਨੇ ਆ ਕੇ ਬਾਰ ਖੋਲ੍ਹਿਆ । ਦਾਦਾ ਅੰਦਰ ਗਿਆ ਤਾਂ ਉਹਨੇ ਦੇਖਿਆ ਕਿ ਵਰਾਂਡੇ ਵਿਚ ਬੈਠੇ ਬੰਦਿਆਂ ਨਾਲ ਪਾਰਵਤੱਵਾ ਗੱਲੀਂ ਲੱਗੀ ਹੋਈ ਹੈ । ਦਾਦੇ ਨੇ ਪਾਰਵਤੱਵਾ ਵਲ ਦੇਖਿਆ; ਉਹਨੂੰ ਆਚਾਰੀਆ ਦੀਆਂ ਗੱਲਾਂ ਯਾਦ ਆ ਗਈਆਂ—ਦਾਦਾ, ਜੇ ਤੇਰੀ ਮਾਂ ਹੁੰਦੀ ਤੇ ਉਹ ਤੈਨੂੰ ਝਿੜਕਦੀ ਤਾਂ ਤੂੰ ਬੁਰਾ ਮਨਾਉਂਦਾ ?' ਉਹ ਹੌਲੀ-ਹੌਲੀ ਪੌੜੀਆਂ ਚੜ੍ਹਦਾ ਅੰਦਰ ਆਇਆ । ਉਹਨੇ ਜੁੱਤੀ ਬਾਹਰ ਹੀ ਲਾਹ ਦਿੱਤੀ ਸੀ । ਕਿਸੇ ਨੂੰ ਉਹਦੇ ਆਏ ਦਾ ਪਤਾ ਨਾ ਲੱਗਾ ਦਾਦੇ ਨੂੰ ਕੁਝ ਸੁਝ ਨਹੀਂ ਰਿਹਾ ਸੀ । ਉਹਨੇ ਪਾਰਵਤੱਵਾ

ਦੇ ਪੈਰੀਂ ਹੱਥ ਲਾਇਆ ਤੇ ਕਿਹਾ—"ਮਾਂ, ਮੈਂ ਤੇਰਾ ਪੁਤ, ਜੋ ਵੀ ਗ਼ਲਤੀ ਮੈਂ ਕੀਤੀ, ਉਹ ਮਾਫ਼ ਨਹੀਂ ਕਰੇਂਗੀ ?" ਓਥੇ ਬੈਠੇ ਸਾਰੇ ਜਣੇ ਹੱਸ ਪਏ। ਇਕ ਕਹਿਣ ਲੱਗਾ—"ਇਹਦੇ ਪਖੰਡ ਤਾਂ ਦੇਖੋ। ਗੌੜ ਜੀ ਦੇ ਘਰ ਦਾ ਸਾਰਾ ਆਦਰਮਾਣ ਸਰੇਆਮ ਮਿੱਟੀ 'ਚ ਰੋਲ ਆਇਐ, ਹੁਣ ਪੈਰੀਂ ਪੈ ਕੇ ਖੇਖਣ ਕਰਦੈ।" ਜੇ ਕੋਈ ਹੋਰ ਵੇਲਾ ਹੁੰਦਾ, ਤਾਂ ਉਹ ਜਣਿਆਂ ਦੀ ਪਰਵਾਹ ਕੀਤੇ ਬਗ਼ੈਰ ਟਕੋਰ ਲਾਉਣ ਵਾਲਿਆਂ ਦਾ ਮੂੰਹ ਭੰਨ ਦਿੰਦਾ। ਪਰ ਅੱਜ ਉਹਦਾ ਘਾਇਲ ਮਨ ਕੁਰਲਾ ਰਿਹਾ ਸੀ। ਜ਼ਿਹਨ ਵਿਚ ਖ਼ਿਆਲਾਂ ਦਾ ਤੂਫ਼ਾਨ ਸੀ। ਉਹਦਾ ਗੁੱਸਾ ਠੰਢਾ ਪੈ ਗਿਆ। ਉਹ ਚੁੱਪ ਰਿਹਾ।

ਪਾਰਵਤੱਵਾ ਵੀ ਚੁਪ ਰਹੀ। ਉਹ ਗ਼ੁੱਸੇ ਵਿਚ ਸੀ ਤੇ ਦੁਖੀ ਵੀ। ਉਹਨੇ ਪੱਲਾ ਕਰ ਲਿਆ ਤੇ ਉਠ ਕੇ ਅੰਦਰ ਚਲੇ ਗਈ। ਬਾਕੀ ਜਣੇ ਵੀ ਆਪੋ-ਆਪਣੇ ਘਰਾਂ ਨੂੰ ਚਲੇ ਗਏ। ਮੋਹਲੇਧਾਰ ਮੀਂਹ ਵਰ੍ਹਨ ਲਗ ਪਿਆ ਸੀ। ਦਾਦਾ ਥੋਹੜੀ ਦੇਰ ਓਥੇ ਹੀ ਖੜ੍ਹਾ ਰਿਹਾ। ਉਹਨੂੰ ਕੁਝ ਵੀ ਨਾ ਸੁਝਿਆ ਤੇ ਉਹ ਓਥੇ ਹੀ ਛਤੜੇ ਹੇਠ ਸੌਂਣ ਚਲੇ ਗਿਆ। ਉਹ ਥੱਕਿਆ ਹੋਇਆ ਸੀ; ਉਹਦਾ ਦਿਲ ਭਰਿਆ ਹੋਇਆ ਸੀ। ਦਾਦੇ ਦੀ ਹਾਲਤ ਉਸ ਬੱਚੇ ਵਰਗੀ ਸੀ, ਜੋ ਦਰਦ ਨਾਲ ਕਰਾਹੁੰਦਾ ਹੈ, ਪਰ ਜਾਣ ਨਹੀਂ ਸਕਦਾ ਕਿ ਦਰਦ ਕਿਥੇ ਹੋ ਰਿਹਾ ਹੈ ? ਉਹਨੂੰ ਕੋਈ ਪੁਰਾਣੀ ਗੱਲ ਚੇਤੇ ਆ ਗਈ। ਓਦਣ ਗੌੜ ਦੇ ਖੇਤ ਲੁਟਣ ਲੋਕ ਚੜ੍ਹ ਕੇ ਆਏ ਸਨ, ਤਾਂ ਦਾਦੇ ਨੇ ਹੀ ਉਨ੍ਹਾਂ ਨੂੰ ਨਠਾਇਆ ਸੀ। ਇਹ ਜਾਣ ਕੇ ਪਾਰਵਤੱਵਾ ਨੇ ਉਹਦਾ ਕਿੰਨੀ ਅਪਣੱਤ ਨਾਲ 'ਹਸਾਨ ਮੰਨਿਆ ਸੀ। ਹੌਲਦਾਰ ਫੜਨ ਆਇਆ, ਤਾਂ ਉਹਨੇ ਕਿਹਾ ਸੀ—'ਦਾਦਾ ਤੂੰ ਮੇਰਾ ਤੀਜਾ ਪੁੱਤ ਐਂ'—ਤੇ ਉਹਨੇ ਆਪਣੇ ਘਰ ਲੁਕੋ ਲਿਆ ਸੀ। ਉਹ ਵੱਡੇ ਘਰ ਵਾਲੀ ਸੀ ਤੇ ਉਹਦੇ ਗੁਣ ਵੀ ਵੱਡੇ ਸਨ। ਉਹਦਾ ਚਾਲਚਲਨ ਵੀ ਵੱਡਾ ਸੀ। ਪਰ ਅੱਜ ਇਹ ਕੀ ਗੱਲ ਹੋ ਗਈ ? ਐਨੀ ਵੱਡੀ ਤਬਦੀਲੀ ਕਿਵੇਂ ਆ ਗਈ ? ਅੱਜ ਉਹ ਇਹਨੂੰ ਦੇਖਣਾ ਤਕ ਨਹੀਂ ਚਾਹੁੰਦੀ। ਪਡਦਈਆ ਪਿੰਡ ਛੱਡ ਚੁਕਾ ਹੈ। ਬਾਪੂਸਾਹਬ ਤਾਂ ਡੰਡਾ-ਡੋਰੀਆ ਸਮੇਟਣ ਬਗ਼ੈਰ ਹੀ ਹਵਾ ਹੋ ਗਿਆ ਹੈ। ਲਿੰਗੱਪੇ ਦੀ ਬੋਲਦੀ ਬੰਦ ਹੋ ਗਈ ਹੈ। ਅੱਜ ਪਾਦੱਲੀ ਵਿਚ ਗੌੜ-ਕਿਆਂ ਉਤੇ ਆਫ਼ਤ ਦੇ ਬੱਦਲ ਹਟ ਚੁਕੇ ਹਨ। ਲੋਕ ਨਿਡਰ ਹੋ ਕੇ ਪਿੰਡ ਵਿਚ ਫਿਰਦੇ ਹਨ। ਚੋਰੀ ਦਾ ਡਰ-ਭਉ ਨਹੀਂ। ਸਭ ਅਮਨ-ਅਮਾਨ ਹੈ। ਇਸ ਹਾਲਤ ਵਿਚ ਦਾਦੇ ਦੀ ਲੋੜ ਹੀ ਕੀ ਰਹਿ ਗਈ ਹੈ। ਇਹਦਾ ਭਾਵ ਕੀ ਹੈ ? ਝਗੜੇ-ਫ਼ਸਾਦ ਵੇਲੇ ਇਕ ਦੇ ਵਿਰੁਧ ਦੂਜੇ ਦੀ ਹਿਫ਼ਾਜ਼ਤ ਕਰਨ ਵਾਲਾ ਸੰਦ ਮਾਤਰ ਹੈ ? ਹਾਂ, ਹੁਣ ਨਾ ਲੜਾਈ ਹੈ, ਨਾ ਝਗੜਾ। ਸੋ ਸੰਦ ਵੀ ਬੇਕਾਰ ਹੈ। ਤਾਂ ਕੀ ਉਹਦੀ ਹੋਂਦ ਸੰਦ-ਹਥਿਆਰ ਹੋ ਕੇ ਜੀਉਣ ਵਿਚ ਹੈ ? ਅੱਜ ਗੌੜ ਨੇ ਫੋਕੀ ਸੁਲ੍ਹਾ ਵੀ ਨਹੀਂ ਮਾਰੀ ਕਿ ਉਹਨੇ ਕੁਝ ਖਾਧਾ-ਪੀਤਾ ਵੀ ਹੈ ਜਾਂ ਨਹੀਂ, ਉਹਨੂੰ ਮੁਆਫ਼ੀ ਮੰਗਣੀ ਨਹੀਂ ਚਾਹੀਦੀ ਸੀ।

ਪੌੜੀਆਂ ਚੜ੍ਹਦਿਆਂ ਬੇਕਾਬੂ ਬੌਲਦਾਂ ਨੂੰ ਕਾਬੂ ਵਿਚ ਕਰਨ ਵਾਲਾ ਦਾਦਾ ਅੱਜ ਖ਼ਿਆਲਾਂ ਦੇ ਚੱਕਰ ਦੀ ਧੁਰੀ ਵਿਚ ਫਸ ਕੇ ਖ਼ੁਦ ਬੇਕਾਬੂ ਹੋਇਆ ਪਿਆ ਸੀ। ਉਹਦੇ ਦਿਲ ਵਿਚ ਆਈ ਕਿ ਅਖਾੜੇ ਚਲਿਆ ਜਾਏ। ਉਹਨੇ ਆਪਣੀ ਖੇਸੀ ਚੁੱਕੀ, ਝਾੜੀ, ਅੱਖਾਂ ਮਲੀਆਂ, ਉਬਾਸੀ ਲਈ ਤੇ ਉਠ ਖੜ੍ਹਾ ਹੋਇਆ। ਉਹ ਜਾਣ ਹੀ ਲੱਗਾ ਸੀ ਕਿ ਗਾਂ ਰੱਸਾ ਤੁੜਾ ਕੇ ਦਾਦੇ ਕੋਲ ਆ ਗਈ ਤੇ ਉਹਦੇ ਪੈਰ ਚੱਟਣ ਲੱਗੀ।

ਸੌਣ ਤੋਂ ਪਹਿਲਾਂ ਦਾਦਾ ਗਾਂਈਆਂ ਨੂੰ ਪੱਠੇ ਪਾ ਦਿੰਦਾ ਹੁੰਦਾ ਸੀ। ਇਹ ਉਹਦਾ

ਨਿਤਨੇਮ ਸੀ । ਪੈਰ ਚੱਟਦੀ ਗਾਂ ਦਾ ਸਾਰਾ ਦੁੱਧ ਕਾਕੇ ਲਈ ਅੱਡ ਕਢ ਕੇ ਰਖ ਦਿੱਤਾ ਜਾਂਦਾ ਸੀ । ਪਾਰਵਤੱਵਾ ਨੇ ਉਚੇਚਾ ਆਖਿਆ ਹੋਇਆ ਸੀ ਕਿ ਇਸ ਗਾਂ ਦੀ ਦੇਖਭਾਲ ਵਿਚ ਕੋਈ ਕਸਰ ਨਾ ਰਹਿ ਜਾਏ । ਇਸ ਲਈ ਦਾਦਾ ਉਸ ਗਾਂ ਦਾ ਖ਼ਾਸ ਖ਼ਿਆਲ ਰਖਦਾ ਸੀ । ਦਾਦੇ ਦਾ ਦਿਲ ਹੁਣ ਟੁੱਟ ਚੁੱਕਾ ਸੀ । ਮਨ ਦੇ ਚੈਨ ਵਾਸਤੇ ਉਹਨੇ ਕਿਹਦੇ-ਕਿਹਦੇ ਅੱਗੇ ਹੱਥ ਨਹੀਂ ਪਸਾਰੇ ? ਇਸ ਗਾਂ ਦੇ ਆਪਣੇ ਕੋਲ ਆਉਣ ਨਾਲ ਉਹਦੇ ਮਨ ਵਿਚ ਅਜੀਬ ਖ਼ਿਆਲ ਆ ਗਏ । ਗਾਂ ਨੂੰ ਦੇਖ ਉਹਦੀਆਂ ਅੱਖਾਂ ਵਿਚੋਂ ਹੰਝੂ ਵਹਿ ਪਏ । ਉਹਨੇ ਗਾਂ ਨੂੰ ਗਲ ਨਾਲ ਲਾਇਆ, ਉਹਦੇ ਸਿੰਙਾਂ ਨੂੰ ਪਲੋਸਿਆ । ਦਾਦੇ ਦੇ ਹੰਝੂਆਂ ਦੀ ਧਾਰ ਗਾਂ ਨੇ ਜੀਭ ਨਾਲ ਚੱਟ ਲਈ ।

ਕਾਫ਼ੀ ਸਮਾਂ ਬੀਤ ਗਿਆ । ਗਾਂ ਨੇ ਹਿਲਜੁਲ ਕੇ ਆਪਣੇ-ਆਪ ਨੂੰ ਉਹਦੀਆਂ ਬਾਹਵਾਂ ਤੋਂ ਮੁਕਤ ਹੋਣ ਦੀ ਕੋਸ਼ਿਸ਼ ਕੀਤੀ । ਦਾਦੇ ਦੀ ਜਿਵੇਂ ਨੀਂਦ ਟੁੱਟ ਗਈ । ਉਹ ਉੱਠਿਆ ਤੇ ਗਾਂ ਨੂੰ ਕਿੱਲੇ ਨਾਲ ਬੰਨ੍ਹ ਦਿੱਤਾ । ਉਹਦੇ ਅੱਗੇ ਤੂੜੀ ਸੁੱਟ ਦਿੱਤੀ ਤੇ ਆਪ ਆ ਕੇ ਚਬੂਤਰੇ ਉਤੇ ਬੈਠ ਗਿਆ ।

ਇਸ ਘਟਨਾ ਨਾਲ ਦਾਦੇ ਨੂੰ ਕਈ ਗੱਲਾਂ ਯਾਦ ਆ ਗਈਆਂ । ਓਦਣ ਜਦ ਫ਼ੌਜਦਾਰ ਫ਼ਖ਼ਰੁੱਦੀਨ ਨੇ ਉਹਨੂੰ ਗ੍ਰਿਫ਼ਤਾਰ ਕੀਤਾ ਸੀ ਤੇ ਗੌੜ ਦੀ ਹਵੇਲੀ ਵਿਚ ਰਖਿਆ ਸੀ, ਤਾਂ ਓਦੋਂ ਵੀ ਇਸੇ ਚਬੂਰਰੇ ਉਤੇ ਪਿਆ ਸੀ । ਓਦੋਂ ਜੇ ਸ਼ੰਕਰੱਪਾ ਗੌੜ ਬਾਪੂ ਸਾਹਬ ਨਾਲ ਰਲ ਜਾਂਦਾ, ਤਾਂ ਨਾਨੇ ਚਾਚੇ ਕਤਲ ਇਹਦੇ ਸਿਰ ਪੈ ਜਾਣਾ ਸੀ ਤੇ ਫਾਹੇ ਲੱਗ ਜਾਣਾ ਸੀ । ਗੌੜ ਦੇ ਅਹਸਾਨਾਂ ਨੇ ਕਾਕੇ ਨੂੰ ਉਪਕਾਰ-ਪਾਸ਼ ਵਿਚ ਬੰਨ੍ਹ ਦਿੱਤਾ ਸੀ । ਇਸੇ ਲਈ ਪਾਰਵਤੱਵਾ ਦੀ ਸਾਰੀ ਬੇਰੁਖੀ ਨੂੰ ਉਹ ਪੀ ਗਿਆ ਸੀ । ਪਤਾ ਨਹੀਂ ਨੀਂਦ ਨੇ ਉਹਨੂੰ ਕਦੋਂ ਦਬੋਚ ਲਿਆ ।

# 27

ਪ੍ਰਾਂਤ ਸਾਹਬ ਪਾਦੱਲੀ ਆਉਣ ਵਾਲੇ ਹਨ । ਇਹ ਖ਼ਬਰ ਸ਼ੇਸ਼ੱਪੇ ਨੇ ਆਪ ਮਾਮਲੇਦਾਰ ਦੇ ਸ੍ਰੀਮੁੱਖ ਤੋਂ ਸੁਣੀ ਸੀ । ਇਸੇ ਕਰਕੇ ਉਹਨੂੰ ਯਕੀਨ ਕਰਨਾ ਪਿਆ ਸੀ; ਨਹੀਂ ਤਾਂ ਸਾਲ-ਖੰਡ ਵਿਚ ਇਕ-ਦੋ ਘੰਟਿਆਂ ਵਾਸਤੇ ਕਦੇ-ਕਦਾਈਂ ਆਉਣ ਵਾਲਾ ਮਾਮਲੇਦਾਰ ਅੱਜ ਫੇਰ ਪਿੰਡ ਆ ਰਿਹਾ ਹੈ—ਇਸ ਉਤੇ ਉਹ ਯਕੀਨ ਕਿਵੇਂ ਕਰ ਸਕਦਾ ਸੀ । ਉਂਜ ਵੱਡੇ ਹਾਕਮ ਪਾਦੱਲੀ ਨੂੰ ਤਾਂ ਵਿਸਾਰ ਹੀ ਚੁੱਕੇ ਸਨ । ਅੱਜ ਦੱਸ-ਪੰਦਰੀਂ ਵਰ੍ਹੀਂ ਇਹ ਅਣਹੋਣੀ ਵਾਪਰ ਰਹੀ ਸੀ । ਸ਼ੇਸ਼ੱਪੇ ਦਾ ਤਾਂ ਲਹੂ ਹੀ ਸੁੱਕ ਗਿਆ । ਉਹਨੂੰ ਆਪਣੇ ਮਾੜੇ ਦਿਨ ਆਏ ਪਰਤੀਤ ਹੋਏ । ਗੱਲ ਵੀ ਬੜੀ ਨਾਜ਼ਕ ਸੀ । ਹੁਣ ਉਹ ਕੁਲਕਰਣੀ ਦੇ ਅਹੁਦੇ ਤੋਂ ਹਟਣ ਵਾਲਾ ਸੀ, ਉਹਦੀ ਮਿਆਦ ਪੁੱਗਣ ਵਾਲੀ ਸੀ । ਹੁਣ ਸ਼ਾਮਰਾਓ ਕੁਲਕਰਣੀ ਥਾਪਿਆ ਜਾਣਾ ਸੀ । ਇਹਦੇ ਬਾਰੇ ਇਤਲਾਹ-ਆਮ ਵੀ ਨਿਕਲ ਚੁੱਕੀ ਸੀ । ਸ਼ਾਮਰਾਓ ਦੀ ਥਾਂ ਆਪ ਕੁਲਕਰਣੀ ਬਣੇ ਰਹਿਣ ਦੇ ਸ਼ੇਸ਼ੱਪੇ ਦੇ ਸਾਰੇ ਉਪਾਅ ਅਜਾਈਂ ਸਾਬਤ ਹੋ ਚੁੱਕੇ ਸਨ ।

ਸ਼ੇਸ਼ੱਪੇ ਦੀਆਂ ਅੱਖਾਂ ਮੂਹਰੇ ਆਉਣ ਵਾਲੇ ਡਰਾਉਣੇ ਦਿਨ ਘੁੰਮ ਗਏ। ਪ੍ਰਾਂਤ ਸਾਹਬ ਆਊਗਾ, ਉਹਦੀ ਆਉਭਗਤ ਦਾ ਇੰਤਜ਼ਾਮ ਕਰਨਾ ਹੈ। ਇਹ ਮਾਮੂਲੀ ਗੱਲ ਨਹੀਂ ਸੀ। ਇਸ ਲਈ ਉਹਨੇ ਮਾਮਲੇਦਾਰ ਦੀ ਸਲਾਹ ਮੰਗੀ। ਉਹ ਮੁਸਕੜੀਏਂ ਹੱਸ ਪਿਆ। "ਕਿਉਂ ਕੁਲਕਰਣੀ, ਮੈਥੋਂ ਕੀ ਪੁੱਛਦੈਂ ? ਨੇ ਜਾਣੇ ਤੂੰ ਅੱਜ ਤਾਈਂ ਕਿੰਨੇ ਸਾਹਬ ਲੋਕਾਂ ਦੀ ਆਉਭਗਤ ਕੀਤੀ ਐ। ਸਾਬ੍ਹ ਦਾ ਖ਼ਾਨਸਾਮਾ ਉਹਦੇ ਨਾਲ ਹੀ ਆਊਗਾ ਨਾ ? ਉਹ ਤੋਂ ਪੁੱਛ ਲਈਂ। ਖ਼ਾਨਸਾਮਾ ਖ਼ੁਸ਼, ਸਾਬ੍ਹ ਵੀ ਖ਼ੁਸ਼"—ਉਹਨੇ ਗੁਰ ਦੱਸ ਦਿੱਤਾ।

"ਹਾਂ, ਹਾਂ ! ਤੁਸੀਂ ਚਿੰਤਾ ਹੀ ਨਾ ਕਰੋ। 'ਕੰਨਿਆਗਤ' ਦਾ ਤਿਹਾਰ ਢੁੱਕ ਰਿਹੈ। (ਕ੍ਰਿਸ਼ਣਾ ਨਦੀ ਦੇ ਬੇਟ ਦੇ ਪਿੰਡਾਂ ਵਿਚ ਵਿਸ਼ਵਾਸ ਹੈ ਕਿ ਬਾਰੀਂ ਵਰ੍ਹੀਂ ਕ੍ਰਿਸ਼ਣਾ ਨਦੀ ਵਿਚ ਗੰਗਾ ਨਦੀ ਗੁਪਤ ਰੂਪ ਵਿਚ ਆ ਰਲਦੀ ਹੈ। ਇਸ ਮੌਕੇ ਨੂੰ ਸ਼ੁਭ ਪੁਰਬ ਮੰਨਦੇ ਨੇ ਤੇ ਜਠੇਰਿਆਂ ਨੂੰ ਪਾਣੀ ਦਿੰਦੇ ਨੇ। ਇਸ ਤਿਹਾਰ ਨੂੰ ਕੰਨਿਆਗਤ ਆਖਿਆ ਜਾਂਦਾ ਹੈ।—ਅਨੁ:) ਆਪਣੇ ਪਿੰਡ ਦਾ ਪੁਟੱਪਾ ਵੀ ਵਿਹਲਾ ਹੋਊਗਾ। ਉਹਦੇ ਵਰਗਾ ਰਸੋਈਆ ਕੀਹਨੇ ਹੋਣੈ। 'ਮੰਡਗੀ' ਪਰੋਸ ਦਿਆਂਗੇ।" (ਮੰਡਗੀ ਮਿੱਠਾ ਪਦਾਰਥ ਹੁੰਦਾ ਹੈ ਤੇ ਇਹਨੂੰ ਹੰਢੇਵਰਤੇ ਰਸੋਈਏ ਹੀ ਬਣਾ ਸਕਦੇ ਹਨ।) ਸ਼ੇਸ਼ੱਪੇ ਨੇ ਕਿਹਾ।

ਮਾਮਲੇਦਾਰ ਆਪਣੇ ਟੱਬਰ ਸਮੇਤ ਦੌਰਾ ਕਰਨ ਦਾ ਮੌਕਾ ਹੱਥੋਂ ਖੁੰਝਾਉਂਦਾ ਨਹੀਂ ਸੀ। ਉਹ ਜਦ ਦੌਰੇ 'ਤੇ ਆਉਂਦਾ, ਤਾਂ ਪਿੰਡ ਦੇ ਉਤਸਾਹੀ ਬੰਦਿਆਂ ਨੂੰ ਵੱਡਾ ਨਿਉਂਦਾ ਦੇਣ ਦਾ ਸ਼ੁਭ ਮੌਕਾ ਹਾਸਲ ਹੋ ਜਾਂਦਾ। ਮਾਮਲੇਦਾਰ ਸਾਹਬ ਦੀ ਸਖ਼ਾਵਤ ਦੀਆਂ ਕਹਾਣੀਆਂ ਪੈਂਦੀਆਂ। ਕਿਹਾ ਜਾਂਦਾ ਸੀ ਕਿ ਉਹ ਆਪਣੀ ਸੇਵਾ ਦੇ ਖ਼ਰਚ ਦਾ ਭਾਰ ਪਿੰਡ ਵਾਲਿਆਂ ਉਤੇ ਕਦੇ ਨਹੀਂ ਪਾਉਂਦਾ ਸੀ। ਪਰ ਇਹ ਵੀ ਗੱਲ ਨਹੀਂ ਸੀ ਕਿ ਮਾਮਲੇਦਾਰ ਆਪਣੇ ਪੱਲਿਓਂ ਖ਼ਰਚ ਕਰਦਾ ਸੀ। ਉਹਨੇ ਇਕ ਹੋਰ ਹੀ ਰਾਹ ਕਢ ਲਿਆ ਸੀ। ਉਹ ਪਿੰਡ ਦੇ ਪੰਜ ਮਾਮਲਿਆਂ ਦਾ ਇਹੋ ਜਿਹਾ ਫ਼ੈਸਲਾ ਸੁਣਾ ਦਿੰਦਾ, ਜਿਹਦੇ ਨਾਲ ਪਿੰਡ ਵਾਲਿਆਂ ਨੂੰ ਫ਼ਾਇਦਾ ਹੁੰਦਾ। ਉਹ ਫ਼ੈਸਲਾ ਲਿਖਣ ਤੋਂ ਪਹਿਲਾਂ ਪਿੰਡ ਵਾਲਿਆਂ ਦੀ ਸਲਾਹ ਲੈਂਦਾ। ਇਹਦੇ ਇਵਜ਼ ਵਿਚ ਉਹਦੀ ਖ਼ਾਤਰ-ਤਵੱਜੋ ਪਿੰਡ ਵੱਲੋਂ ਹੁੰਦੀ, ਤਾਂ ਖ਼ਰਚ ਦਾ ਸਵਾਲ ਹੀ ਨਹੀਂ ਸੀ। ਹਿਸਾਬ ਬਰਾਬਰ ਬੈਠਦਾ। ਪਿੰਡ ਦੀ ਭਲਾਈ ਸੋਚਣ ਵਾਲੇ ਹਾਕਮ ਦੀ ਸੇਵਾ ਕਰਨੀ ਪਿੰਡ ਵਾਲੇ ਆਪਣਾ ਫ਼ਰਜ਼ ਸਮਝਦੇ।

ਸ਼ੇਸ਼ੱਪੇ ਦੇ ਮਨ ਵਿਚ ਇਹ ਸਾਰੀਆਂ ਗੱਲਾਂ ਆ ਗਈਆਂ। ਉਹਨੂੰ ਵਿਸ਼ਵਾਸ ਸੀ ਕਿ ਦਾਦੋ ਦੀ ਫ਼ੌਜਦਾਰੀ ਵਿਚ ਸਾਹਬ ਉਹਦੇ ਵਲ ਦਾ ਫ਼ੈਸਲਾ ਸੁਣਾਏਗਾ। ਪਰ ਇਸ ਨਾਲ ਸ਼ੇਸ਼ੱਪੇ ਨੂੰ ਕੋਈ ਜ਼ਾਤੀ ਫ਼ਾਇਦਾ ਤਾਂ ਹੋਣਾ ਨਹੀਂ ਸੀ, ਕਿਉਂਕਿ ਮੁਲਜ਼ਮ ਗ਼ਰੀਬ ਦਾਦਾ ਜੁ ਸੀ। ਇਹਦੇ ਬਦਲੇ ਜੋ ਵੀ ਮਿਲਣਾ ਸੀ, ਉਹ ਪਿੰਡ ਤੋਂ ਉਗਰਾਹੁਣਾ ਸੀ। ਪਰ ਜੇ ਇੰਜ ਹੋਇਆ ਤੇ ਗੱਲ ਮਾਮਲੇਦਾਰ ਤਕ ਅਪੜ ਗਈ, ਤਾਂ ਝੁੱਗਾ ਚੌੜ ਹੋ ਜਾਣਾ ਸੀ। ਪਰ ਖ਼ਾਲੀ ਹੱਥ ਕੰਮ ਕਰਨਾ ਵੀ ਠੀਕ ਨਹੀਂ। ਇਹ ਉਹਦੀ ਆਤਮਾ ਨੂੰ ਮਨਜ਼ੂਰ ਨਹੀਂ ਸੀ। ਇੰਜ ਕਰਨਾ ਤਾਂ ਕੁਲਕਰਣੀ ਦੇ ਅਹੁਦੇ ਦੀ ਮਰਿਆਦਾ ਦੇ ਹੀ ਵਿਰੁਧ ਸੀ। ਸਾਰੇ ਅਸੂਲਾਂ ਨੂੰ ਤਿਲਾਜਲੀ ਦੇਣ ਵਾਲੀ ਗੱਲ ਸੀ। ਇਸ ਤੋਂ ਬਿਨਾਂ ਪ੍ਰਾਂਤ ਸਾਹਬ ਦੀਆਂ ਲੋੜਾਂ ਪੂਰੀਆਂ ਕਰਨ ਲਈ ਪੈਸਾ ਵੀ ਲੋੜੀਂਦਾ ਸੀ।

ਉਹਨੂੰ ਇਕਦਮ ਖ਼ਿਆਲ ਆਇਆ, ਇਸ ਖ਼ਰਚ ਦਾ ਅੱਧ ਗੌੜ ਭਰਦਾ ਹੁੰਦਾ ਸੀ।

ਇਹ ਰਵਾਇਤ ਪਹਿਲਾਂ ਤੋਂ ਚਲੀ ਆ ਰਹੀ ਹੈ। ਇਹ ਗੱਲ ਠੀਕ ਸੀ ਕਿ ਸ਼ੰਕਰੱਪਾ ਗੌੜ ਦੀ ਮੌਤ ਮਗਰੋਂ ਉਸ ਅਹੁਦੇ ਦੇ ਸਾਰੇ ਕਾਗ਼ਜ਼ਾਤ ਉਹਦੇ ਕੋਲ ਹੀ ਸਨ। ਅਪੀਲ ਦੀ ਸੁਣਵਾਈ ਵੇਲੇ ਫ਼ੈਸਲਾ ਸੁਣਨ ਵੇਲੇ ਵੀ ਉਹਦੇ ਕੋਲ ਹੀ ਹੋਣੇ ਸਨ। ਗੌੜ ਦੇ ਹਿੱਸੇ ਆਉਣ ਵਾਲੀ ਉਗਰਾਹੀ ਦੀ ਰਕਮ ਤਾਂ ਹੁਣ ਸ਼ੇਸ਼ੱਪੇ ਨੂੰ ਹੀ ਮਿਲਦੀ ਸੀ। ਪਰ ਇਹਦੇ ਨਾਲ ਕੋਈ ਫ਼ਰਕ ਨਹੀਂ ਪੈਂਦਾ ਸੀ। ਸਾਰਾ ਖ਼ਰਚ ਆਪਣੇ ਪੱਲਿਓਂ ਕਿਵੇਂ ਕੀਤਾ ਜਾ ਸਕਦਾ ਸੀ। ਇਹ ਗੱਲ ਪਾਰਵਤੱਵਾ ਨਾਲ ਕੀਤੀ ਜਾ ਸਕਦੀ ਸੀ; ਇਹਦੇ ਨਾਲ ਉਹਦੀ ਹੇਠੀ ਹੋਣੀ ਸੀ। ਪਰ ਭਲਕ ਨੂੰ ਉਹ ਇਹ ਵੀ ਆਖ ਸਕਦੀ ਹੈ, ਕਿ ਮੈਥੋਂ ਪੁੱਛਦੇ, ਤਾਂ ਭਲਾ ਮੈਂ ਨਾ ਕਰਦੀ ? ਇਸ ਲਈ ਕਿਉਂ ਨਾ ਇਕ ਵਾਰੀ ਪੁੱਛ ਹੀ ਲਵਾਂ,—ਸ਼ੇਸ਼ੱਪੇ ਨੇ ਇਹ ਗੱਲ ਕਰਨੀ ਮੁਨਾਸਬ ਸਮਝੀ। ਉਹ ਜੈਨ ਜਿਨੱਪੇ ਨੂੰ ਲੈ ਕੇ ਗੌੜ ਦੇ ਘਰ ਪਹੁੰਚ ਗਿਆ।

ਪਾਰਵਤੱਵਾ ਰਸੋਈ ਵਿਚ ਸੀ। ਸ਼ੇਸ਼ੱਪੇ ਨੂੰ ਆਪਣੇ ਘਰ ਆਇਆ ਦੇਖ ਕੇ ਉਹਦੇ ਮਨ ਵਿਚ ਕਈ ਵਿਚਾਰ ਆਏ। ਸ਼ੰਕਰੱਪਾ ਗੌੜ ਦੀ ਮੌਤ ਮਗਰੋਂ ਅੱਜ ਉਹ ਪਹਿਲੀ ਵਾਰ ਉਹਦੇ ਘਰ ਆਇਆ ਸੀ। ਇਹ ਸੋਚ ਕੇ ਉਹਨੇ ਰਾਹਤ ਮਹਿਸੂਸ ਕੀਤੀ। ਖਵਰੇ ਸ਼ੇਸ਼ੱਪਾ ਪੁਰਾਣੀਆ ਕਹੀ ਕੌੜੀਆਂ ਗੱਲਾਂ ਨੂੰ ਭੁਲ ਕੇ ਉਹਦੇ ਘਰ ਆਇਆ ਹੋਵੇ। ਸ਼ੇਸ਼ੱਪਾ ਨੇ ਆਪਣੇ ਆਉਣ ਦਾ ਭੇਤ ਇਕਦਮ ਜ਼ਾਹਰ ਨਹੀਂ ਕੀਤਾ। ਉਹਨੇ ਗੱਲ ਸ਼ੁਰੂ ਕੀਤੀ—''ਸੁਣਿਐ, ਮਾਮਲੇਦਾਰ ਸਾਬ੍ਹ ਪਿੰਡ ਆਉਣ ਵਾਲੇ ਐ। ਪਰਸੋਂ ਤਸੀਲੇ ਗਿਆ ਸੀ। ਕਚਹਿਰੀਆਂ 'ਚ ਇਹ ਖ਼ਬਰ ਮਿਲੀ। ਹੁਣ ਤੁਹਾਨੂੰ ਦੱਸਣ ਆ ਗਿਆ।'' ਉਹਨੇ ਫੇਰ ਗੱਲ ਜਾਰੀ ਰਖਣ ਲਈ ਕਿਹਾ, ''ਹਾਂ, ਸੁਣਿਐ, ਮਾਮਲੇਦਾਰ ਸਾਬ੍ਹ ਦਾਦੇ ਦੀ ਸ਼ਕਾਇਤ ਦੀ ਪੇਸ਼ੀ ਵੀ ਕਰਨਗੇ ਤੇ ਫੈਸਲਾ ਸੁਣਾਉਣਗੇ।'' ਸ਼ੇਸ਼ੱਪੇ ਨੂੰ ਆਸ ਸੀ ਕਿ ਇਹ ਗੱਲ ਸੁਣ ਕੇ ਪਾਰਵਤੱਵਾ ਦਾਦੇ ਨੂੰ ਛੁਡਾਉਣ ਦੀ ਗੱਲ ਛੇੜੇਗੀ। ਫੇਰ ਉਹ ਖ਼ਰਚ ਬਾਬਤ ਰਕਮ ਉਹਦੇ ਕੋਲੋਂ ਉਗਰਾਹ ਲਏਗਾ।

ਪਰ ਉਹਦੀਆਂ ਆਸਾ ਉਤੇ ਪਾਣੀ ਫਿਰ ਗਿਆ। ਪਾਰਵਤੱਵਾ ਬੜੀ ਬੇਰੁਖੀ ਨਾਲ ਕਹਿਣ ਲੱਗੀ—''ਮੈਨੂੰ ਕੀ ਜੋ ਮਰਜੀ ਹੋਵੇ, ਮੈਂ ਕੀ ਲੈਣਾ ?'' ਸ਼ੇਸ਼ੱਪਾ ਬੜਾ ਹੈਰਾਨ ਹੋਇਆ। ਉਹ ਪੁੱਛਣ ਲੱਗਾ, ''ਕਿਉਂ ਪਾਰਵਤੱਵਾ, ਮਸ਼ਕਰੀ ਤਾਂ ਨਹੀਂ ਕਰਦੀ ਤੂੰ ? ਦਾਦੇ ਦੀ ਜ਼ਮਾਨਤ ਤੂੰਹੀਓਂ ਕਰਵਾਈ ਸੀ। ਹੁਣ ਐਂ ਗੱਲ ਕਰਦੀ ਐਂ, ਜਿੱਦਾਂ ਤੇਰਾ ਕੋਈ ਸਰੋਕਾਰ ਹੀ ਨਹੀਂ।'' ਜਿਨੱਪਾ ਗੌੜ ਦੇ ਨੌਕਰਾਂ ਨਾਲ ਬੀਜਾਈ ਬਾਰੇ ਗੱਲੀਂ ਲੱਗਾ ਹੋਇਆ ਸੀ। ਹੁਣ ਗੌੜਨੀ ਨੂੰ ਆਪਣੇ ਮਨ ਦਾ ਗੁਬਾਰ ਕਢਣ ਦਾ ਚੰਗਾ ਮੌਕਾ ਮਿਲ ਗਿਆ ਸੀ।

''ਕੁਲਕਰਣੀ ਜੀ, ਤੁਸੀਂ ਹੀ ਦੱਸੋ। ਕਾਰਹੁੰਣਿਮੇ ਵਾਲੇ ਦਿਨ ਸਾਡੇ ਬੋਲਦ ਰੱਸੀ ਤੋੜਨ ਨਿਕਲੇ, ਤਾਂ ਉਨ੍ਹਾਂ ਨੂੰ ਕੀਹਨੇ ਹਟਾ ਲਿਆ ? ਇਸੇ ਦਾਦੇ ਨੇ। ਮੈਨੂੰ ਇਹ ਦੱਸੋ ਉਹਨੇ ਕਿਉਂ ਕੀਤਾ ਇਹ ਕਾਰਾ ? ਜਿਸ ਥਾਲੀ 'ਚ ਖਾਧਾ, ਓਸੇ 'ਚ ਛੇਕ ਕੀਤਾ ਨਾ ਉਹਨੇ ? ਸਾਡੀ ਇਜ਼ਤ ਮਿੱਟੀ 'ਚ ਰੋਲ 'ਤੀ। ਮੈਂ ਬਿਰਾਦਰੀ ਨੂੰ ਮੂੰਹ ਦਖਾਉਣ ਜੋਗੀ ਨਾ ਰਹੀ। ਗੌੜ ਦੇ ਖ਼ਾਨਦਾਨ ਨੂੰ 'ਹੁੱਦਾ ਮਿਲਣ ਵਾਲਾ ਸੀ। ਏਸ ਕਾਲੇ ਮੂੰਹ ਵਾਲੇ ਨੇ ਉਸ 'ਤੇ ਪਾਣੀ ਫੇਰ 'ਤਾ। ਮੈਂ ਸਭ ਜਾਣਦੀ ਆਂ। ਜ਼ਿਮੀਦਾਰਾ ਦੀ ਜੂਠ ਖਾ ਕੇ ਪਲਣ ਵਾਲੀ ਜਾਤ ਐ ਏਸ ਕੰਜਰ ਦੀ। ਦੋਹਵੇਂ ਇੱਕੋ ਜ਼ਾਤ ਦੇ ਜੁ ਹੋਏ। ਸਾਡੀ ਮਦਤ ਇਹਨੇ ਕਾਹਨੂੰ ਕਰਨੀ ਸੀ ? ਇਹਦਾ ਪਿਉ ਚਾਚਾ ਸਾਰੇ ਓਥੇ ਹੀ ਨੌਕਰ-ਚਾਕਰ ਸੀਗੇ। ਮੈਂ ਕਹਿੰਦੀ ਆਂ, ਕੁਲਕਰਣੀ, ਜ਼ਾਤ ਦਾ ਹੰਕਾਰ ਨਹੀਂ ਜਾਂਦਾ ਬੰਦੇ ਦੇ ਦਿਲ 'ਚੋਂ। ਹੁਣ ਪਛਤਾਉਣ ਦਾ ਕੀ ਫ਼ਾਇਦਾ ?

ਗਲਤੀ ਸਾਡੀ ਈ ਸੀ। ਆਪਣੇ ਢਿੱਡੋਂ ਜੰਮੇ ਪੁੱਤ ਨੂੰ ਜੋ ਨਹੀਂ ਦਿੱਤਾ, ਉਹ ਸਾਰਾ ਲਾਡ-ਪਿਆਰ ਦਿੱਤਾ ਏਸ ਲੂਣ-ਹਰਾਮੀ ਨੂੰ। ਛੇਕੜ ਬਗਲਾ ਭਗਤ ਹੀ ਨਿਕਲਿਆ ਨਾ। ਹੁਣ ਬਰੀ ਹੁੰਦੈ ਜਾਂ ਨਹੀਂ, ਮੈਨੂੰ ਕੀ, ਦਫ਼ਾ ਹੋਵੇ, ਢੱਠੇ ਖੂਹ 'ਚ।''

ਸ਼ੇਸ਼ੱਪੇ ਨੂੰ ਜਾਪਿਆ ਕਿ ਪਾਰਵਤੱਵਾ ਦੀ ਦਿਮਾਗ਼ੀ-ਜ਼ਮੀਨ ਕਾਫ਼ੀ ਉਪਜਾਊ ਹੈ। ਸਾਜ਼ਸ਼ ਦੇ ਬੀਂ ਬੀਜੇ ਜਾ ਸਕਦੇ ਹਨ। ਸ਼ੇਸ਼ੱਪੇ ਦੀ ਦਾਦੇ ਨਾਲ ਲਗਦੀ ਸੀ, ਇਹ ਗੱਲ ਵੀ ਨਹੀਂ ਸੀ। ਪਰ ਉਹ ਹਮੇਸ਼ਾਂ ਇਸ ਤਾੜ ਵਿਚ ਰਹਿੰਦਾ ਸੀ ਕਿ ਕਿਹੜੇ ਮੌਕੇ ਉਤੇ ਕਿਹੜੀ ਧਿਰ ਵਲ ਹੋ ਕੇ ਜ਼ਿਆਦਾ ਫ਼ਾਇਦਾ ਹੁੰਦਾ ਹੈ ? ਉਹ ਪਾਰਵਤੱਵਾ ਕੋਲੋਂ ਸਾਰੀ ਗੱਲ ਕਢਣੀ ਚਾਹੁੰਦਾ ਸੀ।

''ਪਾਰਵਤੱਵਾ, ਦਾਦੇ ਨੂੰ ਬੰਨ੍ਹਾਉਣਾ ਬੜਾ ਸੌਖੈ। ਪਰ ਉਹਨੂੰ ਛੁਡਾ ਲਿਆਉਣਾ ਔਖੈ। ਤਾਂਹੀਓਂ ਮੈਂ ਏਨਾ ਕੁਸ਼ ਸੋਚਦਾ ਸੀ।'' ਸ਼ੇਸ਼ੱਪੇ ਨੇ ਨਵਾਂ ਪੈਂਤੜਾ ਅਪਣਾਇਆ।

ਪਾਰਵਤੱਵਾ ਨੇ ਦੋ-ਟੁੱਕ ਗੱਲ ਕਰ ਦਿੱਤੀ—''ਜੋ ਚੰਗਾ ਲਗਦੈ ਕਰੋ। ਮੈਥੋਂ ਕਾਹਨੂੰ ਪੁੱਛਦੇ ਹੋ ?''

ਸ਼ੇਸ਼ੱਪਾ ਇਕ ਹੋਰ ਸ਼ੱਕ ਦੂਰ ਕਰਨਾ ਚਾਹੁੰਦਾ ਸੀ, ''ਪਰ ਬਾਲਾਚਾਰੀਆ ਤੁਹਾਡੀ ਗੱਲ ਮੰਨ ਲਊ ? ਮੈਨੂੰ ਲਗਦੈ, ਉਹਦਾ ਦਾਦੇ ਨਾਲ ਬੜਾ ਮੋਹ ਐ। ਜਦ ਉਹਦੇ ਵਰੰਟ ਨਿਕਲੇ ਸੀ, ਤਾਂ ਉਹਨੇ ਦਾਦੇ ਨੂੰ ਲੁਕੋ ਲਿਆ ਸੀ। ਅੱਖੀਂ ਦੇਖੀ ਗੱਲ ਐ, ਏਸ ਲਈ ਆਖ ਰਿਹਾਂ।''

ਹੁਣ ਗੱਲ ਆਚਾਰੀਏ ਵਲ ਆ ਗਈ ਸੀ। ਦੋਹਵੇਂ ਬੜੀ ਹੁਸ਼ਿਆਰੀ ਨਾਲ ਗੱਲਾਂ ਕਰ ਰਹੇ ਸਨ। ਸ਼ੇਸ਼ੱਪੇ ਨੇ ਕਿਹਾ ਕਿ ਹੁਣ ਕੁਲਕਰਣੀ ਵਾਲੀ ਮਿਆਦ ਮੁੱਕ ਰਹੀ ਹੈ। ਬਾਲਾਚਾਰੀਆ ਚਾਲੀ ਵਰ੍ਹਿਆਂ ਮਗਰੋਂ ਪਿੰਡ ਵਿਚ ਸ਼ਾਮਰਾਓ ਦਾ ਪੱਖ ਪੂਰ ਰਿਹਾ ਹੈ। ਪਰ ਉਹ ਇਹ ਭੁਲ ਰਿਹਾ ਹੈ ਕਿ ਗੌੜਦਾਰੀ ਦੇ ਮਾਮਲੇ ਵਿਚ ਸ਼ਾਮਰਾਓ ਨੇ ਕੁਝ ਨਹੀਂ ਕਰ ਸਕਣਾ, ਕਿਉਂਕਿ ਉਹ ਸਾਰੀ ਗੱਲ ਦਾ ਸਿਰ-ਪੈਰ ਹੀ ਨਹੀਂ ਜਾਣਦਾ। ਜੇ ਹੋਰ ਚਿਰ ਉਹਨੂੰ ਕੁਲਕਰਣੀ ਰਹਿਣ ਦਿੱਤਾ ਜਾਏ, ਤਾਂ ਠੀਕ ਗੱਲ ਨਾ ਹੋਵੇਗੀ ? ਬਾਲਾਚਾਰੀਆ ਇਸਦੀ ਹਮਾਇਤ ਕਿਉਂ ਨਹੀਂ ਕਰ ਰਿਹਾ ? (ਸ਼ੇਸ਼ੱਪੇ ਦੀ ਸਾਰੀ ਸ਼ਕਾਇਤ ਬਾਲਾਚਾਰੀਏ ਬਾਰੇ ਸੀ।)

ਜਦ ਦੋਹਵੇਂ ਗੱਲ ਮੁਕਾ ਚੁੱਕੇ ਤਾਂ ਜਿੰਨੱਪਾ ਉਨ੍ਹਾਂ ਕੋਲ ਆਇਆ। ਅੱਜਕਲ ਜਿੰਨੱਪਾ ਸ਼ੇਸ਼ੱਪੇ ਬਾਰੇ ਚੰਗੇ ਖ਼ਿਆਲ ਰਖਦਾ ਸੀ। ਉਹਨੇ ਦਾਦੇ ਨੂੰ ਜ਼ਮਾਨਤ ਉਤੇ ਰਿਹਾ ਕਰਵਾਇਆ ਸੀ। ਪਡਦਈਏ ਨੂੰ ਪਿੰਡੋਂ ਕਢਿਆ ਸੀ। ਲਿੰਗੱਪੇ ਵਿਰੁਧ ਅਪੀਲ ਦਾਇਰ ਕਰਵਾ ਕੇ ਵਰਾਸਤ ਵਾਲੇ ਹੁਕਮ ਨੂੰ ਬਦਲਵਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਇਹ ਸਭ ਕੁਝ ਉਹਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ। ਉਹਨੇ ਇਸ ਸਭ ਕੁਝ ਦੇ ਇਵਜ਼ ਵਿਚ 'ਦੱਖਣਾ' ਜ਼ਰੂਰ ਲਈ ਸੀ, ਪਰ ਕੰਮ ਸਾਰਾ ਕਰ ਦਿੱਤਾ ਸੀ। ਉਹਨੂੰ ਧੋਖੇਬਾਜ਼ ਕਿਵੇਂ ਕਿਹਾ ਜਾ ਸਕਦਾ ਸੀ ? ਉਹ ਵਿਚੇ ਹੀ ਬੋਲ ਪਿਆ—''ਕੁਲਕਰਣੀ ਮਾਰ੍ਹਾਜ, ਇਹ ਨਾ ਸਮਝੀਓ, ਮੈਂ ਮੂੰਹ 'ਤੇ ਵਡਿਆਈ ਕਰ ਰਿਹਾਂ। ਮੈਂ ਡੰਕੇ 'ਤੇ ਚੋਟ ਲਾ ਕੇ ਕਹਿੰਦਾਂ ਕਿ ਤੁਸੀਂ ਜੋ ਕਹਿੰਦੇ ਹੋ, ਉਹ ਕਰਕੇ ਜ਼ਰੂਰ ਦਿਖਾਉਂਦੇ ਹੋ। ਮੈਂ ਕਿੰਨੀ ਵਾਰ ਗੌੜ ਜੀ ਅੱਗੇ ਇਹ ਗੱਲ ਆਖ ਚੁੱਕਾਂ। ਜੇ ਤੁਹਾਨੂੰ ਨਹੀਂ ਯਕੀਨ ਤਾਂ ਉਨ੍ਹਾਂ ਤੋਂ ਪੁੱਛ ਲਈਓ।''

ਸ਼ੇਸ਼ੱਪੇ ਨੂੰ ਫੜ੍ਹ ਮਾਰਨ ਦਾ ਇਕ ਹੋਰ ਮੌਕਾ ਮਿਲ ਗਿਆ। ''ਹੈ ਨਾ ਸੱਚੀ ਗੱਲ ?

ਮੈਂ ਕੁਲਕਰਣੀ ਨਾ ਰਿਹਾ, ਮੋਰੀ ਜਗ੍ਹਾ ਸ਼ਾਮਰਾਓ ਆ ਗਿਆ, ਤਾਂ ਵਾਰਸ ਵਾਲਾ ਹੁਕਮ ਉਹ ਕਿਦਾਂ ਰੱਦ ਕਰਵਾਊ ?''

''ਨਾ, ਨਾ, ਉਹ ਏਸ ਜੋਗਾ ਹੀ ਨਹੀਂ। ਤੁਸੀਂ ਨਾ ਰਹੇ, ਤਾਂ ਸਭ ਕੁਸ਼ ਖੂਹ ਖਾਤੇ ਪੈ ਜਾਊ। ਪੜ੍ਹਿਆ-ਲਿਖਿਐ, ਤਾਂ ਸ਼ਾਮਰਾਓ ਪਿੰਡ ਦਾ ਮੋਤ੍ਹਬਰ ਬਣ ਕੇ ਰਵ੍ਹੇ। ਅਦਾਲਤ-ਕਚਹਿਰੀ ਸਰਕਾਰ-ਦਰਬਾਰ ਦੀਆਂ ਗੱਲਾਂ ਦਾ ਉਹਨੂੰ ਕੀ ਪਤਾ ?'' ਜਿੰਨੱਪੇ ਨੇ ਮੂੰਹ ਦੇਖ ਕੇ ਜਿਵੇਂ ਸ਼ਾਮਰਾਓ ਦਾ ਮੁਲਾਂਕਣ ਕਰ ਦਿੱਤਾ।

''ਮੈਂ ਤਾਂ ਆਪ ਨਹੀਂ ਚਾਹੁੰਦਾ, ਹਮੇਸ਼ਾਂ ਕੁਲਕਰਣੀ ਬਣਿਆ ਰਵ੍ਹਾਂ। ਮੈਂ ਕੀ ਕਢਣਾ-ਪਾਉਣੈ ਇਹਦੇ 'ਚ ? ਪਰ ਅੱਜਕਲ੍ਹ ਮਾਮਲੇ ਕੁਸ਼ ਐਸੇ ਉਲਝ ਗਏ ਐ ਕਿ ਸੁਲਝਦੇ ਹੀ ਨਹੀਂ। ਏਸ ਲਈ ਮੇਰਾ ਏਸ ਅਹੁਦੇ 'ਤੇ ਰਹਿਣਾ ਬੜਾ ਜ਼ਰੂਰੀ ਐ। ਸਾਰੇ ਕਾਗਜ਼-ਪੱਤਰ ਮੇਰੇ ਕੋਲ ਹੀ ਰਹੇ, ਤਾਂ ਕੰਮ ਸੌਖਾ ਹੀ ਹੋਊਗਾ। ਭਲਕੇ ਜਦ ਪ੍ਰਾਂਤ ਸਾਬ੍ਹ ਆਏ ਤਾਂ ਕੌਣ ਜਾਣਦੈ ਸ਼ਾਮਰਾਓ ਕੁਲਕਰਣੀ ਹੀ ਬਣ ਜਾਏ ? ਫੇਰ ਮੇਰਾ ਕਚਹਿਰੀਆਂ ਨਾਲ ਕੋਈ ਵਾਸਤਾ ਨਹੀਂ ਰਹਿਣਾ। ਫੇਰ ਮੈਂ ਅਪੀਲ ਬਾਬਤ ਕੋਈ ਜ਼ਿੰਮਾ ਨਹੀਂ ਲੈਣਾ।'' ਸ਼ੇਸ਼ੱਪੇ ਨੇ ਕੁੰਡੀ ਸੱਟੀ; ਮੱਛੀ ਫਸ ਗਈ।

ਸ਼ੇਸ਼ੱਪੇ ਨੇ ਦੋਹਵਾਂ ਦੀ ਮਦਦ ਮੰਗੀ। ਉਨ੍ਹਾਂ ਅੱਗੋਂ ਨਾਂਹ-ਨੁੱਕਰ ਨਾ ਕੀਤੀ। ਪਰ ਉਨ੍ਹਾਂ ਨੂੰ ਪਤਾ ਨਹੀਂ ਲਗ ਰਿਹਾ ਸੀ ਕਿ ਉਹ ਸ਼ੇਸ਼ੱਪੇ ਦੀ ਕੀ ਮਦਦ ਕਰ ਸਕਦੇ ਹਨ। ਸ਼ੇਸ਼ੱਪੇ ਨੇ ਹੀ ਰਾਹ ਦੱਸਿਆ। ''ਕੁਝ ਚਿਰ ਤਾਈਂ ਹੀ ਸਹੀ, ਮੇਰਾ ਕੁਲਕਰਣੀ ਰਹਿਣਾ ਬੜਾ ਜ਼ਰੂਰੀ ਐ। ਜੇ ਬਾਲਾਚਾਰੀਏ ਦੇ ਖ਼ਿਲਾਫ਼ ਵੀ ਹੋਣਾ ਪਵੇ, ਉਹਦੇ ਲਈ ਵੀ ਤਿਆਰ ਰਹਿਣਾ ਚਾਹੀਦੈ। ਇੱਕੋ ਹੀ ਉਪਾਅ ਐ—ਸਾਬ੍ਹ ਨੂੰ ਅਰਜ਼ੀ ਲਿਖ ਦਿਓ ਕਿ ਪਿੰਡ ਦੇ ਹਿੱਤ ਵਿਚ ਸ਼ੇਸ਼ੱਪੇ ਨੂੰ ਹੀ ਕੁਸ਼ ਦਿਨਾਂ ਲਈ ਕੁਲਕਰਣੀ ਰਹਿਣਾ ਚਾਹੀਦੈ। ਅਰਜ਼ੀ ਅੱਜ ਤ੍ਰਿਕਾਲਾਂ ਤਕ ਤਿਆਰ ਕਰਨੀ ਐ। ਪਹਿਲਾ ਗੂਠਾ ਗੌੜਨੀ ਹੀ ਲਾਊ।''

ਪਾਰਵਤੱਵਾ ਤੇ ਜਿੰਨੱਪੇ ਨੂੰ ਇਹ ਗੱਲ ਮੰਨਣੀ ਪਈ। ਸ਼ੇਸ਼ੱਪੇ ਦਾ ਕੰਮ ਹਾਲੇ ਮੁੱਕਿਆ ਨਹੀਂ ਸੀ। ਹਾਲੇ ਕਾਫ਼ੀ ਹੁਸ਼ਿਆਰੀ ਦੀ ਲੋੜ ਸੀ। ਸਾਰੇ ਪਿੰਡ ਦੀ ਮਦਦ ਦੀ ਲੋੜ ਸੀ। ਉਹਦਾ ਵਿਚਾਰ ਸੀ ਕਿ ਸੱਚੀ ਗੱਲ ਪਿੰਡ ਵਾਲਿਆਂ ਨੂੰ ਹੁਣੇ ਹੀ ਨਹੀਂ ਦੱਸਣੀ ਚਾਹੀਦੀ। ਉਨ੍ਹਾਂ ਨੂੰ ਪਤਾ ਨਾ ਲੱਗੇ ਕਿ ਅਰਜ਼ੀ ਵਿਚ ਕੀ ਲਿਖਿਆ ਹੈ। ਖ਼ਾਸਕਰ ਕੇ ਸ਼ਾਮਰਾਓ ਦੇ ਵਿਰੁਧ ਅਰਜ਼ੀ ਲਿਖੀ ਗਈ ਹੈ, ਏਸ ਗੱਲ ਦਾ ਤਾਂ ਬਿਲਕੁਲ ਹੀ ਪਤਾ ਨਹੀਂ ਲਗਣਾ ਚਾਹੀਦਾ। ਇਹ ਤਾਂ ਮਾਮੂਲੀ ਜਿਹੀ ਗੱਲ ਹੈ। ਸ਼ਾਇਦ ਬਾਲਾਚਾਰੀਆ ਹੀ ਇਹਦੇ ਖ਼ਿਲਾਫ਼ ਬੋਲੇਗਾ। ਇਸ ਲਈ ਉਹਨੂੰ ਵੀ ਪਤਾ ਨਹੀਂ ਲਗਣਾ ਚਾਹੀਦਾ। ਪਰ ਹਮਾਇਤ ਸਾਰਿਆਂ ਦੀ ਚਾਹੀਦੀ ਸੀ। ਸ਼ੇਸ਼ੱਪੇ ਨੇ ਕੱਚੀਆਂ ਗੋਲੀਆਂ ਖੇਡਣੀਆਂ ਨਹੀਂ ਸਿੱਖੀਆਂ ਸਨ। ਉਹਨੇ ਰਾਹ ਕਢ ਲਿਆ। ਅਕਾਲ ਤੇ ਹੈਜ਼ੇ ਨਾਲ ਪਿੰਡ ਬਰਬਾਦ ਹੋ ਗਿਆ ਸੀ। ਹੁਣ ਸਰਕਾਰ ਨੂੰ ਮਦਦ ਵਾਸਤੇ ਦਰਖ਼ਾਸਤ ਭੇਜ ਦੇਣੀ ਚਾਹੀਦੀ ਸੀ। ਜਿਹੜੀ ਰਕਮ ਤਕਾਵੀ ਵਜੋਂ ਮਿਲੀ ਸੀ, ਉਹ ਤਾਂ ਕੁਝ ਵੀ ਨਹੀਂ ਸੀ। ਸਾਰੇ ਪਿੰਡ ਦੇ ਅੰਗੂਠੇ ਲੁਆ ਲੈਣੇ ਚਾਹੀਦੇ ਹਨ, ਪਰ ਉਨ੍ਹਾਂ ਨੂੰ ਅਸਲ ਗੱਲ ਨਹੀਂ ਦਸਣੀ ਚਾਹੀਦੀ। ਸਾਰਾ ਪਿੰਡ ਅਨਪੜ੍ਹ ਹੈ। ਪੜ੍ਹਿਆ-ਲਿਖਿਆ ਤਾਂ ਜਾਂ ਉਹ ਆਪ ਹੈ, ਜਾਂ ਸਕੂਲ ਦਾ ਮਾਸਟਰ ਬੇਂਕੱਣਾ। ਬਾਲਾਚਾਰੀਏ ਦੀ ਸਾਰੀ ਸਿਖਿਆ ਸੰਸਕ੍ਰਿਤ ਵਿਚ ਹੋਈ ਸੀ। ਉਹ ਕੱਨੜ ਲਿਪੀ ਨਹੀਂ ਪੜ੍ਹ ਸਕਦਾ ਸੀ। ਇਸ ਲਈ

ਇਹਨੂੰ ਵੀ ਅਰਜ਼ੀ ਦੀ ਇਬਾਰਤ ਦਾ ਪਤਾ ਨਹੀਂ ਲਗਣਾ ਸੀ।

ਇਸ ਤਰ੍ਹਾਂ ਕਾਮਯਾਬੀ ਹੁੰਦੀ ਦੇਖ ਕੇ ਸ਼ੇਸ਼ੱਪਾ ਆਪ ਹੈਰਾਨੀ ਵਿਚ ਪੈ ਗਿਆ। ਉਹਨੂੰ ਕੁਝ ਕੁਝ ਡਰ ਵੀ ਲਗਣ ਲੱਗਾ। ਪਰ ਉਹਨੇ ਆਪਣੇ ਮਨ ਦੇ ਭਾਵ ਲੁਕਾਉਂਦਿਆਂ ਕਿਹਾ, "ਚੰਗਾ, ਮੈਂ ਹੁਣੇ ਬੇਂਕੱਣਾ ਮਾਸਟਰ ਕੋਲੋਂ ਦੋ ਅਰਜ਼ੀਆਂ ਲਿਖਵਾ ਲਿਆਉਂਦਾਂ। ਫੇਰ ਤੁਹਾਡੇ ਘਰੇ ਸਾਰਿਆਂ ਨੂੰ ਸੱਦ ਲਵਾਂਗੇ, ਗੂਠੇ ਲੁਆ ਲਵਾਂਗੇ ਕੋਰੇ ਕਾਗਜ਼ 'ਤੇ। ਉਂਜ ਤਾਂ ਤਕਾਵੀ ਵਾਲੀ ਅਰਜ਼ੀ ਵੀ ਸਾਬ੍ਹ ਨੂੰ ਪਹੁੰਚ ਜਾਊ। ਪਹਿਲਾਂ ਸਾਰਿਆਂ ਨੂੰ ਦਿਖਾ ਦਊਂਗਾ। ਕਿਉਂ ਠੀਕ ਐ ਨਾ ?" ਇਹ ਆਖ ਕੇ ਸ਼ੇਸ਼ੱਪਾ ਗੌੜ-ਕਿਓਂ ਤੁਰ ਪਿਆ।

ਰਾਹ ਵਿਚ ਗੋਪਾਲ ਕ੍ਰਿਸ਼ਨ ਦਾ ਮੰਦਰ ਪੈਂਦਾ ਸੀ। ਉਧਰੋਂ ਘੰਟੀ ਖੜਕਣ ਦੀ ਆਵਾਜ਼ ਆਈ। ਉਹਨੇ ਮੂੰਹ ਚੁੱਕ ਕੇ ਦੇਖਿਆ, ਤਾਂ ਅੱਗੇ ਬਾਲਾਚਾਰੀਆ ਖੜ੍ਹਾ ਸੀ।

ਬਾਲਾਚਾਰੀਆ ਨੇ ਸ਼ੇਸ਼ੱਪੇ ਨੂੰ ਕਿਹਾ—"ਆ ਸ਼ੇਸ਼ੱਪਾ, ਰਤਾ ਬੈਠ ਤਾਂ ਸਹੀ।" ਸ਼ੇਸ਼ੱਪੇ ਨੂੰ ਮਜਬੂਰਨ ਮੰਦਰ ਦੀਆਂ ਪੌੜੀਆਂ ਚੜ੍ਹਨੀਆਂ ਪਈਆਂ।

"ਕਿਉਂ, ਬੜੀ ਕਾਹਲੀ ਐ ਤੈਨੂੰ ? ਕਿਤੇ ਜਾਣੈ ? ਲਗਦੈ ਗੌੜ-ਕਿਓਂ ਹੋ ਕੇ ਆਇਐਂ ?" ਆਚਾਰੀਏ ਨੇ ਗੱਲ ਸ਼ੁਰੂ ਕੀਤੀ ਤੇ ਨਸਵਾਰ ਦੀ ਡੱਬੀ ਵਾਸਤੇ ਹੱਥ ਅਗਾਂਹ ਕੀਤਾ।

ਸ਼ੇਸ਼ੱਪਾ ਡਰ ਗਿਆ—ਹੈਂ, ਏਨੀ ਛੇਤੀ ਇਹਨੂੰ ਕਿਵੇਂ ਖ਼ਬਰ ਹੋ ਗਈ—ਉਹਦੀਆਂ ਭਵਾਂ ਤਣ ਗਈਆਂ। ਉਹਨੇ ਨਸਵਾਰ ਨਾਸਾਂ ਨੂੰ ਚੜ੍ਹਾ ਕੇ ਹਮੇਸ਼ਾਂ ਵਾਂਙ ਬਣਾਉਟੀ ਮੁਸਕਰਾਹਟ ਨਾਲ ਕਿਹਾ, "ਹਾਂ 'ਚਾਰੀਆ ਜੀ। ਫ਼ਰਜ਼ ਵੀ ਨਿਭਾਉਣਾ ਹੋਇਆ। ਕਾਲ ਕੀ ਪਿਆ, ਗ਼ਰੀਬਾਂ ਦੀ ਮੌਤ ਆ ਪਈ। ਖਾਣ ਨੂੰ ਦਾਣਾ ਨਹੀਂ ਮਿਲਦਾ। ਹਾਲ-ਪਾਹਰਿਆ ਕਰਦੇ ਨੇ ਤਾਂ ਮੇਰਾ ਕਾਲਜਾ ਮੂੰਹ ਨੂੰ ਆਉਂਦੈ, 'ਚਾਰੀਆ ਜੀ। ਸੋ ਮੈਂ ਸੋਚਿਆ ਪਾਰਵਤੱਵਾ ਨੂੰ ਵੀ ਮਨਾ ਕੇ ਅਰਜ਼ੀ ਲਿਖਵਾ ਦਵਾਂ ਪ੍ਰਾਂਤ ਸਾਬ੍ਹ ਤੋਂ ਮਦਦ ਮੰਗੀਏ। ਏਸ ਲਈ ਉਹਦੇ ਘਰ ਗਿਆ ਸੀ।"

"ਓ ਬਈ, ਪਿੰਡ ਦੀ ਭਲਿਆਈ ਦਾ ਕੰਮ ਐ, ਤਾਂ ਪਾਰਵਤੱਵਾ ਨੂੰ ਖੇਚਲ ਦੇਣੀ ਸੀ ? ਅਸੀਂ ਨਹੀਂ ਹੈਗੇ ? ਐਹੋ ਜਿਹੇ ਕੰਮਾਂ 'ਚ ਅਸੀਂ ਕਦੇ ਰੋਕ ਪਾਈ ਐ ? ਤੂੰ ਅਰਜ਼ੀ ਲਿਖਵਾ ਦਿੰਦਾ, ਬਾਕੀਆਂ ਨੇ ਗੂਠੇ ਲੁਆ ਦੇਣੇ ਸੀ। ਲਗਦੈ ਗੱਲ ਕਈ ਹੋਰ ਹੈ। ਮੈਨੂੰ ਪਤਾ ਲੱਗੈ ਤੂੰ ਵਾਰਸ ਵਾਲੇ ਮਾਮਲੇ 'ਚ ਕੋਈ ਕਰਤਬ ਦਖਾਉਣ ਲੱਗੈਂ। ਗੌੜ ਜੀ ਮਰੇ, ਮਰਨੋਂ ਪਹਿਲਾਂ ਘਰ ਦੀ ਜੈਦਾਤ, ਦਾਣੇ ਕੋਠੀ 'ਚੋਂ ਕਢ ਕੇ ਲੋਕਾਂ ਨੂੰ ਲੁਟਾ 'ਤੇ। ਹੁਣ ਉਨ੍ਹਾਂ ਕੋਲ ਬਚਿਆ ਈ ਕੀ ਐ ? ਤੂੰ ਅਪੀਲ ਦਾ ਬਹਾਨਾ ਕਰ ਰਿਹੈਂ, ਉਹਦੇ ਕੋਲੋਂ ਪੈਸੇ ਮਾਠਣ ਲਈ। ਤੂੰ ਉਸ ਵਿਚਾਰੀ ਨੂੰ ਕੰਗਲੀ ਕਰ ਕੇ ਸਾਹ ਲਏਂਗਾ।" ਬਾਲਾਚਾਰੀਏ ਨੇ ਸਾਫ਼-ਸਾਫ਼ ਆਖ ਦਿੱਤਾ।

" 'ਚਾਰੀਆ ਜੀ, ਇਹ ਕੀ ਆਖ ਰਹੇ ਹੋ ? ਇਹਨੂੰ ਤਾਂ ਮੈਂ ਆਪਣੇ ਘਰ ਦਾ ਕੰਮ ਸਮਝਦਾਂ। ਤਾਂਹੀਓਂ ਏਨਾ ਟੁੱਟ-ਟੁੱਟ ਮਰਦਾਂ। ਹਾਂ, ਇਕ ਗੱਲ ਮੈਂ ਉਹਨੂੰ ਜ਼ਰੂਰ ਕਹੀ ਸੀ ਪਈ ਸਾਬ੍ਹ ਆ ਰਿਹੈ। ਉਨ੍ਹਾਂ ਦੀ ਖਾਤਰ-ਤਵੱਜੋ 'ਚ ਖਾਸੀ ਰਕਮ ਉਡ੍ਹੂਗੀ। ਇਹਦੇ ਵਾਸਤੇ ਤੂੰ ਵੀ ਕੁਝ ਦੇਹ। ਤੁਸੀਓਂ ਦੱਸੋ, ਮੈਂ ਕਿਹੜੀ ਗਲਤ ਗੱਲ ਕਰ 'ਤੀ। ਪੇਸ਼ੀ ਮਗਰੋਂ ਅਪੀਲ ਉਨ੍ਹਾਂ ਦੇ ਵਲ ਦੀ ਕਰਨ ਲਈ ਲਿਖਾ ਪੜ੍ਹੀ ਕਰਨ ਵਾਲਾ ਸ਼ਿਰਸਤੇਦਾਰ ਹੀ ਤਾਂ

ਹੈ। ਉਹਨੂੰ ਕੁਸ਼ ਨਾ ਕੁਸ਼ ਦੇਣਾ ਬਣਦੈ ਜਾਂ ਨਹੀਂ ? ਜੇ ਤੁਸੀਂ ਕਹਿੰਦੇ ਹੋ, ਮੈਂ ਹੀ ਸਾਰਾ ਕੁਸ਼ ਕਰ ਦਿਆਂ, ਤਾਂ ਮੇਰੇ ਲਈ ਹੋਰ ਚਾਰਾ ਹੀ ਕੀ ਐ ?'' ਸ਼ੇਸ਼ੱਪਾ ਤੈਸ਼ ਵਿਚ ਸੀ।

''ਕਲ੍ਹ ਅਜਰਾਣੀਓਂ ਦੋ ਜਣੇ ਆਏ ਹੋਏ ਸੀ। ਕਹਿੰਦੇ ਸੀ ਲਿੰਗੱਪੇ ਦਾ ਪਿਉ ਬੀਮਾਰ ਐ। ਉਹਨੂੰ ਲੈਣ ਆਏ ਆ। ਤਾਂ ਹੁਣ ਪਹਿਲਾਂ ਵਾਲੀ ਗੱਲ ਨਹੀਂ ਰਹੀ। ਸੁਣਿਐ ਲਿੰਗੱਪਾ ਆਪ ਪਿੰਡ ਛੱਡਣ ਨੂੰ ਫਿਰਦੈ। ਜੇ ਅਪੀਲ ਉਹਦੇ ਉਲਟ ਵੀ ਹੋ ਗਈ, ਤਾਂ ਵੀ ਉਹਨੂੰ ਕੋਈ ਫ਼ਿਕਰ-ਫ਼ਾਕਾ ਨਹੀਂ ਹੋਣਾ। ਏਸ ਲਈ ਮੈਂ ਕਹਿੰਦਾ, ਹੁਣ ਅਪੀਲ ਜਿੱਤਣ ਦਾ ਕੋਈ ਮਤਲਬ ਨਹੀਂ।'' ਬਾਲਾਚਾਰੀਏ ਨੇ ਗੱਲ ਦੀ ਗੰਭੀਰਤਾ ਨੂੰ ਝੁਠਲਾਂਦਿਆਂ ਕਿਹਾ, ਜਿਵੇਂ ਉਹ ਸ਼ੇਸ਼ੱਪੇ ਦੀਆਂ ਸਾਰੀਆਂ ਬਣਤਾਂ ਨੂੰ ਨਿਸਫਲ ਕਰ ਰਿਹਾ ਹੋਵੇ।

''ਅੰਨ੍ਹਾ ਕੀ ਭਾਲੇ, ਦੋ ਅੱਖਾਂ। ਪਡਦਈਆ ਗਿਆ, ਲਿੰਗੱਪਾ ਚੱਲਿਐ। ਤਾਂ ਚੰਗੀ ਗੱਲ ਹੀ ਐ। ਪ੍ਰਾਂਤ ਸਾਬ੍ਹ ਤੇ ਸ਼ਿਰਸਤੇਦਾਰ ਨੂੰ ਚੜ੍ਹਾਵਾ ਚੜ੍ਹਾਉਣ ਦੀ ਨੌਬਤ ਨਾ ਆਊ। ਇਹ ਚੰਗਾ ਹੀ ਹੋਇਆ। ਖ਼ੈਰ ਹੁਣ ਅਸਲ ਗੱਲ ਇਹ ਆ, ਕਾਲ ਮਾਰੇ ਲੋਕਾਂ ਦੀ ਮਦਤ ਲਈ ਸਰਕਾਰੇ ਅਰਜੀ ਪਾਉਣੀ ਐ। ਮੈਂ ਅਰਜ਼ੀ ਲਿਖ ਦਊਂਗਾ, ਤੁਸੀਂ ਦਸਖਤ ਕਰ ਦਈਓ। ਤੁਸੀਂ ਕਿਹਾ ਤਾਂ ਸ਼ਿਰਸਤੇਦਾਰ ਨੂੰ ਮਿੰਨਤ-ਤਰਲਾ ਮਾਰਾਂਗੇ, ਨਹੀਂ ਤਾਂ ਨਹੀਂ।'' ਸ਼ੇਸ਼ੱਪਾ ਅੰਦਰੇ ਅੰਦਰ ਕੁੜ੍ਹ ਰਿਹਾ ਸੀ। ਪਰ ਉਹ ਮਨ ਦੀਆਂ ਸਾਰੀਆਂ ਗੱਲਾਂ ਲੁਕਾ ਕੇ ਗੱਲਾਂ ਕਰ ਰਿਹਾ ਸੀ।

''ਓਏ ਭਾਈ ਸ਼ੇਸ਼ੱਪਿਆ, ਮੈਂ ਤਾਂ ਇਹ ਕਹਿੰਦਾਂ ਪਈ ਸ਼ਿਰਸਤੇਦਾਰ ਅੱਗੇ ਮਿੰਨਤ ਤਰਲਾ ਨਾ ਕਰੋ। ਉਨ੍ਹਾਂ ਨੂੰ ਸਮਝਾਓ ਸਾਰੀ ਗੱਲ। ਪਤਾ ਲੱਗੈ ਪ੍ਰਾਂਤ ਸਾਬ੍ਹ ਨਾਲ ਇੰਦਰਪੁਰ ਦਾ ਰਾਜਾ ਵੀ ਆਊ। ਸ਼ਾਮਰਾਓ ਨੂੰ ਸੁਨੇਹਾ ਮਿਲਿਐ। ਕਾਲ ਬਾਬਤ ਪ੍ਰਾਂਤ ਸਾਬ੍ਹ ਨੂੰ ਰਾਜਾ ਸਾਬ੍ਹ ਦੀ ਜ਼ਬਾਨੀ ਸਫ਼ਾਰਸ਼ ਕਰਵਾ ਦਿਆਂਗੇ। ਕਿਤੇ ਇਹ ਗੱਲ ਤਾਂ ਨਹੀਂ ਕਿ ਤੇਰਾ ਸ਼ਿਰਸਤੇਦਾਰ ਹੀ ਸਭ ਕੁਸ਼ ਕਰਵਾਊਗਾ ? ਜੇ ਉਹ ਸਿਫ਼ਾਰਸ਼ ਕਰਦੈ ਤਾਂ ਕਰ ਲਵੇ। ਪਰ ਪੈਸਾ ਦੇ ਕੇ ਉਹ ਤੋਂ ਕੰਮ ਕਰਵਾਉਣ ਦੀ ਲੋੜ ਨਹੀਂ।''

ਥੋੜ੍ਹਾ ਚਿਰ ਦੋਵੇਂ ਚੁੱਪ ਰਹੇ। ਦੋਵਾਂ ਨੇ ਨਸਵਾਰ ਲਈ। ਸ਼ੇਸ਼ੱਪਾ ਆਚਾਰੀਏ ਨੂੰ ਇਕ ਹੋਰ ਗੱਲ ਖੋਲ੍ਹ ਕੇ ਦਸ ਦੇਣਾ ਚਾਹੁੰਦਾ ਸੀ। ਉਹ ਬੋਲ ਹੀ ਪਿਆ, '' 'ਚਾਰੀਆ ਜੀ, ਇਕ ਗੱਲ ਤਾਂ ਹੋ ਗਈ ਨਾ। ਹੁਣ ਦੂਜੀ ਵੀ ਕਰ ਲਵਾਂ। ਮੈਨੂੰ ਤਾਂ ਲਗਦੈ, ਪਾਰਵਤੱਵਾ ਦਾਦੇ ਨੂੰ ਸਜਾ ਦੁਆ ਕੇ ਹੀ ਰਹੂ। ਸੁਣਿਐ ਕਾਰਹੁਣਿੱਮੇ ਵਾਲੇ ਦਿਨ ਕੋਈ ਐਸੀ ਗੱਲ ਹੋ ਗਈ ਕਿ ਉਹ ਕੁੜ੍ਹੀ ਬੈਠੀ ਐ। ਓਦਣ ਮੈਂ ਤਾਂ ਪਿੰਡ 'ਚ ਸੀਗਾ ਨਹੀਂ। ਜਮਾਬੰਦੀ ਲਈ ਤਸੀਲੇ ਗਿਆ ਹੋਇਆ ਸੀ।''

ਆਚਾਰੀਆ ਨੇ ਇਹ ਗੱਲਾਂ ਸੁਣੀਆਂ, ਤਾਂ ਉਹਨੂੰ ਲੱਗਾ ਕਿ ਉਹਦੇ ਕੰਨ ਵਿਚ ਕਿਸੇ ਨੇ ਲੋਹੇ ਦੀਆਂ ਗਰਮ ਸੀਖਾਂ ਖੋਭ ਦਿੱਤੀਆਂ ਹੋਣ। ਉਹਨੂੰ ਇਹ ਤਾਂ ਪਤਾ ਸੀ ਕਿ ਪਾਰਵਤੱਵਾ ਦੇ ਦਿਲ ਵਿਚ ਖੋਟ ਆ ਚੁੱਕੀ ਹੈ। ਪਰ ਦਾਦੇ ਤੋਂ ਇੰਜ ਬਦਲਾ ਲੈਣ ਦੀ ਅੱਗ ਉਹਦੇ ਦਿਲ ਵਿਚ ਬਲ ਰਹੀ ਹੈ, ਇਸ ਗੱਲ ਦਾ ਉਹਨੂੰ ਇਲਮ ਨਹੀਂ ਸੀ। ਉਹਨੂੰ ਸ਼ੱਕ ਹੋਇਆ ਕਿ ਕਿਤੇ ਸ਼ੇਸ਼ੱਪੇ ਨੇ ਨਾ ਸਾਰੀ ਅੱਗ ਲਾਈ ਹੋਵੇ। ਚੰਗਾ ਹੋਇਆ, ਇਹ ਭਲਾਮਾਣਸ ਕਾਰਹੁਣਿਮੇ ਵਾਲੇ ਦਿਨ ਪਿੰਡ ਵਿਚ ਨਹੀਂ ਸੀ। ਨਹੀਂ ਤਾਂ ਓਦਣ ਪਿੰਡ ਦੇ ਦਰਵਾਜ਼ੇ ਉਤੇ ਖ਼ੂਨ-ਖ਼ਰਾਬਾ ਹੋ ਜਾਣਾ ਸੀ। ਸ਼ੇਸ਼ੱਪਾ ਜਾਲ ਬੜੀ ਜੁਗਤ ਨਾਲ ਸੁੱਟਦਾ ਹੈ। ਹੁਣ ਇਸ ਜਾਲ

ਵਿਚ ਵਿਚਾਰਾ ਦਾਦਾ ਫਸਿਆ ਹੋਇਆ ਹੈ। ਉਹਨੂੰ ਜੇਲ੍ਹ ਕਰਵਾ ਕੇ ਗੌੜਨੀ ਕੋਲੋਂ ਰੁਪਏ ਮਾਠਣ ਦੀ ਤਾੜ ਵਿਚ ਬੈਠਾ ਹੈ। ਆਚਾਰੀਏ ਨੂੰ ਬੜਾ ਦੁੱਖ ਹੋਇਆ, ਉਹਨੇ ਪੁੱਛਿਆ, "ਕਿਉਂ ਬਈ ਸ਼ੇਸ਼ੱਪਾ, ਆਪਣੇ ਦਿਲ 'ਤੇ ਹੱਥ ਰਖ ਕੇ ਆਖ, ਦਾਦੇ ਨੂੰ ਜੇਲ੍ਹ ਹੋਣੀ ਚਾਹੀਦੀ ਐ ?"

" 'ਚਾਰੀਆ ਜੀ, ਤੁਸੀਂ ਕਿਹੋ ਜਿਹੀਆਂ ਗੱਲਾਂ ਕਰਦੇ ਹੋ। ਜੇ ਮੇਰੇ ਦਿਲ 'ਚ ਕੋਈ ਮੈਲ ਹੁੰਦੀ, ਤਾਂ ਮੈਂ ਆਪਣੇ ਪੱਲਿਓਂ ਪੈਸੇ ਖ਼ਰਚ ਕੇ ਤਸੀਲੇ ਕਿਉਂ ਜਾਂਦਾ ? ਉਹਦੀ ਜ਼ਮਾਨਤ ਕਰਵਾ ਕੇ ਛੁਡਾਉਂਦਾ ਕਿਉਂ ? ਕਰੀਦਾ ਕੀ ਐ, ਤੇ ਹੁੰਦਾ ਕੀ ਐ। ਗੌੜਨੀ ਵਿਚਾਰੀ ਤੀਵੀਂ-ਮਾਨੀ ਐ, ਵਿਧਵਾ ਐ, ਨਿਆਣੇ ਨਿੱਕੇ-ਨਿੱਕੇ ਐ, ਕੰਮ ਦਾ ਖਲਾਰਾ ਵੱਡੈ। ਦਾਦਾ ਉਹਦੇ ਨਾਲ ਹੀ ਰਵ੍ਹੇ, ਤਾਂ ਚੰਗੀ ਗੱਲ ਹੀ ਐ। ਮੈਂ ਤਾਂ ਇਹੀ ਸੋਚਿਐ। ਪਰ ਪਾਰਵਤੱਵਾ ਤਾਂ ਇੱਕੋ ਨੱਨਾ ਫੜੀ ਬੈਠੀ ਐ। ਉਹਦੇ ਸਿਰ 'ਤੇ ਭੂਤ ਸਵਾਰ ਹੋ ਗਿਐ। ਅਖੇ—ਦਾਦੇ ਨੇ ਮੇਰੀ ਘਰ ਦੀ ਇਜ਼ਤ ਨੂੰ ਵੱਟਾ ਲਾਇਐ। ਹੁਣ ਦੱਸੋ, ਮੈਂ ਕੀ ਕਰਾਂ, ਕਿਧਰ ਜਾਵਾਂ ?"

"ਤੂੰ ਕੀ ਕਰੇਂ, ਕਿਧਰ ਜਾਵੇਂ, ਇਹ ਮੈਨੂੰ ਨਹੀਂ ਪਤਾ। ਉਹਨੂੰ ਜਾ ਕੇ ਸਮਝਾ ਕਿ ਅੜੀ ਠੀਕ ਨਹੀਂ ਹੁੰਦੀ। ਜੇ ਫੇਰ ਵੀ ਉਹਨੇ ਅੜੀ ਨਾ ਛੱਡੀ, ਤਾਂ ਦਾਦੇ ਨੂੰ ਤੈਂ ਹੀ ਬਚਾਉਣੈ। ਗੌੜਨੀ ਦਾ ਪੱਖ ਪੂਰ ਕੇ ਓਸ ਬੇਕਸੂਰ ਨੂੰ ਫਸਾ ਨਾ ਦੇਈਂ। ਤੈਨੂੰ ਚੇਤੇ ਆ ਨਾ, ਤੂੰ 'ਕਰਾਰ ਕੀਤਾ ਸੀ ਕਿ ਦਾਦੇ ਨੂੰ ਕਿਸੇ ਵੀ ਕੀਮਤ 'ਤੇ ਬਚਾ ਲਊਂਗਾ। ਉਹ ਭੁੱਲੀਂ ਨਾ।"

ਸ਼ੇਸ਼ੱਪੇ ਨੂੰ ਇਹ ਗੱਲ ਚੇਤੇ ਸੀ। ਉਹ ਪੰਦਰਾਂ ਵਰ੍ਹਿਆਂ ਤੋਂ ਕੁਲਕਰਣੀ ਸੀ ਤੇ ਸ਼ੁਰੂ ਤੋਂ ਲੈ ਕੇ ਉਹਨੂੰ ਇੱਕ ਇੱਕ ਗੱਲ ਯਾਦ ਸੀ। ਉਹ ਦੱਸ ਵਰ੍ਹੇ ਪਹਿਲਾਂ ਦਾ ਤਿਆਰ ਕੀਤਾ ਝੂਠਾ ਕਾਗਜ਼ ਤੇ ਬੰਦੇ ਦੇ ਨਾਂ ਝਟਪਟ ਯਾਦ ਕਰ ਕੇ ਦੱਸ ਸਕਦਾ ਸੀ। ਉਹਦਾ ਦਿਮਾਗ਼ ਉਹਦੇ ਆਪਣੇ ਕਾਗਜ਼ਾਤ ਵਰਗਾ ਸੀ। ਤੇ ਉਹ ਦਿੱਤਾ ਹੋਇਆ ਬਚਨ ਕਿਵੇਂ ਭੁਲ ਸਕਦਾ ਸੀ। ਉਹਨੂੰ ਇਕ ਹੋਰ ਗੱਲ ਵੀ ਯਾਦ ਸੀ। ਸ਼ਾਮਰਾਓ ਦੀ ਥਾਂ ਆਪ ਕੁਲਕਰਣੀ ਬਣੇ ਰਹਿਣ ਲਈ ਉਹਨੇ ਆਚਾਰੀਏ ਦੀ ਮਦਦ ਮੰਗੀ ਸੀ, ਤਾਂ ਉਹਨੇ ਕਿਹਾ ਸੀ, "ਠੀਕ ਐ, ਉਹਨੂੰ ਪਿੰਡ ਆਉਣ ਦੇ, ਫੇਰ ਦੇਖਾਂਗੇ।" ਹੁਣ ਸ਼ਾਮਰਾਓ ਪਿੰਡ ਵਿਚ ਆ ਚੁੱਕਾ ਸੀ। ਖ਼ਬਰ ਵੀ ਮਿਲੀ ਸੀ ਕਿ ਉਹਦੀ ਵਾਰੀ ਦਾ ਨੋਟਿਸ ਵੀ ਨਿਕਲ ਚੁੱਕਾ ਹੈ। ਭਲਕੇ ਪ੍ਰਾਤ ਸਾਬ੍ਹ ਆ ਕੇ ਉਹਦੇ ਕੁਲਕਰਣੀ ਹੋਣ ਦਾ ਫ਼ਰਮਾਨ ਵੀ ਕਢ ਸਕਦਾ ਸੀ। ਹੁਣ ਸ਼ੇਸ਼ੱਪਾ ਆਚਾਰੀਏ ਨੂੰ ਟੋਹਣਾ ਚਾਹੁੰਦਾ ਸੀ।

"ਹਾਂ, ਮੈਂ ਕਿਹਾ ਤਾਂ ਸੀ ਕਿ ਦੇਖਾਂਗੇ। ਪਰ ਉਹਦਾ ਮਤਲਬ ਇਹ ਤਾਂ ਨਹੀਂ ਸੀ ਕਿ ਉਹਦੀ ਥਾਂ ਤੇਰਾ ਨਾਂ ਰਖਾ ਦਊਂਗਾ। ਸ਼ਾਮਰਾਓ ਨਾਲ ਮੈਂ ਇਕ ਵਾਰ ਗੱਲ ਕਰਨੀ ਸੀ, ਕਰ ਲਈ। ਉਹ ਨਹੀਂ ਮੰਨਦਾ, ਕਹਿੰਦੇ—'ਮੈਂ ਆਪਣਾ ਹੱਕ ਕਿਉਂ ਛੱਡਾਂ, ਮੈਂ ਤਾਂ ਕੁਲਕਰਣੀ ਜ਼ਰੂਰ ਬਣਨੈ।' ਮੈਂ ਤੈਨੂੰ ਇਹਦੇ ਬਾਰੇ ਦੱਸ ਤਾਂ ਦਿੱਤਾ ਸੀ। ਏਦੂੰ ਵਧ ਹੋਰ ਮੈਂ ਕੀ ਕਰ ਸਕਦਾਂ ?" ਆਚਾਰੀਏ ਨੇ ਆਪਣੇ ਵੱਲੋਂ ਸਫ਼ਾਈ ਦਿੱਤੀ।

"ਗੱਲ ਨੂੰ ਐਂ ਘੁਮਾਉਣ 'ਚ ਤੁਸੀਂ 'ਕੱਲੇ ਮਾਹਰ ਨਹੀਂ ਹੋ, 'ਚਾਰੀਆ ਜੀ ! ਮੈਂ ਕੀ ਵਚਨ ਦਿੱਤਾ ਸੀ ? ਮੈਂ ਕਿਹਾ ਸੀ—'ਜ਼ਮਾਨਤ 'ਤੇ ਦਾਦੇ ਨੂੰ ਛੁਡਾ ਲਿਆਉਂਦਾਂ। ਮਗਰੋਂ ਅਦਾਲਤ 'ਚ ਜੋ ਹੋਊ, ਸੋ ਹੋਊ। ਹੁਣ ਰਿਹਾ ਕਰਨਾ ਜਾਂ ਨਾ ਕਰਨਾ ਜੱਜ ਦਾ ਕੰਮ ਐ। ਮੈਂ ਕੀ ਕਰ ਸਕਦਾਂ ?"

ਆਚਾਰੀਏ ਨੂੰ ਇਹ ਗੱਲ ਬੁਰੀ ਲੱਗੀ। ਪਡਦਈਏ ਤੇ ਬਾਪੂ ਸਾਹਬ ਨੂੰ ਤਾਂ ਪਿੰਡੋਂ ਕਢ ਦਿੱਤਾ ਸੀ। ਪਰ ਸ਼ੇਸ਼ੱਪੇ ਨੂੰ ਕਿਵੇਂ ਕਢਦੇ ? ਇਹ ਤਾਂ ਗਰਾਂਈਂ ਹੈ। ਪਾਦੱਲੀ ਨਾਲ ਉਹਦਾ ਪੀੜ੍ਹੀਆਂ ਤੋਂ ਰਿਸ਼ਤਾ ਹੈ। ਸਮੱਸਿਆ ਹੋਰ ਉਲਝ ਗਈ ਸੀ। ਆਚਾਰੀਆ ਚੁੱਪ ਸੀ।

"'ਚਾਰੀਆ ਜੀ ਇਕ ਗੱਲ ਮੈਂ ਤੁਹਾਨੂੰ ਦੱਸ ਦਿੰਨਾਂ। ਤੁਸੀਂ ਸੋਚਦੇ ਹੋਵੋਗੇ ਪਈ ਸ਼ਾਮਰਾਓ ਬੜਾ ਨੇਕ-ਸੁਭਾਅ ਬੰਦਾ ਐ, ਕਿਉਂਕਿ ਉਹਨੇ ਬਾਪੂ ਸਾਹਬ ਨੂੰ ਹਵੇਲੀਓਂ ਕਢ 'ਤਾ। ਰੱਸੀ ਤੋੜਨ ਮਗਰੋਂ ਬੌਲਦਾਂ ਨੂੰ ਗੌੜ ਦੇ ਘਰ ਵਲ ਜਾਣੋਂ ਰੋਕ ਕੇ ਉਨ੍ਹਾਂ ਨੂੰ ਹਵੇਲੀ 'ਚ ਬੰਨ੍ਹ 'ਤਾ। ਪਰ ਇਹ ਸਭ ਕੁਸ਼ ਹੋਇਆ ਕਿੱਦਾਂ, ਇਹਦਾ ਤੁਹਾਨੂੰ ਪਤਾ ਵੀ ਐ ? ਮੈਂ ਉਹਦੇ ਕੰਮ ਵਿਚ ਅੜਿੱਕਾ ਨਹੀਂ ਪਾਇਆ। ਏਸ ਲਈ ਉਹ ਜਿੱਤ ਗਿਆ। ਤੁਸੀਂ ਇਹ ਗੱਲ ਵੀ ਤਾਂ ਚੇਤੇ ਰੱਖੋ। ਅੱਜ ਉਹ ਤੁਹਾਡਾ ਆਖਿਆ ਨਹੀਂ ਮੰਨਦਾ, ਤਾਂ ਤੁਸੀਂ ਵੀ ਉਹਦਾ ਪੱਖ ਕਾਹਨੂੰ ਲੈਂਦੇ ਹੋ ?" ਆਚਾਰੀਆ ਇਸ ਗੱਲੋਂ ਹੋਰ ਦੁਖੀ ਹੋਇਆ। ਉਮਰ ਵਿਚ ਵੀ ਸ਼ੇਸ਼ੱਪਾ ਆਚਾਰੀਏ ਨਾਲੋਂ ਦਸ-ਬਾਰਾਂ ਵਰ੍ਹੇ ਛੋਟਾ ਸੀ। ਅੱਜ ਹਾਲਤ ਇਹ ਸੀ ਕਿ ਉਹ ਆਚਾਰੀਏ ਨੂੰ ਧਮਕਾ ਰਿਹਾ ਸੀ। ਆਚਾਰੀਆ ਦਰਦ-ਭਰੀ ਆਵਾਜ਼ ਵਿਚ ਬੋਲਿਆ, "ਸ਼ੇਸ਼ੱਪਾ, ਸੁਣ। ਤੂੰ ਵੀ ਮੇਰਾ ਗਰਾਂਈਂ ਐਂ, ਉਹ ਵੀ ਗਰਾਂਈਂ ਐ। ਇਕ ਦੂਜੇ ਤੋਂ ਵਧ ਕੇ ਹੋ। ਉਹ ਰਥੀ ਐ, ਤਾਂ ਤੂੰ ਮਹਾਂਰਥੀ ਐ। ਤੂੰ ਮਹਾਂਰਥੀ ਤਾਂ ਉਹ ਅਧਿਰਥੀ। ਮੈਂ ਇਸ ਖਲਜਗਣ 'ਚ ਪੈਣ ਵਾਲਾ ਨਹੀਂ। ਤੁਸੀਂ ਹੀ ਸਾਨੂੰ ਸੱਦ ਕੇ ਏਜ ਪੰਗੇ 'ਚ ਫਸਾ ਲੈਂਦੇ ਹੋ। ਤੇਰੀਆਂ ਗੱਲਾਂ ਦਾ ਮਤਲਬ ਇਹ ਐ ਪਈ ਜੇ ਕਿਸੇ ਨੇ ਮੈਨੂੰ ਸੱਦਿਆ ਵੀ ਤਾਂ ਮੈਨੂੰ ਐਹੋ-ਜਿਹੇ ਮਾਮਲਿਆਂ 'ਚ ਪੈਣਾ ਨਹੀਂ ਚਾਹੀਦਾ। ਚਲੋ ਚੰਗਾ ਹੋਇਆ। ਮੈਂ ਪਹਿਲਾਂ ਇਹ ਗੱਲ ਸਿੱਖ ਜਾਂਦਾ, ਤਾਂ ਚੰਗਾ ਹੁੰਦਾ। ਹੁਣ ਅਕਲ ਆ ਗਈ। ਚਲੋ ਆਈ ਤਾਂ ਸਹੀ, ਭਾਵੇਂ ਦੇਰ ਨਾਲ ਹੀ ਆਈ। ਲਗਦੈ ਲੋਕ ਪਿੱਛਿਓਂ ਧੜੇ ਬੰਨ੍ਹ ਕੇ ਹੀ ਜੰਮਦੇ ਐ। ਜਾਂ ਇਥੋਂ ਦਾ ਪਾਣੀ ਹੀ ਕੁਸ਼ ਐਹੋ ਜਿਹੈ ਕਿ ਧੜੇਬੰਦੀ ਲੋਕਾਂ ਦੇ ਲਹੂ 'ਚ ਰਚ ਗਈ ਐ। ਇਸੇ ਧੜੇਬੰਦੀ ਕਰਕੇ ਪਿੰਡ ਦਾ ਸਤਿਆਨਾਸ ਹੋ ਰਿਹੈ। ਨਾ ਜਾਣੇ ਹੁਣ ਕਿਹੜਾ ਨਵਾਂ ਪੰਗਾ ਆ ਪਊ। ਠੀਕ ਐ, ਸਭ ਰੱਬ ਦੀ ਲੀਲਾ ਹੈਗੀ ਆ। ਜੋ ਰੱਬ ਭਾਵੇ, ਓਹੀ ਹੋਊਗਾ।" ਇਹ ਆਖ ਕੇ ਆਚਾਰੀਏ ਨੇ ਡੂੰਘਾ ਸਾਹ ਭਰਿਆ।

"ਹਾਂ, ਤੁਸੀਂ ਠੀਕ ਕਿਹੈ। ਮਿੱਟੀ ਦੇ ਪੁਤਲੇ ਆਖ਼ਰ ਕਰ ਹੀ ਕੀ ਸਕਦੇ ਆਂ ? ਮੱਥਾ ਰਗੜਨ ਤੋਂ ਬਿਨਾਂ ? ਛੱਡੋ ਪਰ੍ਹਾਂ, ਇਹ ਸਾਰੀਆਂ ਗੱਲਾਂ। ਐਹ ਲਵੋ, ਚੁਟਕੀ ਨਸਵਾਰ ਦੀ। ਮੈਨੂੰ ਕੁਵੇਲਾ ਹੋ ਰਿਹੈ, ਜਾਣੈ।" ਸ਼ੇਸ਼ੱਪੇ ਨੇ ਨਸਵਾਰ ਅੱਗੇ ਕਰ ਦਿੱਤੀ। ਆਚਾਰੀਏ ਨੇ ਬਿਨਾਂ ਸੋਚਿਆਂ ਨਸਵਾਰ ਲੈ ਲਈ। ਸ਼ੇਸ਼ੱਪੇ ਨੂੰ ਤੱਸਲੀ ਹੋ ਗਈ ਕਿ ਉਹਦਾ ਮੰਤਰ ਕੰਮ ਕਰ ਗਿਆ। ਉਹ ਆਚਾਰੀਏ ਨੂੰ ਇਨ੍ਹਾਂ ਮਾਮਲਿਆਂ ਤੋਂ ਦੂਰ ਰਖਣਾ ਚਾਹੁੰਦਾ ਸੀ।

ਦਿਨ ਦੇ ਦਸ ਵੱਜੇ ਸਨ। ਜੇਠ ਦਾ ਮਹੀਨਾ ਸੀ। ਬੱਦਲਵਾਈ ਹੋਈ ਹੋਈ ਸੀ। ਕਦੇ-ਕਦੇ ਕਣੀਆਂ ਪੈਂਦੀਆਂ, ਫੇਰ ਹਟ ਜਾਂਦੀਆਂ। ਆਚਾਰੀਆ ਬੁਰੀ ਤਰ੍ਹਾਂ ਹੰਭਿਆ ਹੋਇਆ ਸੀ। ਆਚਾਰੀਆ ਧੁੱਪ ਨਿਕਲਣ ਮਗਰੋਂ ਘਰ ਜਾਣ ਦੀ ਉਡੀਕ ਵਿਚ ਬੈਠਾ ਸੀ। ਸ਼ੇਸ਼ੱਪੇ ਨੂੰ ਅਰਜ਼ੀ ਲਿਖਵਾਉਣ ਦੀ ਕਾਹਲੀ ਸੀ। ਉਹਨੂੰ ਨਾ ਭਿੱਜਣ ਦੀ ਪ੍ਰਵਾਹ ਸੀ ਅਤੇ ਨਾ ਬੱਦਲਾਂ ਨੂੰ ਦੇਖ ਕੇ ਰੀਝਣ ਦਾ ਮੋਹ ਸੀ। ਉਹਦਾ ਧਿਆਨ ਇੱਕੋ ਗੱਲ ਵਲ ਲੱਗਾ ਹੋਇਆ ਸੀ—ਸ਼ਾਮਰਾਓ ਪਿੰਡ ਵਿਚ ਨਵਾਂ-ਨਵਾਂ ਆਇਐ। ਇਸ ਲਈ ਉਹ ਕੁਲਕਰਣੀ ਬਣਨ ਦੇ

ਕਾਬਲ ਨਹੀਂ। ਸਾਰੇ ਲੋਕ ਉਹਦੇ ਵਿਰੁਧ ਅਰਜ਼ੀ ਲਿਖ ਕੇ ਦੇਣਗੇ, ਤਾਂ ਉਹ ਕੁਲਕਰਣੀ ਨਹੀਂ ਬਣ ਸਕੇਗਾ।—ਉਹਦੀਆਂ ਅੱਖਾਂ ਅੱਗੇ ਸੁਨਿਹਰੀ ਸੁਪਨਾ ਸੀ। ਉਹ ਮਨ ਬਚਨੀ ਕਰਨ ਲੱਗਾ—ਹੇ ਰੱਬਾ, ਮੇਰਾ ਸੁਪਨਾ ਜਲਦੀ ਸਾਕਾਰ ਕਰ ਦੇ। ਇਸ ਚਾਅ ਵਿਚ ਉਹ ਘਰ ਪੁੱਜਾ ਤੇ ਦੁਪਹਿਰ ਤਕ ਦੋਹਵੇਂ ਅਰਜ਼ੀਆਂ ਲਿਖਵਾ ਕੇ ਗੌੜਨੀ ਨੂੰ ਘਲ ਦਿੱਤੀਆਂ।

# 28

ਮਾਮਲੇਦਾਰ ਕ੍ਰਿਸ਼ਣਰਾਓ ਆਪਣੇ ਟੱਬਰ ਸਮੇਤ ਪਾਦੱਲੀ ਪਧਾਰਿਆ ਸੀ। ਉਹਦਾ ਖ਼ਿਆਲ ਸੀ ਕਿ ਕੰਨਿਆਗਤ ਦਾ ਮੌਕਾ ਹੈ, ਤੀਰਥਸਥਾਨ ਹੋਏਗਾ ਤੇ ਗੰਗਾਪੂਜਾ ਦਾ ਪੁੰਨ ਵੀ ਮਿਲੇਗਾ। ਸ਼ੇਸ਼ੱਪੇ ਨੇ ਪਹਿਲਾਂ ਹੀ ਸੱਦਾ ਘੱਲਿਆ ਸੀ। ਕ੍ਰਿਸ਼ਣਰਾਓ ਜੀ ਟੱਬਰ ਸਮੇਤ ਜਦੋਂ ਧਰਮਸਾਲਾ ਅੱਗੇ ਆਣ ਲੱਥੇ, ਤਾਂ ਲਗਦਾ ਸੀ ਕਿ ਉਨ੍ਹਾਂ ਨੂੰ ਸਫ਼ਰ ਦਾ ਥਕੇਵਾਂ ਨਹੀਂ ਹੈ। ਉਨ੍ਹਾਂ ਤੋਂ ਪਹਿਲਾਂ ਉਨ੍ਹਾਂ ਦਾ ਰਸੋਈਆ ਪਹੁੰਚ ਗਿਆ ਸੀ। ਪਿੰਡ ਦੇ ਸਕੂਲ ਦੇ ਲਾਗਲੀ ਧਰਮਸਾਲਾ ਦੇ ਕਮਰੇ ਵਿਚ ਉਨ੍ਹਾਂ ਦਾ ਉਤਾਰਾ ਸੀ। ਸਕੂਲ ਵਿਚ ਵੱਡੇ-ਵੱਡੇ 'ਗੁਡਾਰ' (ਖੇਸ-ਚਾਦਰਾਂ) ਕੰਧਾਂ ਉਤੇ ਲਟਕਾਏ ਗਏ ਸਨ। ਇਕ ਪਾਸਾ ਉਹਦੀ ਕਚਿਹਰੀ ਵਾਸਤੇ ਸੀ ਤੇ ਦੂਜਾ ਉਹਦੀ ਰਿਹਾਇਸ਼ ਵਾਸਤੇ। ਓਸੇ ਦੀ ਬਗਲ ਵਿਚ ਥੋੜ੍ਹੀ-ਜਿਹੀ ਜਗ੍ਹਾ ਜਵਾਬ-ਨਸ਼ੀਨ ਮੁਣਸ਼ੀ ਵਾਸਤੇ ਰਖੀ ਗਈ ਸੀ। ਮਾਮਲੇਦਾਰ ਇਹ ਸਭ ਕੁਝ ਦੇਖ ਕੇ ਆਪਣੇ ਅਹੁਦੇ ਦੀ ਸ਼ਾਨ ਕਰ ਕੇ ਬੜਾ ਹੁੱਬਿਆ।

ਸਰਕਾਰੀ ਕੰਮ ਕਾਜ ਆਪਣੀ ਧੁਰੀ ਦੁਆਲੇ ਚਲਦੇ ਹੀ ਰਹਿੰਦੇ ਹਨ, ਨਹੀਂ ਚਲਦੇ ਤਾਂ ਵੀ ਕੋਈ ਗੱਲ ਨਹੀਂ। ਕੰਨਿਆਗਤ ਦੇ ਤਿਉਹਾਰ ਦੇ ਮੌਕੇ ਤੇ ਕੀ ਕੀ ਕਰਨਾ ਚਾਹੀਦਾ ਹੈ, ਇਹਦਾ ਇੰਤਜ਼ਾਮ ਪਿੰਡ ਵਾਲਿਆਂ ਪਹਿਲਾਂ ਕਰਨਾ ਸੀ। ਬਾਲਾਚਾਰੀਆ ਤਾਂ ਉੱਥੇ 'ਕੱਟੀ' ਖ਼ਾਨਦਾਨ ਦਾ ਬ੍ਰਾਹਮਣ ਸੀ। ਇਸ ਲਈ ਤੀਰਥ ਤੇ ਸਰਾਧ ਦੀਆਂ ਵਿਧੀਆਂ ਪੂਰੀਆਂ ਕਰਨ ਵਾਲਾ ਪੁਰੋਹਤ ਓਹੀ ਸੀ। ਜਿਵੇਂ ਕਿ ਆਮ ਹੋਇਆ ਕਰਦਾ ਹੈ, ਵੱਡੀ ਤਨਖ਼ਾਹ ਲੈਣ ਵਾਲੇ ਹਰ ਸਰਕਾਰੀ ਅਫ਼ਸਰ ਵਾਂਙ ਮਾਮਲੇਦਾਰ ਕ੍ਰਿਸ਼ਣਰਾਓ ਵੀ ਧਰਮੀ ਬੰਦਾ ਸੀ। ਅੱਜ ਉਹ ਕਹਿ ਦਿੰਦਾ ਕਿ ਰੱਬ ਹੈ ਨਹੀਂ, ਤਾਂ ਭਲਕ ਨੂੰ ਇਹ ਵੀ ਕਹਿਣਾ ਪੈਣਾ ਸੀ ਕਿ ਕੁਲੈਕਟਰ ਦੀ ਹੋਂਦ ਵੀ ਨਹੀਂ। ਜਦ ਆਚਾਰੀਆ ਧਰਮਸ਼ਾਲਾ ਵਿਚ ਆਇਆ ਤਾਂ ਮਾਮਲੇਦਾਰ ਨੇ ਬੜੀ ਸ਼ਰਧਾ ਨਾਲ ਪ੍ਰਣਾਮ ਕੀਤਾ। ਆਚਾਰੀਏ ਨੇ ਅਸ਼ੀਰਵਾਦ ਵਜੋਂ ਸੰਸਕ੍ਰਿਤ ਸ਼ਲੋਕਾਂ ਦਾ ਪਾਠ ਕੀਤਾ।

ਤੀਰਥ ਤੇ ਸਰਾਧ ਕਿਵੇਂ ਕਰਨੇ ਹਨ, ਇਹ ਸਵਾਲ ਉਠਿਆ। ਆਚਾਰੀਆ ਜੀ ਨੇ ਸ਼ਾਸਤਰਾਂ ਦਾ ਹਵਾਲਾ ਦਿੱਤਾ, "ਸਰਾਧ ਤੋਂ ਪਹਿਲੇ ਦਿਨ ਵਰਤ ਰਖਣਾ ਚਾਹੀਦੈ। ਫੇਰ ਨਦੀ ਦੇ ਕੰਢੇ ਮੁੰਡਣ ਹੋਣਗੇ। ਦੂਜੇ ਦਿਨ ਸਰਾਧ ਦੀ ਵਿਧੀ ਪੂਰੀ ਹੋਊਗੀ। ਅਗਲੇ ਦੂਜੇ ਦਿਨ ਗੰਗਾਸਮਾਰਾਧਨਾ ਹੋਊਗੀ।" ਪਰ ਮਾਮਲੇਦਾਰ ਤਾਂ ਸਰਕਾਰੀ ਮੁਲਾਜ਼ਮ ਜੁ ਸੀ, ਉਹਦਾ ਹਰ ਪਲ ਕੀਮਤੀ ਸੀ। ਉਹ ਇਕੱਠੇ ਤਿੰਨ ਦਿਨ ਪਿੰਡ ਵਿਚ ਹੀ ਛਾਉਣੀ ਪਾਈ ਰਖਦਾ,

ਇਹ ਮੁਮਕਿਨ ਨਹੀਂ ਸੀ। ਇਸ ਲਈ ਆਚਾਰੀਏ ਨੇ ਸੌਖਾ ਰਾਹ ਵੀ ਕਢ ਲਿਆ, "ਅੱਜ ਸ਼ਰਾਧ-ਵਿਧੀ ਸਮਾਪਤ ਕਰ ਲਓ। ਭਲਕੇ ਗੰਗਾਪੂਜਨ ਸਮਾਰਾਧਨਾ ਕਰਵਾ ਲਈਓ।" ਇੰਜ ਦੋਹਵੇਂ ਵਿਧੀਆਂ ਮਾਮਲੇਦਾਰ ਦੇ ਸਾਹਮਣੇ ਰਖ ਦਿੱਤੀਆਂ ਗਈਆਂ। ਹੁਣ ਚੋਣ ਉਹਨੇ ਕਰਨੀ ਸੀ।

ਮਾਮਲੇਦਾਰ ਸਾਹਬ ਕੁਝ ਸੋਚਦੇ ਖੜ੍ਹੇ ਰਹੇ। ਪਰ ਚਾਦਰ ਦੀ ਓਟ ਵਿਚ ਬੈਠੀ ਧਰਮਪਤਨੀ ਨਾਲ ਸਲਾਹ ਕਰਨ ਚਲੇ ਗਏ। ਓਥੋਂ ਹੀ ਫ਼ੈਸਲਾ ਸੁਣਾਇਆ, " 'ਚਾਰੀਆ ਜੀ, ਇਹੀ ਕਰਦੇ ਹਾਂ, ਹੁਣ ਭੋਜਨ ਤਿਆਰ ਹੋ ਚੁੱਕਾ ਹੈ। ਨਦੀ 'ਤੇ ਜਾ ਕੇ ਸ਼ਨਾਨ ਕਰ ਆਵਾਂਗੇ। ਭਲਕੇ ਹੀ ਸ਼ਰਾਧ ਵਿਧੀ ਪੂਰੀ ਕਰਾਂਗੇ।" ਆਚਾਰੀਏ ਨੇ ਹਾਮੀ ਭਰ ਦਿੱਤੀ।

ਮਾਮਲੇਦਾਰ ਆਪਣੀ ਘਰਵਾਲੀ ਨੂੰ ਲੈ ਕੇ ਇਸ਼ਨਾਨ ਕਰਨ ਲਈ ਨਦੀ ਵਲ ਤੁਰ ਪਿਆ। ਪਰ ਉਹਦੀ ਘਰਵਾਲੀ ਨੇ ਬਹੁਤ ਭਾਰੇ ਕਪੜੇ ਪਹਿਨੇ ਹੋਏ ਸਨ ਤੇ ਹੌਲੀ-ਹੌਲੀ ਚਲ ਰਹੀ ਸੀ ਤੇ ਮਾਮਲੇਦਾਰ ਵੀ ਕੱਛੂ ਦੀ ਚਾਲ ਚਲ ਰਿਹਾ ਸੀ। ਜ਼ਿਆਦਾ ਮੀਂਹ ਪੈਣ ਕਰਕੇ ਕ੍ਰਿਸ਼ਣਾ ਹੜ੍ਹਿਆਈ ਹੋਈ ਸੀ। ਕ੍ਰਿਸਣਾ ਦਾ ਤੇਜ਼ ਵੇਗ ਤਾਂ ਪ੍ਰਸਿੱਧ ਹੈ। ਹੁਣ ਜਵਾਨ ਕ੍ਰਿਸ਼ਣਾ ਕੰਢੇ ਤੋੜ ਰਹੀ ਸੀ। ਮੀਂਹ ਕਾਰਣ ਨਦੀ ਦਾ ਪਾਣੀ ਭੂਸਲਾ ਹੋ ਗਿਆ ਸੀ। ਪਾਣੀ ਦੇ ਉਪਰੋਂ ਹੋ ਕੇ ਵਹਿੰਦੀ ਠੰਢੀ ਹਵਾ ਦੇ ਬੁੱਲਿਆਂ ਵਿਚ ਠੰਢੇ ਗੋਡਿਆਂ ਤਕ ਗੰਧਲੇ ਪਾਣੀ ਵਿਚ ਉਤਰ ਕੇ ਨਹਾਉਣ ਦਾ ਉਹਦਾ ਮਨ ਨਹੀਂ ਕਰ ਰਿਹਾ ਸੀ। ਪਰ ਜੇ ਉਹ ਮਨ ਦੀ ਗੱਲ ਆਖ ਦਿੰਦਾ, ਤਾਂ ਘਰਵਾਲੀ ਨੇ ਆਰਾਂ ਲਾਉਣੀਆਂ ਸਨ। ਇਸ ਲਈ ਨਦੀ ਕੰਢੇ ਬੈਠੇ ਸੰਕਲਪ ਮੰਤ੍ਰ ਦਾ ਪਾਠ ਕਰ ਰਹੇ ਬਾਲਾਚਾਰੀਏ ਨੇ ਜਦ ਇਹਦੇ ਮੂੰਹੋਂ 'ਮ...ਮ...' ਮੰਤ੍ਰ ਦਾ ਉੱਚਾਰਣ ਕਰਵਾਉਂਦਿਆਂ 'ਸਰਵ ਪਾਪ ਹਰੇਰਾਹਰਮ...' ਆਖ ਦਿੱਤਾ, ਤਾਂ ਇਹਨੂੰ ਪਾਣੀ ਵਿਚ ਡੁਬਕੀ ਲਾਉਣੀ ਪਈ। ਵਹਿਣ ਏਨਾ ਤੇਜ਼ ਸੀ ਕਿ ਮਾਮਲੇਦਾਰ ਕੋਲੋਂ ਸੰਭਲਣਾ ਮੁਕਸ਼ਲ ਹੋ ਰਿਹਾ ਸੀ। ਉਹਦੇ ਪਾਪ ਵਹਿ ਰਹੇ ਸਨ। ਪਾਪ ਬਾਕੀ ਰਹਿ ਜਾਏ ਤਾਂ ਰਹਿ ਜਾਏ, ਪਰ ਸਰੀਰ ਨੂੰ ਕਾਂਬਾ ਛੇੜਨ ਵਾਲਾ ਪੁੰਨ ਉਹਨੂੰ ਸੁਹ ਨਹੀਂ ਰਿਹਾ ਸੀ। ਉਹਨੇ ਪਲ ਭਰ ਲਈ ਇਹ ਵੀ ਭੁਲਾ ਦਿਤਾ ਕਿ ਉਹਦੀ ਧੋਤੀ ਨਾਲ ਵਹੁਟੀ ਦਾ ਪੱਲਾ ਬੰਨ੍ਹਿਆ ਹੋਇਆ ਹੈ। ਉਹ ਕੰਢੇ ਵਲ ਨੂੰ ਹੋਇਆ, ਤਾਂ ਉਹਦੀ ਘਰਵਾਲੀ ਨੇ ਬੁਰਾ ਮੰਨ ਲਿਆ। ਉਨ੍ਹਾਂ ਲਹਿਰਾਂ ਦੀ ਉੱਚੀ ਆਵਾਜ਼ ਵਿਚ ਹੌਲੀ-ਦੇਣੀ ਕਹਿਣ ਦੀ ਕੋਸ਼ਿਸ਼ ਕੀਤੀ, "ਵਾਹ, ਸੰਕਲਪ ਮੰਤ੍ਰ ਪੂਰਾ ਹੋਇਆ ਨਹੀਂ, ਤੇ ਐਂ ਨੱਠੀ ਜਾਂਦੇ ਹੋ, ਜਿਵੇਂ ਪਤਾ ਨਹੀਂ ਕੀ ਹੋ ਗਿਆ ਹੋਏ ? ਗੰਗਾ 'ਚ ਪੈਸਾ ਪਾਉਣ ਤੋਂ ਬਿਨਾਂ ਹੀ ਚਲੇ ਜਾਈਦੈ ? ਮੈਨੂੰ ਪਤੈ, ਤੁਸੀਂ ਜੋ ਵੀ ਕਰਦੇ ਹੋ, ਦਿਲ ਦੀ ਸ਼ਰਧਾ ਨਾਲ ਨਹੀਂ ਕਰਦੇ। ਜੱਗ ਦਿਖਾਵੇ ਲਈ ਕਰਦੇ ਹੋ।"

"ਭਾਗਵਾਨੇ, ਮੋਢੇ 'ਤੇ ਬਸਤਰ ਧਾਰਣ ਕੀਤੇ ਬਗ਼ੈਰ ਨਦੀ-ਇਸ਼ਨਾਨ ਨਹੀਂ ਕਰਨਾ ਚਾਹੀਏ। ਇਹ ਸ਼ਾਸਤਰਾਂ ਦੀ ਬਾਤ ਐ। ਮੈਨੂੰ ਯਾਦ ਆ ਗਿਆ ਸੀ, ਤਾਂ ਕਰਕੇ ਬਾਹਰ ਆਇਆ ਸੀ।" ਇਹ ਨਾਟਕ ਕਰਕੇ ਮਾਮਲੇਦਾਰ ਨੇ ਨੌਕਰ ਮੱਦਾਚਾਰੀਏ ਦੇ ਹੱਥੋਂ ਕਪੜਾ ਲੈ ਲਿਆ। ਉਹਨੂੰ ਫੇਰ ਪਾਣੀ ਵਿਚ ਉਤਰਨਾ ਪਿਆ। ਉਹਨੇ ਦੁਆਨੀ ਨਦੀ ਵਿਚ ਸੁੱਟੀ ਤੇ ਨੱਕ ਫੜ ਕੇ ਚੁੱਭੀ ਮਾਰੀ ਤੇ ਮੂੰਹੋਂ ਮੰਤ੍ਰ ਵੀ ਉਚਾਰਦਾ ਰਿਹਾ—"ਭਗੀਰਥੀ ਪਾਪਾਤਮਾ ਪਾਪਸੰਭਵ : ਤ੍ਰਾਹਿਮਾਮ ਕ੍ਰਿਪਯਾ ਕ੍ਰਿਸ਼ਣੇ' ।

ਮਾਮਲੇਦਾਰ ਜੋੜੀ ਨੇ ਇਸ਼ਨਾਨ ਤੋਂ ਨਵਿਰਤ ਹੋ ਕੇ ਧਰਮਸ਼ਾਲਾ ਵਿਚ ਪੈਰ ਪਾਇਆ, ਤਾਂ ਦਿਨ ਦੇ ਬਾਰਾਂ ਵੱਜ ਚੁੱਕੇ ਸਨ। ਰੋਟੀ ਤਿਆਰ ਸੀ। ਰਸੋਈਏ ਆ ਕੇ ਰੋਟੀ ਤਿਆਰ ਹੋਣ ਬਾਬਤ ਕਹਿ ਗਏ। ਧਰਮਪਤਨੀ ਨੇ ਹਦਾਇਤ ਕੀਤੀ ਕਿ ਆਚਾਰੀਆ ਜੀ ਨੂੰ ਕਹੋ ਕਿ ਉਹ ਸਾਡੇ ਨਾਲ ਬੈਠ ਕੇ ਭੋਜਨ ਪਾਉਣ। ਆਚਾਰੀਏ ਨੇ ਕਿਹਾ, "ਏਸ ਕੰਮ ਵਾਸਤੇ ਮੈਨੂੰ ਮੁਆਫ਼ ਕਰਨਾ। ਮੇਰਾ ਅਸੂਲ ਐ ਕਿ ਮੈਂ ਪ੍ਰਾਇਆ ਅੰਨ ਕਬੂਲ ਨਹੀਂ ਕਰਦਾ। ਜੇ ਤੁਸੀਂ ਚਾਹੋ, ਤਾਂ ਮੈਂ ਹੋਰ ਬ੍ਰਾਹਮਣ ਨੂੰ ਘਲ ਦਿੰਦਾਂ।"

ਮਾਮਲੇਦਾਰ ਦੀਆਂ ਭੌਹਾਂ ਤਣ ਗਈਆਂ। ਇਹ ਕੀ ਹੇਠੀ ਹੈ? ਇਹ ਨਾਚੀਜ਼ ਵੈਦਿਕ ਬ੍ਰਾਹਮਣ ਮਾਮਲੇਦਾਰ ਵਰਗੇ ਵੱਡੇ ਹਾਕਮ ਦੀ ਦਾਅਵਤ ਠੁਕਰਾ ਦਏ, ਤਾਂ ਇਸ ਤੋਂ ਵਧ ਅਪਮਾਣ ਕੀ ਹੋਏਗਾ? ਆਚਾਰੀਏ ਦੇ ਚਲੇ ਜਾਣ ਮਗਰੋਂ ਵੀ ਇਹ ਅਪਮਾਣ ਉਹਦੇ ਮਨ ਨੂੰ ਸੱਲਦਾ ਰਿਹਾ। ਇਹਦਾ ਕੀ ਕਾਰਣ ਹੋ ਸਕਦਾ ਹੈ? ਇਹ ਸਵਾਲ ਵਾਰ-ਵਾਰ ਉਹਦੇ ਮਨ ਵਿਚ ਉੱਠ ਰਿਹਾ ਸੀ। ਉਹਨੇ ਕੁਲਕਰਣੀ ਸ਼ੇਸ਼ੱਪੇ ਨੂੰ ਸੱਦਿਆ।

ਸ਼ੇਸ਼ੱਪੇ ਨੇ ਸਾਰੀ ਗੱਲ ਸੁਣੀ। "ਸਾਹਬ, ਇਹ ਪਰਾਏ ਅੰਨ ਵਾਲੀ ਗੱਲ ਸਾਰਾ ਪਖੰਡ ਐ। ਐਵੇਂ ਆਕੜ ਦਿਖਾਉਂਦੈ ਤੁਹਾਡੇ ਅੱਗੇ, ਆਪਣੇ ਆਪ ਨੂੰ ਇੰਦਰਪੁਰ ਰਿਆਸਤ ਦਾ ਪੁਰੋਹਤ ਸਮਝਦੈ ਨਾ? ਏਸ ਲਈ। ਭਲਕੇ ਪ੍ਰਾਂਤ ਸਾਹਬ ਨਾਲ ਰਾਜਾ ਸਾਹਬ ਆਉਣ ਵਾਲੇ ਨੇ। ਏਸ ਲਈ ਜੇ ਅੱਜ ਤੁਹਾਡੇ ਨਾਲ ਭੋਜਨ ਕਰਨ ਬੈਠਦਾ, ਤਾਂ ਸ਼ੈਤ ਉਹਦੀ ਇੱਜ਼ਤ ਨੂੰ ਵੱਟਾ ਲਗ ਜਾਣਾ ਸੀ।"

"ਨਹੀਂ, ਨਹੀਂ, ਇਹੋ ਜਿਹੀ ਕੋਈ ਗੱਲ ਨਹੀਂ—ਸ਼ਾਇਦ ਸੋਚਦਾ ਹੋਏਗਾ ਰਸੋਈਆ ਰੋਟੀ ਬਣਾ ਚੁੱਕੈ। ਭੋਜਨ ਦੀ ਪਵਿਤਰਤਾ 'ਚ ਕੋਈ ਕਸਰ ਰਹਿ ਗਈ ਹੋਊ। ਏਸੇ ਕਰਕੇ ਉਹਨੇ ਕਿਹਾ ਹੋਣੈ।" ਮਾਮਲੇਦਾਰ ਨੇ ਆਪਣਾ ਸੰਦੇਹ ਪ੍ਰਗਟ ਕੀਤਾ।

"ਇਹ ਪਰਹੇਜ਼ ਉਹ ਨਹੀਂ ਰਖਦਾ, ਰਾਏ ਸਾਹਬ। ਤੁਹਾਡਾ ਕੀ ਖ਼ਿਆਲ ਮੈਂ ਉਹਦੀ ਸੁੱਚ-ਭਿੱਟ ਦੀਆਂ ਗੱਲਾਂ ਨਹੀਂ ਜਾਣਦਾ? ਇਥੇ ਕਮੀਣਾਂ ਦਾ ਪੁੱਤ ਰਹਿੰਦੈ, ਮਰਾਠਾ ਹੈ। ਉਹਦਾ ਨਾਂ ਐ—ਦਾਦਾ। ਉਹਦੇ ਵਾਰੰਟ ਨਿਕਲੇ, ਤਾ ਉਹਨੂੰ ਪੂਜਾ ਵਾਲੇ ਅੰਦਰ ਲੁਕੋ ਲਿਆ ਸੀ। ਮੈਂ ਆਪਣੀ ਅੱਖੀਂ ਦੇਖਿਐ। ਐਂਵੇ ਤੁਹਾਡੇ ਅੱਗੇ ਰੋਹਬ ਪਾਉਂਦੈ, ਹੋਰ ਕੋਈ ਗੱਲ ਨਹੀਂ।" ਸ਼ੇਸ਼ੱਪੇ ਨੂੰ ਜਿਵੇਂ ਹੁਣੇ ਮੌਕਾ ਮਿਲਿਆ ਸੀ।

ਉਹਨੇ ਦਾਦੇ ਬਾਰੇ ਸਾਰੀਆਂ ਗੱਲਾਂ ਮਾਮਲੇਦਾਰ ਨੂੰ ਸੁਣਾ ਦਿੱਤੀਆਂ। ਪਤਾ ਲੱਗਾ ਕਿ ਇਸ ਤੋਂ ਪਹਿਲਾਂ ਪਡਦਈਆ ਮਾਮਲੇਦਾਰ ਨੂੰ ਮਿਲ਼ ਕੇ ਦਾਦੇ ਬਾਰੇ ਸਭ ਕੁਝ ਦੱਸ ਚੁੱਕਾ ਹੈ। ਹੁਣ ਮਾਮਲੇਦਾਰ ਅੱਗੇ ਸਾਰੀ ਤਸਵੀਰ ਸਾਫ਼ ਹੋ ਗਈ। ਤਾਂ ਵੀ ਉਹਨੇ ਪੁੱਛ ਲਿਆ, "ਦਾਦੇ ਦੀ ਮਾਲੀ ਹਾਲਤ ਕਿਹੋ ਜਿਹੀ ਐ?" ਇਸ ਸਵਾਲ ਨਾਲ ਮਾਮਲੇ ਦੀ ਸੁਣਵਾਈ ਤੇ ਫ਼ੈਸਲਾ ਦੋਹਵੇਂ ਬੱਝੇ ਹੋਏ ਸਨ। ਸ਼ੇਸ਼ੱਪੇ ਨੇ ਸਹੀ-ਸਹੀ ਦੱਸ ਦਿੱਤਾ, "ਹਾਂ, ਦਾਦਾ ਖਾਂਦਾ-ਪੀਂਦਾ ਤਾਂ ਹੈ ਨਹੀਂ। ਤਾਂ ਵੀ ਜੇ ਉਹ ਬੱਝ ਗਿਆ, ਤਾਂ ਗੌੜਨੀ ਤੁਹਾਨੂੰ ਕੁਸ਼ ਨਾ ਕੁਸ਼ ਤਾਂ ਦਏਗੀ ਹੀ। ਇਹਦੇ ਨਾਲ ਦੂਜਾ ਫ਼ਾਇਦਾ ਇਹ ਹੋਊ ਪਈ ਬਾਲਾਚਾਰੀਏ ਵਰਗੇ ਆਕੜਖ਼ਾਨ ਨੂੰ ਸਬਕ ਮਿਲੂਗਾ!"

ਅੰਦਰੋਂ ਫੇਰ ਹਿਦਾਇਤ ਸੁਣੀ ਕਿ ਰੋਟੀ ਦਾ ਵੇਲਾ ਲੰਘਦਾ ਜਾਂਦਾ ਹੈ। ਮਾਮਲੇਦਾਰ ਘਬਰਾ ਕੇ ਉਠਿਆ। ਗ੍ਰਿਹਸਥ ਧਰਮ ਨੂੰ ਨਿਭਾਉਂਦਿਆਂ ਉਹ ਕਹਿਣ ਲੱਗਾ, "ਕੁਲਕਰਣੀ

ਜੀ, ਤੁਹਾਡਾ ਭੋਜਨ ਵੀ ਅੱਜ ਇਥੇ ਹੀ ਹੋ ਜਾਏ ।''

''ਬੱਸ ਜੀ, ਜਿਥੇ ਵੀ ਖਾਈਏ, ਤੁਹਾਡਾ ਹੀ ਲੂਣ ਖਾਈਦੈ।''

ਮਾਮਲੇਦਾਰ ਨੇ ਚੁੱਪਚਾਪ ਆਪਣੀ ਘਰਵਾਲੀ ਨਾਲ ਬੈਠ ਕੇ ਰੋਟੀ ਮੁਕਾਈ। ਉਨ੍ਹਾਂ ਮਗਰੋਂ ਸ਼ੇਸ਼ੱਪੇ ਨੇ ਮੁਣਸ਼ੀ ਨਾਲ ਦੂਜੀ ਪੰਗਤ ਵਿਚ ਬੈਠ ਕੇ ਰੋਟੀ ਖਾਧੀ।

ਸਾਹਬ ਨੂੰ ਥੋੜ੍ਹੀ ਦੇਰ ਆਰਾਮ ਫ਼ਰਮਾਉਣਾ ਸੀ ਤੇ ਸ਼ੇਸ਼ੱਪਾ ਪਾਰਵਤੱਵਾ ਦੇ ਘਰ ਵਲ ਚਲੇ ਗਿਆ। ਪਾਰਵਤੱਵਾ ਵੀ ਹਾਲੇ ਰੋਟੀ-ਟੁੱਕ ਖਾ ਕੇ ਹੀ ਹਟੀ ਸੀ। ਸ਼ੇਸ਼ੱਪਾ ਦੇ ਆਉਣ ਕਾਰਣ ਉਹਨੂੰ ਉਠਣਾ ਪਿਆ। ਸ਼ੇਸ਼ੱਪੇ ਨੇ ਖੜ੍ਹੇ-ਖੜ੍ਹੇ ਹੀ ਸਾਰੀ ਗੱਲ ਸੁਣਾ ਦਿੱਤੀ। ਉਹਨੇ ਕਿਹਾ ਕਿ ਉਹ ਮਾਮਲੇਦਾਰ ਨਾਲ ਦੋ ਸੌ ਰੁਪਏ ਦੀ ਰਕਮ ਮੁਕਾ ਆਇਆ ਹੈ।

ਪਾਰਵਤੱਵਾ ਇਹ ਨਹੀਂ ਚਾਹੁੰਦੀ ਸੀ। ਉਹਦਾ ਵਿਚਾਰ ਸੀ ਕਿ ਸਰਕਾਰ ਜੋ ਚਾਹੇ, ਫ਼ੈਸਲਾ ਕਰ ਲਵੇ। ਉਹਨੂੰ ਰੁਪਏ ਖ਼ਰਚਣ ਦੀ ਕੀ ਲੋੜ। ਪਰ ਸ਼ੇਸ਼ੱਪਾ ਵੀ ਘਟ ਚਲਾਕ ਨਹੀਂ ਸੀ। ਉਹ ਕਈ ਲੋਕਾਂ ਦੀਆਂ ਗੁੱਥਲੀਆਂ ਖੁਲ੍ਹਵਾ ਚੁੱਕਾ ਸੀ। ਉਹ ਇਸ ਹੁਨਰ ਦਾ ਮਾਹਰ ਸੀ। ਉਹਨੇ ਦਾਦੇ ਬਾਰੇ ਕਈ ਮਨਘੜਤ ਗੱਲਾਂ ਦੱਸੀਆਂ, ਤਾਂ ਕਿ ਪਾਰਵਤੱਵਾ ਦਿਲੋਂ ਡਰ ਜਾਏ। ਉਹਨੇ ਕਿਹਾ, ''ਦਾਦੇ ਨੂੰ ਛਡ ਦੇਣਾ ਆਫ਼ਤ ਸਹੇੜਨ ਵਾਲੀ ਗੱਲ ਹੋਊ।'' ਫੇਰ ਉਹਨੇ ਲਿੰਗੱਪੇ ਦੀ ਵਾਰਿਸ ਵਾਲੀ ਕਹਾਣੀ ਵੀ ਲੂਣ-ਮਿਰਚ ਲਾ ਕੇ ਦੱਸੀ, ''ਲਿੰਗੱਪਾ ਪਡਦਈਏ ਦੀ ਮਦਤ ਵੀ ਲੈ ਸਕਦੈ। ਫੇਰ ਕੀ ਹੋਊਗਾ ? ਜ਼ਮੀਨ-ਜੈਦਾਤ ਦਾ ਤੀਜਾ ਹਿੱਸਾ ਹੱਥੋਂ ਜਾਂਦਾ ਰਹੂ ਤੇ ਲਿੰਗੱਪਾ ਕਬਜ਼ਾ ਕਰ ਕੇ ਬਹਿ ਜਾਊ।''

ਪਾਰਵਤੱਵਾ ਇਹ ਸਾਰੀਆਂ ਗੱਲਾਂ ਸੁਣਕੇ ਸੱਚੀਂ ਡਰ ਗਈ। ਓਧਰ ਬਾਲਾਚਾਰੀਏ ਨੂੰ ਪਤਾ ਲੱਗ ਚੁੱਕਾ ਸੀ ਕਿ ਸ਼ਾਮਰਾਓ ਵਿਰੁਧ ਦਿੱਤੀ ਗਈ ਅਰਜ਼ੀ ਉਤੇ ਪਾਰਵਤੱਵਾ ਦਾ ਵੀ ਅੰਗੂਠਾ ਲੱਗਾ ਹੋਇਆ ਹੈ। ਉਹ ਗੌੜਨੀ ਦੇ ਘਰ ਜਾ ਕੇ ਆਖ ਗਿਆ ਸੀ ਕਿ ਭਲਕੇ ਜਦੋਂ ਸਾਹਬ ਅੱਗੇ ਅਰਜ਼ੀ ਪੇਸ਼ ਹੋਵੇ, ਤਾਂ ਉਹ ਸੱਚੋ-ਸੱਚ ਦੱਸ ਦੇਵੇ।

ਇਸ ਲਈ ਪਾਰਵਤੱਵਾ ਬੜੇ ਸ਼ਸ਼ੋਪੰਜ ਵਿਚ ਸੀ। ਉਹ ਮੂੰਹੋਂ ਕੁਝ ਬੋਲ ਨਹੀਂ ਰਹੀ ਸੀ। ਸ਼ੇਸ਼ੱਪਾ ਆਖ ਰਿਹਾ ਸੀ, ''ਪਾਰਵਤੱਵਾ, ਮੈਂ ਮਾਮਲੇਦਾਰ ਦੇ ਸਾਝਰੇ ਉੱਠਣ ਸਾਰ ਉਹਦੇ ਅੱਗੇ ਹਾਜ਼ਰ ਹੋਣੈ। ਤੂੰ ਚਾਹਵੇਂ, ਤਾਂ ਜਿਨੱਪੇ ਨੂੰ ਸੱਦ ਲੈ। ਮਗਰੋਂ ਮੈਨੂੰ ਖ਼ਬਰ ਕਰ ਦਈਂ। ਤੂੰ 'ਕਰਾਰ ਕੀਤਾ ਸੀ, ਮੈਂ ਓਹੀ ਚੇਤਾਰਨ ਆਇਆ ਸੀ।'' ਇੰਨਾ ਆਖ ਕੇ ਉਹ ਜਾਣ ਲੱਗਾ।

''ਕੁਲਕਰਣੀ ਜੀ, ਤੁਹਾਡੇ ਨਾਲ ਇਕ ਹੋਰ ਗੱਲ ਕਰਨੀ ਐ। ਬੈਠੋ ਤਾਂ ਸਹੀ।'' ਪਾਰਵਤੱਤਾ ਨੇ ਬੜੀ ਅਧੀਨਤਾ ਨਾਲ ਕਿਹਾ। ਸ਼ੇਸ਼ੱਪਾ ਬੈਠ ਗਿਆ।

''ਗੱਲ ਕੋਈ ਨਹੀਂ। ਪਰਸੋਂ ਤੁਸੀਂ ਮੇਰਾ 'ਗੂਠਾ ਲਵਾ ਲਿਆ; ਪਤਾ ਨਹੀਂ ਕੀਹਨੇ 'ਚਾਰਾਏ ਨੂੰ ਦੱਸ ਦਿੱਤੈ। ਉਹ ਮੇਰੇ ਕੋਲ ਆਏ, ਕਹਿਣ ਲੱਗੇ, ਇਹ ਚੰਗਾ ਨਹੀਂ ਕੀਤਾ। ਮੈਂ ਕਿਹਾ—'ਚਾਰੀਆ ਜੀ, ਮੈਂ ਤੀਵੀਂਮਾਨੀ, ਪੜ੍ਹਨ ਮੈਂ ਨਾ ਜਾਣਾ। ਸ਼ੇਸ਼ੱਪੇ ਨੇ ਕਿਹਾ, ਮੈਂ ਗੂਠਾ ਲਾ 'ਤਾ। ਮੈਨੂੰ ਕੀ ਪਤਾ ਵਿਚ ਕੀ ਲਿਖਿਆ ਸੀ ?—ਇਹ ਵੀ ਮੈਂ ਡਰਦਿਆਂ ਡਰਦਿਆਂ ਕਿਹਾ।''

ਸ਼ੇਸ਼ੱਪੇ ਨੂੰ ਗੁੱਸਾ ਆ ਗਿਆ। ਪਰ ਉਹ ਪੀ ਗਿਆ। ''ਹਾਂ, ਮੈਨੂੰ ਪਤਾ ਲੱਗ ਗਿਐ, ਵਾਲਿਕਾਰ ਮਲੱਪੇ ਨੇ ਅਰਜੀ ਦਾ ਸਾਰਾ ਮਜ਼ਮੂਨ ਲੋਕਾਂ ਅੱਗੇ ਜ਼ਾਹਰ ਕਰ ਦਿਤੈ। ਤੂੰ ਬੇਫ਼ਿਕਰ

ਹੋ ਕੇ ਸਾਰੀ ਗੱਲ ਦੱਸੀਂ ।'' ਸ਼ੇਸ਼ੱਪੇ ਨੇ ਗੌੜਨੀ ਨੂੰ ਮਨਾ ਹੀ ਲਿਆ ।

ਹੁਣ ਮਾਮਲੇਦਾਰ ਦੀ ਆਉਭਗਤ ਦੇ ਖ਼ਰਚ ਦੀ ਗੱਲ ਤੁਰੀ । ਸ਼ੇਸ਼ੱਪੇ ਨੇ ਇਥੇ ਵੀ ਆਪਣਾ ਜਾਲ ਵਿਛਾਇਆ । ਉਹ ਕਹਿਣ ਲੱਗਾ, ''ਸ਼ੰਕਰੱਪਾ ਜੀ, ਜਦੋਂ ਤਕ ਸੀਗੇ, ਕਦੇ ਇਹ ਭਾਰ ਮੇਰੇ ਸਿਰ ਨਹੀਂ ਪਿਆ ਸੀ । ਅੱਜ ਕੁਲਕਰਣੀ ਤੇ ਗੌੜ ਦੇ ਦੋਹਵੇਂ ਅਹੁਦੇ ਮੈਂ ਸਾਂਭ ਰਿਹਾਂ । ਮੈਨੂੰ ਕੀ ਚੱਟੀ ਪਈ ਆ ? ਪਿੰਡ 'ਚ ਧੜੇਬੰਦੀ ਹੋਈ ਫਿਰਦੀ ਐ, ਕੌਡੀ ਵੀ ਪੱਲੇ ਨਹੀਂ ਪੈਂਦੀ । ਮਾਮਲੇਦਾਰ ਕੰਨਿਆਗਤ ਦਾ ਸਰਾਧ ਵੀ ਇਥੇ ਕਰ ਰਿਹੈ । ਇਹ ਤਾਂ ਹੋਇਆ, ਪ੍ਰਾਂਤ ਸਾਬ੍ਹ ਨੇ ਵੀ ਆਉਣੈ, ਉਨ੍ਹਾਂ ਦੀ ਖ਼ਾਤਰ-ਤਵੱਜੋ ਵੀ ਕਰਨੀ ਹੋਊ । ਪਾਰਵਤੱਵਾ, ਸੱਚੀ ਗੱਲ ਐ ਧੀ ਦਾ ਜਣੇਪੇ ਦਾ ਖ਼ਰਚ ਸਹਾਰਨਾ ਸੌਖੈ, ਪਰ ਇਨ੍ਹਾਂ ਸਰਕਾਰੀਆਂ ਦਾ ਖ਼ਰਚ ਝੱਲਦਿਆਂ ਲੱਕ ਟੁੱਟ ਜਾਂਦੈ । ਤੇ ਹੁਣ ਜਿਹੜਾ ਵੀ ਕੰਮ ਹੋਣੈ ਉਹ ਤੇਰੇ ਜ਼ਾਤੀ ਮਾਮਲਿਆਂ ਬਾਬਤ ਹੀ ਹੋਣੈ । ਦਾਦੇ ਨੂੰ ਬੰਨ੍ਹਾਉਣਾ ਤੇਰਾ ਆਪਣਾ ਮਾਮਲਾ ਐ । ਵਾਰਸ ਵਾਲੀ ਅਪੀਲ ਵੀ ਤੇਰਾ ਹੀ ਮਾਮਲਾ ਹੈਗਾ । ਹੁਣ ਪੈਸੇ ਵੀ ਖ਼ਰਚ ਹੋਣਗੇ । ਐਨ ਨੱਕ 'ਤੇ ਆ ਕੇ ਗੱਲ ਟਾਲੇਂਗੀ, ਤਾਂ ਕੰਮ ਕਿਦਾਂ ਚੱਲੂ ? ਦੇਖੀਂ ਕਿਤੇ ਭਲਕ ਨੂੰ ਇਹ ਜੈਦਾਤ ਵੀ ਤੇਰੇ ਹੱਥੋਂ ਚਲੀ ਨਾ ਜਾਵੇ ।'' ਗੌੜਨੀ ਕੋਲ ਕੋਈ ਜਵਾਬ ਨਹੀਂ ਸੀ । ਉਹਨੇ ਸ਼ੇਸ਼ੱਪੇ ਦੀ ਸਲਾਹ ਮੰਨ ਲਈ । ਉਹਦੇ ਦਿਲ ਵਿਚ ਉਹਦੇ ਵਾਸਤੇ ਆਦਰ-ਮਾਣ ਵਧ ਗਿਆ ।

ਸ਼ੇਸ਼ੱਪਾ ਧਰਮਸ਼ਾਲਾ ਵਲ ਕਾਹਲੀ-ਕਾਹਲੀ ਜਾ ਰਿਹਾ ਸੀ ਕਿ ਰਾਹ ਵਿਚ ਮੱਲਪਾ ਮਿਲ ਗਿਆ । ਉਹਨੂੰ ਸਾਹ ਚੜ੍ਹਿਆ ਹੋਇਆ ਸੀ, ''ਕੁਲਕਰਣੀ ਜੀ, ਵਾਰਸ ਵਾਲਾ ਰਜਿਸਟਰ ਦੇਖਿਆ ਜਾ ਰਿਹੈ । ਤੁਹਾਨੂੰ ਛੇਤੀ ਸੱਦ ਕੇ ਲਿਆਉਣ ਲਈ ਕਿਹੈ ।''

ਸ਼ੇਸ਼ੱਪਾ ਬਿੰਦ ਕੁ ਲਈ ਤਾਂ ਘਬਰਾ ਗਿਆ । ਉਹਦੀ ਘਿੱਗੀ ਬੱਝ ਗਈ । ਹੈਜ਼ੇ ਕਾਰਣ ਕਈ ਮੌਤਾਂ ਹੋਣ ਕਾਰਣ ਉਹਨੇ ਰਜਿਸਟਰ ਵਿਚ ਕਾਫ਼ੀ ਹੇਰ-ਫੇਰ ਕਰ ਦਿੱਤਾ ਸੀ । ਅੱਜ ਏਸ ਮੁਣਸ਼ੀ ਨੇ ਹੋਰ ਸਾਰੇ ਕੰਮ ਛਡ ਕੇ ਇਸੇ ਰਜਿਸਟਰ ਨੂੰ ਹੱਥ ਪਾਇਆ ਸੀ । ਉਹਨੂੰ ਸ਼ੱਕ ਹੋਇਆ ਕਿ ਇਸੇ ਮਲੱਪੇ ਨੇ ਕੰਨ ਭਰੇ ਹੋਣਗੇ । ਉਹਨੇ ਸਾਰਾ ਗ਼ੁੱਸਾ ਪੀ ਕੇ ਹੁਕਮ ਦਿੱਤਾ, ''ਜਾ, ਪਿੰਡ 'ਚ ਜਿਨ੍ਹਾਂ-ਜਿਨ੍ਹਾਂ ਦੀ ਵਾਰਸੀ ਮੈਂ ਕਰਵਾ 'ਤੀ ਐ, ਸਾਰਿਆਂ ਨੂੰ ਧਰਮਸ਼ਾਲਾ ਸੱਦ ਲਿਆ ।''

ਸ਼ੇਸ਼ੱਪੇ ਨੇ ਮੁਣਸ਼ੀ ਨੂੰ ਪ੍ਰਣਾਮ ਕੀਤਾ ਤੇ ਵਿਅੰਗ ਭਰੀ ਆਵਾਜ਼ ਵਿਚ ਪੁੱਛਿਆ, ''ਕਿਉਂ ਮੁਣਸ਼ੀ ਸਾਹਬ, ਵਾਰਸ ਵਾਲਾ ਰਜਿਸਟਰ ਦੇਖਣੈ ?'' ਮੁਣਸ਼ੀ ਵੀ ਪਹੁੰਚਿਆ ਹੋਇਆ ਬੰਦਾ ਸੀ । ''ਸਾਬ੍ਹ ਦਾ ਸਰਾਧ ਦਾ ਖ਼ਰਚ ਪੂਰਾ ਕਰਨੈ, ਤਾਂ ਇਹੀ ਰਜਿਸਟਰ ਦੇਖਾਂਗੇ, ਤਾਂ ਕੰਮ ਬਣੂ । ਹੋਰ ਕਿਹੜਾ ਰਜਿਸਟਰ ਦੇਖਾਂ, ਕੁਲਕਰਣੀ ਜੀ ?'' ਮੁਣਸ਼ੀ ਨੇ ਮੁਸਕਰਾਂਦਿਆਂ ਪੁੱਛਿਆ ।

ਮੁਣਸ਼ੀ ਵਾਰਸ ਵਾਲਾ ਰਜਿਸਟਰ ਧਿਆਨ ਨਾਲ ਦੇਖ ਰਿਹਾ ਸੀ । ਮਲੱਪਾ ਸਾਰਿਆਂ ਨੂੰ ਵਾਰੀ-ਵਾਰੀ ਸੱਦਦਾ । ਮੁਣਸ਼ੀ ਦੀ ਹਰ ਗੱਲ ਦਾ ਜਵਾਬ ਉਹਨੂੰ ਦੇਣਾ ਪੈਂਦਾ । ਮੁਣਸ਼ੀ ਤਸਦੀਕ ਕਰਕੇ ਸ਼ਰ੍ਹਾ (ਟਿਪਣੀ) ਲਿਖ ਦਿੰਦਾ । ਇਹ ਕੰਮ ਤ੍ਰਿਕਾਲਾਂ ਤਕ ਚਲਦਾ ਰਿਹਾ । ਕੁਲਕਰਣੀ ਬੜੀ ਸਾਵਧਾਨੀ ਨਾਲ ਜਵਾਬ ਦਿੰਦਾ । ਕੋਈ ਫਸ ਹੀ ਨਹੀਂ ਰਿਹਾ ਸੀ, ਇਹ ਦੇਖ ਕੇ ਮੁਣਸ਼ੀ ਪ੍ਰੇਸ਼ਾਨ ਹੋ ਗਿਆ ਸੀ ।

ਆਖ਼ਰ ਮੁਣਸ਼ੀ ਦੀ ਵੀ ਆਸ ਪੂਰੀ ਹੋ ਗਈ । ਦਾਦੇ ਨੂੰ ਹੀ ਨਾਨੇ ਦਾ ਵਾਰਸ

ਲਿਖਿਆ ਦੇਖ ਕੇ ਉਹਦੇ ਮੱਥੇ ਵੱਟ ਪੈ ਗਏ। ਉਹਨੇ ਪੁੱਛਿਆ, "ਕਿਉਂ ਕੁਲਕਰਣੀ, ਨਾਨੇ ਦੀ ਕੋਈ ਔਲਾਦ ਨਹੀਂ ਹੈਗੀ ?" ਕੁਲਕਰਣੀ ਨਸਵਾਰ ਚਾੜ੍ਹਨ ਲੱਗਾ ਹੋਇਆ ਸੀ। ਹਾਜ਼ਰ ਲੋਕਾਂ ਵਿਚੋਂ ਵੀ ਕੋਈ ਕੁਸਕਿਆ ਤਕ ਨਾ। ਮੁਣਸ਼ੀ ਨੇ ਸਾਰਿਆਂ ਵਲ ਦੇਖਿਆ। ਲਛਮਣ ਉਠਿਆ, ਘਬਰਾਹਟ ਵਿਚ ਬੋਲਿਆ, "ਨਾਨੇ ਦੀ ਇਕ ਧੀ ਐ, ਮਾਈ ਬਾਪ।" ਇੰਨਾ ਆਖ ਉਹ ਬਹਿ ਗਿਆ।

"ਧੀ ਹੈਗੀ ਐ ? ਫੇਰ ਕੁਲਕਰਣੀ ਸਾਹਬ ਤੁਸੀਂ ਦਾਦੇ ਨੂੰ ਵਾਰਸ ਕਰਾਰ ਦਿੱਤਾ। ਕਿਉਂ ?" ਮੁਣਸ਼ੀ ਹੱਸ ਪਿਆ, ਜਿਵੇਂ ਸ਼ਿਕਾਰ ਜਾਲ ਵਿਚ ਫਸ ਗਿਆ ਹੋਵੇ।

"ਤੁਹਾਡਾ ਕੀ ਖ਼ਿਆਲ, ਮੈਨੂੰ ਪਤਾ ਨਹੀਂ ? ਤਾਂ ਵੀ ਧੀ ਦਾ ਨਾਂ ਵਾਰਸ ਦੀ ਥਾਂ ਨਹੀਂ ਚੜ੍ਹਾਇਆ ਜਾਂਦਾ। ਮੈਂ ਸਾਰੀ ਗੱਲ ਮਾਮਲੇਦਾਰ ਸਾਬ੍ਹ ਨੂੰ ਦੱਸ ਦਿੱਤੀ ਐ।" ਸ਼ੇਸ਼ੱਪਾ ਜਿਵੇਂ ਦੱਸ ਦੇਣਾ ਚਾਹੁੰਦਾ ਸੀ—ਮੁਣਸ਼ੀ ਜੀ, ਇਹ ਤੁਹਾਡੇ ਪੱਲੇ ਪੈਣ ਵਾਲੀ ਗੱਲ ਨਹੀਂ। ਤੁਸੀਂ ਮੱਥਾ ਨਾ ਹੀ ਮਾਰੋ, ਤਾਂ ਚੰਗੀ ਐ !

"ਮਾਮਲੇਦਾਰ ਨੂੰ ਦੱਸ ਦਿੱਤੈ, ਜਾਂ ਨਹੀਂ, ਇਹ ਖ਼ਾਸ ਗੱਲ ਨਹੀਂ। ਜੋ ਵੀ ਔਲਾਦ ਹੋਵੇ, ਉਹਦੇ ਨਾਂ ਹੀ ਲਿਖ ਦੇਣਾ ਚਾਹੀਦੈ। ਤੁਸੀਂ ਸਰਕਾਰੀ ਕਾਗਜ਼ਾਤ ਨੂੰ ਘਾਣੀਏ ਦਾ ਵਹੀਖਾਤਾ ਸਮਝ ਰਖਿਐ; ਜਿਥੇ ਜੀ ਕੀਤਾ, ਜੋ ਦਿਲ 'ਚ ਆਇਆ, ਲਿਖ ਲਿਆ।" ਮੁਣਸ਼ੀ ਰਤਾ ਤਾਅ ਵਿਚ ਆਇਆ ਹੋਇਆ ਸੀ। ਪਰ ਸ਼ੇਸ਼ੱਪਾ ਮਜ਼ਾਕ ਦਾ ਮਜ਼ਾ ਲੈ ਰਿਹਾ ਸੀ। ਉਹਨੇ ਨਸਵਾਰ ਸੁੰਘੀ। ਹੁਣ ਤਾਂ ਮੁਣਸ਼ੀ ਕਪੜਿਓਂ ਬਾਹਰ ਹੋ ਗਿਆ। ਉਹਨੇ ਬੁਲ੍ਹ ਟੁੱਕਦਿਆਂ ਕਿਹਾ—"ਏਸ ਮਾਮਲੇ 'ਚ ਵਾਹਵਾ ਕਮਾਈ ਹੋਈ ਲਗਦੀ ਐ।"

ਕੁਲਕਰਣੀ ਨੂੰ ਇਹ ਗੱਲ ਸੁਣ ਕੇ ਜਿਵੇਂ ਅੱਗ ਲਗ ਗਈ, "ਰਾਏ ਸਾਬ੍ਹ ! ਬੱਦਲਾਂ ਦਾ ਨਾਂ-ਥੇਹ ਨਹੀਂ, ਖੇਤਾਂ 'ਚ ਕੱਖ ਉਗਿਆ ਨਹੀਂ, ਲੋਕਾਂ ਨੇ ਕੀ ਦੇਣੈ, ਵੜੇਵਾਂ ? ਮੈਂ ਕੀ ਕਮਾਈ ਕਰਨੀ ਐ ? ਹਰ ਵਾਰਸ ਦੇ ਮਾਮਲੇ 'ਚ ਸੋਨੇ ਦੀਆਂ ਮੋਹਰਾਂ ਵਰ੍ਹਦੀਆਂ ਹੁੰਦੀਆਂ, ਤਾਂ ਮੈਂ ਮਹਿਲ ਨਾ ਉਸਾਰ ਲੈਂਦਾ ?"

ਮੁਣਸ਼ੀ ਗੋਪਾਲਰਾਓ ਕੋਲੋਂ ਗ਼ੁੱਸੇ ਵਿਚ ਕੋਈ ਫ਼ੈਸਲਾ ਨਹੀਂ ਹੋ ਰਿਹਾ ਸੀ। ਉਹਨੇ ਲਛਮਣ ਵਲ ਮੂੰਹ ਕਰ ਕੇ ਪੁੱਛਿਆ, "ਕਿਉਂ ਬਈ, ਜੇ ਮੈਂ ਨਾਨੇ ਦੀ ਵਾਰਸ ਉਹਦੀ ਧੀ ਨੂੰ ਹੀ ਕਰਾਰ ਦੇ ਦੇਵਾਂ, ਤਾਂ ਕੋਈ 'ਤਰਾਜ਼ ਤਾਂ ਨਹੀਂ ?"

ਲੱਛਮਣ ਉਠ ਕੇ ਕਹਿਣਾ,ਲੱਗਾ"ਬਾਪੂਸਾਹਬ ਪਿਉ ਦੀ ਜੈਦਾਤ ਧੀ ਦੇ ਨਾਂ ਕਰਵਾਉਣਾ ਚਾਹੁੰਦੇ ਆ, ਤਾਂ ਸਾਨੂੰ ਕੀ 'ਤਰਾਜ਼ੀ ਐ ! ਉਹ ਸਾਡੀ ਧੀਆਂ ਵਰਗੀ ਤਾਂ ਹੈ। ਭਾਵੇਂ ਗਜ਼ ਥਾਂ ਹੀ ਹੋਵੇ, ਜੋ ਵੀ ਮਲਕੀਅਤ ਹੈਗੀ ਆ, ਉਹਨੂੰ ਮਿਲ ਜਾਏ ਤਾਂ ਸਾਨੂੰ ਵੀ ਖ਼ੁਸ਼ੀ ਹਊ।" ਇੰਨਾ ਆਖ ਕੇ ਉਹ ਬੈਠ ਗਿਆ।

ਮੁਣਸ਼ੀ ਨੇ ਕੁਲਕਰਣੀ ਕੋਲੋਂ ਪੁੱਛਿਆ, "ਕਿਉਂ ਕੁਲਕਰਣੀ, ਏਸ ਮਾਮਲੇ 'ਚ ਕਿਸੇ ਨੂੰ ਕੋਈ 'ਤਰਾਜ਼ ਨਹੀਂ। ਤੂੰ ਉਸ ਕੁੜੀ ਦਾ ਨਾਂ ਕਿਉਂ ਨਾ ਲਿਖਿਆ ?"

"ਰਾਏਸਾਬ੍ਹ, ਤੁਹਾਨੂੰ ਨਹੀਂ ਪਤਾ। ਇਹ ਲੱਛੂ ਤਾਂ ਭੋਲਾ ਐ, ਇਹਦੇ ਦਮਾਗ਼ ਦੇ ਪੁਰਜੇ ਵੀ ਢਿੱਲੇ ਆ। ਇਹਦੀ ਗੱਲ ਤੁਸੀਂ ਸੁਣਦੇ ਹੀ ਕਿਉਂ ਹੋ ? ਮੈਂ ਲਿਖ 'ਤਾ ਨਾਨੇ ਦਾ ਵਾਰਿਸ ਦਾਦਾ ਐ। ਪੁਛ ਲਓ, ਸਾਰਾ ਪਿੰਡ ਮੰਨਦੈ ਜਾਂ ਨਹੀਂ ? ਤੁਸੀਂ ਹਿੰਦੂ ਕਾਨੂੰਨ ਦਾ ਹਵਾਲਾ ਦੇ ਰਹੇ ਹੋ ਕਿ ਧੀ ਵੀ ਵਾਰਿਸ ਹੋ ਸਕਦੀ ਐ। ਪਰ ਇਹ ਕਦ ਹੋਊਗਾ ?

ਇਹਦੇ ਬਾਰੇ ਵੀ ਸੋਚ ਲੈਂਦੇ ਤਾਂ ਠੀਕ ਸੀ। ਅਣਵਿਆਹੀ ਕੁਆਰੀ ਕੁੜੀ ਜਾਤ-ਬਰਾਦਰੀ ਛਡ-ਛਡਾ ਕੇ ਕਿਸੇ ਨਾਲ ਨਾਜਾਇਜ਼ ਤੁਅੱਲਕਾਤ ਬਣਾ ਲਏ, ਨਿਆਣੇ ਦੀ ਮਾਂ ਵੀ ਬਣ ਜਾਏ, ਤਾਂ ਓਹ ਪਿਉ ਦੀ ਵਾਰਿਸ ਬਣਨ ਦੇ ਲਾਇਕ ਰਹਿ ਜਾਊ ? ਮੈਂ ਤੁਹਾਨੂੰ ਦੱਸ ਤਾਂ ਚੁੱਕਾਂ, ਮੈਂ ਸਾਰੀ ਗੱਲ ਖੋਲ੍ਹ ਕੇ ਮਾਮਲੇਦਾਰ ਸਾਬ੍ਹ ਨੂੰ ਦੱਸ ਦਿੱਤੀ ਐ। ਉਨ੍ਹਾਂ ਦਾ ਵੀ ਇਹੀ ਹੁਕਮ ਐ ਪਈ ਦਾਦੇ ਨੂੰ ਹੀ ਵਾਰਿਸ ਬਣਾਓ। ਮੈਂ ਸੋਚਿਆ ਸੀ, ਮਨਾ ਕਾਹਨੂੰ ਚਾਰ ਲੋਕਾਂ ਅਗਾੜੀ ਕਿਸੇ ਭਲੇ ਖ਼ਾਨਦਾਨ ਦੀ ਬੇਜ਼ਤੀ ਕਰਨੀ ਐ, ਕਾਹਨੂੰ ਦੱਬੇ ਮੁਰਦੇ ਪੁੱਟਣੇ ਐ। ਮੈਂ ਲੱਖ ਟਾਲਣ ਦੀ ਕੋਸ਼ਸ਼ ਕੀਤੀ। ਤੁਸੀਂ ਗੱਲ ਛੇੜ ਲਈ, ਤਾਂ ਮੈਨੂੰ ਮੂੰਹ ਖੋਲ੍ਹਣਾ ਹੀ ਪਿਆ।'' ਸ਼ੇਸ਼ੱਪੇ ਦੀ ਆਵਾਜ਼ ਵਿਚ ਹੰਢੇ ਵਰਤੇ ਅਦਾਕਾਰ ਦੀ ਕਲਾ ਸੀ ਤੇ ਹਮਦਰਦੀ ਵੀ। ''ਅਸੀਂ ਵੀ ਸਾਰੇ ਕਾਨੂੰਨ ਪੜ੍ਹੇ ਹੋਏ ਨੇ''—ਇਹ ਜ਼ਬਰਦਸਤ ਵੰਗਾਰ ਸੀ, ਸਿਆਣੇ ਸਿਆਸਤਦਾਨ ਦਾ ਦਿਖਾਵਾ ਵੀ ਸੀ ਕਿ ਲੋਕਾਂ ਦੀ ਭਲਾਈ ਦਾ ਦਿਨੇ-ਰਾਤ ਫ਼ਿਕਰ ਲੱਗਾ ਰਹਿੰਦਾ ਹੈ!

ਲੱਛਮਣ ਕੁਲਕਰਣੀ ਦੀ ਸਫ਼ਾਈ ਸੁਣ ਕੇ ਪਾਣੀ-ਪਾਣੀ ਹੋ ਗਿਆ। ਸਾਰੇ ਹਾਜ਼ਰ ਲੋਕਾਂ ਨੇ ਉਹਦੀ ਵਾਹ-ਵਾਹ ਕੀਤੀ। ਉਹ ਕਹਿਣ ਲੱਗੇ, ''ਕੁਲਕਰਣੀ ਮਹਾਰਾਜ, ਠੀਕ ਹੀ ਤਾਂ ਕਹਿੰਦੇ ਆ। ਉਹ ਕੁੜੀ ਤਾਂ ਕੁਰਾਹੇ ਪੈ ਗਈ। ਇਹ ਗੱਲ ਕੀਹਦੇ ਤੋਂ ਲੁਕੀ ਹੋਈ ਐ ?'' ਜਿਹੜੀ ਗੱਲ ਅੱਜ ਤਕ ਦੱਬੀ ਜ਼ਬਾਨ ਵਿਚ ਆਖੀ ਜਾਂਦੀ ਸੀ, ਅੱਜ ਉਹ ਸਰੇਆਮ ਆਖ ਦਿੱਤੀ ਗਈ ਸੀ। ਹੁਣ ਤਾਂ ਹਰ ਕਿਸੇ ਨੂੰ ਕੁਝ ਨਾ ਕੁਝ ਕਹਿਣ ਦਾ ਮੌਕਾ ਮਿਲ ਗਿਆ ਸੀ। ਲੱਛਮਣ ਬੜਾ ਪ੍ਰੇਸ਼ਾਨ ਹੋ ਗਿਆ। ਉਹ ਉਠ ਕੇ ਘਰ ਵਲ ਤੁਰ ਪਿਆ।

ਵਾਰਿਸ ਵਾਲੀ ਟਿਪਣੀ ਲਿਖਣ ਮਗਰੋਂ ਮੁਣਸ਼ੀ ਰਜਿਸਟਰ ਦੇ ਵਰਕੇ ਪਰਤਣ ਲੱਗਾ। ਸਾਰੇ ਲੋਕ ਉਡੀਕ ਕਰਨ ਲੱਗੇ। ਸਾਰੇ ਬੇਚੈਨ ਸਨ। ਚਿਮਣਾ ਬਾਰੇ ਉਨ੍ਹਾਂ ਨੇ ਜੋ ਮਨ ਵਿਚ ਆਇਆ, ਆਖ ਦਿੱਤਾ ਸੀ, ਪਰ ਤਾਂ ਵੀ ਉਨ੍ਹਾਂ ਦੇ ਮਨਾਂ ਵਿਚ ਕੁਝ ਜਾਣਨ ਦੀ ਬੇਤਾਬੀ ਸੀ। ਸਾਰਿਆਂ ਦੀਆਂ ਨਜ਼ਰਾਂ ਗੋਪਾਲਰਾਓ ਉਤੇ ਲੱਗੀਆਂ ਹੋਈਆਂ ਸਨ। ਸਾਰੇ ਸਹਿਮੇ ਹੋਏ ਬੈਠੇ ਸਨ, ਪਤਾ ਨਹੀਂ ਕਿਹੜੇ ਵਰਕੇ ਵਿਚ ਕੀਹਦੀ ਆਫ਼ਤ ਲਿਖੀ ਹੋਈ ਹੈ। ਮੁਣਸ਼ੀ ਨੇ ਇਕ ਵਾਰ ਫੇਰ ਕੁਲਕਰਣੀ ਵਲ ਹੈਰਾਨੀ ਨਾਲ ਦੇਖਿਆ। ਪਾਦੱਲੀ ਦਾ ਦੇਸ਼ਪਾਂਡੇ ਭੀਮਰਾਓ ਬੇਔਲਾਦ ਮਰਿਆ ਸੀ; ਉਹਦੇ ਮਗਰੋਂ ਉਹਦੀ ਪਤਨੀ ਨੂੰ ਵਾਰਿਸ ਕਰਾਰ ਦਿੱਤਾ ਗਿਆ ਸੀ। ਮੁਣਸ਼ੀ ਨੂੰ ਬੜਾ ਗ਼ੁੱਸਾ ਆਇਆ—''ਇਹ ਕੀ ਨੇਰ੍ਹਗਰਦੀ ਐ, ਕੁਲਕਰਣੀ ? ਦੇਸ਼ਪਾਂਡੇ ਭੀਮਰਾਓ ਪਰਗਣੇ ਦਾ ਵਤਨਦਾਰ ਐ, ਉਹਨੇ ਮੁਤਬੰਨਾ ਬਣਾਇਐ। ਲਿਖਾ-ਪੜ੍ਹੀ ਵੀ ਹੋਈ ਸੀ। ਮੁਤਬੰਨੇ ਪੁੱਤ ਦਾ ਬਿਆਨ ਲੈ ਕੇ ਸਾਰੀ ਜੈਦਾਤ ਉਹਦੇ ਨਾਂ ਚੜ੍ਹਾ ਦੇਣ ਦਾ ਹੁਕਮ ਵੀ ਮਾਮਲੇਦਾਰ ਸਾਬ੍ਹ ਦੇ ਚੁੱਕੇ ਆ। ਏਸ ਤਸੀਲ ਦੇ ਅੱਠ-ਦੱਸ ਪਿੰਡਾਂ ਦੇ ਜੋ ਖੇਤ ਉਨ੍ਹਾਂ ਦੇ ਸੀ, ਉਹ ਸਾਰੇ ਮੁਤਬੰਨੇ ਦੇ ਨਾਂ ਚੜ੍ਹਾ ਦਿਤੇ ਗਏ ਸੀ। ਏਨਾ ਕੁਸ਼ ਹੋਣ 'ਤੇ ਵੀ, ਤੂੰ ਉਹਨੂੰ ਹਾਲੇ ਤਕ ਵਾਰਿਸ ਕਰਾਰ ਨਹੀਂ ਦਿੱਤਾ ? ਨਹੀਂ ਰੀਸਾਂ ਤੇਰੀਆਂ।'' ਇਹ ਆਖਦਿਆਂ ਮੁਣਸ਼ੀ ਨੇ ਰਜਿਸਟਰ ਗ਼ੁੱਸੇ ਵਿਚ ਜ਼ੋਰ ਦੇਣੀਂ ਬੰਦ ਕਰ ਦਿੱਤਾ।

ਸ਼ੇਸ਼ੱਪਾ ਰਤਾ ਵੀ ਨਾ ਘਬਰਾਇਆ। ''ਰਾਏਸਾਬ੍ਹ, ਮੈਨੂੰ ਸਮਝ ਨਹੀਂ ਆਉਂਦੀ, ਇਹਦੇ 'ਚ ਹੈਰਾਨਗੀ ਵਾਲੀ ਕਿਹੜੀ ਗੱਲ ਨਜ਼ਰ ਆ ਗਈ ? ਤੁਹਾਡਾ ਕੀ ਖ਼ਿਆਲ ਐ, ਮੈਨੂੰ ਆਪਣੇ ਪਿੰਡ ਬਾਰੇ ਕੁਸ਼ ਵੀ ਪਤਾ-ਥਹੁ ਹੀ ਨਹੀਂ ? ਇਥੇ ਜਿੰਨੇ ਲੋਕ ਬੈਠੇ ਆ, ਸਾਰੇ

ਹਕੀਕਤ ਜਾਣਦੇ ਆ। ਹਾਲੇ ਆਪਣੇ ਆਪ ਨੂੰ ਭੀਮਰਾਓ ਦਾ ਮੁਤਬੰਨਾ ਆਖਣ ਵਾਲੇ ਰੰਗਰਾਓ ਦੀ ਕਾਨੂੰਨੀ ਕਾਰਵਾਈ ਬਾਕਾਇਦਾ ਨਹੀਂ ਹੋਈ। ਉਹ ਆਪਣੇ ਮਾਂ-ਪਿਉ ਦਾ ਇਕੋ-ਇਕ ਪੁੱਤ ਐ। ਸੋ ਕਾਨੂੰਨ ਇਹ ਕਹਿੰਦੈ ਪਈ ਉਹ ਕਿਸੇ ਦਾ ਮੁਤਬੰਨਾ ਨਹੀਂ ਹੋ ਸਕਦਾ। ਰੰਗਰਾਓ ਦਾ ਪਿਉ ਚਤਾਰਾਓ ਮਾਮਲੇਦਾਰ ਸਾਬ੍ਹ ਦਾ ਖ਼ਾਸ ਨਜ਼ਦੀਕੀ ਦੋਸਤ ਐ। ਇਸੇ ਕਰਕੇ ਉਹਨੇ ਹੁਕਮ ਕਢਵਾ ਲਿਆ ਸੀ। ਪਰ ਅਸਲੀਅਤ ਤਾਂ ਮੈਨੂੰ ਪਤਾ ਹੀ ਹੈ। ਉਹ ਇਹ ਐ—ਭੀਮਰਾਓ ਦੀ ਘਰਵਾਲੀ ਗੰਗਾਬਾਈ ਨੇ ਪੰਚਾਂ ਦੀ ਰਾਏ ਲੈ ਕੇ ਆਪਣੇ ਸਾਕਾਂ ਵਿਚ ਹੀ ਕਿਸੇ ਕ੍ਰਿਸ਼ਣਰਾਓ ਨਾਂ ਦੇ ਮੁੰਡੇ ਨੂੰ ਮੁਤਬੰਨਾ ਮੰਨ ਲਿਐ। ਮਾਮਲਾ ਹਾਲੇ ਅਦਾਲਤ 'ਚ ਐ। ਇਸ ਲਈ ਮੈਂ ਫ਼ੈਸਲਾ ਕਿੱਦਾਂ ਕਰ ਲੈਂਦਾ? ਮੈਂ ਇਹ ਸੋਚਿਆ ਪਈ ਜਦ ਤਕ ਅਦਾਲਤ ਦਾ ਫ਼ੈਸਲਾ ਨਹੀਂ ਹੁੰਦਾ, ਓਦੋਂ ਤਕ ਪਿੰਡ 'ਚ ਕੋਈ ਬਖੇੜਾ ਖੜ੍ਹਾ ਨਾ ਹੋਵੇ। ਮੈਂ ਗੰਗਾਬਾਈ ਨੂੰ ਹੀ ਵਾਰਿਸ ਲਿਖ 'ਤਾ। ਘਰਵਾਲਾ ਬੇਔਲਾਦ ਮਰੇ, ਤਾਂ ਘਰਵਾਲੀ ਹੀ ਕਾਨੂੰਨਨ ਵਾਰਿਸ ਹੁੰਦੀ ਐ।'' ਕੁਲਕਰਣੀ ਨੇ ਸਾਰੀ ਗੱਲ ਖੋਲ੍ਹ ਕੇ ਰਖ ਦਿੱਤੀ।

ਸ਼ੇਸ਼ੱਪੇ ਦੀ ਦਲੇਰੀ ਦੇਖ ਕੇ ਗੋਪਾਲਰਾਓ ਦੀ ਹਿੰਮਤ ਪਸਤ ਹੋ ਗਈ। ਦੇਸ਼ਪਾਂਡੇ ਦੇ ਮੁਤਬੰਨੇ ਦਾ ਸਾਰਾ ਕਿੱਸਾ ਗੋਪਾਲਰਾਓ ਨੂੰ ਪੂਰੀ ਤਰ੍ਹਾਂ ਪਤਾ ਸੀ। ਉਹਨੂੰ ਪਤਾ ਸੀ ਕਿ ਮਾਮਲੇਦਾਰ ਨੇ ਆਪ ਹੁਕਮ ਕਢਿਆ ਸੀ। ਪਰ ਸ਼ੇਸ਼ੱਪੇ ਨੇ ਆਪ ਗੱਲ ਉਲਝਾ ਲਈ ਸੀ। ਕਹਿੰਦਾ ਹੈ ਕਿ ਮਾਪਿਆਂ ਦਾ ਇਕੋ-ਇਕ ਪੁੱਤ ਕਿਸੇ ਦਾ ਮੁਤਬੰਨਾ ਨਹੀਂ ਹੋ ਸਕਦਾ। ਇਸ ਲਈ ਇਥੇ ਦੋ ਮੁਤਬੰਨਿਆਂ ਦਾ ਸਵਾਲ ਪੈਦਾ ਹੋ ਗਿਆ ਸੀ। ਗੰਗਾਬਾਈ ਵੀ ਪਿੰਡ ਵਿਚ ਨਹੀਂ ਸੀ। ਦੇਸ਼ਪਾਂਡੇ ਦੀ ਹਵੇਲੀ ਕਦੋਂ ਦੀ ਖ਼ਾਲੀ ਪਈ ਸੀ। ਉਹਦੀਆਂ ਪੈਲੀਆਂ ਅੱਠਾਂ-ਦਸਾਂ ਪਿੰਡਾਂ ਵਿਚ ਸਨ। ਜ਼ਾਹਰ ਸੀ ਕਿ ਸ਼ੇਸ਼ੱਪੇ ਨੇ ਮੌਕੇ ਦਾ ਫ਼ਾਇਦਾ ਲੈ ਕੇ ਕਈ ਗੁੱਲ ਖਿੜਾ ਦਿੱਤੇ ਸਨ। ਇਹ ਮਾਮਲਾ ਅਦਾਲਤ ਦੇ ਨਜਿੱਠਣ ਦਾ ਸੀ। ਫ਼ੈਸਲਾ ਹੁੰਦਿਆਂ ਪਤਾ ਨਹੀਂ ਕਿੰਨੇ ਸਾਲ ਲਗ ਜਾਣ। ਇਸ ਅਰਸੇ ਵਿਚ ਕਬਜ਼ੇ ਦੇ ਆਧਾਰ ਉਤੇ ਜਾਇਦਾਦ ਕਿਹਦੇ-ਕਿਹਦੇ ਹੱਥ ਚਲੀ ਜਾਏਗੀ, ਇਹ ਕੌਣ ਜਾਣਦਾ ਹੈ? ਲੱਖਾਂ ਦੀ ਜਾਇਦਾਦ ਉਤੇ ਸ਼ੇਸ਼ੱਪੇ ਨੇ ਅੱਖਾਂ ਗੱਡੀਆਂ ਹੋਈਆਂ ਸਨ ਤੇ ਰਜਿਸਟਰ ਵਿਚ ਹੇਰਾ-ਫੇਰੀ ਕਰ ਲਈ ਸੀ।

ਮੁਣਸ਼ੀ ਦੀ ਸ਼ੇਸ਼ੱਪੇ ਦੀ ਸਫ਼ਾਈ ਨਾਲ ਤਸੱਲੀ ਨਾ ਹੋਈ। ਉਹਨੇ ਗ਼ੁੱਸਾ ਦਿਖਾਉਂਦਿਆਂ ਕਿਹਾ, ''ਤੂੰ ਕਚਿਹਰੀ ਦੇ ਜਾਰੀ ਕੀਤੇ ਹੁਕਮ ਦੀ ਤਾਮੀਲ ਨਹੀਂ ਕੀਤੀ। ਜੋ ਮਨ 'ਚ ਆਇਆ, ਲਿਖ 'ਤਾ, ਕਦੇ ਇਹ ਵੀ ਸੋਚਿਐ, ਭਲਕੇ ਜਦ ਮਾਮਲਾ ਅਦਾਲਤ-ਕਚਹਿਰੀ 'ਚ ਜਾਊਗਾ ਤਾਂ ਤੇਰੀ ਕੀ ਦੁਰਗਤ ਹੋਊ?''

ਸ਼ੇਸ਼ੱਪਾ ਤਾਂ ਵੀ ਨਾ ਘਬਰਾਇਆ। ਉਹ ਨਸਵਾਰ ਚਾੜ੍ਹ ਕੇ ਤੇ ਹੱਥ ਝਾੜ ਕੇ ਕਹਿਣ ਲੱਗਾ, ''ਰਾਏਸਾਬ੍ਹ। ਮਹਿਕਮਾ-ਮਾਲ ਦਾ ਕੰਮ ਹੈ ਹੀ ਕੀ? ਜੀਹਦਾ ਕਬਜ਼ਾ ਹੋਵੇ, ਓਸੇ ਦਾ ਨਾਉਂ ਦਰਜ ਕਰਨਾ। ਹੁਣ ਤਾਂ ਜ਼ਮੀਨ-ਜੈਦਾਦ ਘਰਬਾਰ ਸਭ ਗੰਗਾਮਾਈ ਦੇ ਕਬਜ਼ੇ 'ਚ ਐ। ਉਸੇ ਦਾ ਨਾਂ ਲਿਖ ਦਿੱਤੈ। ਹੱਕ ਕੀਹਦਾ ਹੈ ਜਾਂ ਕੀਹਦਾ ਨਹੀਂ, ਇਹ ਫ਼ੈਸਲਾ ਅਦਾਲਤ ਦਾ ਕੰਮ ਐ। ਤੁਸੀਂ ਕਿਹੈ ਮੈਂ ਹੁਕਮ ਨਹੀਂ ਮੰਨਿਆ। ਸੁਣੋ, ਮੈਂ ਦਸਦਾਂ। ਭੀਮਰਾਓ ਦੀ ਮੌਤ ਹੋਈ—13 ਸਤੰਬਰ 1898 ਨੂੰ। ਰੰਗਰਾਓ ਦੀ ਵਿਰਾਸਤ ਦਾ ਹੁਕਮ ਨਿਕਲਿਆ 31 ਮਾਰਚ 1900 ਨੂੰ। ਤਾਂ ਕਿੰਨੇ ਮਹੀਨਿਆਂ ਦਾ ਫ਼ਰਕ ਹੋਇਆ? ਕੋਈ ਅਠਾਰਾਂ ਮਹੀਨਿਆਂ ਦਾ, ਹੈ ਨਾ? ਪਰ ਮੈਂ ਭੀਮਰਾਓ ਦੀ ਮੌਤ ਦੇ ਤਿੰਨਾਂ ਮਹੀਨਿਆਂ ਮਗਰੋਂ

ਹੀ ਉਹਦੇ ਮੁਤਬੰਨੇ ਦਾ ਹਲਫ਼ੀਆ ਬਿਆਨ ਲੈ ਕੇ ਉਹਦੇ ਮੁਤਾਬਕ ਵਾਰਿਸ ਲਿਖ 'ਤਾ। ਮਾਮਲੇਦਾਰ ਸਾਬ੍ਹ ਨੇ ਰਜਿਸਟਰ ਦੇਖ ਕੇ ਮੰਨ ਲਿਐ, ਤੇ ਆਪਣੀ ਸਹੀ ਵੀ ਪਾ 'ਤੀ ਐ। ਮੈਂ ਓਦੋਂ ਇਹਦੀ ਬਾਬਤ ਸਾਰੀ ਖ਼ਾਨਾਪੂਰੀ ਵੀ ਕਰ 'ਤੀ ਸੀ। ਬੇਸ਼ੱਕ ਰਜਿਸਟਰ ਦੇਖ ਕੇ ਤਸੱਲੀ ਕਰ ਲਓ।'' ਕੁਲਕਰਣੀ ਦੇ ਅਹੁਦੇ ਵਾਲੇ ਅੰਦਾਜ਼ ਵਿਚ ਸਫ਼ਾਈ ਦੇ ਕੇ ਸ਼ੇਸ਼ੱਪਾ ਜਿੱਤ ਦੇ ਅਹਿਸਾਸ ਵਿਚ ਗੋਡੇ ਇਕੱਠੇ ਕਰ ਕੇ ਬੈਠ ਗਿਆ।

ਓਦੋਂ ਹੀ ਉਹਨੇ ਦੇਖਿਆ ਕਿ ਦਾਦਾ ਧਰਮਸਾਲਾ ਦੀਆਂ ਪੌੜੀਆਂ ਚੜ੍ਹੀ ਆ ਰਿਹਾ ਹੈ! ਉਹਨੂੰ ਦੇਖ ਕੇ ਸ਼ੇਸ਼ੱਪਾ ਇਕਦਮ ਨਰਮ ਹੋ ਗਿਆ। ਉਹਦੇ ਨਾਲ ਅਜੀਬ ਤਰਸ ਭਾਵਨਾ ਜ਼ਾਹਰ ਕਰਦਿਆਂ ਉਹਨੇ ਕਿਹਾ, ''ਆ ਬਈ ਦਾਦਾ, ਬੜਾ ਵੇਲੇ ਸਿਰ ਆਇਐਂ। ਮੈਂ ਤੈਨੂੰ ਆਪ ਸੱਦਣ ਹੀ ਲੱਗਾ ਸੀ। ਉਹ ਢਲਾਈ ਵਾਲਾ ਖੇਤ ਤੇਰੇ ਨਾਨੇ ਚਾਚੇ ਦੇ ਨਾਉਂ ਸੀ ਨਾ? ਉਹ ਮੈਂ ਗੌੜ ਦੇ ਕਹਿਣ 'ਤੇ ਤੇਰੇ ਨਾਉਂ ਕਰ 'ਤਾ ਸੀ। ਹੁਣ ਤੇਰਾ ਪਿਉ ਕਹਿੰਦੈ ਪਈ ਖੇਤ ਚਿੱਮੋ ਦੇ ਨਾਂ ਕਰ ਦਿਓ। ਤੇਰਾ ਕੀ 'ਰਾਦਾ ਐ?''

''ਮੇਰਾ 'ਰਾਦਾ ਕੀ ਹੋਣੈ? ਪਤਾ ਲੱਗੈ ਤੂੰ ਕਹਿੰਦਾ ਸੀ ਚਿੱਮੋ ਉੱਧਲ ਗਈ। ਏਸ ਲਈ ਪੈਲੀ ਉਹਦੇ ਨਾਂ ਨਹੀਂ ਹੋ ਸਕਦੀ। ਤੂੰ ਕਿਹਾ ਸੀ?'' ਦਾਦਾ ਪੂਰੇ ਗੁੱਸੇ ਵਿਚ ਸੀ।

ਦਾਦੇ ਦਾ ਗੁਸੈਲ ਮੂੰਹ ਦੇਖ ਕੇ ਸ਼ੇਸ਼ੱਪੇ ਨੂੰ ਫ਼ਖਰੁੱਦੀਨ ਸਾਹਬ ਦੀ ਫ਼ਜ਼ੀਹਤ ਵਾਲੀ ਵਾਰਦਾਤ ਯਾਦ ਆ ਗਈ। ਉਹ ਫਿੱਕਾ ਹਾਸਾ ਹੱਸਦਿਆਂ ਕਹਿਣ ਲੱਗਾ, ''ਜਾਣ ਦੇ, ਭਾਈ, ਇਹ ਤੂੰ ਕੀ ਕਹਿੰਦੈਂ? ਇਹੋ ਜਿਹੀ ਗੱਲ ਮੇਰੇ ਮੂੰਹੋਂ ਨਿਕਲੀ ਹੋਵੇ, ਤਾਂ ਕੀੜੇ ਪੈਣ ਮੇਰੀ ਜ਼ਬਾਨ ਨੂੰ। ਸ਼ੰਕਰੱਪਾ ਗੌੜ ਜੀ ਨੇ ਖੇਤ ਤੇਰੇ ਨਾਂ ਕਰਨ ਲਈ ਕਿਹਾ ਸੀ। ਸੋ ਮੈਂ ਕਰ 'ਤਾ। ਹੁਣ ਜੇ ਤੇਰੀ ਨਹੀਂ ਮਰਜੀ ਤਾਂ ਸਾਹਬ ਨੂੰ ਆਖ ਕੇ ਚਿਮਣਾ ਦੇ ਨਾਂ ਕਰਵਾ ਦਊਂ। ਹਾਲੇ ਕਿਹੜਾ ਕੁਸ਼ ਵਿਗੜਿਐ! ਤੂੰ ਸੋਚ-ਵਿਚਾਰ ਕੇ ਮੈਨੂੰ ਦੱਸ ਦੇਈਂ।'' ਕੁਲਕਰਣੀ ਨੂੰ ਜਿਵੇਂ ਸਾਰੀ ਗੱਲ ਨਾਲ ਕੋਈ ਸਰੋਕਾਰ ਨਹੀਂ ਸੀ।

''ਇਹਦੇ 'ਚ ਸੋਚਣ-ਵਿਚਾਰਨ ਵਾਲੀ ਕੀ ਗੱਲ ਐ? ਜਿਵੇਂ ਬਾਪੂ ਮੇਰਾ ਕਹਿੰਦੈ ਓਵੇਂ ਲਿਖ ਦਿਓ,'' ਇਹ ਆਖ ਕੇ ਦਾਦਾ ਧਰਮਸਾਲਾ ਵਿਚੋਂ ਜਾਣ ਲੱਗਾ।

ਲੋਕਾਂ ਨੂੰ ਜਾਪਿਆ ਕਿ ਦਾਦਾ ਐਵੇਂ ਹੀ ਆਪਣੇ ਹਿੱਸੇ ਆਏ ਖੇਤ ਤੋਂ ਹੱਥ ਧੋਣ ਲੱਗਾ ਹੈ। ਕਈ ਤਾਂ ਬੁਖ਼ਲਾ ਗਏ। ਜੈਨ ਜਿੰਨੱਪੇ ਨੇ ਦਾਦੇ ਨੂੰ ਹਾਕ ਮਾਰੀ, ''ਓਏ ਪਾਗ਼ਲਾ, ਇਧਰ ਤਾਂ ਆ, ਨੱਠਿਆ ਕਿਥੇ ਜਾਂਦੈਂ?''

ਦਾਦਾ ਬੜੀ ਜਲਦੀ ਵਿਚ ਨਿਕਲਿਆ ਸੀ। ''ਚਾਚਾ ਮੈਨੂੰ ਬੜੀ ਕਾਹਲੀ ਐ। ਇੰਦਰਪੁਰੋਂ ਸ਼ਾਮਰਾਓ ਦਾ ਘੁੜਸਵਾਰ ਆਇਐ। ਮੈਨੂੰ ਹੁਣੇ ਹੀ ਸੱਦਿਐ। ਓਥੇ ਹੀ ਚਲਿਆਂ,'' ਇਹ ਆਖ ਕੇ ਉਹ ਛੋਹਲੇ ਪੈਰੀਂ ਹਵੇਲੀ ਵਲ ਤੁਰ ਪਿਆ।

ਦਿਨ ਢਲ ਜਾਣ ਕਾਰਣ ਧਰਮਸਾਲਾ ਦੀ ਭੀੜ ਘਟ ਗਈ ਸੀ। ਵਾਲਿਕ ਰਾਂ ਨੇ ਦੀਵੇ ਜਗਾ ਦਿੱਤੇ ਸਨ। ਮੁਣਸ਼ੀ ਅੰਦਰ ਗਿਆ ਤੇ ਉਹਨੇ ਸ਼ੇਸ਼ੱਪੇ ਬਾਰੇ ਮਾਮਲੇਦਾਰ ਨੂੰ ਸਭ ਕੁਝ ਦੱਸਿਆ। ਸ਼ੇਸ਼ੱਪਾ ਆਪਣੇ ਘਰ ਜਾ ਰਿਹਾ ਸੀ ਕਿ ਲਾਲ ਪੱਗ ਤੇ ਫ਼ੀਤੀ ਵਾਲੇ ਸਿਪਾਹੀ ਉਸਮਾਨ ਨੇ ਆਵਾਜ਼ ਦਿੱਤੀ, ''ਕੁਲਕਰਣੀ ਜਨਾਬ, ਸਾਬ੍ਹ ਤੁਹਾਨੂੰ ਸੱਦ ਰਹੇ ਐ।''

ਸ਼ੇਸ਼ੱਪਾ ਇਸ ਵਾਸਤੇ ਤਿਆਰ ਵੀ ਸੀ। ਉਹਨੇ ਸਾਹਬ ਅੱਗੇ ਉਹੀ ਦਲੀਲ ਦਿੱਤੀ। ਕਿਸ ਕੁਲਕਰਣੀ ਨਾਲ ਪਾਲਾ ਪਿਆ ਹੈ—ਇਹ ਦੇਖ ਕੇ ਮਾਮਲੇਦਾਰ ਵੀ ਦੰਗ ਰਹਿ ਗਿਆ।

ਸ਼ੇਸ਼ੱਪੇ ਨੇ ਲਛਮਣ ਵਾਲੇ ਵਾਰਿਸ ਦੇ ਮਾਮਲੇ ਦਾ ਮਾਮਲੇਦਾਰ ਦਾ ਫ਼ੈਸਲਾ ਮੰਨ ਲਿਆ। ਪਰ ਦੇਸ਼ਪਾਂਡੇ ਬਾਰੇ ਉਹਨੇ ਸਾਫ਼ ਆਖ ਦਿੱਤਾ ਕਿ ਇਹਦਾ ਤਾਂ ਅਦਾਲਤ ਵਿਚ ਹੀ ਫੈਸਲਾ ਹੋਏਗਾ।

# 29

ਇਹ ਗੱਲ ਪਿੰਡ ਵਿਚ ਬੜੀ ਛੇਤੀ ਉੱਡ ਗਈ ਕਿ ਦੇਸ਼ਪਾਂਡੇ ਭੀਮਰਾਓ ਦੇ ਮੁਤਬੰਨੇ ਰੰਗਰਾਓ ਦੇ ਨਾਂ ਵਿਰਾਸਤ ਨਾ ਲਿਖ ਕੇ ਗੰਗਾਬਾਈ ਦੇ ਨਾਂ ਸਭ ਕੁਝ ਕਰ ਦਿੱਤਾ ਗਿਆ ਹੈ। ਜੋ ਗੱਲ ਲੋਕ ਵਿਸਾਰ ਚੁੱਕੇ ਸਨ, ਉਹਨੇ ਫੇਰ ਸਿਰ ਚੁਕ ਲਿਆ। ਪਾਦੱਲੀ ਦੇ ਨਵੀਂ ਪੁਸ਼ਤ ਦੇ ਬੰਦੇ ਦੇਸ਼ਪਾਂਡੇ ਦੇ ਖ਼ਾਨਦਾਨ ਬਾਰੇ ਕੁਝ ਨਹੀਂ ਜਾਣਦੇ ਸਨ। ਉਹਦੀ ਹਵੇਲੀ ਸੁੰਨੀ ਪਈ ਸੀ। ਤਾਲਾ ਲੱਗਾ ਹੋਇਆ ਸੀ। ਲੋਕਾਂ ਨੂੰ ਬੱਸ ਦੇਸ਼ਪਾਂਡੇ ਦੇ ਨਾਂ ਦਾ ਹੀ ਪਤਾ ਸੀ। ਵਾਰਿਸ ਵਾਲੇ ਰਜਿਸਟਰ ਨੂੰ ਦੇਖਣ ਵੇਲੇ ਜੋ ਏਤਰਾਜ਼ ਉੱਠਿਆ ਸੀ, ਉਹਦੇ ਨਾਲ ਪੁਰਾਣੀ ਗੱਲ ਦਾ ਹਰ ਕੋਈ ਚਰਚਾ ਕਰਨ ਲੱਗਾ।

ਗੰਗਾਬਾਈ ਨੇ ਕਿਸੇ ਨੂੰ ਮੁਤਬੰਨਾ ਨਹੀਂ ਮੰਨਿਆ ਸੀ। ਇਸ ਲਈ ਸ਼ੇਸ਼ੱਪੇ ਦਾ ਇਹ ਆਖਣਾ ਕੋਰਾ ਝੂਠ ਸੀ ਕਿ ਉਹਨੇ ਕ੍ਰਿਸ਼ਣਰਾਓ ਦੇ ਪੁਤ ਨੂੰ ਮੁਤਬੰਨਾ ਬਣਾ ਲਿਆ ਹੈ। ਕ੍ਰਿਸ਼ਣਰਾਓ ਸ਼ੇਸ਼ੱਪੇ ਦਾ ਸਾਂਢੂ ਲਗਦਾ ਸੀ। ਇਸ ਲਈ ਸ਼ੇਸ਼ੱਪੇ ਦੀ ਚਾਲ ਸੀ ਕਿ ਉਸੇ ਦੇ ਪੁੱਤ ਨੂੰ ਮੁਤਬੰਨਾ ਕਰਾਰ ਦੇ ਦਿੱਤਾ ਜਾਏ। ਜੇ ਭਲਕ ਨੂੰ ਗੰਗਾਬਾਈ ਨੂੰ ਇਹ ਗੱਲ ਜਚ ਗਈ, ਤਾਂ ਚੋਰੀ-ਚੋਰੀ ਸਾਰਾ ਮਾਮਲਾ ਨਿਪਟਾ ਲਿਆ ਜਾਏਗਾ। ਜੇ ਉਹ ਨਾ ਮੰਨੀ ਤਾਂ ਕਾਨੂੰਨ ਦੇ ਦਾਅ ਪੇਚਾਂ ਵਿਚ ਫਸ ਕੇ ਅਦਾਲਤਾਂ ਵਿਚ ਖੁਆਰ ਹੋਏਗੀ। ਸ਼ੇਸ਼ੱਪੇ ਦੀ ਇਸ ਬਣਤ ਦਾ ਬਾਲਾਚਾਰੀਆ ਨੂੰ ਪਤਾ ਲੱਗ ਗਿਆ। ਇਹ ਗੱਲ ਸ਼ੇਸ਼ੱਪਾ ਵੀ ਜਾਣਦਾ ਸੀ ਕਿ ਗੰਗਾਬਾਈ ਹਾਲੇ ਕਾਂਤਾਰਾਓ ਦੇ ਘਰ ਹੀ ਹੈ। ਏਸ ਲਈ ਬਾਲਾਚਾਰੀਏ ਨੂੰ ਫਿਕਰ ਲਗ ਗਿਆ ਕਿ ਜੇ ਗੱਲ ਅਦਾਲਤ ਤਕ ਪਹੁੰਚ ਗਈ, ਤਾਂ ਪਿੰਡ ਵਿਚ ਸਿਰ ਪਾਟ ਜਾਣਗੇ।

ਸੋ ਉਹਨੇ ਸੋਚਿਆ ਕਿ ਜਦ ਕੰਨਿਆਗਤ ਸਰਾਧ ਵਾਸਤੇ ਮਾਮਲੇਦਾਰ ਦਾ ਨਿਉਂਦਾ ਆਏਗਾ, ਤਾਂ ਫੇਰ ਉਹ ਸਾਰਾ ਭੇਤ ਮਾਮਲੇਦਾਰ ਅੱਗੇ ਖੋਲ੍ਹ ਦਏਗਾ। ਪਰ ਉਹਨੂੰ ਕਿਸੇ ਨੇ ਨਿਉਂਦਾ ਹੀ ਨਾ ਦਿੱਤਾ। ਨਾਰਾਇਣਾਚਾਰੀਆ ਤਰਲੇ-ਮਿੰਨਤਾਂ ਕਰਕੇ ਆਪ ਪੁਰੋਹਤ ਬਣ ਗਿਆ ਸੀ। ਉਹਨੇ ਸਵੇਰੇ-ਸਵੇਰੇ ਦੇਖਿਆ ਸੀ ਕਿ ਨਾਰਾਇਣਾਚਾਰੀਏ ਦੀ ਘਰਵਾਲੀ ਹੱਥ ਵਿਚ ਚੜ੍ਹਾਵਾ ਲਈ ਆਪਣੇ ਘਰ ਨੂੰ ਜਾ ਰਹੀ ਸੀ। ਉਹਨੇ ਅੰਦਾਜ਼ਾ ਲਾਇਆ ਸੀ ਕਿ ਉਹਦੇ ਹੱਕ ਦੀ ਪੁਰੋਹਤਾਈ ਨਾਰਾਇਣ ਨੂੰ ਮਿਲ ਗਈ ਹੈ। ਉਹਨੂੰ ਕੋਈ ਦੁਖ ਨਹੀਂ ਹੋਇਆ ਸੀ। ਸਗੋਂ ਉਹਨੂੰ ਤਸੱਲੀ ਹੋਈ ਕਿ ਚਲੋ ਕਾਲਮਾਰੇ, ਭੁਖ ਤੇ ਥੁੜੋਂ ਦੇ ਸਤਾਏ ਬ੍ਰਾਹਮਣ ਪਰਿਵਾਰ ਨੂੰ ਕੋਈ ਸਹਾਰਾ ਤਾਂ ਮਿਲ ਗਿਆ। ਪਰ ਉਹਨੂੰ ਇਸ ਗੱਲੋਂ ਪਰੇਸ਼ਾਨੀ ਹੋਈ ਕਿ ਮਾਮਲੇਦਾਰ ਨਾਲ ਖੁਲ੍ਹ ਕੇ ਗੱਲਾਂ ਕਰਨ ਦਾ ਮੌਕਾ ਹੱਥੋਂ ਜਾਂਦਾ ਰਿਹਾ।

ਬਿਨਾਂ ਸੱਦਿਆਂ ਮਾਮਲੇਦਾਰ ਕੋਲ ਜਾਣ ਨੂੰ ਉਹ ਆਪਣੀ ਹੱਤਕ ਸਮਝਦਾ ਸੀ।

ਇਨ੍ਹਾਂ ਖ਼ਿਆਲਾਂ ਵਿਚ ਡੁੱਬਾ, ਉਹ ਧਰਮਸਾਲਾ ਦੇ ਅੱਗਿਓਂ ਲੰਘ ਗਿਆ।

ਧਰਮਸਾਲਾ ਦੇ ਸਾਹਮਣੇ ਲਾਗਲੇ ਪਿੰਡਾਂ ਦੇ ਬਹੁਤ ਸਾਰੇ ਲੋਕ ਇਕੱਠੇ ਹੋਏ-ਹੋਏ ਸਨ। ਉਹ ਮਾਮਲੇਦਾਰ ਅੱਗੇ ਫ਼ਰਿਆਦ ਕਰਨ ਆਏ ਸੀ। ਪਤਾ ਨਹੀਂ ਕਿਹਦੇ-ਕਿਹਦੇ ਭਾਗਾਂ ਦਾ ਫ਼ੈਸਲਾ ਹੋਣਾ ਸੀ। ਇਕ ਵਾਰ ਤਾਂ ਆਚਾਰੀਏ ਦੇ ਮਨ ਵਿਚ ਆਈ ਕਿ ਚੱਲੋ ਮਾਮਲੇਦਾਰ ਨੂੰ ਮਿਲ ਹੀ ਲੈਂਦੇ ਹਾਂ। ਪਰ ਉਹ ਮਿਲੇ ਬਿਨਾਂ ਹਵੇਲੀ ਆ ਗਿਆ।

ਇਥੇ ਵੀ ਲੋਕ ਇਕੱਠੇ ਹੋਏ ਹੋਏ ਸਨ। ਲਗਦਾ ਸੀ, ਸ਼ਾਮਰਾਓ ਕਿਸੇ ਉਡੀਕ ਵਿਚ ਬੈਠਾ ਸੀ। ਉਹਦੇ ਅੱਗੇ ਦਾਦਾ, ਲੱਛਮਣ ਤੇ ਕਿਸਾਨ ਬੈਠੇ ਹੋਏ ਸਨ। ਉਨ੍ਹਾਂ ਨੇ ਆਚਾਰੀਏ ਨੂੰ ਪ੍ਰਣਾਮ ਕੀਤਾ। ਉਹਨੇ ਪੁਛਿਆ, "ਕਿਉਂ ਬਈ ਸ਼ਾਮਰਾਓ, ਬੜੇ ਲੋਕ 'ਕੱਠੇ ਹੋਏ ਫਿਰਦੇ ਨੇ, ਕੀ ਗੱਲ ਐ ? ਧਰਮਸਾਲਾ ਦੇ ਅੱਗੇ ਵੀ ਇਹੀ ਹਾਲ ਐ। ਮੈਂ ਵੀ ਜਾਣਾ ਪਾਦੱਲੀ 'ਚ ਆਖ਼ਰ ਹੋ ਕੀ ਰਿਹੈ ?"

ਸ਼ਾਮਰਾਓ ਨੇ ਅੱਗੋਂ ਕੋਈ ਜਵਾਬ ਨਾ ਦਿੱਤਾ। ਇੰਦਰਪੁਰੋਂ ਆਇਆ ਰੁੱਕਾ ਉਹਦੇ ਅੱਗੇ ਕਰ ਦਿੱਤਾ। ਆਚਾਰੀਆ ਬੋਲਿਆ "ਬਈ ਇਹ ਤਾਂ ਮੋਡੀ (ਮਰਾਠੀ ਬੋਲੀ ਦੀ ਇਕ ਹੋਰ ਲਿਪੀ) 'ਚ ਲਿਖਿਐ, ਮੈਥੋਂ ਪੜ੍ਹ ਨਹੀਂ ਹੋਣਾ। ਤੂੰਹੀਓਂ ਦੱਸ ਦੇ ਕੀ ਲਿਖਿਐ ?"

ਸ਼ਾਮਰਾਓ ਨੇ ਸਾਰੀ ਗੱਲ ਦੱਸ ਦਿੱਤੀ। ਇੰਦਰਪੁਰ ਦੇ ਰਾਜੇ ਦੇ ਆਉਣ ਨੂੰ ਚਾਰ ਦਿਨ ਰਹਿ ਗਏ ਸੀ। ਬਾਪੂਸਾਹਬ ਇੰਦਰਪੁਰ ਗਿਆ ਹੋਇਆ ਸੀ। ਉਹਨੇ ਲੱਛਮੀਬਾਈ ਦੇ ਪੈਰ ਫੜ ਕੇ ਮੁਆਫ਼ੀ ਮੰਗੀ ਸੀ। ਰਾਜੇ ਨਾਲ ਜਸਵੰਤਰਾਓ ਨੇ ਵੀ ਆਉਣਾ ਸੀ। ਓਦੋਂ ਹੀ ਪ੍ਰਾਂਤ ਸਾਹਬ ਵੀ ਪਿੰਡ ਆਉਣ ਵਾਲਾ ਸੀ।

"ਉਨ੍ਹਾਂ ਨੇ ਮੈਨੂੰ ਅਭੀ ਆਉਣ ਨੂੰ ਕਿਹੈ। ਉਹ ਕਾਲ-ਮਾਰੇ ਲੋਕਾਂ ਵਾਸਤੇ ਦੋ ਸੌ ਬੋਰੀਆਂ ਜੌਂ ਭੇਜਣ ਵਾਲੇ ਨੇ। ਅੰਨ ਓਥੋਂ ਲਿਆਉਣ ਦਾ ਇੰਤਜ਼ਾਮ ਕਰਨੈ। ਏਸ ਲਈ ਮੈਂ ਸਾਰੇ ਮੁਜ਼ਾਰਿਆਂ ਨੂੰ ਸੱਦ ਲਿਐ। ਚੰਗਾ ਹੋਇਆ, ਤੁਸੀਂ ਵੀ ਆ ਗਏ।"

ਜੌਂ ਦੀਆਂ ਬੋਰੀਆਂ ਘਟੋਘਟ ਚਾਲੀ ਗੱਡਿਆਂ ਵਿਚ ਲੱਦ ਹੋਣੀਆਂ ਸਨ। ਲੱਦਣ-ਲਿਆਉਣ ਦਾ ਕੰਮ ਮੁਜ਼ਾਰਿਆਂ ਨੇ ਕਰਨਾ ਸੀ। ਇਸ ਲਈ ਸਾਰੇ ਮੁਜ਼ਾਰਿਆਂ ਨਾਲ ਗੱਲ ਕਰਨੀ ਸੀ। ਬਾਲਾਚਾਰੀਆ ਨੇ ਸਭ ਤੋਂ ਪਹਿਲਾਂ ਕਾਸਿਮ ਨਾਲ ਗੱਲ ਕੀਤੀ। ਕਾਸਿਮ ਦਾ ਖ਼ਾਨਦਾਨ ਪੁਸ਼ਤ-ਦਰ-ਪੁਸ਼ਤ ਹਵੇਲੀ ਦਾ ਸੀਰੀ ਰਿਹਾ ਸੀ। ਕਾਸਿਮ ਪਿੰਡ ਦਾ ਮੰਨਿਆ-ਦੰਨਿਆ ਕਿਸਾਨ ਸੀ। ਉਹ ਕਹਿਣ ਲੱਗਾ, "ਰਾਜਾਸਾਹਬ ਗ਼ਰੀਬਾਂ ਨੂੰ ਅੰਨ ਵੰਡ ਰਹੇ ਨੇ। ਪਿੰਡ ਨਾ ਲਿਆਏ, ਤਾਂ ਚੰਗੀ ਗੱਲ ਨਾ ਹੋਊ। ਪਰ ਖੇਤ ਵੱਤਰੇ ਹੋਏ ਨੇ। ਬਿਜਾਈ ਦਾ ਵੇਲਾ ਐ। ਜੇ ਬਿਜਾਈ ਨਾ ਕੀਤੀ, ਤਾਂ ਧਰਤਮਾਤਾ ਨਰਾਜ ਹੋ ਜਾਊ। ਮੇਰੀ ਮੰਨੋਂ, ਤਾਂ ਜਿਨ੍ਹਾਂ ਦੇ ਬਿਜਾਈ ਹੋ ਸਕਦੀ ਐ, ਉਹ ਤਾਂ ਕਰਨ। ਜਿਨ੍ਹਾਂ ਦੀ ਜ਼ਮੀਨ ਵੱਤਰ ਨਹੀਂ ਐ, ਉਹ ਗੱਡੇ ਲੈ ਕੇ ਇੰਦਰਪੁਰੋਂ ਦਾਣੇ ਲੈ ਆਉਣ।"

ਮੁਜ਼ਾਰਿਆਂ ਨੂੰ ਇਹ ਗੱਲ ਨਾ ਜਚੀ। ਕਾਸਿਮ ਦੇ ਖੇਤ ਤਾਂ ਵੱਤਰ ਸਨ। ਇਸ ਬਹਾਨੇ ਉਹ ਪਿੰਡ ਰਹੇਗਾ, ਤਾਂ ਦਾਣੇ ਕੌਣ ਲਿਆਏਗਾ। ਆਪਣੇ-ਆਪ ਜਾਣ ਨੂੰ ਕਿਹੜਾ ਤਿਆਰ ਸੀ ? ਸਾਰਿਆਂ ਨੂੰ ਆਪਣੀ-ਆਪਣੀ ਪਈ ਹੋਈ ਸੀ। ਕਿਸੇ ਨੂੰ ਵਿਹਲ ਨਹੀਂ ਸੀ।

ਸ਼ਾਮਰਾਓ ਮੁਜ਼ਾਰਿਆਂ ਉੱਤੇ ਦਬਾਅ ਨਾ ਪਾ ਸਕਿਆ। ਉਹਦਾ ਵਿਚਾਰ ਸੀ ਕਿ ਇਹ ਸਾਰੇ ਪਿੰਡ ਦੀ ਭਲਾਈ ਵਾਲੀ ਗੱਲ ਸੀ। ਜੇ ਦਾਣੇ ਨਾ ਲਿਆਂਦੇ, ਤਾਂ ਰਾਜਾ ਸਾਹਬ ਕੀ

ਕਹਿਣਗੇ ? ਇਹ ਸਹੀ ਗੱਲ ਸੀ ਕਿ ਮੁਜ਼ਾਰਿਆਂ ਵਾਸਤੇ ਔਖਿਆਈ ਸੀ। ਪਰ ਰਾਜਾਸਾਹਬ ਮੁਫ਼ਤ ਵਿਚ ਅੰਨ ਦੇ ਰਿਹਾ ਸੀ ਤੇ ਮੁਜ਼ਾਰੇ ਅੰਨ ਲੱਦ ਕੇ ਵੀ ਨਹੀਂ ਲਿਆ ਸਕਦੇ ਸੀ ? ਬਾਲਾਚਾਰੀਏ ਨੇ ਰਾਹ ਕਢ ਲਿਆ, "ਅੰਨ ਲਿਆਉਣ ਦਾ ਜ਼ਿੰਮਾ ਸਿਰਫ਼ ਜ਼ਿਮੀਂਦਾਰ ਦੇ ਮੁਜ਼ਾਰਿਆਂ ਸਿਰ ਨਾ ਹੋਵੇ। ਪਿੰਡ ਦੇ ਸਾਰੇ ਕਿਸਾਨ ਇਹ ਕੰਮ ਕਰਨ। ਹੁਣ ਕਹੋ ਇਹ ਕਿ ਜਿਹੜਾ-ਜਿਹੜਾ ਬਿਜਾਈ 'ਚ ਲੱਗਾ ਹੋਇਐ, ਉਹ ਤਾਂ ਪਿੰਡ 'ਚ ਹੀ ਰਹੇ। ਬਾਕੀ ਜਾ ਕੇ ਲੈ ਆਉਣ। ਉਨ੍ਹਾਂ ਨੂੰ ਗੱਡੀ ਦਾ ਭਾੜਾ ਅੱਡ ਦਿੱਤਾ ਜਾਊ।" ਇਹ ਸਲਾਹ ਸਾਰਿਆਂ ਦੇ ਦਿਲ ਲੱਗੀ। ਸ਼ਾਮਰਾਓ ਨੇ ਹੁਕਮ ਦਿੱਤਾ ਕਿ ਸਵੇਰ ਤਕ ਸਾਰੇ ਗੱਡੇ ਚਲੇ ਜਾਣ ਤੇ ਕਾਸਿਮ ਆਪ ਸਾਰਾ ਜ਼ਿੰਮਾ ਸੰਭਾਲ ਲਵੇ। ਇਹ ਵੀ ਤੈਅ ਹੋਇਆ ਕਿ ਰਾਜਾਸਾਹਬ ਦਾ ਸੁਆਗਤ ਕਿਸ ਤਰ੍ਹਾਂ ਕੀਤਾ ਜਾਏ। ਤੇ ਉਨ੍ਹਾਂ ਦੇ ਰਹਿਣ ਦਾ ਇੰਤਜ਼ਾਮ ਕੀਤਾ ਜਾਏ।

ਧਰਮਸਾਲਾ ਦੇ ਅੱਗਿਓਂ ਦੀ ਹੋ ਕੇ ਆਚਾਰੀਆ ਆਪਣੇ ਘਰ ਵਲ ਨੂੰ ਜਾ ਰਿਹਾ ਸੀ ਕਿ ਉਹਨੂੰ ਚਾਰ ਆਦਮੀਆਂ ਨੇ ਆ ਕੇ ਪ੍ਰਣਾਮ ਕੀਤਾ। ਉਨ੍ਹਾਂ ਵਿਚੋਂ ਇਕ ਜਣਾ ਉਹਦਾ ਜਾਣੂ ਸੀ—ਹਾਵਨੂਰ ਦਾ ਪਾਟਿਲ ਕੱਲਨ ਗੌੜ। ਬਾਲਾਚਾਰੀਏ ਨੇ ਪੁਛਿਆ, "ਕਿਉਂ ਗੌੜ ਜੀ, ਸਾਡੇ ਪਿੰਡ ਦੇ ਛੋਕਰੇ ਨੂੰ ਅੰਦਰ ਕਰਵਾਉਣ ਲਈ ਤੁਹਾਨੂੰ ਐਨਾ ਪੈਂਡਾ ਮਾਰਨਾ ਪਿਆ ?"

ਕੱਲਨ ਗੌੜ ਹੱਸ ਪਿਆ, "ਕੀ ਗੱਲਾਂ ਕਰਦੇ ਹੋ, ਆਚਾਰੀਆ ਸਵਾਮੀ ? ਤੁਹਾਡੇ ਵਰਗੇ ਬਜ਼ੁਰਗ ਜਦ ਦਾਦੇ ਦੇ ਪਿੱਛੇ ਨੇ, ਤਾਂ ਸਾਡੇ ਵਰਗੇ ਉਹਦਾ ਵਾਲ ਵਿੰਗਾ ਵੀ ਨਹੀਂ ਕਰ ਸਕਦੇ। ਤੁਹਾਡੀ ਗੱਲ ਕਦੇ ਸਾਡੇ ਬਜ਼ੁਰਗਾਂ ਨੇ ਨਾ ਮੋੜੀ। ਅਸੀਂ ਮੋੜ ਦਿਆਂਗੇ ? ਤੁਹਾਡਾ ਕਿਹਾ ਤਾਂ ਸਾਡੇ ਲਈ ਲੀਕ ਖਿੱਚਣ ਬਰੋਬਰ ਐ।"

ਇਹ ਆਖ ਕੇ ਉਹ ਆਚਾਰੀਏ ਦੇ ਨਾਲ ਹੀ ਤੁਰ ਪਏ। ਆਚਾਰੀਏ ਨੇ ਮਹਿਸੂਸ ਕੀਤਾ ਕਿ ਇਹ ਬੰਦੇ ਸੁਲਾਹ ਕਰਨ ਆਏ ਹਨ। ਉਹਨੇ ਸ਼ਾਮਰਾਓ ਨੂੰ ਵੀ ਨਾਲ ਰਲਾ ਲਿਆ। ਘਰ ਪੁਜ ਕੇ ਕੱਲਨ ਗੌੜ ਨੇ ਗੱਲ ਛੇੜੀ, "ਅਦਾਲਤ-ਕਚਹਿਰੀ ਕਰਨ ਦਾ ਸਾਡਾ ਮੂਲੋਂ ਹੀ ਕੋਈ 'ਰਾਦਾ ਨਹੀਂ ਸੀ। ਤੁਹਾਡੇ ਪਿੰਡ ਦੇ ਪਡਦਈਏ ਸਾਧ ਨੇ ਸਾਰੀ ਕੜ੍ਹੀ ਘੋਲੀ। ਹੁਣ ਜਦ ਉਹ ਏਸ ਪਿੰਡ 'ਚ ਹੀ ਨਹੀਂ ਰਿਹਾ, ਤਾਂ ਅਸੀਂ ਮੁਕੱਦਮਾ ਲੜ ਕੇ ਕੀ ਕਰਨੈਂ ? ਅਰਜੀ ਮੋੜਨ ਖ਼ਾਤਰ ਹੀ ਤੁਹਾਡੇ ਕੋਲ ਆਏ ਆਂ।"

"ਤੁਸੀਂ ਬੜਾ ਚੰਗਾ ਕੀਤਾ, ਗੌੜ ਜੀ। ਪਰ ਤੁਹਾਡੇ ਪਿੰਡ ਵਾਲੇ ਰਜ਼ਾਮੰਦ ਹੋਣਗੇ ?" ਆਚਾਰੀਏ ਨੇ ਪੁੱਛਿਆ।

" 'ਚਾਰੀਆ ਜੀ, ਸਾਡੇ ਪਿੰਡ ਵਾਲਿਆਂ ਨੇ ਪੰਗਾ ਕਾਹਨੂੰ ਲੈਣਾ ਸੀ ? ਤੁਹਾਡੇ ਪਿੰਡ ਦੇ ਆ ਕੇ ਤਾਂ ਮਗਰ ਹੀ ਪੈ ਗਏ ਤੇ ਪਰਚਾ ਲਿਖਵਾ 'ਤਾ। ਕਿਸੇ ਨੇ ਏਸ ਮਾਮਲੇ 'ਚੋਂ ਕੀ ਕਢਣਾ-ਪਾਉਣਾ ਸੀ। ਹੁਣ ਦੇਖੋ, ਅਸੀਂ ਰਾਜ਼ੀਨਾਮਾ ਕਰਨ ਨੂੰ ਫਿਰਦੇ ਆਂ ਤੇ ਤੁਹਾਡੇ ਪਿੰਡ ਦੇ ਹੀ ਟੰਗ ਅੜਾਉਂਦੇ ਆ। ਅਖੇ ਰਾਜ਼ੀਨਾਮਾ ਨਾ ਕਰੀਓ। ਦਾਦਾ ਸਾਰੇ ਪਿੰਡ ਦਾ ਵੈਰੀ ਐ, ਉਹਨੂੰ ਅੰਦਰ ਕਰਵਾ ਦਿਓ। ਹੁਣ ਦੱਸੋ, ਅਸੀਂ ਕੀ ਕਰੀਏ ? 'ਗਾੜੀ ਖੂਹ, ਪਿੱਛੇ ਟੋਆ !" ਕੱਲਨ ਗੌੜ ਨੇ ਨਵੀਂ ਸਮੱਸਿਆ ਖੜ੍ਹੀ ਕਰ ਦਿੱਤੀ।

"ਸਾਡੇ ਪਿੰਡ ਦੇ ਰਾਜ਼ੀਨਾਮੇ ਦੇ ਖ਼ਿਲਾਫ਼ ਕਿਹੜੇ ਨੇ ਬਈ ਉਹ ਧਰਮਾਤਮਾ ਪੁਰਖ ?" ਆਚਾਰੀਏ ਨੇ ਫ਼ਿਕਰਮੰਦੀ ਵਿਚ ਪੁੱਛਿਆ।

"ਰਾਹ 'ਚ ਸੂਏ ਕੋਲ ਗੌੜ-ਕਿਆਂ 'ਚੋਂ ਕੋਈ ਚਾਰ-ਪੰਜ ਜਣੇ ਮਗਰ ਹੀ ਪੈ ਗਏ।

ਕਹਿੰਦੇ ਗਵਾਹੀਆਂ ਅਸੀਂ ਦਿਆਂਗੇ, ਤੁਸੀਂ ਰਾਜ਼ੀਨਾਮਾ ਨਾ ਕਰ ਲਈਓ । ਗਵਾਹ ਜਿੰਨੇ ਕਹੋ ਓਨੇ ਖੜ੍ਹੇ ਕਰ ਦਿਆਂਗੇ ।'' ਕੱਲਨ ਗੌੜ ਨੇ ਕਿਹਾ ।

ਆਚਾਰੀਏ ਨੂੰ ਸ਼ੱਕ ਹੋ ਗਿਆ ਕਿ ਕਾਰਹੁਣਿਮੇ ਵਾਲੀ ਗੱਲ ਦਾ ਬਦਲਾ ਲੈਣ ਲਈ ਗੌੜਨੀ ਨੇ ਇਹ ਗੱਲ ਕਰਵਾਈ ਹੋਣੀ ਹੈ । ਉਹਨੇ ਪੁੱਛਿਆ, ਤਾਂ ਕੱਲਨ ਗੌੜ ਨੇ ਸਾਫ਼ ਦੱਸ ਦਿੱਤਾ ਕਿ ਪਾਰਵਤੱਵਾ ਨੇ ਹੀ ਉਨ੍ਹਾਂ ਨੂੰ ਸੱਦ ਕੇ ਜ਼ੋਰ ਪਾਇਆ ਸੀ । ਇਹ ਜਾਣ ਕੇ ਤਾਂ ਆਚਾਰੀਆ ਹੈਰਾਨ ਰਹਿ ਗਿਆ ।

''ਭਾਈ, ਉਮਰ 'ਚ ਛੋਟਾ ਏਂ, ਪਰ ਹੈਂ ਖ਼ਾਨਦਾਨੀ । ਅਕਲ 'ਚ ਵੱਡਾ ਏਂ । ਮੇਰੀ ਵੀ ਸੁਣ ਲੈ । ਜੇ ਪਾਰਵਤੱਵਾ ਦੇ ਆਖੇ ਲਗਣੈ, ਤਾਂ ਸਾਫ਼ ਦੱਸ ਦੇਈਂ । ਪਿਡ 'ਚ ਜਿਨੇ ਮੂੰਹ, ਓਨੀਆਂ ਗਲਾਂ । ਸਾਰਿਆਂ ਦੀ ਸੁਣੇਂਗਾ, ਤਾਂ ਮੈਂ ਕੁਸ਼ ਨਹੀਂ ਕਹਿਣਾ ਤੇ ਫੇਰ ਮੇਰੇ ਆਖੇ ਦਾ ਕੋਈ ਮਾਅਨਾ ਨਹੀਂ ।''

ਸ਼ਾਮਰਾਓ ਨੇ ਟੋਕ ਕੇ ਕਿਹਾ, '' 'ਚਾਰੀਆ ਜੀ, ਕੱਲਨ ਗੌੜ ਨੇ ਤਾਂ ਪਹਿਲਾਂ ਹੀ ਆਖ 'ਤਾ ਕਿ ਤੁਹਾਡਾ ਕਿਹਾ ਪੱਥਰ 'ਤੇ ਲੀਕ ਹੋਊ ।''

ਕੱਲਨ ਗੌੜ ਗੌੜਨੀ ਦੀ ਗੱਲ ਸੁਣ ਕੇ ਕਾਫ਼ੀ ਹੈਰਾਨ ਸੀ । ਹੁਣ ਉਹ ਅਗਾਂਹ ਬਾਰੇ ਜਾਣਨਾ ਚਾਹੁੰਦਾ ਸੀ । ਸ਼ਾਮਰਾਓ ਨੇ ਉਪਾਅ ਦੱਸਿਆ, ''ਗੌੜ ਜੀ, ਸੁਣੋ । ਜੇ ਤੁਸੀਂ ਰਾਜ਼ੀਨਾਮੇ ਦੀ ਦਰਖ਼ਾਸਤ ਦਿੱਤੀ, ਤਾਂ ਗੌੜਨੀ ਤੇ ਉਹਦਾ ਟੱਬਰ ਪਿੱਟੂਗਾ । ਤੁਸੀਂ ਐਂ ਕਰੀਓ, ਜਦ ਪੜਤਾਲ ਹੋਈ, ਤੁਸੀਂ ਹਾਜ਼ਰ ਨਾ ਹੋਣਾ । ਮਾਮਲਾ ਆਪੇ ਹੀ ਰਫ਼ਾਦਫ਼ਾ ਹੋ ਜਾਊ । ਤੁਹਾਡੇ ਸਿਰ ਵੀ ਦੋਸ਼ ਨਾ ਆਊ ।''

ਕੱਲਨ ਗੌੜ ਨੇ ਆਚਾਰੀਏ ਵਲ ਦੇਖਿਆ । ਆਚਾਰੀਏ ਨੇ ਕਿਹਾ, ''ਗੌੜ ਜੀ ਕਾਨੂੰਨੀ ਘੁੰਡੀਆਂ ਤਾਂ ਮੈਂ ਜਾਣਦਾ ਨਹੀਂ । ਸ਼ਾਮਰਾਓ ਜੀ ਨੂੰ ਸਾਰੀ ਮੀਨਮੇਖ ਦਾ ਪਤਾ ਐ । ਮੈਂ ਤਾਂ ਅਸੂਲ ਦੀ ਗੱਲ ਜਾਣਦਾਂ ।''

''ਤਾਂ ਅਸੀਂ ਆਪਣੇ ਘਰਾਂ ਨੂੰ ਜਾਂਦੇ ਆਂ । ਮੁਦੱਈ ਗ਼ੈਰਹਾਜ਼ਰ ਹੋਊ ਤੇ ਮੁਕੱਦਮਾ ਖ਼ਾਰਜ ਹੋ ਜਾਊ'', ਕੱਲਨ ਗੌੜ ਨੇ ਕਿਹਾ ।

ਇਹ ਗੱਲ ਸੁਣ ਕੇ ਆਚਾਰੀਆ ਬੇਹੱਦ ਖ਼ੁਸ਼ ਹੋਇਆ । ਉਹਨੇ ਵਡਿਆਈ ਵਿਚ ਕਿਹਾ, ''ਬਈ ਗੌੜ ਹੋਵੇ, ਤਾਂ ਤੁਹਾਡੇ ਵਰਗਾ ਹੋਵੇ । ਪਿੰਡ ਦੀਆਂ ਲੜਾਈਆਂ-ਝੜਾਟੀਆਂ ਨੂੰ ਨਜਿੱਠਣਾ ਕੋਈ ਤੁਹਾਡੇ ਤੋਂ ਸਿੱਖੇ ।''

''ਲੜਾਈ-ਝਗੜਾ ਕੀਹਨੂੰ ਚੰਗਾ ਲੱਗਦੈ, 'ਚਾਰੀਆ ਜੀ ? ਹਾਵਣੂਰ ਤੇ ਪਾਦੱਲੀ ਕਿਹੜਾ ਦੋ ਮੁਲਕ ਨੇ ? ਟਿੱਕੀ ਨਿਕਲਦਿਆਂ ਹੀ ਸਾਡੇ ਪਿੰਡ ਦੇ ਦੁੱਧ-ਦਹੀਂ ਵੇਚਣ ਤੁਹਾਡੇ ਪਿੰਡ ਅੱਪੜ ਜਾਂਦੇ ਨੇ । ਦਰਿਆ ਪਾਰ ਜਾਣਾ ਹੋਵੇ, ਤਾਂ ਮਲਾਹ ਤੁਹਾਡੇ ਪਿੰਡ ਦਾ ਹੁੰਦੈ । ਸਾਡੇ ਢੋਰ-ਡੰਗਰ ਚਰਦੇ-ਚਰਦੇ ਤੁਹਾਡੀਆਂ ਜੂਹਾਂ 'ਚ ਆ ਵੜਦੇ ਐ । ਜੇ ਹਰ ਗੱਲ ਨੂੰ ਚੁੱਕਣ ਲੱਗੀਏ, ਤਾਂ ਰੋਜ਼ ਡਾਂਗੋ-ਡਾਂਗੀ ਹੋਈ ਜਾਈਏ । ਅੱਜ ਤਾਈਂ ਕਦੇ ਐਂ ਹੋਇਐ ? ਲੜਾਈ ਨਾ ਤੁਹਾਨੂੰ ਚਾਹੀਦੀ ਐ, ਨਾ ਸਾਨੂੰ । ਅਸੀਂ ਤਾਂ ਪਿਆਰ ਦੇ ਭੁੱਖੇ ਆਂ'', ਇੰਨਾ ਆਖ ਕੱਲਨ ਗੌੜ ਉਠ ਕੇ ਚਲੇ ਗਿਆ ।

ਦੁਪਹਿਰ ਦੇ ਗਿਆਰਾਂ ਵੱਜ ਚੁੱਕੇ ਸੀ । ਆਚਾਰੀਏ ਨੇ ਸਵੇਰੇ ਇਸ਼ਨਾਨ ਨਹੀਂ ਕੀਤਾ ਸੀ ਕਿ ਅੱਜ ਮਾਮਲੇਦਾਰ ਦਾ ਤੀਰਥ-ਸਰਾਧ ਕਰਵਾਉਣਾ ਹੈ ! ਉਹਨੂੰ ਹੁਣ

ਨਦੀ ਵਲ ਜਾਣਾ ਪਿਆ। ਸ਼ਾਮਰਾਓ ਇਹ ਆਖ ਕੇ ਚਲੇ ਗਿਆ ਕਿ ਉਹ ਰੋਟੀ ਖਾ ਕੇ ਇੰਦਰਪੁਰ ਜਾਏਗਾ।

ਨਦੀ ਵਲ ਜਾਂਦਿਆਂ ਆਚਾਰੀਆ ਕੱਲਨ ਗੌੜ ਦੀ ਇੱਕ-ਇੱਕ ਗੱਲ ਉਤੇ ਵਿਚਾਰ ਕਰ ਰਿਹਾ ਸੀ। ਪੱਤਣ ਉਤੇ ਲੋਕਾਂ ਦੀ ਭੀੜ ਇਕੱਠੀ ਹੋਈ ਹੋਈ ਸੀ। 'ਦੋਣੀਸਾਲ' ਵਾਲੇ ਭਗਵਾਨ ਦਾ ਡੋਲਾ ਚੁੱਕ ਕੇ ਕ੍ਰਿਸ਼ਣ ਇਸ਼ਨਾਨ ਵਾਸਤੇ ਆਏ ਹੋਏ ਸਨ। ਪੱਤਣ ਉਤੇ ਇਕੱਠੇ ਹੋਏ ਲੋਕਾਂ ਨੂੰ ਦੇਖ ਕੇ ਆਚਾਰੀਏ ਨੂੰ ਬੜਾ ਚਾਅ ਚੜ੍ਹਿਆ। ਹਾਵਨੂਰ ਦੇ ਕੱਲਨ ਗੌੜ ਨੇ ਬੇਗ਼ਰਜ਼ ਸਹਿਹੋਂਦ ਤੇ ਭਾਈਚਾਰੇ ਦੀ ਗੱਲ ਕੀਤੀ ਸੀ। ਇਹ ਮਾਮੂਲੀ-ਜਿਹੀ ਗੱਲ ਵੀ ਲੋਕਾਂ ਨੇ ਵਿਸਾਰ ਛੱਡੀ ਸੀ। ਆਚਾਰੀਏ ਨੂੰ ਪੁਰਾਣੀਆਂ ਗੱਲਾਂ ਯਾਦ ਆਉਣ ਲੱਗੀਆਂ। ਉਹ ਕਿਹੜੀ ਤਾਕਤ ਹੈ, ਜੋ ਪਵਿਤਰ ਨਦੀ ਦੇ ਸ਼ਾਂਤ ਵਹਿਣ ਵਾਂਗ ਬਿਨਾਂ ਹਲਚਲ ਦੇ ਵਗਣ ਵਾਲੀ ਜੀਵਨਧਾਰਾ ਵਿਚ ਵਿਘਨ ਪਾਉਂਦੀ ਹੈ ? ਇਹ ਸ਼ਕਤੀ ਕਿਥੋਂ ਆਉਂਦੀ ਹੈ ?

ਹਾਵਨੂਰ ਵਾਲਿਆਂ ਵਿਚ ਜੋ ਵੈਰ ਦੀ ਚਿਣਗ ਪਈ ਸੀ, ਉਹ ਸੰਜੋਗ ਨਹੀਂ ਸੀ। ਉਹਦੇ ਪਿੱਛੇ ਕੋਈ ਹੋਰ ਤਾਕਤ ਕੰਮ ਕਰ ਰਹੀ ਸੀ। ਪੜਦਈਆ, ਦਾਦਾ, ਬਾਪੂਸਾਹਬ, ਗੌੜ ਸੇਸੱਪਾ ਤੇ ਖ਼ੁਦ ਉਹ ਵੀ—ਸਾਰੇ ਵੈਰ ਦੀਆਂ ਜ਼ੰਜੀਰਾਂ ਵਿਚ ਜਕੜੇ ਛਟਪਟਾ ਰਹੇ ਸਨ। ਛੋਟੀ ਜਿਹੀ ਚਿਣਗ ਦਾਵਾਨਲ ਬਣ ਕੇ ਸਾਰਿਆਂ ਨੂੰ ਰਾਖ਼ ਕਰ ਦਏ, ਕੁਝ ਪਤਾ ਨਹੀਂ ਸੀ। ਹੁਣ ਤਾਂ ਇਹ ਅੱਗ ਦੂਜੇ ਪਿੰਡ ਵੀ ਪੁੱਜ ਗਈ ਸੀ। ਜੇ ਵੈਰ ਦੀ ਤਾਕਤ ਏਨੀ ਬਲਵਾਨ ਹੈ, ਤਾਂ ਪਿਆਰ ਨਾਂ ਦੀ ਕੋਈ ਚੀਜ਼ ਹੀ ਨਹੀਂ ਹੁੰਦੀ ? ਬਾਲਾਚਾਰੀਏ ਦੇ ਦੀਰਘ ਅਨੁਭਵ ਨੇ ਨਾਂਹ ਵਿਚ ਹੀ ਜਵਾਬ ਦਿੱਤਾ। ਜੋ ਵੈਰ ਵਿਚ ਤਾਕਤ ਹੈ, ਉਹ ਪਿਆਰ ਵਿਚ ਨਹੀਂ। ਵੈਰ ਉਹ ਪ੍ਰਬਲ ਅੱਗ ਹੈ, ਜੋ ਪਲ ਵਿਚ ਹੀ ਸਭ ਕੁਝ ਸਵਾਹ ਕਰ ਦਿੰਦੀ ਹੈ। ਪਰ ਪਿਆਰ ਉਹ ਬੀਜ ਹੈ, ਜੋ ਸਮਾਂ ਪਾ ਕੇ ਹੀ ਪੁੰਗਰਦਾ ਹੈ, ਵੱਡਾ ਹੁੰਦਾ ਹੈ।...

ਆਚਾਰੀਆ ਸੋਚਾਂ ਵਿਚ ਡੁੱਬਾ ਹੋਇਆ ਸੀ। ਉਹਦਾ ਧਿਆਨ ਲੋਕਾਂ ਵਲ ਨਹੀਂ, ਨਦੀ ਵਲ ਸੀ। ਨਦੀ ਦਾ ਵਹਿਣ ਤੇ ਕੰਢਿਆਂ ਦੀ ਕਾਟ ਉਹਦੇ ਮਨ ਨੂੰ ਕੁਰੇਦ ਰਹੀ ਸੀ। ਉਹ ਜਿਥੇ ਖੜ੍ਹਾ ਸੀ, ਓਥੇ ਹੀ ਖੜ੍ਹਾ ਰਿਹਾ। ਨਦੀ ਵਿਚ ਇਸ਼ਨਾਨ ਵਾਸਤੇ ਲੱਕ-ਲੱਕ ਪਾਣੀ ਵਿਚ ਉਤਰੇ ਹੋਏ ਲੋਕ ਆਚਾਰੀਏ ਦੇ ਮੂੰਹੋਂ ਸੰਕਲਪ-ਮੰਤ੍ਰ ਦੇ ਪਾਠ ਦੀ ਉਡੀਕ ਵਿਚ ਖੜ੍ਹੇ ਸਨ। ਉਨ੍ਹਾਂ ਦਾ ਵਿਚਾਰ ਸੀ ਕਿ ਆਚਾਰੀਆ ਹੁਣੇ ਨਦੀ ਵਿਚ ਉਤਰੇਗਾ। ਪਰ ਆਚਾਰੀਆ ਆਪਣੀ ਥਾਂ ਤੋਂ ਨਾ ਹਿੱਲਿਆ। ਬੁੱਤ ਬਣੇ ਆਚਾਰੀਏ ਨੂੰ ਦੇਖ ਕੇ ਲੋਕ ਘਬਰਾ ਗਏ।

ਇੰਨੇ ਵਿਚ ਨਾਰਾਇਣਚਾਰੀਆ ਓਥੇ ਪਹੁੰਚਾ। ਉਹ ਬਾਲਾਚਾਰੀਏ ਨੂੰ ਦੇਖ ਕੇ ਹੀ ਕਪੜਿਓਂ ਬਾਹਰ ਹੋ ਗਿਆ ਕਿ 'ਇਹ ਬੁੜ੍ਹਾ ਚਵੰਨੀ ਅਠਿਆਨੀ ਦੀ ਝਾਕ ਵਿਚ ਮੈਥੋਂ ਪਹਿਲਾਂ ਹੀ ਪੱਤਣ 'ਤੇ ਆ ਧਮਕਿਐ।' ਕਈ ਸਾਲਾਂ ਤੋਂ ਘਰ-ਜਾਇਦਾਦ ਦੇ ਝਗੜੇ ਕਰ ਕੇ ਦੋਹਵਾਂ ਦੀ ਬੋਲਚਾਲ ਕਈ ਸਾਲਾਂ ਤੋਂ ਬੰਦ ਸੀ। ਪਰ ਅੱਜ ਤਾਂ ਉਹ ਗੁੱਸੇ ਵਿਚ ਲੋਹਾਲਾਖਾ ਹੋਈ ਜਾਂਦਾ ਸੀ। ਉਹਨੂੰ ਇਹ ਸੋਚ ਕੇ ਹੋਰ ਵੀ ਗ਼ੁੱਸਾ ਚੜ੍ਹ ਗਿਆ ਕਿ ਇਹ ਬੁੱਢੜਾ ਜਦੋਂ ਤਕ ਜੀਉਂਦਾ ਰਹੇਗਾ, ਮੇਰਾ ਹੱਕ ਇਸਤਰ੍ਹਾਂ ਹੀ ਮਾਰਦਾ ਰਹੇਗਾ। ਉਹ ਆਪਣਾ ਦਿਮਾਗ਼ੀ ਤਵਾਜ਼ਨ ਗੁਆ ਬੈਠਾ, "ਓਏ, ਦੇਖੋ ਇਸ ਬੁੜ੍ਹੇ ਦਾ ਲਾਲਚ। ਐਨੀ ਧੁੰਦ ਛਾਈ ਹੋਈ ਐ ਕਿ ਹੱਡੀਆਂ ਨੂੰ ਕਾਂਬਾ ਛਿੜ ਜਾਏ। ਪਤਾ ਨਹੀਂ ਇਹ ਕਿਹੜਾ ਭੰਭਾੜਾ ਲੁੱਟਣ ਆਇਐ।" ਉਹਦੀ ਆਵਾਜ਼

ਵਿਚ ਵਿਅੰਗ, ਵੈਰ ਤੇ ਈਰਖਾ ਸੀ ।

ਇਹ ਸੁਣ ਕੇ ਆਚਾਰੀਆ ਘਬਰਾ ਗਿਆ । ਸਾਹਮਣੇ ਉਹਦਾ ਆਪਣਾ ਪੁਤਰ (ਭਤੀਜਾ) ਗੁੱਸੇ ਨਾਲ ਜਾਂ ਠੰਢ ਨਾਲ ਕੰਬ ਰਿਹਾ ਸੀ । ਉਹਦੀਆਂ ਗੱਲਾਂ ਸੁਣ ਕੇ ਉਹਦੇ ਗੁੱਸੇ ਦੀ ਵਜ੍ਹਾ ਉਹ ਜਾਣ ਗਿਆ ਸੀ । ਪਰ ਉਹ ਇਸ ਵੇਲੇ ਬਦਲਾ ਲੈਣ ਦੇ ਰਉਂ ਵਿਚ ਨਹੀਂ ਸੀ । ਉਹਨੇ ਜਿਵੇਂ ਆਪਣੇ-ਆਪ ਨੂੰ ਸਮਝਾਉਂਦਿਆਂ ਕਿਹਾ, ''ਮਾਤਾ ਗੰਗਾ ਭਗੀਰਥੀ ਸਾਡੇ ਕਲਿਆਣ ਲਈ ਦਰਸ਼ਨ ਦਿੰਦੀ ਐ । ਉਹਦੇ ਦਰਸ਼ਨ-ਦੀਦਾਰ ਹੋ ਜਾਣ, ਤਾਂ ਆਪਾਂ ਤਰ ਜਾਈਏ । ਇਸ ਤੋਂ ਵਧ ਕੇ ਹੋਰ ਕਿਹੜਾ ਭੰਡਾਰ ਚਾਹੀਦੈ, ਕਿਹੜੀ ਦੌਲਤ ਚਾਹੀਦੀ ਐ ?''

ਇਹ ਸੁਣ ਕੇ ਨਾਰਾਇਣਾਚਾਰੀਆ ਹੋਰ ਭੜਕ ਪਿਆ, ''ਗੱਲ ਕਰਨੀ ਸਿੱਖਣੀ ਹੋਵੇ, ਤਾਂ ਸਾਡੇ ਚਾਚੇ ਕੋਲੋਂ ਸਿੱਖੇ ਕੋਈ । ਯਜੁਯਵਲਕਯ, ਜਨਕ ਵਰਗੇ ਯੋਗੀ ਇਹਦੀਆਂ ਤਲੀਆਂ ਚੱਟ ਗਏ । ਦੋਣੀਸਾਲ ਦੇ ਲੋਕ ਨ੍ਹਾਣ ਆਏ ਨੇ । ਖ਼ਬਰ ਮਿਲਣ ਦੀ ਦੇਰ ਦੱਛਣਾ ਦੇ ਲੋਭ 'ਚ ਨੱਠਾ ਆਇਐ । ਪਰ ਗੱਲਾਂ ਧਰਮ ਦੀਆਂ ਕਰਦੈ । ਕਹਿੰਦੈ, ਭਾਗੀਰਥੀ ਦੇ 'ਸ਼ਨਾਨ ਲਈ ਆਇਆਂ, ਸਿੱਧਾ ਮੰਨਦਾ ਕਿਉਂ ਨਹੀਂ ਕਿ ਦੱਛਣਾ ਦੇ ਪੈਸਿਆਂ 'ਤੇ ਨਜ਼ਰ ਟਿਕੀ ਹੋਈ ਐ । ਮੰਨ ਲਏਂਗਾ, ਤਾਂ ਮਰਿਆਦਾ ਤਾਂ ਨਹੀਂ ਟੁੱਟਣ ਲੱਗੀ । ਤੂੰ ਤਾਂ ਹੋਇਆ ਬ੍ਰਾਹਮਣ, ਦੇਸਾਈ ਦੇਸ਼ਪਾਂਡਿਆਂ ਵਾਲੀ ਆਕੜ ਕਿਉਂ ਦਿਖਾਉਂਦੈਂ ?'' ਨਾਰਾਇਣਾਚਾਰੀਆ ਸਾਰੀਆਂ ਹੱਦਾਂ ਉਲੰਘ ਗਿਆ । ਉਹ ਨਦੀ ਵਿਚ ਉਤਰ ਚੁੱਕਾ ਸੀ । ਉਹਨੂੰ ਇਕਦਮ ਪੁਰੋਹਤਾਈ ਚੇਤੇ ਆ ਗਈ ਸੀ । ਨਦੀ 'ਚ ਖੜ੍ਹੇ ਲੋਕਾਂ ਨੂੰ ਸਮਝਾਉਂਦਿਆਂ-ਸਮਝਾਉਂਦਿਆਂ ਡੱਡੂਆਂ ਵਾਂਙ ਟਰੈਂ-ਟਰੈਂ ਕਰਦਿਆਂ ਸੰਕਲਪ-ਮੰਤ੍ਰ ਦਾ ਪਾਠ ਕਰਨ ਲੱਗਾ ।—''ਹਾਂ, ਤਲੀ 'ਚ ਪਾਣੀ ਧਾਰਣ ਕਰੋ, ਬੋਲੋ, ਕੇਸ਼ਵ ਨਾਰਾਇਣ...ਪ੍ਰਣਵਸ੍ਯ, ਪਾਪਾਤ੍ਮਾ ਪਾਪ ਸੰਭਵਾ ਨਾਸਿਕ੍ਰਾ (ਨੱਕ) ਨੂੰ ਅੰਜੁਲੀ (ਉਂਗਲ) 'ਚ ਗ੍ਰਹਿਣ ਕਰੋ, ਨਦੀ 'ਚ ਉਂਗਲ ਨਾਲ ਛੱਲਾ ਬਣਾਓ, ਹਾਂ ਹੁਣ ਨਹਾਓ ।''

ਇਕ ਇਕ ਟੁੱਭੀ ਲਾ ਕੇ ਲੋਕ ਬਾਹਰ ਆਉਣ ਲੱਗੇ । ਹਰ . ਜਣਾ ਨਾਰਾਇਣਾਚਾਰੀਏ ਦੀ ਤਲੀ ਉਤੇ ਚਾਰ ਪਾਈ ਦੱਛਣਾ ਰਖਦਾ ਗਿਆ । ਨਾਰਾਇਣਚਾਰੀਆ ਖਿੱਝ ਗਿਆ — ''ਬੜੇ ਕੰਜੂਸ ਹੋ ਗਏ ਇਹ ਲੋਕ । ਬਾਰ੍ਹੀਂ ਵਰ੍ਹੀਂ ਇਕ ਗੰਗਾਮਾਈ ਆਉਂਦੀ ਐ । ਐਸ ਵੇਲੇ ਪੂਜਾ-ਪਾਠ ਦੇ ਸਿਰਫ਼ ਚਾਰ-ਪਾਈ ਦਿੰਦੇ ਨੇ ।''

ਭੀੜ ਵਿਚੋਂ ਕੋਈ ਬੋਲਿਆ, ''ਚਾਰ ਪਾਈ ਹੀ ਕਿੱਦਾਂ ? ਤੈਨੂੰ ਚਾਰ ਪਾਈ ਤੇ ਜਿਹੜਾ ਉਹ ਬਜ਼ੁਰਗ ਬੈਠੈ, ਉਹਨੂੰ ਚਾਰ ਪਾਈ । ਕੁਲ ਕਿੰਨੇ ਹੋਏ ? ਅੱਠ ਪਾਈਆਂ ਹੋਈਆਂ ਕਿ ਨਾ ?''

''ਵਾਹ, ਇਹ ਹੋਈ ਨਾ ਗੱਲ । ਮੰਤ੍ਰ ਪਾਠ ਮੈਂ ਕੀਤਾ ਕਿ ਉਹਨੇ ? ਤੁਸੀਂ ਕੰਨਾਂ 'ਚ ਬੁੱਜੇ ਦਿੱਤੇ ਸੀ ? ਉਹ ਕੀ ਕਹਿੰਦਾ ਸੀ ? ਕਹਿੰਦਾ ਸੀ ਕਿ ਨਹੀਂ ਕਿ ਉਹ ਮੰਤ੍ਰ ਪਾਠ ਕਰਨ ਨਹੀਂ ਆਇਆ । ਤਾਂ ਫੇਰ ਸਾਰੇ ਪੈਸੇ ਮੈਨੂੰ ਹੀ ਦਿਓ ।'' ਨਾਰਾਇਣਾਚਾਰੀਆ ਨੇ ਆਪਣੀ ਅੱਤ੍ਰਿਪਤ ਲਾਲਸਾ ਉਤੇ ਗੌਰਵ ਦਾ ਪਰਦਾ ਪਾਉਂਦਿਆਂ ਹੁਕਮ ਦੇ ਲਹਿਜੇ ਵਿਚ ਕਿਹਾ । ਪਰ ਲੋਕ ਮੰਨਣ ਨੂੰ ਤਿਆਰ ਨਹੀਂ ਸਨ । ''ਇਹ ਕਿੱਦਾਂ ਹੋ ਸਕਦੈ ? ਜਿਹੜਾ ਤੇਰਾ ਹੱਕ ਬਣਦੈ, ਤੂੰ ਲੈ । ਉਹਦਾ ਜੋ ਬਣੂ, ਉਹ ਲੈ ਲਊ ।'' ਫੇਰ ਉਹ ਸਾਰੇ ਬਾਲਾਚਾਰੀਏ

ਕੋਲ ਗਏ ਤੇ ਦੱਛਣਾ ਦਿੱਤੀ, "ਆਚਰੀਆ ਜੀ, ਇਹ ਲਓ ਆਪਣੀ ਦੱਛਣਾ।"

"ਭਾਈ, ਮੈ ਮੰਤ੍ਰ-ਪਾਠ ਤਾਂ ਕੀਤਾ ਨਹੀਂ। ਮੈਨੂੰ ਦੱਛਣਾ ਕਾਹਦੀ ਦਿੰਦੇ ਹੋ।"

ਨਾਰਾਇਣਾਚਾਰੀਆ ਜਿਥੇ ਖੜ੍ਹਾ ਸੀ, ਓਥੋਂ ਹੀ ਉੱਚੀ-ਦੇਣੀ ਬੋਲਿਆ, "ਕਿਉਂ ਜਜਮਾਨੋਂ, ਮੈਂ ਪਹਿਲਾਂ ਕੀ ਕਹਿੰਦਾ ਸੀ? ਜਿਹੜਾ ਵੀ ਮੰਤ੍ਰਪਾਠ ਕਰੇ, ਅੱਠ ਪਾਈਆਂ ਉਹਦੀਆਂ।" ਪਰ ਉਹਦੀ ਦਾਲ ਨਾ ਗਲੀ। ਕੋਈ ਕਹਿਣ, "ਹਾਂ, ਹਾਂ, ਤੇਰੀ ਗੱਲ ਨਾ ਅਸੀਂ ਮੰਨੀ। 'ਚਾਰੀਆ ਜੀ ਪਾਠ ਕਰਨ ਹੀ ਲੱਗੇ ਸੀ, ਤੂੰ ਰੋਕ 'ਤਾ।" ਤੇ ਉਹਨੇ ਚਾਰ ਪਾਈਆਂ ਨਦੀ ਵਿਚ ਸੁੱਟ ਦਿੱਤੀਆਂ। ਬਾਕੀਆਂ ਨੇ ਵੀ ਪੈਸੇ ਪਾਣੀ ਵਿਚ ਸੁੱਟ ਦਿੱਤੇ।

ਨਾਰਾਇਣਾਚਾਰੀਆ ਦਾ ਪਾਰਾ ਇਕਦਮ ਚੜ੍ਹ ਗਿਆ। ਉਹਨੂੰ ਸ਼ੱਕ ਹੋ ਗਿਆ ਕਿ ਆਚਾਰੀਏ ਨੇ ਉਨ੍ਹਾਂ ਨੂੰ ਪੈਸੇ ਨਦੀ ਵਿਚ ਸੁੱਟਣ ਲਈ ਕਿਹਾ ਹੈ। ਉਹ ਉੱਚੀ-ਉੱਚੀ ਬੋਲਣ ਲੱਗਾ, "ਸਿਆਣਾ-ਬਿਆਣਾ ਹੋ ਕੇ ਨੀਚ ਕਾਹਨੂੰ ਬਣਦੈਂ? ਕਲ੍ਹ ਮਾਮਲੇਦਾਰ ਪਿੱਛੇ ਪਿਆ ਹੋਇਆ ਸੀ, ਮੰਤ੍ਰ ਪਾਠ ਦੇ ਪੈਸੇ ਉਗਰਾਹੁਣ ਨੂੰ। ਮੈਂ ਓਦੋਂ ਆਪਣਾ ਹਿੱਸਾ ਮੰਗਣ ਆਇਆ ਸੀ? ਅੱਜ ਇਥੇ ਕੀ ਕਰਨ ਆਇਐਂ? ਲੋਕਾਂ ਨੂੰ ਸਿਖਾਲ ਕੇ ਪੈਸੇ ਪਾਣੀ 'ਚ ਸੁਟਵਾਉਂਦੈਂ! ਪਰ ਯਾਦ ਰੱਖੀਂ, ਅੱਜ ਤੋਂ ਤੂ ਪੱਤਣ 'ਤੇ ਇਕ ਕੌਡੀ ਵੀ ਕਮਾ ਗਿਆ ਤਾਂ ਮੇਰਾ ਨਾਂ ਬਦਲ ਦੇਈਂ! ਸਮਝਿਆ?"

ਬਾਲਾਚਾਰੀਏ ਨੂੰ ਬਹੁਤ ਬੁਰਾ ਲੱਗਾ। ਉਹ ਉਹਨੂੰ ਸਮਝਾਉਣ ਲੱਗਾ, "ਨਾਰਾਇਣ ਪੁੱਤ, ਜਦ ਲੋਕ ਪਿਆਰ ਨਾਲ ਕੁਝ ਦੇਣ ਨੂੰ ਹੱਥ ਅਗਾਂਹ ਕਰਨ, ਤਾਂ ਉਨ੍ਹਾਂ ਨੂੰ ਕੋਈ ਰੋਕ ਨਹੀਂ ਸਕਦਾ। ਅੱਜ ਤੋਂ ਪੱਤਣ 'ਤੇ ਤੂੰਹੀਓਂ ਪਾਠ ਕਰੀਂ। ਅੱਜ ਤੋਂ ਮੈਂ ਕਿਸੇ ਦਾ ਸੰਕਲਪ ਮੰਤ੍ਰ ਪਾਠ ਕਰਾਊਂਗਾ ਹੀ ਨਹੀਂ।"

ਨਾਰਾਇਣਾਚਾਰੀਏ ਦੀ ਤਾਂ ਵੀ ਤਸੱਲੀ ਨਾ ਹੋਈ। "ਵਾਹ, ਮੰਤ੍ਰ ਪਾਠ ਛਡ ਦਏਂਗਾ, ਤਾਂ ਕੀ ਹੋਊ? ਅੱਠ ਪਾਈਆਂ ਵਾਲਾ ਪਾਠ ਛੱਡਿਆ ਵੀ, ਤਾਂ ਕੀ ਛੱਡਿਆ। ਲੋਕ ਤੀਰਥ ਨ੍ਹਾਣ ਆਉਂਦੇ ਨੇ ਤੇ ਤੂੰ ਪਿੱਛੇ ਪੈ ਜਾਂਦੈਂ। ਤੀਰਥ ਸਰਾਧ ਦੇ ਬਹਾਨੇ ਉਨ੍ਹਾਂ ਨੂੰ ਚੂੰਡਦੈਂ। ਉਹ ਕਿੱਦਾਂ ਛਡੇਂਗਾ?"

ਹੁਣ ਬਾਲਾਚਾਰੀਏ ਨੂੰ ਵੀ ਬੜਾ ਗੁੱਸਾ ਆਇਆ, ਤਾਂ ਵੀ ਉਹ ਆਪਣਾ ਆਪ ਸਾਂਭਦਿਆਂ ਕਹਿਣ ਲੱਗਾ, "ਲੈ, ਗੰਗਾਮਾਈ ਨੂੰ ਹੱਥ 'ਚ ਲੈ ਕੇ ਸਹੁੰ ਖਾਂਦਾਂ, ਅੱਜ ਤੋਂ ਉਹ ਵੀ ਤੇਰੇ ਲਈ ਹੀ ਛੱਡਿਆ। ਹੁਣ ਵੀ ਬੱਸ ਕਰੇਂਗਾ ਕਿ ਨਹੀਂ?"

ਇਹ ਆਖ ਕੇ ਆਚਾਰੀਏ ਨੇ ਮਾਤਾਗੰਗੇ ਦਾ ਮੰਤ੍ਰ ਉੱਚਾਰਦਿਆਂ ਚੁਭੀ ਲਾਈ। ਵਹਿਣ ਬੜਾ ਤੇਜ਼ ਸੀ। ਵਹਿਣ ਨੇ ਆਚਾਰੀਏ ਨੂੰ ਚਾਰੇ ਪਾਸਿਓਂ ਘੇਰ ਲਿਆ। ਆਚਾਰੀਆ ਲੰਮੇ ਲੰਮੇ ਹੱਥ ਮਾਰਦਾ ਅੱਗੇ ਵਧਦਾ ਗਿਆ। ਉਹਨੂੰ ਨਦੀ ਵਿਚ ਵਹਿ ਜਾਣ ਦਾ ਭੋਰਾ ਵੀ ਡਰ ਨਹੀਂ ਸੀ। ਜਿਵੇਂ ਉਹ ਜਲਧਾਰਾ ਵਿਚ ਮੁਕਤੀ ਲਭ ਰਿਹਾ ਸੀ। ਉਹ ਆਪ ਲਹਿਰ ਹੋ ਕੇ ਵਹਿੰਦਾ ਗਿਆ। ਬਾਕੀ ਨਹਾ ਰਹੇ ਲੋਕ ਡਰ ਗਏ ਕਿ ਸਵਾਮੀ ਜੀ ਰੁੜ੍ਹ ਗਏ ਹਨ। ਉਨ੍ਹਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ, "'ਚਾਰੀਆ ਜੀ ਪਾਣੀ 'ਚ ਫਸ ਗਏ। ਬਚਾ ਲਓ, ਓਏ, ਬਚਾ ਲਓ।" ਪਰ ਪਾਰਲੀ ਵਾਲਿਆਂ ਵਾਸਤੇ ਆਚਾਰੀਏ ਦਾ ਇੰਜ ਵਹਿਣ ਨਾਲ-ਨਾਲ ਤੈਰਨਾ ਨਵੀਂ ਗੱਲ ਨਹੀਂ ਸੀ। ਉਨ੍ਹਾਂ ਨੇ ਸਮਝਾਇਆ ਕਿ ਘਬਰਾਉਣ ਦੀ ਕੋਈ ਲੋੜ ਨਹੀਂ, ਆਪੇ ਕੰਢੇ 'ਤੇ ਆ ਜਾਣਗੇ। ਵੱਡੀ ਸਾਰੀ ਲਹਿਰ ਨੇ ਆਚਾਰੀਏ

ਨੂੰ ਕੰਢੇ ਵਲ ਧੱਕ ਦਿਤਾ। ਉਹਨੇ ਮਹਿਸੂਸ ਕੀਤਾ ਕਿ ਉਹਦਾ ਪਾਦਲੀ ਨਾਲੋਂ ਰਿਣ-ਸੰਬੰਧ ਹਾਲੇ ਟੁੱਟਾ ਨਹੀਂ। ਉਹਨੇ ਨਦੀ ਵਲ ਭਉਂ ਕੇ ਪ੍ਰਣਾਮ ਕੀਤਾ ਤੇ ਥੋੜ੍ਹੀ ਦੇਰ ਗਿੱਲੇ ਕਪੜਿਆਂ ਵਿਚ ਹੀ ਖੜ੍ਹਾ ਰਿਹਾ। ਉਹਨੂੰ ਠੰਢ ਦੀ ਕੋਈ ਪ੍ਰਵਾਹ ਨਹੀਂ ਸੀ। ਅਚਾਨਕ ਉਹਨੂੰ ਜੋ ਕੁਝ ਹੋਇਆ, ਉਹ ਅਜੀਬ ਲੱਗਣ ਲੱਗਾ। ਉਹ ਸੁੱਕੇ ਲੀੜੇ ਪਾ ਕੇ ਤੇ ਇਕ ਵਾਰ ਫੇਰ ਨਦੀ ਨੂੰ ਪ੍ਰਣਾਮ ਕਰ ਕੇ ਘਰ ਵਲ ਤੁਰ ਪਿਆ। ਆਦਤਨ ਉਹਦੇ ਮੂੰਹੋਂ 'ਰਾਘਵੇਂਦ੍ਰ ਸਤ੍ਰੋਤ੍' ਪਾਠ ਨਿਕਲ ਗਿਆ। ਪਰ ਮਨ ਵਿਚ ਬੇਚੈਨੀ ਸੀ। ਪਾਠ ਵਲ ਉਹਦਾ ਧਿਆਨ ਹੀ ਨਾ ਰਿਹਾ। ਉਹਦਾ ਸਾਰਾ ਧਿਆਨ ਮੁਕਤੀ ਉਤੇ ਕੇਂਦ੍ਰਿਤ ਸੀ। ਅੱਜ ਉਹਦੇ ਆਪਣੇ ਭਤੀਜੇ ਨੇ ਜੋ ਉਹਦੇ ਨਾਲ ਸਲੂਕ ਕੀਤਾ ਸੀ, ਉਹ ਵਿਨਾਸ਼ਕ ਸ਼ਕਤੀ ਦਾ ਪ੍ਰਤੀਕ ਸੀ। ਜ਼ਿੰਦਗੀ ਹੜ੍ਹਿਆਈ ਨਦੀ ਵਾਂਗ ਕੰਢੇ ਤੋੜ ਕੇ ਹਰ ਥਾਂ ਵਿਆਪਣਾ ਚਾਹੁੰਦੀ ਹੈ। ਉਹਨੂੰ ਰੋਕਣਾ ਪਾਗਲਪਨ ਨਹੀਂ ਤਾਂ ਕੀ ਹੈ? ਆਚਾਰੀਆ ਅੱਜ ਬਚਣਾ ਨਹੀਂ ਚਾਹੁੰਦਾ ਸੀ, ਪਰ ਬਚ ਗਿਆ ਸੀ। ਸ਼ਾਇਦ ਮਰਨ ਲਈ ਪ੍ਰਬਲ ਇੱਛਾਸ਼ਕਤੀ ਦੀ ਲੋੜ ਪੈਂਦੀ ਹੈ, ਜਾਂ ਦੇਵਸ਼ਕਤੀ ਦੀ। ਤਾਂ ਕੀ ਅੱਜ ਉਹਦੇ ਬਚ ਨਿਕਲਣ ਪਿੱਛੇ ਕੋਈ ਭੇਤ ਸੀ? ਕੌਣ ਜਾਣੇ? ਆਦਮੀ ਕਿੰਨਾ ਬੇਸਹਾਰਾ ਹੋ ਜਾਂਦਾ ਹੈ, ਇਹ ਸੋਚ ਕੇ ਆਚਾਰੀਆ ਮਨ ਮਸੋਸ ਕੇ ਰਹਿ ਗਿਆ। ਉਹਨੇ ਰੱਬ ਅੱਗੇ ਪ੍ਰਾਰਥਨਾ ਕੀਤੀ—ਹੇ ਭਗਵਾਨ, ਸਭ ਕੁਝ ਤੋਂ ਮੁਕਤੀ ਦਿਵਾਓ...

ਉਹਨੇ ਘਰ ਪੁੱਜ ਕੇ ਰੱਬ ਦੀ ਪੂਜਾ ਕੀਤੀ, ਪਰ ਮਨ ਆਪਣੇ ਆਪ ਵਿਚ ਨਹੀਂ ਸੀ। ਉਹਨੇ ਰੋਟੀ ਵੀ ਨਾਂ ਕਰਨ ਨੂੰ ਖਾ ਲਈ। ਚਿੰਤਾ ਦੇ ਧੂੰਏਂ ਨਾਲ ਉਹਦਾ ਸਾਹ ਘੁੱਟਣ ਲੱਗਾ ਹੋਇਆ ਸੀ। ਉਹ ਮ੍ਰਿਗਛਾਲ ਉਤੇ ਲੰਮਾ ਪੈ ਗਿਆ। ਪਰ ਨੀਂਦ ਨਹੀਂ ਆਉਂਦੀ ਸੀ।

# 30

ਆਚਾਰੀਏ ਦੀ ਬੇਚੈਨੀ ਦਾ ਕੋਈ ਟਿਕਾਣਾ ਨਹੀਂ ਸੀ। ਉਹਨੇ ਸੋਚਿਆ—ਸ੍ਰੀ ਮਦਭੁਗਵਤ ਦਾ ਪਾਠ ਕਰਾਂ ਤਾਂ ਕਲੇਸ਼ ਦੂਰ ਹੋਊ, ਮਨ ਨੂੰ ਚੈਨ ਮਿਲੂ। ਉਹ ਉਠਿਆ, ਪੋਥੀ ਖੋਲ੍ਹ ਕੇ ਪੜ੍ਹਨ ਬੈਠਾ, ਤਾਂ ਮਨ ਉਹਦੇ ਵਿਚ ਟਮ ਗਿਆ। ਪ੍ਰਥੁਰਾਜ ਦੇ ਪ੍ਰਿਥਵੀਦੋਹਨ ਦੀ ਸਾਖੀ ਵਿਚ ਉਹਦਾ ਮਨ ਖੁੱਭ ਗਿਆ। ਉਹ ਤ੍ਰਿਕਾਲਾਂ ਤਕ ਪੜ੍ਹਦਾ ਹੀ ਰਿਹਾ। ਸੂਰਜ ਅਸਤਣ ਤੋਂ ਘੰਟਾ ਪਹਿਲਾਂ ਕਾਸਿਮ ਆ ਗਿਆ।

"ਸਵਾਮੀ ਜੀ, ਅਨਰਥ ਹੋ ਗਿਆ। ਮਾਮਲੇਦਾਰ ਨੇ ਦਾਦੇ ਨੂੰ ਬੰਨ੍ਹ 'ਤਾ।" ਕਾਸਿਮ ਬੜਾ ਘਬਰਾਇਆ ਹੋਇਆ ਸੀ। "ਹਾਵਨੂਰ ਵਾਲੇ ਪੇਸ਼ੀ ਵੇਲੇ ਹਾਜ਼ਰ ਹੋਏ ਸੀ?" ਆਚਾਰੀਏ ਨੇ ਘਬਰਾ ਕੇ ਪੁੱਛਿਆ।

"ਨਹੀਂ। ਪੇਸ਼ੀ ਵੇਲੇ ਤਾਂ ਹਾਵਨੂਰੀਏ ਧਰਮਸਾਲਾ ਵਲ ਆਏ ਵੀ ਨਹੀਂ। ਦਾਦਾ ਤੇ ਜਿੰਨੱਪਾ ਹੀ ਹਾਜ਼ਰ ਸਨ। ਮਾਮਲੇਦਾਰ ਨੇ ਪਤਾ ਨਹੀਂ ਕੀ ਕੀ ਪੁੱਛਿਆ। ਜਿੰਨੱਪਾ ਕਹਿਣ ਲੱਗਾ ਪਈ ਉਹਦੀ ਦਿੱਤੀ ਜ਼ਮਾਨਤ ਰੱਦ ਕਰ ਦਿਓ। ਮਾਮਲੇਦਾਰ ਨੇ ਕਿਹਾ—ਜ਼ਮਾਨਤ ਰੱਦ ਹੋਈ ਤੇ ਦਾਦੇ ਨੂੰ ਅੰਦਰ ਕਰੋ।"

"ਤੈਨੂੰ ਇਹ ਸਾਰਾ ਕੁਸ਼ ਕੀਹਨੇ ਦੱਸਿਆ ?" ਆਚਾਰੀਏ ਨੇ ਪੁੱਛਿਆ। "ਜਿੰਨੱਪੇ ਨੇ ਆਪ ਦੱਸਿਆ ਸਵਾਮੀ ਜੀ। ਸੁਣਿਐ ਦਾਦਾ ਉਹਨੂੰ ਜਾ ਕੇ ਕਹਿਣ ਲੱਗਾ—ਚਾਚਾ ਅੰਨ ਲੈਣ ਮੈਂ ਰਾਤ ਨੂੰ ਇੰਦਰਪੁਰ ਜਾਊਂਗਾ। ਇਹ ਸੁਣ ਜਿੰਨੱਪਾ ਅੱਗੋਂ ਬੋਲਿਆ—ਜੇ ਇਹ ਗੱਲ ਐ ਤਾਂ ਜ਼ਮਾਨਤ ਵਾਪਸ ਲੈ ਲਊਂ। ਬੱਸ ਉਹਨੇ ਮਾਮਲੇਦਾਰ ਨੂੰ ਅਰਜ਼ੀ ਦਿੱਤੀ ਤੇ ਉਹਨੇ ਜ਼ਮਾਨਤ ਰੱਦ ਕਰ 'ਤੀ।" ਕਾਸਿਮ ਨੇ ਗੱਲ ਦੱਸ ਦਿੱਤੀ।

"ਠੀਕ ਐ, ਕੋਈ ਗੱਲ ਨਹੀਂ। ਮੈਂ ਹੁਣੇ ਮਾਮਲੇਦਾਰ ਨੂੰ ਮਿਲਦਾਂ, ਤੂੰ ਜਾਹ।" ਇਹ ਆਖ ਕੇ ਆਚਾਰੀਆ ਉੱਠਿਆ।

ਸ਼ਾਮਰਾਓ ਨੇ ਕਿਹਾ ਸੀ ਕਿ ਮੁਦੱਈ ਗ਼ੈਰਹਾਜ਼ਰ ਹੋ ਜਾਣ, ਤਾਂ ਪਰਚਾ ਆਪਣੇ ਆਪ ਖ਼ਾਰਜ ਹੋ ਜਾਏਗਾ। ਕੱਲਨ ਗੌੜ ਵੀ ਆਪਣੇ ਵਾਅਦੇ ਮੁਜਬ ਪੇਸ਼ੀ ਵੇਲੇ ਆਪਣੇ ਬੰਦਿਆਂ ਸਮੇਤ ਗ਼ੈਰਹਾਜ਼ਰ ਰਿਹਾ। ਤਾਂ ਫੇਰ ਪਰਚਾ ਰੱਦ ਕਿਉਂ ਨਾ ਹੋਇਆ ? ਦਾਦੇ ਨੂੰ ਕਿਵੇਂ ਬਚਾਇਆ ਜਾਵੇ ? ਇਹ ਸੋਚਦਿਆਂ ਆਚਾਰੀਆ ਧਰਮਸਾਲਾ ਪੁਜਾ।

ਧਰਮਸਾਲਾ ਵਿਚੋਂ ਲੋਕ ਜਾ ਚੁਕੇ ਸਨ। ਸਿਪਾਹੀ, ਸ਼ੇਸ਼ੱਪਾ ਤੇ ਮੁਣਸ਼ੀ ਗੋਪਾਲਰਾਓ ਹੀ ਹਾਜ਼ਰ ਸਨ। ਸ਼ੇਸ਼ੱਪੇ ਨੇ ਆਚਾਰੀਏ ਨੂੰ ਪ੍ਰਣਾਮ ਕੀਤਾ ਤੇ ਸੱਜਣਤਾਈ ਦਿਖਾਉਂਦਿਆਂ ਕਿਹਾ, " 'ਚਾਰੀਆ ਜੀ, ਤੁਸੀਂ ਕਸ਼ਟ ਕਾਹਨੂੰ ਕੀਤਾ ? ਮੈਨੂੰ ਕਹਿੰਦੇ, ਮੈਂ ਆਪ ਆ ਜਾਂਦਾ।"

"ਤੇਰੇ ਤਾਈਂ ਕੰਮ ਹੁੰਦਾ, ਤਾਂ ਹੀ ਤੈਨੂੰ ਕਹਿੰਦਾ। ਮੈਨੂੰ ਕੰਮ ਹੈਗਾ ਮਾਮਲੇਦਾਰ ਨਾਲ। ਏਸ ਲਈ ਇਥੇ ਆਉਣਾ ਪਿਆ।"

"ਕੋਈ ਖ਼ਾਸ ਕੰਮ ਐ ਤਾਂ ਮਾਮਲੇਦਾਰ ਸਾਹਬ ਨੂੰ ਧਰਮਸਾਲਾ 'ਚ ਹੀ ਮਿਲ ਲਓ," ਮੁਣਸ਼ੀ ਨੇ ਬੀੜਾ ਥੁਕਦਿਆਂ ਕਿਹਾ।

ਧਰਮਸਾਲਾ ਵਿਚ ਮਾਮਲੇਦਾਰ ਦਾ 'ਇਜਲਾਸ' ਸਜਾਇਆ ਗਿਆ ਸੀ। ਓਥੇ ਹੀ ਖੇਸ ਤਾਣ ਕੇ ਮਾਮਲੇਦਾਰ ਅੰਦਰ ਤਕੀਏ ਨਾਲ ਢੋਅ ਲਾ ਕੇ ਡਾਕ ਦੇਖ ਰਿਹਾ ਸੀ। ਉਹਦਾ ਧਿਆਨ ਆਚਾਰੀਏ ਵਲ ਨੂੰ ਨਾ ਗਿਆ। ਆਚਾਰੀਆ ਉਡੀਕ ਵਿਚ ਥੋਹੜੀ ਦੇਰ ਖੜ੍ਹਾ ਰਿਹਾ। ਧਰਮਸਾਲਾ ਦੇ ਦੂਜੇ ਪਾਸੇ ਇਕ ਹੋਰ ਖੇਸ ਤਾਣ ਕੇ 'ਆਰਾਮਗਾਹ' ਬਣਾਈ ਹੋਈ ਸੀ। ਮਾਮਲੇਦਾਰ ਦੀ ਵਹੁਟੀ ਰੁਕਮਣੀਬਾਈ ਨੇ ਅੰਦਰੋਂ ਆਚਾਰੀਏ ਨੂੰ ਦੇਖ ਲਿਆ ਸੀ। ਉਹਨੇ ਸੱਦ ਲਿਆ, ਤਾਂ ਆਚਾਰੀਏ ਨੂੰ ਜਾਣਾ ਹੀ ਪਿਆ। ਮਾਮਲੇਦਾਰ ਕਿਸੇ ਕੰਮ ਬਾਹਰ ਚਲੇ ਗਿਆ। ਰੁਕਮਣੀ ਦਾ ਸਰੀਰ ਵਾਹਵਾ ਭਰਿਆ ਹੋਇਆ ਸੀ। ਜ਼ਿਆਦਾ ਕਪੜੇ ਪਾਏ ਹੋਣ ਕਾਰਣ ਉਹ ਹੋਰ ਵੀ ਭਾਰੀ ਲਗਦੀ ਸੀ। ਉਹ ਸੁਪਾਰੀ ਚਬਾ ਰਹੀ ਸੀ ਤੇ ਉਹਨੇ ਅਧੀਨਗੀ ਨਾਲ ਆਚਾਰੀਏ ਕੋਲੋਂ ਪੁਛਿਆ, "ਕਿਉਂ, 'ਚਾਰੀਆ ਜੀ, ਕੱਲ੍ਹ ਦੇ ਜੋ ਗਏ, ਹੁਣ ਦਰਸ਼ਨ ਦਿੱਤੇ ਨੇ। ਕੱਲ੍ਹ ਸਾਡਾ ਨਿਉਂਦਾ ਵੀ ਤੁਸੀਂ ਮੰਨਿਆ ਨਹੀਂ। ਅਸੀਂ ਬੜੇ ਪਰੇਸ਼ਾਨ ਹੋਏ। ਬ੍ਰਾਹਮਣ ਨੂੰ ਭੋਜ ਲੁਆਏ ਬਗੈਰ ਅਸੀਂ ਅੰਨ ਨੂੰ ਮੂੰਹ ਲਾਈਏ, ਇਹ ਤਾਂ ਗੱਲ ਠੀਕ ਨਹੀਂ। ਤੁਸੀਂ ਐਂ ਕਿਉਂ ਕੀਤਾ ? ਤੁਸੀਂ ਆਏ ਕਿਉਂ ਨਾ ?"

"ਤਾਂ ਕੀ ਹੋਇਆ, ਜੇ ਮੈਂ ਨਹੀਂ ਆਇਆ ਤਾਂ ? ਸਾਰਾ ਕਾਰਜ ਪੂਰਾ ਹੋ ਤਾਂ ਗਿਆ ਤੁਹਾਡਾ।" ਆਚਾਰੀਏ ਨੇ ਸਨੇਹ ਨਾਲ ਕਿਹਾ।

ਰੁਕਮਣੀਬਾਈ ਕੁਝ-ਕੁਝ ਅਸੰਤੁਸ਼ਟ ਸੀ। ਉਹਨੇ ਚਾਰੇ ਪਾਸੇ ਨਜ਼ਰ ਮਾਰ ਕੇ ਪੱਕਾ ਕਰ ਲਿਆ ਕਿ ਕੋਈ ਨਹੀਂ ਹੈ। ਫੇਰ ਉਹ ਆਚਾਰੀਏ ਅੱਗੇ ਦੁਖ ਰੋਣ ਲੱਗੀ, " 'ਚਾਰੀਆ

ਜੀ, ਲਗਦੈ, ਤੁਸੀਂ ਜਾਣਬੁਝ ਕੇ ਹੱਥ ਖਿੱਚ ਲਏ । ਤੇ ਓਸ ਲਾਲਚੀ ਨਾਰਾਇਣ ਨੂੰ ਅੱਗੇ ਕਰ 'ਤਾ । ਸੁਣਿਐ, ਉਹ ਤੁਹਾਡਾ ਭਤੀਜਾ ਹੈਗਾ । ਮੈਂ ਕੀ ਦੱਸਾਂ, ਇਕੋ ਦਿਨ 'ਚ ਸਾਡਾ ਤਾਂ ਓਹਨੇ ਦੀਵਾਲਾ ਕਢ ਕੇ ਰਖ 'ਤਾ । ਆਖੇ, 'ਸ਼ਨਾਨ ਵੇਲੇ ਪਾਈ ਸਾੜ੍ਹੀ ਮੈਂ ਉਹਨੂੰ ਦਾਨ ਕਰ ਦਿਆਂ । ਰਾਏਸਾਬ੍ਹ ਤਾਂ ਸੁਣ ਕੇ ਗੁਸੇ 'ਚ ਆ ਗਏ । ਇਨ੍ਹਾਂ ਨੇ ਤਾਂ ਸਾਫ਼ ਆਖ 'ਤਾ— ਇਹ ਨਹੀਂ ਹੋ ਸਕਦਾ । ਇਹਨੇ ਜ਼ਰੀ ਵਾਲੀ ਸਾੜ੍ਹੀ ਪਾਈ ਐ ਤੇ ਇਹ ਤੈਨੂੰ ਦੇ ਦਏ । ਆਖੇਂ, ਤਾਂ ਤੈਨੂੰ ਹੋਰ ਨਵੀਂ ਸਾੜ੍ਹੀ ਲੈ ਦਿਆਂਗੇ । ਅੱਗੋਂ ਚੁਪ ਕਰ ਗਿਆ । ਸੂਪਦਾਨ ਵੇਲੇ ਆਖੇ ਤੇਲ ਦਾ ਭਰਿਆ ਕਟੋਰਾ ਵੀ ਉਹਨੂੰ ਚਾਹੀਏ । ਲਾਲਚ ਦੀ ਵੀ ਕੋਈ ਹੱਦ ਹੁੰਦੀ ਐ । ਅਸੀਂ ਤਾਂ ਬਾਜ਼ ਆਏ, ਐਹੋ ਜਿਹੇ ਪੁਰੋਹਤ ਤੋਂ । ਹਾਂ, ਮੈਂ ਇਨ੍ਹਾਂ ਨੂੰ ਸਾਫ਼-ਸਾਫ਼ ਆਖ 'ਤਾ, ਏਸ ਨਰੈਣੇ-ਸ਼ਰੈਣੇ ਨੂੰ ਕਰੋ ਛੁਟੀ । ਹਾਂ, ਭਲਕੇ ਇਹ ਤੁਹਾਨੂੰ ਸੱਦਣਗੇ । ਗੰਗਾਰਧਨਾ ਕਰਾਓਗੇ, ਤਾਂ ਮੈਂ ਪੂਜਾਪਾਠ ਕਰੂੰਗੀ, ਨਹੀਂ ਤਾਂ ਨਹੀਂ ।'' ਮਾਮਲੇਦਾਰ ਦੀ ਘਰਵਾਲੀ ਦਾ ਲੰਮਾ ਬਖਾਨ ਸੁਣ ਕੇ ਬਾਲਾਚਾਰੀਆ ਅੱਕ ਗਿਆ । ਉਹਨੇ ਗੱਲ ਬਦਲਣ ਲਈ ਕਿਹਾ, ''ਰਾਏਸਾਬ੍ਹ ਨੂੰ ਮਿਲਣਾ ਸੀ ।'' ਪਰ ਰੁਕਮਣੀਬਾਈ ਦੀ ਗੱਲ ਹਾਲੇ ਪੂਰੀ ਨਹੀਂ ਹੋਈ ਸੀ । ''ਮੈਂ ਕੀ ਦਸਦੀ ਸੀ ? ਹਾਂ, ਤੇ ਮੈਂ ਇਨ੍ਹਾਂ ਨੂੰ ਤਕੀਦ ਕਰ 'ਤੀ ਐ ਪਈ ਤੁਹਾਨੂੰ ਹੀ ਸੱਦਣੈ । ਓਦੋਂ ਹੀ ਜੇ ਉਸਮਾਨ ਤੁਹਾਨੂੰ ਸੱਦ ਲਿਆਉਂਦਾ, ਤਾਂ ਏਨੀ ਉਡੀਕ ਤਾਂ ਨਾ ਕਰਨੀ ਪੈਂਦੀ । ਕਹਿੰਦੇ ਸੀ, ਗੌੜਨੀ ਨੇ ਬੜੇ ਤਰਲੇ ਕੀਤੇ ਪਈ ਥੋਹੜੇ ਚਿਰ ਲਈ ਹੀ ਉਹਦੇ ਘਰ ਜਾ ਆਉਣ । ਏਸੇ ਲਈ ਗਏ ਆ । ਹੁਣੇ ਆਉਣ ਵਾਲੇ ਨੇ ।''

ਆਚਾਰੀਆ ਕਹਿਣ ਲੱਗਾ, ''ਰੁਕਮਣੀਬਾਈ ਜੀ, ਸ਼ੇਸ਼ੱਪੇ ਨੇ ਗੰਗਾ ਪੂਜਾ ਦਾ ਸਾਰਾ ਕੰਮ ਨਾਰਾਇਣ ਨੂੰ ਸੌਂਪ ਦਿੱਤੈ । ਹੁਣ ਮੇਰਾ ਵਿਚ ਪੈਣਾ ਠੀਕ ਨਹੀਂ । ਮੈਂ ਤਾਂ ਇਥੇ ਕਿਸੇ ਦੇ ਕੰਮ ਆਇਆਂ ।'' ਆਚਾਰੀਏ ਨੇ ਆਉਣ ਦਾ ਮਕਸਦ ਦੱਸਿਆ ।

''ਓਸ ਨਾਰਾਇਣ ਦਾ ਨਾਂ ਨਾ ਲਓ । ਮੈਂ ਤਾਂ ਸਹੁੰ ਖਾ ਲਈ ਐ । ਉਹਦਾ ਮੂੰਹ ਤਕ ਨਹੀਂ ਦੇਖਣਾ । ਹੁਣ ਗੰਗਾਰਧਨਾ ਦਾ ਵਰਤ ਤੁਸੀਂ ਹੀ ਕਰਵਾਉਣੈ । ਨਾਂਹ ਨਾ ਕਰੀਓ । ਤੁਸੀਂ ਜਿਹਦੇ ਕੰਮ ਆਏ ਹੋ, ਉਹਦਾ ਕੰਮ ਅਸੀਂ ਕਰਵਾ ਦਿਆਂਗੇ ।'' ਉਹਨੇ ਯਕੀਨ ਦਵਾਇਆ ।

ਆਚਾਰੀਏ ਨੂੰ ਇਹ ਗੱਲ ਜਚ ਰਹੀ ਸੀ । ਦਾਦੇ ਨੂੰ ਹਰ ਹਾਲਤ ਬਚਾਉਣਾ ਸੀ । ਇਹਦਾ ਪੁੰਨ ਕਿਸੇ ਨੂੰ ਵੀ ਮਿਲੇ, ਇਹਦੇ ਨਾਲ ਕੋਈ ਫ਼ਰਕ ਨਹੀਂ ਪੈਂਦਾ ਸੀ ।

''ਜੇ ਤੁਸੀਂ 'ਰਾਦਾ ਕਰ ਲਓ, ਤਾਂ ਤੁਹਾਡੇ ਲਈ ਇਹ ਕਿਹੜੀ ਵੱਡੀ ਗੱਲ ਐ । ਮੈਂ ਦੂਜੇ ਦੇ ਭਲੇ ਲਈ ਹੀ ਤੁਹਾਨੂੰ ਕਹਿੰਦਾਂ । ਗੱਲ ਵੀ ਕੋਈ ਬਹੁਤੀ ਵੱਡੀ ਨਹੀਂ । ਇਕ ਮੁੰਡਾ ਐ, ਦਾਦਾ, ਪਿਉ ਦਾ ਇਕੋ-ਇਕ ਪੁਤ । ਸੁਭਾਅ ਦਾ ਬੜਾ ਚੰਗੈ, ਬੜਾ ਮਿੱਠਾ । ਵਿਚਾਰਾ ਸ਼ਿਕਾਰ ਖੇਲਦਾ-ਖੇਲਦਾ ਹਾਵਣੂਰ ਦੀ ਹੱਦ 'ਚ ਚਲੇ ਗਿਆ । ਓਥੇ ਕਿਸੇ ਨਾ' ਬੋਲ-ਬਲਾਰਾ ਹੋ ਗਿਆ । ਉਨ੍ਹਾਂ ਲੋਕਾਂ ਨੇ ਤਾਅ 'ਚ ਆਣ ਕੇ ਪਰਚਾ ਲਿਖਾ 'ਤਾ । ਮਗਰੋਂ ਜ਼ਮਾਨਤ ਹੋ ਗਈ ਤੇ ਹਾਵਣੂਰ ਵਾਲਿਆਂ ਵੀ ਰਾਜੀਨਾਮੇ ਦਾ ਕਰਾਰ ਕੀਤਾ ਸੀ । ਪਰ ਸਾਡੇ ਪਿੰਡ ਦੇ ਕੁਸ਼ ਬੰਦਿਆਂ ਨੇ ਐਸੀ ਚਾਲ ਚੱਲੀ ਕਿ ਵਿਚਾਰੇ ਨੂੰ ਅੰਦਰ ਜਾਣਾ ਹੀ ਪਿਆ । ਤੁਹਾਡੇ ਅੱਗੇ ਮਿੰਨਤ-ਤਰਲਾ ਕਰਨ ਆਇਆਂ ਕਿ ਉਹਨੂੰ ਕਿਸੇ ਤਰ੍ਹਾਂ ਬਚਾ ਲਓ ।''

ਆਚਾਰੀਏ ਦੀ ਆਵਾਜ਼ ਦੇ ਦਰਦ ਤੋਂ ਸ਼ਾਇਦ ਰੁਕਮਣੀਬਾਈ ਪਿਘਲ ਗਈ ।

ਵਿਚਾਰੀ ਦਾ ਕੱਲਾਕਾਰਾ ਪੁਤ ਸੀ, ਉਹ ਵੀ ਚਲ ਵਸਿਆ ਸੀ । ਇਸੇ ਲਈ ਦਾਦੇ ਦੀ ਕਹਾਣੀ ਸੁਣ ਕੇ ਉਹਦਾ ਜ਼ਖ਼ਮ ਹਰਾ ਹੋ ਗਿਆ । ਉਹਨੂੰ ਕਈ ਗੱਲਾਂ ਯਾਦ ਆ ਗਈਆਂ । ਉਹਦੀਆਂ ਅੱਖਾਂ ਸੱਜਲ ਹੋ ਗਈਆਂ । ਉਹਨੇ ਪੱਲੇ ਨਾਲ ਅੱਖਾਂ ਪੂੰਝ ਕੇ ਕਿਹਾ—"ਆਚਾਰੀਆ ਜੀ, ਰਾਏਸਾਹਬ ਨੂੰ ਆ ਲੈਣ ਦਿਓ, ਮੈਂ ਹੁਣੇ ਹੀ ਓਸ ਮੁੰਡੇ ਨੂੰ ਛੱਡ ਦੇਣ ਲਈ ਕਹੂੰਗੀ ।"

"ਤੁਸੀਂ ਤਾਂ ਆਖੋਗੇ ਹੀ । ਪਰ ਮੈਨੂੰ ਯਕੀਨ ਨਹੀਂ ਆਉਂਦਾ ਪਈ ਰਾਏਸਾਬ੍ਹ ਮੰਨਣਗੇ ਵੀ । ਕਿਉਂਕਿ ਸ਼ੇਸ਼ੱਪਾ ਦਾਦੇ ਨੂੰ ਜੇਲ ਭਿਜਵਾਉਣਾ ਚਾਹੁੰਦੈ । ਪਾਰਵਤੱਵਾ ਵੀ ਇਹੀ ਚਾਹੁੰਦੀ ਐ । ਉਨ੍ਹਾਂ ਹੱਥੋਂ ਕੁਸ਼ ਦੇ-ਦੁਆ ਕੇ ਰਾਏਸਾਬ੍ਹ ਨੂੰ ਮਨਾ ਲੈਣ ਦਾ ਇਨ੍ਹਾਂ ਸਾਰਿਆਂ ਦਾ ਇਰਾਦਾ ਐ । ਗੱਲ ਇਥੋਂ ਤਕ ਆਈ ਹੋਈ ਐ, ਤਾਂ ਮੈਨੂੰ ਕੁਸ਼ ਸੁਝਦਾ ਨਹੀਂ ਕਿ ਕੀਤਾ ਕੀ ਜਾਵੇ ?"

ਰੁਕਮਣੀਬਾਈ ਨੇ ਯਕੀਨ ਦਵਾਇਆ ਕਿ ਉਹਤੇ ਕੋਲੋਂ ਜੋ ਕੁਝ ਵੀ ਸਰਿਆ-ਬਣਿਆ, ਉਹ ਕਰੇਗੀ । ਉਹ ਆਚਾਰੀਏ ਕੋਲ ਇਹ ਵੀ ਜਾਣਨਾ ਚਾਹੁੰਦੀ ਸੀ ਕਿ ਔਲਾਦ ਕਿਵੇਂ ਹੋਵੇ । ਇਸ ਲਈ ਉਹਨੇ ਦਿਲ ਵਿਚ ਹੀ ਸੋਚ ਲਿਆ ਸੀ ਕਿ ਆਚਾਰੀਆ ਜੋ ਵੀ ਉਪਾਅ ਸੁਝਾਏਗਾ, ਉਹ ਪੂਰਾ ਕਰਨ ਲਈ ਪੂਰੀ ਵਾਹ ਲਾਏਗੀ ।

ਮਾਮਲੇਦਾਰ ਪਾਟਿਲ ਦੇ ਘਰੋਂ ਮੁੜ ਆਏ । ਧਾਰੀਆਂਵਾਲਾ ਪੱਟਾ ਤੇ ਉਹਦੇ ਉੱਤੇ ਤਮਗ਼ਾ ਲਾਈ ਉਹਦਾ ਮੁਲਾਜ਼ਮ ਉਸਮਾਨ ਅੱਗੇ-ਅੱਗੇ ਆਇਆ । ਉਹਦੇ ਪਿੱਛੇ ਆਉਂਦੇ ਮਾਮਲੇਦਾਰ ਨੂੰ ਦੇਖ ਕੇ ਰੁਕਮਣੀਬਾਈ ਅੰਦਰ ਚਲੇ ਗਈ । ਮਾਮਲੇਦਾਰ ਨੇ ਆਉਂਦਿਆਂ ਹੀ ਇਕਵਾਰ ਆਚਾਰੀਏ ਨੂੰ ਘੂਰ ਕੇ ਦੇਖਿਆ ਤੇ ਬਿਨਾਂ ਗੱਲ ਕੀਤਿਆਂ ਆਪਣੇ ਆਸਣ ਉਤੇ ਜਾ ਬੈਠਾ ।

ਧਰਮਸਾਲਾ ਵਲੋਂ ਮੁਣਸ਼ੀ ਗੋਪਾਲਰਾਓ ਨਾਲ ਸ਼ੇਸ਼ੱਪਾ ਵੀ ਮਾਮਲੇਦਾਰ ਨੂੰ ਮਿਲਣ ਆ ਗਿਆ । ਉਹਨੇ ਜਲਦੀ ਵਿਚ ਆਚਾਰੀਏ ਨੂੰ ਨਾ ਦੇਖਿਆ । ਗੋਪਾਲਰਾਓ ਅੰਦਰ ਗਿਆ ਤੇ ਉਹਨੇ ਕਾਗ਼ਜ਼ਾਤ ਸਾਹਬ ਅੱਗੇ ਦਸਤਖ਼ਤ ਕਰਨ ਲਈ ਪੇਸ਼ ਕਰ ਦਿਤੇ ਤੇ ਚੁਪਚਾਪ ਖੜ੍ਹਾ ਹੋ ਗਿਆ । ਸ਼ੇਸ਼ੱਪੇ ਕੋਲੋਂ ਚੁਪ ਨਾ ਰਹਿ ਹੋਇਆ । ਉਹਨੇ ਪੁਛ ਹੀ ਲਿਆ, "ਕਿਉਂ ਸਾਬ੍ਹ, ਗੌੜਨੀ ਨੂੰ ਮਿਲ ਆਏ ?" ਤੇ ਫੇਰ ਦੰਦ ਕਢਣ ਲਗ ਪਿਆ ।

ਮਾਮਲੇਦਾਰ ਦੇ ਮੱਥੇ ਇਕਦਮ ਵੱਟ ਪੈ ਗਏ । ਇਹ ਦੇਖ ਕੇ ਸ਼ੇਸ਼ੱਪਾ ਘਬਰਾ ਗਿਆ । ਪਰ ਤੀਰ ਕਮਾਨੋਂ ਨਿਕਲ ਚੁਕਾ ਸੀ । ਉਹ ਹੱਥ ਮਲਦਾ ਖੜ੍ਹਾ ਰਿਹਾ ਤੇ ਸੋਚਦਾ ਰਿਹਾ ਕਿ ਸਾਹਬ ਦਾ ਰਉਂ ਕਿਵੇਂ ਠੀਕ ਕੀਤਾ ਜਾਏ । ਸਾਹਬ ਨੇ ਉਸਮਾਨ ਨੂੰ ਬੁਲਾ ਕੇ ਹੁਕਮ ਦਿੱਤਾ, "ਬਾਹਰ ਜਾ ਕੇ ਆਚਾਰੀਆ ਜੀ ਨੂੰ ਪੁਛ, ਉਹਨਾਂ ਦਾ ਕਿਵੇਂ ਆਉਣਾ ਹੋਇਆ ।"

ਉਸਮਾਨ ਨੂੰ ਬਾਹਰ ਜਾਣ ਦਾ ਮੌਕਾ ਹੀ ਨਾ ਮਿਲਿਆ । ਪਰਦੇ ਦੇ ਪਾਰੋਂ ਜਵਾਬ ਆਇਆ, "ਉਸਮਾਨ ਆਖ ਦੇ ਕਿ ਮੈਂ ਉਨ੍ਹਾਂ ਨੂੰ ਸੱਦਿਆ ਸੀ ।"

ਮਾਮਲੇਦਾਰ ਚੁਪ ਹੋ ਗਿਆ । ਇਕ ਤਰ੍ਹਾਂ ਉਹਦਾ ਮੂੰਹ ਬੰਦ ਹੋ ਗਿਆ । ਇਸ ਕਰਕੇ ਉਹਨੂੰ ਗ਼ੁਸਾ ਆ ਗਿਆ । ਉਹਨੇ ਬੜੇ ਰੁਖੇ ਤਰੀਕੇ ਨਾਲ ਗੋਪਾਲਰਾਓ ਨੂੰ ਕਿਹਾ, "ਗੋਪਾਲਰਾਓ, ਦਸਖ਼ਤਾਂ ਲਈ ਕਾਗ਼ਜ਼ ਇਥੇ ਹੀ ਛਡ ਜਾ । ਮੈਂ ਫੇਰ ਮਗਰੋਂ ਘਲ ਦਊਂਗਾ । ਸ਼ੇਸ਼ੱਪਾ ਤੂੰ ਹੁਣ ਖੜ੍ਹੈਂ ? ਤੇਰਾ ਕੋਈ ਕੰਮ ਰਹਿ ਗਿਐ ?" ਇੰਨਾ ਆਖ ਕੇ ਉਹ

ਬਾਹਰ ਆ ਗਿਆ ।

ਸ਼ੇਸ਼ੱਪਾ ਦੰਦ ਕਢਦਾ ਹੱਥ ਮਲਦਾ ਖੜ੍ਹਾ ਰਿਹਾ । ਉਹਦੇ ਪਿੱਛੇ-ਪਿੱਛੇ ਸ਼ੇਸ਼ੱਪਾ ਆਇਆ । ਉਹਨੇ ਗੱਲ ਸ਼ੁਰੂ ਕੀਤੀ, "ਕੰਮ ਤਾਂ ਕੁਸ਼ ਨਹੀਂ । ਬਸ ਇਹੀ ਪੁਛਣਾ ਸੀ ਪਈ ਦਾਦੇ ਨੂੰ ਬੰਨ੍ਹਣ ਦਾ ਜੋ ਹੁਕਮ ਜਨਾਬ ਨੇ ਦਿੱਤਾ ਸੀ, ਓਸ 'ਚ..."

ਮਾਮਲੇਦਾਰ ਨੇ ਵਿਚੇ ਹੀ ਟੋਕਿਆ, "ਕਾਇਦੇ ਦੇ ਮੁਤਾਬਕ ਜੋ ਵੀ ਕਾਰਵਾਈ ਕਰਨੀ ਹੋਈ, ਅਸੀਂ ਜ਼ਰੂਰ ਕਰਾਂਗੇ । ਪਰ ਮੈਂ ਤੈਨੂੰ ਦੱਸ ਦੇਣਾ ਚਾਹੁੰਦਾ ਕਿ ਸਰਕਾਰੀ ਕੰਮ ਵਿਚ ਐਸੀ ਦਖ਼ਲਅੰਦਾਜ਼ੀ ਠੀਕ ਨਹੀਂ, ਸਮਝਿਆ ?"

ਮਾਮਲੇਦਾਰ ਦਾ ਪਾਰਾ ਇਕਦਮ ਚੜ੍ਹ ਗਿਆ ਸੀ । ਸ਼ੇਸ਼ੱਪਾ ਬੜਾ ਹੈਰਾਨ ਸੀ ।

ਉਹਨੇ ਸੋਚਿਆ, ਸ਼ਾਇਦ ਗੌੜਨੀ ਨੇ ਚੰਗਾ ਵਰਤਾਉ ਨਹੀਂ ਕੀਤਾ ਹੋਣਾ । ਨਹੀਂ ਤਾਂ ਜਿਹੜਾ ਬਹੁਤ ਸਾਰੇ ਕੰਮ ਨਿਪਟਾਉਂਦਿਆਂ ਵੀ ਖਿੱਝਦਾ ਨਹੀਂ, ਉਹ ਇਸ ਵੇਲੇ ਖ਼ਫ਼ਾ ਕਿਉਂ ਹੋ ਰਿਹੈ ? ਲਗਦੈ, ਜਦ ਤਕ ਰਕਮ ਹੱਥ 'ਚ ਨਾ ਆਊ ਓਦੋਂ-ਤਕ ਹੁਕਮ 'ਤੇ ਦਸਖ਼ਤ ਨਹੀਂ ਹੋਣੇ । ਉਹ ਗੌੜਨੀ ਦੇ ਘਰ ਜੋ ਕੁਝ ਵੀ ਹੋਇਆ ਸੀ, ਉਹ ਜਾਣਨ ਲਈ ਉਤਾਵਲਾ ਸੀ । ਇਹ ਸੋਚਾਂ ਸੋਚਦਾ, ਉਹ ਸਰਾਂ ਤੋਂ ਬਾਹਰ ਆ ਗਿਆ ।

ਓਧਰ ਆਚਾਰੀਆ ਆਪਣੇ ਥਾਂ ਦੁਖੀ ਸੀ ਕਿ ਮਾਮਲੇਦਾਰ ਨੇ ਉਹਨੂੰ ਦੇਖ ਕੇ ਅਣਡਿੱਠ ਕਰ ਦਿੱਤਾ ਤੇ ਇਕਦਮ ਅੰਦਰ ਵੜ ਗਿਆ ਸੀ । ਉਹਨੇ ਅੰਦਾਜ਼ਾ ਲਾਇਆ ਕਿ ਸ਼ਾਇਦ ਨਿਉਂਦੇ ਉਤੇ ਨਾ ਆਉਣ ਕਾਰਣ ਉਹ ਗੁੱਸੇ ਹੈ ਤੇ ਉਹਦਾ ਗੁੱਸਾ ਹਾਲੇ ਠੰਢਾ ਨਹੀਂ ਹੋਇਆ । ਇਸ ਲਈ ਹੁਣ ਓਥੇ ਬੈਠੇ ਰਹਿਣ ਦਾ ਕੋਈ ਮਤਲਬ ਨਹੀਂ ਸੀ । ਇਹ ਸੋਚ ਕੇ ਉਹ ਓਥੋਂ ਤੁਰ ਪਿਆ । ਉਹਦਾ ਚਿੱਤ ਪਹਿਲਾਂ ਹੀ ਰਾਜ਼ੀ ਨਹੀਂ ਸੀ । ਕਾਸਿਮ ਆਦਿ ਬੰਦੇ ਬਾਹਰ ਉਹਦੀ ਉਡੀਕ ਵਿਚ ਬੈਠੇ ਸਨ । ਉਨ੍ਹਾਂ ਸੋਚਿਆ ਸੀ ਕਿ ਉਹ ਜ਼ਮਾਨਤ ਦੀ ਦਰਖ਼ਾਸਤ ਦੇ ਕੇ ਬਾਹਰ ਆ ਜਾਣਗੇ । ਆਚਾਰੀਆ ਬਾਹਰ ਆਇਆ, ਤਾਂ ਉਹ ਸਾਰੀ ਗੱਲ ਜਾਣਨ ਲਈ ਉਤਾਵਲੇ ਹੋ ਗਏ । ਕਾਸਮ ਨੇ ਪੁਛਿਆ, "ਸਵਾਮੀ ਜੀ, ਇੰਦੂਪੁਰ ਜਾਣ ਲਈ ਗੱਡੇ ਤਿਆਰ ਖੜ੍ਹੇ ਆ । ਨਾਲ ਜਾਣ ਲਈ ਦਾਦੇ ਦੀ ਰਿਹਾਈ ਦਾ ਹੁਕਮ ਤਾਂ ਕਢਵਾ ਲਓ । ਕੁਸ਼ ਕੰਮ ਬਣਿਆ ?"

ਆਚਾਰੀਆ ਇਕਦਮ ਜਵਾਬ ਨਾ ਦੇ ਸਕਿਆ । ਸ਼ੇਸ਼ੱਪੇ ਤੇ ਗੌੜਨੀ ਦੀ ਮਿਲੀਭਗਤ ਨਾਲ ਜੋ ਕੁਝ ਹੋ ਰਿਹਾ ਸੀ, ਉਹਦੇ ਤੋਂ ਉਹ ਬੜਾ ਅਵਾਜ਼ਾਰ ਸੀ । ਜਿਨੱਪੇ ਨੇ ਵੀ ਕੀ ਕੀਤਾ, ਉਹਨੂੰ ਦੱਸੇ ਬਿਨਾਂ ਹੀ ਗੌੜਨੀ ਦੇ ਘਰ ਵੜ ਕੇ ਕੀ-ਕੀ ਸਾਜ਼ਸ਼ਾਂ ਰਚੀਆਂ ? "ਰੱਬ ਸੱਚੇ ਦਾ ਆਸਰਾ ਹੈ, ਭਾਈ," ਆਖ ਕੇ ਉਹਨੇ ਲੰਮਾ ਸਾਹ ਭਰਿਆ ।

"ਸਵਾਮੀ ਜੀ, ਬੁਝਾਰਤਾਂ ਨਾ ਪਾਓ । ਦੱਸੋ ਤਾਂ ਸਹੀ, ਸਾਬ੍ਹ ਨੇ ਕੀ ਕਿਹਾ ?"

"ਹੁਣ ਮਾਮਲੇਦਾਰ ਦੇ ਹੱਥ-ਵੱਸ ਕੁਸ਼ ਨਹੀਂ । ਸਾਰੀ ਡੋਰ ਗੌੜਨੀ ਦੇ ਹੱਥ ਐ । ਹੁਣ ਉਹਨੂੰ ਹੀ ਮਿਲਣ ਚਲਿਆਂ ।"

ਕਾਸਿਮ ਨੂੰ, ਆਚਾਰੀਏ ਦਾ ਇਹ ਜਵਾਬ ਸਮਝ ਨਾ ਆਇਆ । ਤਾਂ ਵੀ ਉਹਨੂੰ ਹੋਰ ਪੁੱਛਣ ਦਾ ਹੌਸਲਾ ਨਾ ਪਿਆ ਤੇ ਉਹਦੇ ਪਿੱਛੇ-ਪਿੱਛੇ ਤੁਰ ਪਿਆ । ਸ਼ੇਸ਼ਪਾ ਸਭ ਕੁਝ ਦੇਖੀ ਜਾਂਦਾ ਸੀ । ਉਹ ਡਰ ਗਿਆ ਮਤੇ ਗੌੜਨੀ ਸਾਰਾ ਭਾਂਡਾ ਹੀ ਨਾ ਭੰਨ ਦਏ । ਸੋ ਉਹ ਵੀ ਗੌੜਨੀ ਦੇ ਘਰ ਵਲ ਤੁਰ ਪਿਆ । ਉਹਨੂੰ ਉਸਮਾਨ ਨੇ ਆ ਕੇ ਡੱਕ ਲਿਆ ਕਿ ਉਹਨੂੰ

ਸਾਹਬ ਬੁਲਾ ਰਹੇ ਹਨ।

ਮਾਮਲੇਦਾਰ ਆਪਣੀ ਘਰਵਾਲੀ ਨਾਲ ਬਹਿਸ ਕਰ ਰਿਹਾ ਸੀ। ਸ਼ੇਸ਼ੱਪੇ ਨੇ ਸੁਣਿਆ, "ਉਹ ਆਚਾਰੀਆ ਬੜਾ ਘਮੰਡੀ ਬੰਦਾ ਐ। ਤੂੰ ਉਹਨੂੰ ਕਿਉਂ ਸੱਦਿਆ ਸੀ? ਉਹਦੇ ਹੱਥੋਂ ਮੇਰੀ ਬੇਇਜ਼ਤੀ ਕਰਵਾਣੀ ਚਾਹੁੰਦੀ ਐਂ?" ਉਸਮਾਨ ਨੇ ਜਾ ਕੇ ਦੱਸ ਦਿੱਤਾ ਕਿ ਸ਼ੇਸ਼ਪਾ ਆ ਗਿਆ ਹੈ। ਬਹਿਸ ਬੰਦ ਹੋ ਗਈ। "ਕਿਉਂ ਸ਼ੇਸ਼ੱਪੇ? ਤੇਰੀ ਅਕਲ ਘਾਹ ਚਰਨ ਗਈ ਸੀ? ਆਚਾਰੀਆ ਓਥੇ ਖੜੇ ਤੇ ਤੂੰ ਮੈਨੂੰ ਮੱਤਾਂ ਦੇਣ ਡਹਿਆ ਸੀ ਕਿ ਦਾਦੇ ਦੀ ਜ਼ਮਾਨਤ ਖ਼ਾਰਜ ਕਰ ਦਿਓ! ਮੈਨੂੰ ਪਹਿਲਾਂ ਹੀ ਪਤਾ ਸੀ ਪਈ ਆਚਾਰੀਆ ਕਿਸ ਕੰਮ ਆਇਐ? ਏਸ ਲਈ ਮੈਂ ਉਹਦੇ ਨਾਲ ਗਲ ਨਹੀਂ ਕੀਤੀ। ਹੁਣ ਮੈਨੂੰ ਦੱਸੇ ਬਿਨਾਂ ਹੀ ਚਲੇ ਗਿਆ। ਬੜਾ ਘਮੰਡੀ ਬਾਹਮਣ ਐ।"

ਸ਼ੇਸ਼ੱਪੇ ਨੇ ਮਾਮਲੇਦਾਰ ਦੇ ਮੂੰਹੋਂ ਇਹ ਗੱਲਾਂ ਸੁਣੀਆਂ, ਤਾਂ ਉਹਦੀਆਂ ਵਰਾਛਾਂ ਖਿੜ ਗਈਆਂ। ਉਹ ਚਾਹੁੰਦਾ ਵੀ ਇਹੀ ਸੀ। ਮੌਕਾ ਪਾ ਕੇ ਉਹਨੇ ਆਪਣੇ ਦਿਲ ਦੀ ਸਾਰੀ ਖਾਰ ਉਗਲ ਦਿੱਤੀ। ਜਦ ਸ਼ੰਕਰੱਪਾ ਜੀਉਂਦਾ ਸੀ, ਓਦੋਂ ਤੋਂ ਲੈ ਕੇ ਬਾਲਾਚਾਰੀਏ ਨੇ ਜੋ ਕੁਝ ਕੀਤਾ ਸੀ, ਉਹਨੂੰ ਆਪਣਾ ਰੰਗ ਦੇ ਕੇ ਸੁਣਾਉਣ ਲੱਗਾ। ਉਹਨੇ ਇਹ ਵੀ ਦੱਸਿਆ ਕਿ ਉਹ ਇੰਦ੍ਰਪੁਰ ਦਾ ਰਾਜਪੁਰੋਹਤ ਬਣਨ ਦਾ ਸੁਪਨਾ ਲੈ ਰਿਹਾ ਹੈ ਤੇ ਇਸੇ ਕਰਕੇ ਉਹਦਾ ਦਿਮਾਗ਼ ਬੜਾ ਉੱਚਾ ਹੋ ਗਿਆ ਹੈ। ਉਹਨੇ ਦੱਸਿਆ ਕਿ ਉਹਦੇ ਘੁਮੰਡ ਨੂੰ ਤੋੜਨ ਦਾ ਇੱਕੋ ਉਪਾਅ ਹੈ—ਦਾਦੇ ਨੂੰ ਜੇਲ੍ਹ ਕਰਵਾ ਦਿਓ।

"ਅੱਜ ਜੇ ਹਾਵਣੂਰੀਏ ਆ ਜਾਂਦੇ, ਗਵਾਹੀ ਦੇ ਦਿੰਦੇ, ਤਾਂ ਜੇਲ੍ਹ ਘਲ ਦਿੰਦੇ। ਪਰ ਉਹ ਹਾਜ਼ਰ ਹੀ ਨਹੀਂ ਹੋਏ। ਲਗਦੈ ਮੁਕੱਦਮਾ ਲੜਨ ਦਾ ਉਨ੍ਹਾਂ ਦਾ ਇਰਾਦਾ ਹੀ ਨਹੀਂ। ਏਸ ਹਾਲਤ 'ਚ ਦਾਦੇ ਨੂੰ ਜੇਲ੍ਹ ਕਰਨੀ ਰਤਾ ਔਖੀ ਗੱਲ ਲਗਦੀ ਐ", ਮਾਮਲੇਦਾਰ ਨੇ ਕਿਹਾ।

"ਹਾਲ ਦੀ ਘੜੀ ਜ਼ਮਾਨਤ ਖ਼ਾਰਜ ਕਰ ਕੇ ਜੇਲ੍ਹ ਤਾਂ ਘਲਵਾ ਹੀ ਦਿਓ। ਬਾਕੀ ਬਥੇਰਾ ਵੇਲਾ ਪਿਐ, ਹਾਵਣੂਰ ਵਾਲਿਆਂ ਨੂੰ ਸਮਝਾ ਲਵਾਂਗੇ", ਸ਼ੇਸ਼ੱਪੇ ਨੇ ਸਲਾਹ ਦਿੱਤੀ। ਪਹਿਲੀ ਜ਼ਮਾਨਤ ਤਾਂ ਰੱਦ ਹੋ ਸਕਦੀ ਸੀ, ਪਰ ਦੂਜੀ ਜ਼ਮਾਨਤ ਨਾਮਨਜ਼ੂਰ ਨਹੀਂ ਕੀਤੀ ਜਾ ਸਕਦੀ ਸੀ।

ਸ਼ੇਸ਼ੱਪੇ ਦਾ ਤਾਂ ਜਿਵੇਂ ਕਾਲਜਾ ਬੈਠ ਗਿਆ। ਉਹ ਹਾੜੇ ਕਢਣ ਲੱਗਾ ਕਿ ਕਿਸੇ ਤਰ੍ਹਾਂ ਉਹਦੀ ਤੇ ਗੌੜਨੀ ਦੀ ਇਜ਼ਤ ਰਖ ਲਵੋ, ਨਹੀਂ ਤਾਂ ਉਨ੍ਹਾਂ ਦਾ ਨੱਕ ਵਢਿਆ ਜਾਏਗਾ। ਮਾਮਲੇਦਾਰ ਵੀ ਅੱਕਿਆ ਪਿਆ ਸੀ, ਉਹਨੇ ਟਾਲ ਦਿੱਤਾ, "ਖ਼ੈਰ, ਦੇਖਾਂਗੇ, ਕੋਈ ਨਾ ਕੋਈ ਰਾਹ ਤਾਂ ਕੱਢਾਂਗੇ ਹੀ। ਤੂੰ ਐਂ ਕਰ, ਗੋਪਾਲਰਾਓ ਨੂੰ ਨਾਲ ਲੈ ਕੇ ਪਤਾ ਕਰ ਕਿ ਉਹਨੇ ਕਾਗ਼ਜ਼ਾਂ 'ਤੇ ਇਹ ਲਿਖ ਤਾਂ ਨਹੀਂ ਦਿੱਤਾ ਕਿ ਜਦ ਪੇਸ਼ੀ ਹੋਈ ਤਾਂ ਮੁਦੱਈ ਗ਼ੈਰਹਾਜ਼ਰ ਰਹੇ। ਉਹਨੂੰ ਆਖੀਂ ਕਿ ਮੁਕੱਦਮੇ ਦੀ ਕਾਰਵਾਈ ਲਿਖਣ ਵੇਲੇ ਮੈਥੋਂ ਪੁੱਛ ਲਏ। ਤੇ ਹਾਂ, ਭਲਕ ਦੀ ਗੰਗਾਰਧਨਾ ਲਈ ਨਾਰਾਇਣਾਚਾਰੀਏ ਦੀ ਥਾ ਕਿਸੇ ਹੋਰ ਨੂੰ ਬੁਲਾ ਲਓ", ਇਹ ਆਖ ਕੇ ਉਹਨੇ ਸ਼ੇਸ਼ੱਪੇ ਨੂੰ ਵਿਹਲਿਆਂ ਕਰ ਦਿੱਤਾ।

ਰੁਕਮਣੀਬਾਈ ਸਾਰੀਆਂ ਗੱਲਾਂ ਸੁਣ ਰਹੀ ਸੀ। ਆਚਾਰੀਏ ਦੀਆਂ ਗੱਲਾਂ ਸੁਣ ਕੇ ਉਹਦਾ ਦਿਲ ਪੰਘਰਿਆ ਹੋਇਆ ਸੀ—'ਵਿਚਾਰਾ ਦਾਦਾ ਪਿਉ ਦਾ ਇੱਕੋ ਇੱਕ ਪੁੱਤ ਐ।' ਸ਼ੇਸ਼ੱਪੇ ਦੇ ਜਾਣ ਦੀ ਦੇਰ ਉਹ ਆਪਣੇ ਘਰਵਾਲੇ ਸਾਹਮਣੇ ਡਟ ਗਈ, "ਇਹੋ ਜਿਹੇ

ਨਾਰਦਮੁਨੀਆਂ ਦੀ ਸਲਾਹ ਲੈ ਕੇ ਤੁਸੀਂ ਪਿਉ-ਪੁੱਤ 'ਚ ਪਾਟਕ ਪਾਉਂਦੇ ਹੋ। ਬੁਰਾ ਫਲ ਆਪਨੂੰ ਹੀ ਭੁਗਤਣਾ ਪੈਂਦੈ। ਰੱਬ ਨੇ ਔਲਾਦ ਦਿੱਤੀ ਸੀ, ਉਹ ਵੀ ਖੋਹ ਲਈ। ਮੈਨੂੰ ਹੁਣ ਪਤਾ ਲੱਗਾ, ਐਂ ਕਿਉਂ ਹੁੰਦੈ ? ਤੁਹਾਡੇ ਕਰਮ ਦੇਖ ਕੇ ਰੱਬ ਤੁਹਾਨੂੰ ਔਲਾਦ ਦੇਊਗਾ ਕਿਦਾਂ ? ਉਹ ਅੰਨ੍ਹਾਂ ਥੋਹੜੇ ?''

ਘਰਵਾਲੀ ਦੇ ਇਹ ਬੋਲ ਸੁਣ ਕੇ ਮਾਮਲੇਦਾਰ ਦੇ ਤਾਂ ਖ਼ਾਨਿਓਂ ਗਈ। ਉਂਜ ਤਾਂ ਮਾਮਲੇਦਾਰ ਕ੍ਰਿਸ਼ਣਰਾਓ ਸਾਹਬ ਸਾਰੇ ਇਲਾਕੇ ਵਿਚ ਸਖ਼ਤ ਜ਼ਬਤ ਵਾਸਤੇ ਪ੍ਰਸਿੱਧ ਸੀ। ਲੋਕਾਂ ਨੇ ਉਹਦੀ 'ਨਹੱਕਾ ਮਾਮਲੇਦਾਰ' ਅੱਲ ਪਾਈ ਹੋਈ ਸੀ। ਇਹੋ ਜਿਹੇ ਅਫ਼ਸਰ ਅਗਾੜੀ ਕੂਣ ਦੀ ਕਿਸੇ ਵਿਚ ਹਿੰਮਤ ਨਹੀਂ ਹੁੰਦੀ ਸੀ। ਉੱਚਾ ਕੱਦ, ਚੌੜਾ ਮੱਥਾ, ਲੰਮੀਆਂ ਮੁੱਛਾਂ— ਇਹ ਦੇਖ ਕੇ ਵੱਡੇ-ਵੱਡੇ ਦੇਸਾਈ, ਦੇਸ਼ਪਾਡੇ ਤਕ ਉਹਦੇ ਅੱਗੇ ਹੋਣੋਂ ਡਰਦੇ ਸਨ। ਪਰ ਉਹ ਆਪਣੀ ਘਰਵਾਲੀ ਅੱਗੇ ਭਿੱਜੀ ਬਿੱਲੀ ਬਣ ਜਾਂਦਾ ਸੀ। ਬਚਪਨ ਵਿਚ ਗ਼ਰੀਬ ਹੋਣ ਕਾਰਣ ਉਹਨੇ "ਬਾਰੰਨ" ਨਾਲ ਢਿੱਡ ਭਰ ਕੇ ਪੜ੍ਹਾਈ ਕੀਤੀ ਸੀ। (ਕਰਨਾਟਕ ਦੇ ਗ਼ਰੀਬ ਬ੍ਰਾਹਮਣ ਵਿਦਿਆਰਥੀ ਜਦ ਪੜ੍ਹਾਈ ਲਈ ਸ਼ਹਿਰ ਪੜ੍ਹਨ ਜਾਂਦੇ ਸਨ, ਤਾਂ ਹਫ਼ਤੇ ਦੇ ਹਰ ਦਿਨ ਦੀ ਰੋਟੀ ਲਈ ਉਨ੍ਹਾਂ ਦੇ ਅੱਡ-ਅੱਡ ਘਰ ਬੰਨ੍ਹੇ ਹੁੰਦੇ ਸਨ।) ਰੁਕਮਣੀਬਾਈ ਦੇ ਪਿਉ ਨੇ ਗ਼ਰੀਬੀ ਨਾ ਦੇਖ ਕੇ ਪੜ੍ਹਾਈ ਦੇਖ ਕੇ ਕ੍ਰਿਸ਼ਣਰਾਓ ਦੇ ਲੜ ਆਪਣੀ ਧੀ ਲਾਈ ਸੀ। ਰੁਕਮਣੀਬਾਈ ਦਾ ਗ਼ੁੱਸਾ ਵੀ ਐਵੇਂ ਹੀ ਨਹੀਂ ਸੀ। ਜਦ ਦਾ ਉਨ੍ਹਾਂ ਦਾ ਇੱਕੋ-ਇੱਕ ਬੱਚਾ ਮਰਿਆ ਸੀ, ਉਹ ਬਹੁਤ ਚਿੜਚਿੜੀ ਹੋ ਗਈ ਸੀ। ਅੱਜ ਬਾਲਾਚਾਰੀਏ ਦੇ ਮੂੰਹੋਂ ਉਪਦੇਸ਼ ਸੁਣ ਕੇ ਉਹਦਾ ਦਿਲ ਕੁਰਲਾ ਉਠਿਆ ਸੀ। ਉਹਨੂੰ ਇੰਜ ਲਗਣ ਲਗ ਪਿਆ ਸੀ ਕਿ ਪਤੀ ਦੀਆਂ ਕਰਤੂਤਾਂ ਦਾ ਫਲ ਉਹਨੂੰ ਭੁਗਤਣਾ ਪਿਆ ਸੀ। ਅੱਜ ਸਰੀਹਣ ਦੇਖ ਕੇ ਉਹਦਾ ਖ਼ਿਆਲ ਹੋਰ ਵੀ ਪੱਕਾ ਹੋ ਗਿਆ ਸੀ। ਉਹਨੇ ਆਪਣੇ ਘਰਵਾਲੇ ਨੂੰ ਡਾਂਟ ਕੇ ਆਖਿਆ, "ਹੁਣੇ, ਇਸੇ ਵੇਲੇ ਦਾਦੇ ਨੂੰ ਸੱਦ ਕੇ ਰਿਹਾ ਕਰ ਦਿਓ!'' ਮਾਮਲੇਦਾਰ ਲਈ ਹੋਰ ਕੋਈ ਚਾਰਾ ਨਹੀਂ ਸੀ। ਉਹਨੇ ਮੂੰਹ ਲਟਕਾ ਕੇ ਹੁੰਗਾਰਾ ਭਰ ਦਿੱਤਾ।

ਉਸਮਾਨ ਦਾਦੇ ਨੂੰ ਬੁਲਾਉਣ ਉਸੇ ਪਲ ਨੱਠਾ ਗਿਆ। ਮੁਣਸ਼ੀ ਨੇ ਉਹਨੂੰ ਦੁਪਹਿਰ ਦਾ ਧਰਮਸ਼ਾਲਾ ਵਿਚ ਹੀ ਬਿਠਾਇਆ ਹੋਇਆ ਸੀ। ਤੇ ਸਿਪਾਹੀ ਦਾ ਪਹਿਰਾ ਲਾਇਆ ਹੋਇਆ ਸੀ। ਉਸਮਾਨ ਦੇ ਜਾਣ ਉਤੇ ਮੁਣਸ਼ੀ ਨੇ ਦਾਦੇ ਨੂੰ ਉਹਦੇ ਨਾਲ ਤੋਰ ਦਿੱਤਾ ਤੇ ਆਪ ਵੀ ਨਾਲ ਨਾਲ ਤੁਰ ਪਿਆ।

ਮੁਣਸ਼ੀ ਨੇ ਡਰਦਿਆਂ-ਡਰਦਿਆਂ ਜਿੰਨੱਪੇ ਦੇ ਜ਼ਮਾਨਤ ਰੱਦ ਕਰਨ ਦੇ ਕਾਗ਼ਜ਼ ਸਾਹਬ ਅੱਗੇ ਰਖ ਦਿੱਤੇ। ਸਾਹਬ ਦਾ ਰੰਗ ਇਕਦਮ ਬਦਲ ਗਿਆ। ਉਹਦੀਆਂ ਭੌਹਾਂ ਤਣ ਗਈਆਂ. ਮੁੱਛਾਂ ਕੰਬ ਉੱਠੀਆਂ। "ਤੂੰ ਪੈਨਸ਼ਨ ਲੈਣ ਦੇ ਨੇੜੇ ਢੁੱਕ ਗਿਐਂ, ਪਰ ਤੈਨੂੰ ਹਾਲੇ ਤਕ ਇਹ ਨਹੀਂ ਪਤਾ ਲੱਗਾ ਕਿ ਮੈਜਿਸਟਰੇਟ ਅੱਗੇ ਪੇਸ਼ ਹੋਣ ਵਾਲੇ ਕਾਗ਼ਜ਼ ਤਿਆਰ ਕਿਵੇਂ ਕਰੀਦੇ ਆ ? ਜਦ ਮੁਦੱਈ ਹੀ ਨਾ ਆਵੇ, ਤਾਂ ਮੁਕੱਦਮਾ ਖ਼ਾਰਜ ਹੋ ਜਾਂਦੈ। ਤੈਨੂੰ ਏਨਾ ਵੀ ਪਤਾ ਨਹੀਂ ? ਤੇ ਤੂੰ ਲਿਖਿਆ ਕੀ ਐ ? ਚੂੰਕਿ ਜ਼ਮਾਨਤ ਖ਼ਾਰਜ ਹੋ ਗਈ ਹੈ, ਮੁਲਜ਼ਮ ਕੋ ਤੁਰਤ ਹਿਰਾਸਤ ਮੇਂ ਲੀਆ ਜਾਵੇ। ਐਂ ਲਿਖੀਦੈ ?''

"ਇਹ ਗੱਲ ਨਹੀਂ ਰਾਏਸਾਬ੍ਹ। ਸੇਸ਼ੱਪਾ ਕਹਿੰਦਾ ਸੀ ਪਈ ਤੁਸੀਂ ਕੁਸ਼ ਹੋਰ ਆਖ ਘੱਲਿਐ। ਪਈ ਨੋਟਿਸ ਨਿਕਲਿਆ ਨਹੀਂ, ਮੋਹਲਤ ਦੇਣੀ ਚਾਹੀਦੀ ਐ। ਡਾਇਰੀ ਲਿਖ

ਦਿਆਂਗੇ, ਤਾਂ ਮੁਕੱਦਮਾ ਖ਼ਤਮ ਹੋ ਜਾਊ ।'' ਗੋਪਾਲਰਾਓ ਨੇ ਯਾਦ ਕਰਨ ਦੇ ਬਹਾਨੇ ਅਸਿੱਧੇ ਢੰਗ ਨਾਲ ਸਲਾਹ ਦਿੱਤੀ।

''ਹਾਂ, ਫੇਰ ਤਾਂ ਆਪਾਂ ਦੋਹਵੇਂ 'ਕੱਠੇ ਹੀ ਫਸਾਂਗੇ । ਪ੍ਰਾਂਤ ਸਾਹਬ ਦੇ ਆਉਣ ਨੂੰ ਬਸ ਤਿੰਨ ਦਿਨ ਹੀ ਰਹਿ ਗਏ ਨੇ। ਦਾਦਾ ਉਨ੍ਹਾਂ ਅੱਗੇ ਪੇਸ਼ ਹੋ ਕੇ ਆਖ ਦੇਵੇ ਪਈ ਮੁਦੱਈ ਗ਼ੈਰਹਾਜ਼ਰ ਸਨ, ਮੁਕੱਦਮਾ ਤਾਂ ਵੀ ਖ਼ਾਰਜ ਨਹੀਂ ਹੋਇਆ, ਤਾਂ ਦੱਸ ਕੀ ਹੋਊਗਾ ? ਸਾਡੀ ਆਰਤੀ ਉਤਰੂਗੀ। ਝੂਠੇ ਕਾਗ਼ਜ਼ ਤਿਆਰ ਕਰਨ ਦੀ ਤੇਰੀ ਸ਼ਾਮਤ ਤਾਂ ਆਊਗੀ ਹੀ। ਅਖੇ, ਸ਼ੇਸ਼ੱਪਾ ਕਹਿੰਦਾ ਸੀ ! ਸ਼ੇਸ਼ੱਪਾ ਤਾਂ ਤੈਨੂੰ ਕਹੂਗਾ ਝੂਠੀ ਡਾਇਰੀ ਲਿਖਣ ਲਈ, ਫੇਰ ਤੂੰ ਲਿਖ ਦਏਂਗਾ ? ਗੱਲ ਸਮਝਦੈਂ ਜਾਂ ਨਹੀਂ ? ਹੁਣ ਜਾ ਤੇ ਆਪਣਾ ਕੰਮ ਕਰ। ਇਹਨੂੰ ਦੁਬਾਰਾ ਠੀਕ ਕਰਕੇ ਲਿਖ। ਸ਼ੁਰੂ ਲਿਖ ਦੇਈਂ ਕਿ ਮੁਕੱਦਮਾ ਖਾਰਜ ਕੀਤਾ ਗਿਆ। ਹਾਂ, ਮੈਂ ਦਾਦੇ ਨੂੰ ਬੁਲਾਇਆ ਸੀ, ਉਹ ਆਇਆ ਕਿ ਨਹੀਂ ?''

ਇਕ ਮਿੰਟ ਵਿਚ ਹੀ ਮਾਮਲੇਦਾਰ ਨੇ ਚਾਰ ਵਾਰੀ ਰੰਗ ਬਦਲੇ। ਇਕ ਰੰਗ ਆਉਂਦਾ ਤੇ ਦੂਜਾ ਜਾਂਦਾ।

''ਬਾਹਰ ਮੁਜਰਮ ਹਾਜ਼ਰ ਐ, ਸਾਬ੍ਹ'', ਉਸਮਾਨ ਨੇ ਕਿਹਾ।

ਸਾਹਬ ਉੱਠ ਕੇ ਬਾਹਰ ਗਿਆ। ਪੁਲਸ ਦੇ ਪਹਿਰੇ ਵਿਚ ਖੜ੍ਹੇ ਦਾਦੇ ਨੂੰ ਦੇਖ ਕੇ ਉਹਨੇ ਪੁੱਛਿਆ, ''ਕਿਉਂ ਹਾਵਣੂਰੀਆਂ ਨਾ, ਫ਼ੌਜਦਾਰੀ ਤੂੰਹੀਓਂ ਕੀਤੀ ਸੀ ?''

''ਜੀ ਹਾਂ'', ਦਾਦੇ ਨੇ ਸਿਰ ਹਿਲਾਇਆ।

ਮਾਮਲੇਦਾਰ ਨੇ ਹੁਕਮ ਸੁਣਾਇਆ, ''ਚੂੰਕਿ ਅੱਜ ਮੁਦੱਈ ਆਏ ਨਹੀਂ, ਏਸ ਲਈ ਮੁਕੱਦਮਾ ਖ਼ਾਰਜ। ਹੁਣ ਤੂੰ ਘਰ ਜਾ ਸਕਦੈਂ।''

ਦਾਦੇ ਦੀਆਂ ਅੱਖਾਂ ਵਿਚ ਸ਼ੁਕਰਗੁਜ਼ਾਰੀ ਸੀ। ਉਹਨੂੰ ਸੁੱਝਦਾ ਨਹੀਂ ਸੀ ਕਿ ਉਹ ਕੀ ਕਰੇ। ਉਹ ਮਾਮਲੇਦਾਰ ਨੂੰ 'ਰਾਮ-ਰਾਮ' ਕਰ ਕੇ ਬਾਹਰ ਨਿਕਲਿਆ ਤੇ ਬਾਲਾਚਾਰੀਏ ਦੇ ਘਰ ਵਲ ਤੁਰ ਪਿਆ। ਆਚਾਰੀਏ ਦੇ ਘਰ ਲਾਗੇ ਹੀ ਮੱਲੱਪੇ ਨਾਲ ਮੇਲ ਹੋ ਗਿਆ, ਤਾਂ ਉਹ ਕਹਿਣ ਲੱਗਾ, ''ਭਾਈ, ਤੇਰੇ ਕਰ ਕੇ ਤਾਂ ਗੌੜਨੀ ਕੇ ਘਰੇ 'ਚਾਰੀਆ ਤੇ ਕੁਲਕਰਣੀ ਗਾਲੋ-ਗਾਲੀ ਹੋਈ ਜਾਂਦੇ ਨੇ। ਤੂੰ ਕਿਦਾਂ ਛੁੱਟ ਗਿਆ ?''

''ਮੁਕੱਦਮਾ ਖ਼ਾਰਜ ਹੋ ਗਿਆ।'' ਦਾਦਾ ਇਹ ਆਖ ਕੇ ਗੌੜਨੀ ਦੇ ਘਰ ਵਲ ਧਾ ਕੇ ਵਧਿਆ। ਮਲੱਪਾ ਵੀ ਉਹਦੇ ਪਿੱਛੇ-ਪਿੱਛੇ।

ਉਹ ਹਾਲੇ ਗੌੜਨੀ ਦੇ ਦਰਾਂ ਉਤੇ ਪੁੱਜਾ ਹੀ ਸੀ ਕਿ ਆਚਾਰੀਆ ਕੁਝ ਲੋਕਾਂ ਨਾਲ ਬਾਹਰ ਨਿਕਲਿਆ। ਦਾਦੇ ਨੇ ਉਹਦੇ ਪੈਰੀਂ ਹੱਥ ਲਾਇਆ ਤੇ ਕਿਹਾ, ''ਤੁਹਾਡੀ ਕਿਰਪਾ ਨਾ' ਮੈਂ ਛੁੱਟ ਗਿਆ ਆਚਾਰੀਆ ਜੀ।''

ਆਚਾਰੀਏ ਦੇ ਗਲੇਡੂ ਭਰ ਆਏ। ਉਹਨੇ ਭਰੜਾਈ ਆਵਾਜ਼ ਵਿਚ ਕਿਹਾ, ''ਸਭ ਉਸ ਪ੍ਰਮਾਤਮਾ ਦੀ ਕਿਰਪਾ ਹੈ।''

ਮਲੱਪੇ ਨੇ ਮਿਲਣ ਵਾਲੇ ਹਰ ਬੰਦੇ ਨੂੰ ਦਾਦੇ ਬਾਰੇ ਖ਼ਬਰ ਸੁਣਾਈ। ਕਾਸਿਮ ਨੂੰ ਬੜੀ ਖ਼ੁਸ਼ੀ ਹੋਈ, ''ਦਾਦੇ ਨੂੰ ਜਲੂਸ 'ਚ ਲਿਆਉਂਦੇ ਆਂ।'' ਆਚਾਰੀਏ ਨੇ ਉਹਨੂੰ ਸਮਝਾਇਆ, ''ਨਹੀਂ, ਦਾਦੇ ਨੂੰ ਨਾਲ ਲੈ ਕੇ ਗੱਡੇ ਲੈ ਕੇ ਇੰਦਰਪੁਰ ਵਗ ਜਾਓ।''

ਗੌੜਨੀ ਦੇ ਘਰ ਦਾਦੇ ਦੀ ਖ਼ਬਰ ਪੁੱਜੀ। ਕੁਲਰਕਣੀ ਓਥੇ ਹੀ ਸੀ। ਗੌੜਨੀ

ਦੀਆਂ ਅੱਖਾਂ ਤਾਂ ਖੁਲ੍ਹੀਆਂ ਹੀ ਰਹਿ ਗਈਆਂ। ਉਹਨੇ ਹਉਕਾ ਭਰ ਕੇ ਕਿਹਾ, "ਕੁਲਕਰਣੀ ਜੀ, ਮੇਰੇ ਤਾਂ ਦੋ ਸੌ ਰੁਪਏ ਖੂਹ 'ਚ ਗਏ। ਉਹ ਤਾਂ ਗਏ, ਪਰ ਮੇਰਾ ਨਾਂ ਬਦਨਾਮ ਵੱਖਰਾ ਹੋਇਆ। ਸਾਰੇ ਪਿੰਡ ਦਾ ਵੈਰ ਸਹੇੜ ਲਿਆ।" ਸ਼ੇਸ਼ੱਪੇ ਨੇ ਜੀਭ ਚੱਟਦਿਆਂ ਕਿਹਾ, "ਘਬਰਾਉਣ ਦੀ ਕੋਈ ਲੋੜ ਨਹੀਂ। ਮੈਨੂੰ ਤਾਂ ਲਗਦੈ, ਮਾਮਲੇਦਾਰ ਨੇ ਕੋਈ ਨਵੀਂ ਚਾਲ ਚੱਲੀ ਐ।" ਪਾਰਵਤੱਵਾ ਨੇ ਇਸ ਗੱਲ ਵਲ ਧਿਆਨ ਨਾ ਦਿੱਤਾ। ਉਹਨੂੰ ਇੰਜ ਲਗਣ ਲੱਗਾ ਕਿ ਉਹਨੇ ਬੜਾ ਵੱਡਾ ਗੁਨਾਹ ਕਰ ਲਿਆ ਹੈ। ਉਹ ਮੱਥੇ ਉਤੇ ਹੱਥ ਰਖ ਕੇ ਬੈਠੀ ਰਹੀ। ਅਨੇਰ੍ਹਾ ਸੀ। ਨੌਕਰ ਨੇ ਆ ਕੇ ਦੀਵਾਬੱਤੀ ਕੀਤੀ। ਪਾਰਵਤੱਵਾ ਨੇ ਬੱਤੀ ਨੂੰ ਮੱਥਾ ਟੇਕਿਆ ਤੇ ਸ਼ੇਸ਼ੱਪੇ ਨੂੰ ਵੀ ਪ੍ਰਣਾਮ ਕਰਨਾ ਚਾਹਿਆ। ਉਹਨੇ ਦੇਖਿਆ, ਉਹ ਤਾਂ ਕਦੋਂਕਣਾ ਉੱਠ ਕੇ ਚਲੇ ਗਿਆ ਸੀ। ਪਾਰਵਤੱਵਾ ਦਾ ਮਨ ਵੀ ਬੁਰੀ ਤਰ੍ਹਾਂ ਹੰਭਿਆ ਪਿਆ ਸੀ। ਉਹਨੇ ਏਨੀ ਵੱਡੀ ਹਾਰ ਕਦੇ ਨਹੀਂ ਖਾਧੀ ਸੀ। ਉਹ ਸੋਚੀਂ ਪੈ ਗਈ—ਮੈਂ ਏਸ ਖਲਜਗਣ 'ਚ ਪਈ ਹੀ ਕਿਉਂ? ਹਾਂ, ਸ਼ੰਕਰੱਪੇ ਗੌੜ ਦੇ ਮਰਨ ਮਗਰੋਂ ਗੌੜਨੀ ਹੋਣ ਕਾਰਣ ਘਰ ਦੀ ਇੱਜ਼ਤ ਬਚਾਉਣ ਲਈ ਉਹਨੇ ਸਭ ਕੁਝ ਕੀਤਾ ਸੀ। ਇਸੇ ਕਾਰਣ ਉਹਨੂੰ ਇਹ ਦਿਨ ਦੇਖਣਾ ਪਿਆ ਸੀ। ਹੁਣ ਅਗਾਂਹ ਕੀ ਹੋਏਗਾ? ਇਹ ਸਵਾਲ ਉਹਨੂੰ ਸਤਾਉਣ ਲੱਗਾ। ਹੁਣ ਸ਼ੇਸ਼ੱਪੇ ਦੀ ਸਲਾਹ ਮੰਨ ਕੇ ਤਾਂ ਚੱਲਿਆ ਨਹੀਂ ਜਾ ਸਕਦਾ। ਬਾਲਾਚਾਰੀਏ ਕੋਲ ਉਹ ਕਿਹੜੇ ਮੂੰਹ ਨਾਲ ਜਾਏਗੀ। ਪਿੰਡ ਵਿਚ ਹੁਣ ਉਹਦਾ ਕਿਹੜਾ ਹਮਾਇਤੀ ਰਿਹਾ ਸੀ? ਆਪਣੀ ਜਾਨ ਦੀ ਬਾਜ਼ੀ ਲਾ ਕੇ ਗੌੜਾਂ ਦੇ ਖੱਤਿਆਂ ਨੂੰ ਬਚਾਉਣ ਵਾਲੇ ਦਾਦੇ ਨੂੰ ਵੀ ਉਹ ਹੱਥੋਂ ਗੁਆ ਬੈਠੀ ਸੀ।

ਪਾਰਵਤੱਵਾ ਉਤੇ ਭਉ ਹਾਵੀ ਹੋ ਗਿਆ। ਅੱਜ ਤਕ ਉਹਨੂੰ ਸਵੈਮਾਣ ਦਾ ਧੀਰਜ ਸੀ। ਪਰ ਅੱਜ ਉਹਦਾ ਸਾਰਾ ਮਾਣ ਖ਼ਤਮ ਹੋ ਗਿਆ ਸੀ। ਅੱਜ ਸਾਰੀ ਪਾਦੱਲੀ ਦੀ ਉਂਗਲ ਉਹਦੀ ਵੱਲ ਸੀ। ਨੌਕਰ-ਚਾਕਰ ਜ਼ਮੀਨ-ਜਾਇਦਾਦ ਹੋਣ ਦੇ ਬਾਵਜੂਦ ਉਹ ਬੇਸਹਾਰਾ ਮਹਿਸੂਸ ਕਰ ਰਹੀ ਸੀ। ਪਾਰਵਤੱਵਾ ਨੂੰ ਇਕਦਮ ਆਪਣੇ ਭਰਾ ਦਾ ਖ਼ਿਆਲ ਆਇਆ। ਸ਼ੰਕਰੱਪਾ ਗੌੜ ਆਪਣੀ ਧੀ ਨੂੰ ਸਾਲੇ ਗੁਰੂ ਲਿੰਗੱਪੇ ਨਾਲ ਵਿਆਹੁਣ ਲਈ ਰਜ਼ਾਮੰਦ ਨਹੀਂ ਹੋਇਆ ਸੀ। ਓਦੋਂ ਦਾ ਉਹ ਨਾਰਾਜ਼ ਸੀ ਤੇ ਅੱਜ ਤਕ ਉਹਨੇ ਇਨ੍ਹਾਂ ਦੇ ਘਰ ਦੀ ਦੇਹਲੀ ਉਤੇ ਪੈਰ ਨਹੀਂ ਪਾਇਆ ਸੀ। ਹੁਣ ਤਾਂ ਓਹੀ ਸਹਾਰਾ ਸੀ। ਉਹਦੀ ਸ਼ਰਨ ਵਿਚ ਜਾਣਾ ਪੈਣਾ ਸੀ। ਪਰ ਸਵੈਮਾਣ ਫੇਰ ਅੱਗੇ ਆ ਖੜ੍ਹਾ ਹੋਇਆ। ਜਿਹੜਾ ਗੌੜ ਦੇ ਮਰੇ ਦਾ ਅਫ਼ਸੋਸ ਵੀ ਨਹੀਂ ਸੀ ਕਰਨ ਆਇਆ, ਅੱਜ ਉਹਦੇ ਪੈਰੀਂ ਪੈ ਕੇ ਮਦਦ ਮੰਗਣੀ ਕਿਥੋਂ ਦੀ ਦਾਨਸ਼ਮੰਦੀ ਸੀ? ਪਰ ਤਾਂ ਵੀ ਇਹੀ ਇੱਕੋ ਉਪਾਅ ਬਾਕੀ ਸੀ। ਇਨ੍ਹਾਂ ਖ਼ਿਆਲਾਂ ਵਿਚ ਡੁੱਬੀ ਉਹ ਸਾਰੀ ਰਾਤ ਸੌਂ ਨਾ ਸਕੀ।

ਰੁਕਮਣੀਬਾਈ ਵੀ ਓਸ ਰਾਤ ਸੌਂ ਨਹੀਂ ਸਕਦੀ ਸੀ। ਉਹਦੇ ਕਹੇ ਉਤੇ ਮਾਮਲੇਦਾਰ ਨੇ ਸ਼ਾਮ ਵੇਲੇ ਬਾਲਾਚਾਰੀਏ ਨੂੰ ਬੁਲਾ ਕੇ ਬੇਨਤੀ ਕੀਤੀ ਸੀ ਕਿ ਉਹ ਆਪ ਗੰਗਾਰਾਧਨਾ ਦਾ ਕਾਰਜ ਸੰਭਾਲ ਲਏ। ਰੁਕਮਣੀ ਨੇ ਵੀ ਆਚਾਰੀਏ ਅੱਗੇ ਮਿੰਨਤਜ਼ਾਰੀ ਕੀਤੀ ਸੀ। ਆਚਾਰੀਏ ਵਾਸਤੇ ਇਹ ਨਵੀਂ ਸਮੱਸਿਆ ਖੜ੍ਹੀ ਹੋ ਗਈ ਸੀ। ਕੰਨਿਆਗੱਤ ਦੇ ਮੌਕੇ ਉਤੇ ਸੰਕਲਪ ਮੰਤ੍ਰ ਪਾਠ ਕਰਦਿਆਂ ਨਾਰਾਇਣਾਚਾਰੀਏ ਨਾਲ ਜੋ ਬੋਲਬੁਲਾਰਾ ਹੋਇਆ ਸੀ, ਓਦੋਂ ਹੀ ਗੰਗਾਜਲ ਹੱਥ ਵਿਚ ਲੈ 'ਕੇ ਉਹਨੇ ਸਹੁੰ ਖਾਧੀ ਸੀ ਕਿ ਉਹ ਅੱਗੋਂ ਤੋਂ ਪਾਠ ਤੇ

ਸਰਾਧ ਦਾ ਕੰਮ ਨਹੀਂ ਕਰੇਗਾ। ਉਹਨੇ ਮਜਬੂਰ ਹੋ ਕੇ ਸਾਹਬ ਨੂੰ ਕਿਹਾ ਸੀ, "ਏਸ ਗੱਲੋਂ ਮੈਨੂੰ ਮੁਆਫ਼ੀ ਦਿਓ। ਮੇਰੇ ਉਤੇ ਦਬਾਅ ਨਾ ਪਾਓ। ਇਹ ਕੰਮ ਸਿਰਫ਼ ਨਾਰਾਇਣਾਚਾਰੀਏ ਦਾ ਹੀ ਹੈ। ਉਹਨੂੰ ਸੌਂਪ ਦਿਓ।" ਇਹ ਸੁਣ ਕੇ ਰੁਕਮਣੀ ਨੂੰ ਬੜਾ ਗ਼ੁੱਸਾ ਆਇਆ ਸੀ। ਉਹਨੇ ਦੋ-ਟੁੱਕ ਆਖ ਦਿੱਤਾ ਸੀ—"ਦਾਦੇ ਨੂੰ ਛੱਡ ਕੇ ਅਸੀਂ ਚੰਗਾ ਕੰਮ ਨਹੀਂ ਕੀਤਾ।"

ਆਚਾਰੀਏ ਕਰਕੇ ਦੋ ਔਰਤਾਂ ਸਾਰੀ ਰਾਤ ਸੌਂ ਨਹੀਂ ਸਕੀਆਂ ਸਨ—ਪਾਰਵਤੱਵਾ ਨੇ ਆਚਾਰੀਏ ਦੀ ਤਾਕਤ ਅਗੇ ਆਪਣੇ ਆਪ ਨੂੰ ਬੇਵੱਸ ਮਹਿਸੂਸ ਕੀਤਾ ਸੀ। ਸਾਰੀ ਰਾਤ ਹੰਝੂ ਕੇਰਦੀ ਰਹੀ ਸੀ ਅਤੇ ਓਧਰ ਸਵੈਮਾਣ ਰੁਲ ਜਾਣ ਕਾਰਣ ਰੁਕਮਣੀਬਾਈ ਆਪਣੀ ਸਖ਼ਾਵਤ ਉਤੇ ਪਛਤਾਉਂਦੀ ਸਾਰੀ ਰਾਤ ਪਾਸੇ ਮਾਰਦੀ ਰਹੀ ਸੀ।

# 31

ਅਗਲੇ ਦਿਨ ਸਾਝਰੇ ਹੀ ਮਾਮਲੇਦਾਰ ਨੇ ਗੋਪਾਲਰਾਓ ਨੂੰ ਸੱਦ ਕੇ ਪ੍ਰਾਂਤ ਸਾਹਬ ਦੇ ਆਉਣ ਦੀ ਖ਼ਬਰ ਦਿੱਤੀ ਤੇ ਇਹ ਵੀ ਦੱਸਿਆ ਕਿ ਰਾਜਾ ਸਾਹਬ ਵੀ ਪਿੰਡ ਵਿਚ ਆਉਣ ਵਾਲੇ ਹਨ। ਆਓਭਗਤ ਦੀ ਸਾਰੀ ਜ਼ਿੰਮੇਵਾਰੀ ਸ਼ੇਸ਼ੱਪੇ ਨੂੰ ਸੌਂਪ ਦਿੱਤੀ ਜਾਵੇ। ਇਹ ਖ਼ਬਰ ਸੁਣਨ ਸਾਰ ਹੀ ਸ਼ੇਸ਼ੱਪੇ ਉਤੇ ਤਾਂ ਜਿਵੇਂ ਬਿਜਲੀ ਡਿਗ ਪਈ। ਮਾਲ ਮਹਿਕਮੇ ਦੇ ਹਾਕਮਾਂ ਦਾ ਤਾਂ ਦੂਜੇ ਲੋਕ ਸਵਾਗਤ ਕਰਦੇ ਹਨ। ਜੇ ਉਹੋ ਹੀ ਦੂਜਿਆਂ ਦੇ ਸਵਾਗਤ ਵਿਚ ਹੱਥ ਜੋੜ ਕੇ ਖੜ੍ਹੇ ਹੋ ਜਾਣ, ਇਸ ਤੋਂ ਵਧ ਕੇ ਜ਼ਿੱਲਤ ਦੀ ਕਿਹੜੀ ਗੱਲ ਹੋ ਸਕਦੀ ਹੈ। ਪਰ ਸਾਹਬ ਦਾ ਹੁਕਮ ਟਾਲਿਆ ਵੀ ਨਹੀਂ ਜਾ ਸਕਦਾ ਸੀ। ਜਦ ਆਪ ਪ੍ਰਾਂਤ ਸਾਹਬ ਰਾਜੇ ਦੀ ਸੇਵਾ ਵਿਚ ਖੜ੍ਹੇ ਹੋਣ ਲਈ ਤਿਆਰ ਸੀ, ਤਾਂ ਮਾਤਹਿਤਾਂ ਦੀ ਕੀ ਮਜਾਲ? ਦੇਹ ਹਿੱਲੇਗੀ, ਤਾਂ ਪੂਛ ਵੀ ਹਿੱਲੇਗੀ।

ਇਹ ਖ਼ਬਰ ਸੁਣ ਕੇ ਗੋਪਾਲਰਾਓ ਨੇ ਸ਼ੇਸ਼ੱਪੇ ਨਾਲ ਮਜ਼ਾਕ ਕਰਨਾ ਸ਼ੁਰੂ ਕਰ ਦਿੱਤਾ। "ਬੱਸ ਆਪਾਂ ਸਾਰਿਆਂ ਨੂੰ ਰਟੈਰ ਹੋਣਾ ਪਊ। ਹੁਣ ਨੌਕਰੀ 'ਚ ਰਹਿ ਹੀ ਕੀ ਗਿਐ? ਏਸ ਰਿਆਸਤ ਵਾਲੇ ਦੇ ਨਾਂ ਕਈ ਸੌ 'ਸੌਂਵੇਂ ਨੰਬਰ' ਹੋਣਗੇ। ਬੱਸ ਜ਼ਮਾਨਾ ਹੀ ਐਸਾ ਆ ਗਿਐ, ਪ੍ਰਾਂਤ ਸਾਹਬ ਵਰਗੇ ਵੱਡੇ ਹਾਕਮ ਨੂੰ ਉਹਦੀ ਟਹਿਲ ਸੇਵਾ 'ਚ ਕਮਰ ਕੱਸ ਕੇ ਖੜ੍ਹਾ ਹੋਣਾ ਪੈ ਗਿਐ, ਤਾਂ ਭਾਈ ਉਹਦੇ ਤਾਂ ਭਾਗ ਜਾਗ ਗਏ।"

ਸ਼ੇਸ਼ੱਪੇ ਨੂੰ ਕੁਝ ਧਰਵਾਸ ਹੋਇਆ। ਕੱਲ ਵਾਲੀ ਗੱਲ ਕਰ ਕੇ ਉਹਨੂੰ ਹਾਰ ਖਾਣੀ ਪਈ ਸੀ। ਮਾਮਲੇਦਾਰ ਦੀ ਨਜ਼ਰ ਵਿਚ ਉਹ ਡਿਗ ਗਿਆ ਸੀ। ਅੱਜ ਜਦ ਸਾਰਿਆਂ ਦੀ ਆਉਭਗਤ ਦਾ ਭਾਰ ਸ਼ੇਸ਼ੱਪੇ ਉੱਤੇ ਪਿਆ ਸੀ, ਤਾਂ ਮਾਮਲੇਦਾਰ ਨੂੰ ਵੀ ਇਹਦੇ ਅੱਗੇ ਝੱਖ ਮਾਰਨੀ ਪੈਣੀ ਸੀ ਉਹਨੇ ਮੌਕੇ ਨੂੰ ਹੱਥੋਂ ਨਾ ਜਾਣ ਦੇਣ ਬਾਰੇ ਤਹੱਈਆ ਕਰ ਲਿਆ।

ਸ਼ਾਮਰਾਓ ਨੇ ਬਾਲਾਚਾਰੀਆ ਤੇ ਸਾਰੇ ਮੁਜ਼ਾਰਿਆਂ ਨੂੰ ਰਾਜੇ ਦੇ ਆਉਣ ਦੀ ਖ਼ਬਰ ਕਰ ਦਿੱਤੀ। ਸਾਰਿਆਂ ਨੇ ਫ਼ੈਸਲਾ ਕੀਤਾ ਕਿ ਮੰਡਪ ਹਵੇਲੀ ਲਾਗੇ ਹੀ ਬਣਾਇਆ ਜਾਏ। ਹਾਵਣੂਰ ਦੇ ਗੌੜ ਨੇ ਆਖ ਘੱਲਿਆ ਸੀ ਕਿ ਤ੍ਰਿਕਾਲਾਂ ਤਕ ਉਹ ਵੀਹ ਖੇਸ ਭਿਜਵਾ

ਦੇਵੇਗਾ। ਇਹ ਤਾਂ ਪਹਿਲਾਂ ਹੀ ਫੈਸਲਾ ਹੋ ਗਿਆ ਸੀ ਕਿ ਹਵੇਲੀ ਦੇ ਦੀਵਾਨਖ਼ਾਨੇ ਵਿਚ ਹੀ ਦਰਬਾਰ ਲਗੇਗਾ। ਕਈ ਮੁਜ਼ਾਰੇ ਤੇ ਆਸਾਮੀ ਗੱਡਿਆਂ ਉੱਤੇ ਲਾਗਲੇ ਪਿੰਡਾਂ ਤੋਂ ਬਾਂਸ ਤੇ ਖੇਸ-ਦਰੀਆਂ ਲੈਣ ਚਲੇ ਗਏ ਸੀ। ਰਾਜਾਸਾਹਬ ਦਾ ਦੋਸਤ ਜਸਵੰਤਰਾਓ ਅਜਰਾਣੀਓਂ ਆਉਣ ਵਾਲਾ ਸੀ। ਸਾਰਾ ਮੰਡਪ ਉਹਦੀ ਨਿਗਰਾਨੀ ਵਿਚ ਬਣਨਾ ਸੀ।

ਮਾਮਲੇਦਾਰ ਸਾਰਾ ਕੰਮਕਾਜ ਦੇਖਣ ਨਿਕਲਿਆ, ਤਾਂ ਰਾਹ ਵਿਚ ਉਹਨੂੰ ਬਾਲਾਚਾਰੀਆ ਮਿਲ ਗਿਆ। ਉਹਨੇ ਸਾਰੀ ਤਿਆਰੀ ਬਾਰੇ ਮਾਮਲੇਦਾਰ ਨੂੰ ਦੱਸਿਆ। ਕੁਝ ਗੱਲਾਂ ਮਾਮਲੇਦਾਰ ਨੂੰ ਪਸੰਦ ਨਾ ਆਈਆਂ ਤੇ ਉਹਨੂੰ ਬੜਾ ਗ਼ੁੱਸਾ ਆਇਆ। ਇਸ ਗ਼ੁੱਸੇ ਦਾ ਇਕ ਹੋਰ ਕਾਰਣ ਵੀ ਸੀ।

ਰੁਕਮਣੀਬਾਈ ਨੇ ਹਾਲੇ ਆਪਣੀ ਅੜੀ ਛੱਡੀ ਨਹੀਂ ਸੀ। ਉਹ ਹਾਲੇ ਵੀ ਜ਼ਿੱਦ ਕਰ ਰਹੀ ਸੀ ਕਿ ਸੰਕਲਪ ਪਾਠ ਬਾਲਾਚਾਰੀਏ ਕੋਲੋਂ ਹੀ ਕਰਵਾਉਣਾ ਹੈ। ਮਾਮਲੇਦਾਰ ਨੇ ਲੱਖ ਸਮਝਾਇਆ, "ਉਹਨੇ ਪਾਠ ਕੀ ਕਰਨੈ ? ਹੁਣ ਤਾਂ ਉਹਨੂੰ ਰਾਜੇ-ਮਹਾਰਾਜਿਆਂ ਦੀ ਆਉਭਗਤ 'ਚੋਂ ਹੀ ਵਿਹਲ ਨਹੀਂ।" ਪਰ ਰੁਕਮਣੀ ਨੇ ਇੱਕ ਨਾ ਮੰਨੀ ਫੇਰ ਉਸਮਾਨ ਆਚਾਰੀਏ ਨੂੰ ਸੱਦਣ ਆਇਆ। ਆਚਾਰੀਏ ਦੇ ਪਹੁੰਚਣ 'ਤੇ ਮਾਮਲੇਦਾਰ ਨੇ ਵਿੰਙੇ ਮੂੰਹ ਨਾਲ ਰੁਕਮਣੀ ਦੀ ਗੱਲ ਦੁਹਰਾ ਦਿੱਤੀ। ਆਚਾਰੀਏ ਨੇ ਫੇਰ ਉਹੀ ਜਵਾਬ ਦਿੱਤਾ। ਰੁਕਮਣੀਬਾਈ ਨੂੰ ਬਹੁਤ ਗ਼ੁੱਸਾ ਚੜ੍ਹ ਗਿਆ, "ਐਨੀ ਆਕੜ ਵੀ ਕੀ ਹੋਈ ! ਕਾਹਦੀ ਪਰਤਿੱਗਿਆ ? ਅਸੀਂ ਤੁਹਾਡੀਆਂ ਮਿੰਨਤਾਂ ਕਰਦੇ ਆਂ, ਤੇ ਤੁਸੀਂ ਅੱਗੋਂ ਟਾਲੀ ਜਾਂਦੇ ਹੋ। ਵਿੱਚੋਂ ਗੱਲ ਕੀ ਐ, ਦੱਸ ਕਿਉਂ ਨਹੀਂ ਦਿੰਦੇ ? ਕਹਿੰਦੇ ਕਿਉਂ ਨਹੀਂ ਕਿ ਸਾਡਾ ਵਰਤ ਨੇਮ ਕਰਨਾ ਤੁਹਾਨੂੰ ਪਸੰਦ ਨਹੀਂ ?"

ਆਚਾਰੀਆ ਬੜੇ ਸ਼ਸ਼ੋਪੰਜ ਵਿਚ ਪੈ ਗਿਆ। ਹਾਲ ਦੀਆਂ ਕੁਝ ਘਟਨਾਵਾਂ ਨੇ ਉਹਦਾ ਮੱਚ ਮਾਰ ਦਿੱਤਾ ਸੀ।

ਥੋੜ੍ਹਾ ਸੋਚ ਕੇ ਆਚਾਰੀਏ ਨੇ ਕਿਹਾ, "ਰਾਏਸਾਬ੍ਹ, ਕੱਲ੍ਹ ਹੀ ਮੈਂ ਅਰਜ਼ ਕੀਤੀ ਸੀ ਕਿ ਮੈਂ ਆਪਣੀ ਸਹੁੰ ਨਹੀਂ ਤੋੜਨੀ। ਨਾਰਾਇਣਾਚਾਰੀਏ ਨੂੰ ਸੱਦ ਲਓ ਤਾਂ। ਮੈਨੂੰ ਮਜਬੂਰ ਨਾ ਕਰੋ।"

ਮਾਮਲੇਦਾਰ ਲਈ ਇਹ ਗੱਲ ਵੰਗਾਰ ਸੀ, "ਆਚਾਰੀਆ ਜੀ, ਲਗਦੈ ਤੁਸੀਂ ਸਾਡੇ ਨੇਮ ਨਾ ਕਰਨ ਦੀ ਸਹੁੰ ਖਾ ਲਈ ਐ। ਤੁਸੀਂ ਤਾਂ ਹੋਏ ਇੰਦ੍ਰਪੁਰੀਏ ਰਾਜਪੁਰੋਹਤ ! ਠੀਕ ਐ, ਭਲਕੇ ਰਾਜਾ ਸਾਹਬ ਨੇ ਕਿਹਾ ਪੂਜਾ-ਪਾਠ ਕਰਨ ਲਈ, ਤਾਂ ਫੇਰ ਕੀ ਜਵਾਬ ਦਿਓਗੇ ਉਨ੍ਹਾਂ ਨੂੰ ?

"ਰਾਏਸਾਬ੍ਹ, ਉਨ੍ਹਾਂ ਨੂੰ ਵੀ ਇਹੀ ਅਰਜ਼ ਕਰੂੰਗਾ।" ਆਚਾਰੀਏ ਨੇ ਅਰਜ਼ਮੰਦੀ ਦੇ ਲਹਿਜੇ ਵਿਚ ਕਿਹਾ।

"ਇਹ ਗੱਲ ਐ ? ਅਸੀਂ ਤੁਹਾਡੇ ਆਖੇ ਲੱਗ ਕੇ ਦਾਦੇ ਨੂੰ ਛੱਡਿਐ। ਮੈਂ ਵੀ ਦੇਖ ਲਊਂਗਾ, ਤੁਸੀਂ ਉਹਨੂੰ ਕਿੱਦਾਂ ਛਡਾਉਗੇ !" ਮਾਮਲੇਦਾਰ ਨੇ ਵੰਗਾਰਿਆ।

ਆਚਾਰੀਆ ਕੁਝ ਨਾ ਆਖ ਸਕਿਆ। ਕੇਹਾ ਅਜੀਬ ਇੱਤਫ਼ਾਕ ਸੀ—ਉਹਦੀ ਪ੍ਰਤਿੱਗਿਆ, ਮਾਮਲੇਦਾਰ ਦਾ ਗ਼ੁੱਸਾ, ਦਾਦੇ ਦੀ ਰਿਹਾਈ, ਜੀਵਨ-ਰਹੱਸ ਵੀ ਗੋਰਖਧੰਦਾ ਹੈ। ਇਕ ਪਾਸਿਓਂ ਸੁਲਝਾਓ, ਦੂਜੇ ਪਾਸਿਓਂ ਉਲਝਦਾ ਜਾਂਦਾ ਹੈ। ਅਸੰਖ ਵਿਚਾਰ

ਉਹਦੇ ਮਨ ਵਿਚ ਉੱਠ ਰਹੇ ਸਨ। ਪਰ ਉਹ ਥਿੜਕਿਆ ਨਹੀਂ। ਚਿਹਰੇ ਉਤੇ ਕੋਈ ਸ਼ਿਕਨ ਨਾ ਆਈ। ਬਿਲਕੁਲ ਸ਼ਾਂਤ ਚਿੱਤ। ਪਰ ਦਿਲ ਵਿਚ ਜ਼ੋਰਾਂ ਦਾ ਮੰਥਨ ਹੋ ਰਿਹਾ ਸੀ। ਉਹ ਪੈਰ ਘਸੀਟਦਾ ਘਰ ਆਇਆ। ਉਹਦੀ ਪਤਨੀ ਨਦੀ-ਇਸ਼ਨਾਨ ਕਰ ਕੇ ਪਾਣੀ ਦੀ ਗਾਗਰ ਚੁੱਕੀ ਘਰ ਆਈ। ਆਚਾਰੀਏ ਨੇ ਉਹਦੇ ਨਾਲ ਕੋਈ ਗੱਲ ਨਾ ਕੀਤੀ। ਉਹਦੀ ਪਤਨੀ ਨੇ ਵੀ ਕਦੇ ਗੱਲ ਕਰਨ ਲਈ ਮਜਬੂਰ ਨਹੀਂ ਕੀਤਾ ਸੀ। ਉਹਨੇ ਭਗਵਾਨ ਦੀ ਮੂਰਤੀ ਅੱਗੇ ਘਿਉ ਦਾ ਦੀਵਾ ਬਾਲ ਕੇ ਪੁਰੰਦਰ ਦਾਸ ਦਾ ਭਜਨ ਗੰਵਿਆਂ—ਨੀਨੀਯਾ ਕੋ ਭਿੰਨ ਹੰਗਿਆਕੋ ਨਿੰਨ ਨਾਮਕ ਬਲ ਆਂਦਿੱਦਰੇ ਸਾਕੋ...(ਪੁਰੰਦਰ ਦਾਸ ਕੱਨੜ ਬੋਲੀ ਦਾ ਸੰਤ ਕਵੀ ਹੋਇਆ ਹੈ। ਇਸ ਭਜਨ ਦਾ ਅਰਥ ਹੈ—ਹੇ ਭਗਵਾਨ ਮੈਨੂੰ ਨਾ ਤੇਰੀ ਲੋੜ ਹੈ ਤੇ ਨਾ ਤੇਰੀ ਕਿਰਪਾ ਦੀ। ਮੈਨੂੰ ਸਿਰਫ ਤੇਰੇ ਨਾਮ ਦਾ ਆਸਰਾ ਚਾਹੀਦਾ ਹੈ। —ਅਨੁ:) ਉਹ ਭਜਨ ਗਾਉਂਦੀ-ਗਾਉਂਦੀ ਚੁਲ੍ਹੇ-ਚੌਂਕੇ ਦੇ ਆਹਰ ਲੱਗ ਗਈ। ਉਹਦੀ ਆਵਾਜ਼, ਉਸ ਭਜਨ ਵਿਚਲੇ ਸਵੈਵਿਸ਼ਵਾਸ ਦਾ ਆਚਾਰੀਏ ਦੇ ਮਨ ਉਤੇ ਅੰਮ੍ਰਿਤ ਵਰਗਾ ਅਸਰ ਹੋਇਆ। ਆਚਾਰੀਏ ਦੀ ਉਦਾਸੀ ਦੂਰ ਹੋ ਗਈ। ਉਹ ਮੋਢੇ ਉਤੇ ਧੋਤੀ ਰਖ ਕੇ ਨਦੀ ਵਲ ਇਸ਼ਨਾਨ ਕਰਨ ਨਿਕਲ ਗਿਆ।

ਇੰਦਰਪੁਰ ਦੇ ਮਹਾਰਾਜੇ ਨੇ ਸ਼ਨਿੱਚਰਵਾਰ ਪਾਦੱਲੀ ਆਉਣਾ ਸੀ। ਲਾਗਲੇ ਪਿੰਡਾਂ ਤੋਂ ਲੋਕ ਹੁਣੇ ਹੀ ਆਉਣ ਲਗ ਪਏ ਸਨ। ਸਾਰੇ ਘਰ ਪ੍ਰਾਹੁਣਿਆਂ ਨਾਲ ਭਰੇ ਪਏ ਸੀ। ਜਿਨ੍ਹਾਂ ਦੀ ਪਿੰਡ ਵਿਚ ਕੋਈ ਸਾਕ-ਸਕੀਰੀ ਨਹੀਂ ਸੀ, ਉਹ ਮੰਦਰ ਵਿਚ ਜਾਂ ਤੰਬੂਆਂ ਵਿਚ ਠਹਿਰੇ ਹੋਏ ਸਨ। ਮਹਾਰਾਜੇ ਕੋਲੋਂ ਅੰਨ ਦੀਆਂ ਬੋਰੀਆਂ ਲੱਦ ਕੇ ਆਉਂਦੇ ਗੱਡੇ ਵਾਲਿਆਂ ਨੇ ਮਹਾਰਾਜੇ ਦੀ ਆਮਦ ਦੀ ਖ਼ਬਰ ਧੁਮਾ ਦਿੱਤੀ ਸੀ। ਪਾਦੱਲੀ ਵਿਚ ਅਨੋਖੀ ਚਹਿਲ ਪਹਿਲ ਹੋ ਗਈ ਸੀ। ਇਹੋ ਜਿਹੀ ਇਤਿਹਾਸਕ ਘਟਨਾ ਪਾਦੱਲੀ ਵਿਚ ਪਹਿਲੀ ਵਾਰ ਵਾਪਰਨੀ ਸੀ। ਮਹਾਰਾਜੇ ਦੇ ਰਾਹ ਵਿਚ ਕ੍ਰਿਸ਼ਣਾ (ਨਦੀ) ਪੈਂਦੀ ਸੀ। ਨਦੀ ਵਿਚ ਹੜ੍ਹ ਆਇਆ ਹੋਇਆ ਸੀ। ਮੱਲਾਹਾਂ ਦੀ ਜ਼ਿੰਮੇਦਾਰੀ ਵਧ ਗਈ ਸੀ। ਸ਼ਨਿਚਰਵਾਰ ਦੀ ਸਵੇਰ ਉਹ ਦੇਖਣ ਵਾਲੇ ਸਨ। ਪਹਿਨ-ਪੱਚਰ ਕੇ ਤੇ ਮੱਥਿਆਂ ਉਤੇ ਚੰਦਨ ਦੇ ਤਿਲਕ ਲਾਈ ਸਾਝਰੇ ਹੀ ਪੱਤਣ ਲਾਗੇ ਟਹਿਲਦੇ ਫਿਰਦੇ ਸੀ। ਉਨ੍ਹਾਂ ਦੇ ਪਾਏ ਖੌਰੂ ਨੂੰ ਦੇਖ ਕੇ ਲਗਦਾ ਸੀ ਕਿ ਉਹ ਕਿਸੇ ਹੋਰ ਦੁਨੀਆਂ ਦੇ ਹਨ।

ਰਾਜਾ ਸਾਹਬ ਦਾ ਖ਼ਾਸ ਬੰਦਾ ਸ਼ਾਮਰਾਓ, ਬਾਲਾਚਾਰੀਆ, ਜਸਵੰਤਰਾਓ ਪਾਟਿਲ ਤੇ ਦਾਦਾ ਬੇੜੀ ਵਿਚ ਬੈਠ ਕੇ ਪਾਰਲੇ ਪੱਤਣ ਪੁੱਜ ਗਏ ਤੇ ਰਾਜੇ ਦੀ ਉਡੀਕ ਕਰਨ ਲੱਗੇ। ਬੇੜੀ ਸੱਜ-ਵਿਆਹੀ ਵਾਂਙ ਸ਼ਿੰਗਾਰੀ ਹੋਈ ਸੀ।

ਪ੍ਰਾਂਤ ਸਾਹਬ ਵੀ ਓਦਣ ਹੀ ਪਾਦੱਲੀ ਪੁੱਜਾ ਸੀ। ਉਹਦੀ ਖ਼ਾਤਰ-ਤਵੱਜੋ ਵਿਚ ਲੱਗੇ ਹੋਣ ਕਾਰਣ ਮਾਮਲੇਦਾਰ ਪਿੰਡ ਵਿਚ ਹੀ ਰਹਿ ਗਿਆ ਸੀ। ਪਿੰਡ ਦੇ ਪੱਤਣ ਉਤੇ ਪ੍ਰਾਂਤ ਸਾਹਬ, ਮਾਮਲੇਦਾਰ ਸਾਹਬ ਤੇ ਸ਼ੇਸ਼ੱਪੇ ਨੇ ਰਾਜੇ ਦਾ ਸਵਾਗਤ ਕਰਨਾ ਸੀ। ਅਗਿਣਤ ਲੋਕ ਅੱਖਾਂ ਵਿਛਾਈ ਖੜ੍ਹੇ ਸਨ।

ਇੰਨੇ ਨੂੰ ਅੱਠ ਕਾਠੀਆਵਾੜੀ ਘੋੜਿਆਂ ਦੇ ਅਸਵਾਰ ਪੱਤਣ ਉਤੇ ਉਤਰੇ। ਲੋਕਾਂ ਨੇ ਸਮਝਿਆ ਕਿ ਰਾਜਾ ਸਾਹਬ ਆ ਗਏ। ਉਨ੍ਹਾਂ ਨੇ ਲਾਗੇ ਹੋ ਕੇ ਦੇਖਿਆ, ਤਾਂ ਉਨ੍ਹਾਂ ਨੂੰ ਮਾਯੂਸੀ ਹੋਈ। ਘੁੜਸਵਾਰਾਂ ਨੇ ਐਲਾਨ ਕੀਤਾ ਕਿ ਰਾਜਾ ਸਾਹਬ ਅੱਧੇ ਘੰਟੇ ਦੇ

ਅੰਦਰ ਪਧਾਰਨਗੇ।

ਬੇੜੀ ਦੂਜੇ ਘਾਟ ਉਤੇ ਆਉਣੀ ਸੀ। ਓਥੇ ਸਾਰੇ ਸਰਕਾਰੀ ਅਹੁਦੇਦਾਰ ਇਕੱਠੇ ਹੋਏ ਸਨ। ਇਹ ਇੰਤਜ਼ਾਮ ਗੁਪਤ ਰਖਿਆ ਹੋਇਆ ਸੀ।

ਮਹਾਰਾਜੇ ਦੀ ਟਮਟਮ ਪੱਤਣ 'ਤੇ ਆ ਖੜ੍ਹੀ ਹੋਈ। ਉਹ ਲੋਕਾਂ ਨੂੰ ਦੇਖ ਕੇ ਬੱਸ ਥੋੜ੍ਹਾ ਜਿੰਨਾ ਮੁਸਕਰਾਇਆ। ਤੇ ਬੇੜੀ ਵਲ ਵਧਿਆ। ਮੱਲਾਹਾਂ ਦਾ ਰਿਵਾਜ ਸੀ ਕਿ ਉਹ ਵੱਡੇ ਲੋਕਾਂ ਨੂੰ ਆਪਣੇ ਮੋਢਿਆਂ ਉਤੇ ਚੁੱਕਕੇ ਉਤਾਰਦੇ ਸਨ। ਉਨ੍ਹਾਂ ਨੇ ਮਹਾਰਾਜੇ ਨੂੰ ਮੋਢਿਆਂ ਉਤੇ ਸਵਾਰ ਹੋਣ ਲਈ ਇਲਤਜ਼ਾ ਕੀਤੀ। ਪਰ ਉਹ ਪੈਦਲ ਹੀ ਬੇੜੀ ਤਕ ਗਿਆ ਤੇ ਬੇੜੀ ਵਿਚ ਚੜ੍ਹ ਕੇ ਖੜ੍ਹਾ ਰਿਹਾ।

ਨਦੀ ਦਾ ਸੰਨ੍ਹ ਏਨਾ ਵੱਡਾ ਨਹੀਂ ਸੀ। ਨਦੀ ਭਰੀ ਹੋਈ ਸੀ ਤੇ ਵਹਿਣ ਤੇਜ਼ ਸੀ। ਵਹਿਣ ਦੇ ਨਾਲ-ਨਾਲ ਬੇੜੀ ਦੂਜੇ ਪੱਤਣ ਵਲ ਤੁਰ ਪਈ। ਮੱਲਾਹ ਚੁੱਪਚਾਪ ਖੜ੍ਹੇ ਹੋ ਗਏ। ਹਵਾ ਦਾ ਰੁਖ਼ ਵੀ ਠੀਕ ਸੀ। ਬੇੜੀ ਮਿੱਥੀ ਹੋਈ ਥਾਂ ਵਲ ਹੋਈ, ਤਾਂ ਲੋਕਾਂ ਨੂੰ ਬੜੀ ਨਿਰਾਸਤਾ ਹੋਈ।

ਭਰਮਈਏ ਮੱਲਾਹ ਨੇ ਬੜੇ ਤਰੀਕੇ ਨਾਲ ਬੇੜੀ ਨੂੰ ਵਹਿਣ ਵਿਚੋਂ ਕੱਢ ਨੇ ਕੰਢੇ ਵਲ ਮੋੜਿਆ। ਤੁਰੀ-ਵਾਜਿਆਂ ਨੇ ਮਹਾਰਾਜੇ ਦੀ ਆਮਦ ਦੀ ਖ਼ਬਰ ਦਸਾਂ ਦਿਸ਼ਾਵਾਂ ਵਿਚ ਪਹੁੰਚਾ ਦਿੱਤੀ। ਵਜੰਤਰੀਆਂ ਨੇ ਸ਼ਹਿਨਾਈ ਵਜਾਈ। ਪ੍ਰਾਂਤ ਸਾਹਬ ਨੇ ਹਵਾ ਵਿਚ ਰੁਮਾਲ ਲਹਿਰਾ ਕੇ ਮਹਾਰਾਜੇ ਦਾ ਸਵਾਗਤ ਕੀਤਾ। ਨਦੀ ਦੇ ਕੰਢੇ ਵੀ ਚਿੱਕੜ ਹੋਇਆ ਪਿਆ ਸੀ। ਸਾਰੇ ਸੋਚ ਵਿਚ ਪੈ ਗਏ ਕਿ ਮਹਾਰਾਜ ਨੂੰ ਕਿਥੇ ਉਤਾਰਿਆ ਜਾਏ। ਬਸੱਪੇ ਮੱਲਾਹ ਨੇ ਅਰਜ਼ ਕੀਤੀ ਕਿ ਮਹਾਰਾਜ ਸਾਡੇ ਮੋਢਿਆਂ ਉਤੇ ਚੜ੍ਹ ਕੇ ਕੰਢੇ ਤਕ ਆ ਜਾਓ। ਪਰ ਮਹਾਰਾਜੇ ਨੂੰ ਇਹ ਗੱਲ ਜਚੀ ਨਾ ਅਤੇ ਉਹਨੇ ਆਪ ਹੀ ਘੋੜਾ ਲਿਆਉਣ ਬਾਰੇ ਹੁਕਮ ਦਿੱਤਾ।

'ਚਾਂਦ' ਘੁੜਸਵਾਰ ਨੇ ਘੋੜੇ ਦਾ ਪਿੰਡਾ ਪੂੰਝਿਆ ਤੇ ਜ਼ੀਨ ਕੱਸ ਕੇ ਉਹਨੂੰ ਬੇੜੀ ਲਾਗੇ ਲਿਜਾ ਖੜ੍ਹਾ ਕੀਤਾ। ਮਹਾਰਾਜਾ ਸਾਹਬ ਘੋੜੇ ਉਤੇ ਸਵਾਰ ਹੋ ਗਏ। ਘੋੜਾ ਹਾਲੇ ਦੋ ਕਦਮ ਹੀ ਤੁਰਿਆ ਹੋਣੈ ਕਿ ਹੜ੍ਹ ਕਰ ਕੇ ਚਿੱਕੜ ਵਿਚ ਕੰਡਿਆਲੀ ਝਾੜੀ ਉਹਦੇ ਖੁਰਾਂ ਵਿਚ ਫਸ ਗਈ। ਘੋੜਾ ਘਬਰਾ ਕੇ ਆਪਣੇ ਅਗਲੇ ਦੋਵੇਂ ਪੌੜ ਚੁੱਕ ਕੇ ਖੜ੍ਹਾ ਹੋ ਗਿਆ। ਮਹਾਰਾਜਾ ਸਾਹਬ ਨੇ ਘਬਰਾ ਕੇ ਲਗਾਮ ਖਿੱਚੀ। ਨਦੀ ਦੇ ਵਹਿਣ, ਲੋਕਾਂ ਦੇ ਰੌਲੇ ਦੇ ਕਾਰਣ ਘੋੜਾ ਹੋਰ ਵੀ ਘਬਰਾ ਗਿਆ। ਉਹ ਪਿਛਾੜੀ ਜਾਣ ਲੱਗਾ। ਮਹਾਰਾਜੇ ਤੇ ਬਾਕੀ ਮੋਹਤਬਰਾਂ ਦੇ ਹੋਸ਼ ਉਡ ਗਏ।

ਦਾਦਾ ਰਾਜੇ ਦਾ ਸਾਮਾਨ ਉਤਾਰ ਕੇ ਕੰਢੇ ਉਤੇ ਪੁੱਜਾ ਹੀ ਸੀ। ਉਹ ਅੱਖ ਪਲਕਾਰੇ ਵਿਚ ਘੋੜੇ ਅੱਗੇ ਆ ਖੜ੍ਹਾ ਹੋਇਆ। ਉਹਨੇ ਲਗਾਮ ਕੱਸ ਕੇ ਫੜ ਲਈ। ਦਾਦੇ ਨੇ ਸਾਰਾ ਤਾਣ ਲਾ ਕੇ ਘੋੜੇ ਨੂੰ ਕੰਢੇ ਵਲ ਲਿਆਂਦਾ। ਹੰਢਿਆ-ਵਰਤਿਆ ਘੁੜਸਵਾਰ ਸੀ, ਉਹਨੇ ਘੋੜੇ ਦੀ ਪਿੱਠ ਨਾ ਛੱਡੀ। ਦਾਦੇ ਦੀ ਫੁਰਤੀ ਨਾਲ ਘੋੜਾ ਕੰਢੇ ਉਤੇ ਆ ਗਿਆ। ਸਾਰੇ ਦਾਦੇ ਦੀ ਧੰਨ-ਧੰਨ ਕਰਨ ਲੱਗੇ।

ਬੇੜੀ ਉਤੇ ਲੱਦੀ ਰਾਜੇ ਦੀ ਟਮਟਮ ਨੂੰ ਵੀ ਕੰਢੇ ਪਹੁੰਚਾਇਆ ਗਿਆ। ਪਰ ਰਾਜਾ ਉਹਦੇ ਉਤੇ ਸਵਾਰ ਹੋਣ ਲਈ ਰਾਜ਼ੀ ਨਾ ਹੋਇਆ। ਉਹ ਵੱਡੇ-ਵਡੇਰਿਆਂ ਦੀ ਹਵੇਲੀ ਤਕ ਪੈਦਲ ਜਾਣਾ ਚਾਹੁੰਦਾ ਸੀ। ਇਸ ਕਾਰਣ ਪਾਦੱਲੀ ਦੇ ਲੋਕਾਂ ਨੂੰ ਬਹੁਤ ਮਾਯੂਸੀ ਹੋਈ।

ਉਹ ਤਾਂ ਮਹਾਰਾਜੇ ਦਾ ਬੜੀ ਸ਼ਾਨ ਨਾਲ ਜਲੂਸ ਕਢਣਾ ਚਾਹੁੰਦੇ ਸਨ। ਜਦ ਰਾਜਾ ਪੈਦਲ ਚਲ ਪਿਆ; ਤਾਂ ਪ੍ਰਾਂਤ ਸਾਹਬ, ਮਾਮਲੇਦਾਰ ਤੇ ਬਾਲਾਚਾਰੀਆ ਸਾਰੇ ਉਹਦੇ ਨਾਲ-ਨਾਲ ਤੁਰਨ ਲਗ ਪਏ। ਰਾਜੇ ਨੇ ਆਚਾਰੀਏ ਨੂੰ ਪੁੱਛਿਆ, "ਜੀਹਨੇ ਸਾਡੇ ਘੋੜੇ ਦੀ ਲਗਾਮ ਫੜੀ ਸੀ, ਉਹ ਲੜਕਾ ਕੌਣ ਸੀ ?"

"ਉਹ ਤਾਂ ਮਹਾਰਾਜ ਤੁਹਾਡਾ ਸ਼ਿਲੇਦਾਰ ਐ, ਉਹਦਾ ਨਾਂ ਹੈ ਭੀਮਸੈਨ। ਪਰ ਅਖਾੜੇ ਵਾਲਿਆਂ ਨੇ ਉਹਦੀ ਅੱਲ ਦਾਦਾ ਪਾਈ ਹੋਈ ਐ।"

"ਭਲਵਾਨੀ ਵੀ ਕਰਦੈ ?" ਰਾਜੇ ਦਾ ਦੂਜਾ ਸਵਾਲ ਸੀ।

"ਏਸ ਇਲਾਕੇ 'ਚ ਇਹੀ ਇੱਕੋ ਭਲਵਾਨ ਐ, ਮਹਾਰਾਜ।"

"ਇਹਦਾ ਮਤਲਬ ਪਾਦੱਲੀ 'ਚ ਇਕ ਰਤਨ ਛੁਪਿਆ ਹੋਇਆ ਹੈ", ਰਾਜਾ ਪੂਰਾ ਖ਼ੁਸ਼ ਸੀ।

ਹੁਣ ਤਕ ਉਹ ਪਿੰਡ ਦੇ ਦਰਵਾਜ਼ੇ ਤਕ ਪੁੱਜ ਚੁਕੇ ਸਨ। ਭਰੀ ਗਾਗਰ ਲੈ ਕੇ ਪਿੰਡ ਦੀਆਂ ਸੁਹਾਗਣਾਂ ਨੇ ਰਾਜਾਸਾਹਬ ਦਾ ਸਵਾਗਤ ਕੀਤਾ। ਰਾਜੇ ਨੂੰ ਪਹਿਲਾਂ ਤਾਂ ਇਹ ਸਵਾਗਤ ਚੰਗਾ-ਜਿਹਾ ਨਾ ਲੱਗਾ। ਪਰ ਜਦ ਸੁਹਾਗਣਾਂ ਨੇ ਉਹਦੇ ਮੱਥੇ ਉੱਤੇ ਕੁੰਕਮ ਦਾ ਤਿਲਕ ਲਾਇਆ, ਆਰਤੀ ਉਤਾਰੀ, ਤਾਂ ਉਹਦੇ ਦਿਲ ਵਿਚ ਅਣਜਾਣ ਭਾਵਨਾਵਾਂ ਜਾਗ ਪਈਆਂ, ਤੇ ਉਹਦੀਆਂ ਅੱਖਾਂ ਸੱਜਲ ਹੋ ਗਈਆਂ।

ਗੋਪਾਲਕ੍ਰਿਸ਼ਣ ਦੇ ਮੰਦਰ ਕੋਲ ਪੁਜਣ 'ਤੇ ਰਾਜੇ ਨੂੰ ਦਰਸ਼ਨਾਂ ਵਾਸਤੇ ਅੰਦਰ ਜਾਣਾ ਪਿਆ। ਉਹਨੇ ਦੱਸ ਰੁਪਏ ਬਤੌਰ ਦੱਛਣਾ ਆਚਾਰੀਏ ਨੂੰ ਦਿੱਤੇ। ਜਦ ਇਸ ਗੱਲ ਦਾ ਨਾਰਾਇਣਾ-ਚਾਰੀਏ, ਨੂੰ ਪਤਾ ਲੱਗਾ, ਤਾਂ ਉਹ ਹੱਥ ਮਲਦਾ ਰਹਿ ਗਿਆ।

ਓਥੋਂ ਮਹਾਰਾਜਾ ਹਵੇਲੀ ਦੇ ਲਾਗਲੇ ਮੈਦਾਨ ਵਿਚ ਆਇਆ। ਓਥੋਂ ਸਕੂਲ, ਧਰਮਸਾਲਾ ਨਜ਼ਰ ਆਉਂਦੀ ਸੀ। ਖੇਸ ਤਣੇ ਦੇਖ ਕੇ ਉਹਨੇ ਪੁਛਿਆ, "ਓਥੇ ਕੀ ਹੋ ਰਿਹੈ ?"

ਬਾਲਾਚਾਰੀਏ ਨੇ ਜਵਾਬ ਦਿੱਤਾ, "ਮਾਮਲੇਦਾਰ ਸਾਬ੍ਹ ਪਿੰਡ 'ਚ ਪਧਾਰੇ ਹੋਏ ਨੇ।"

"ਜੇ ਮਾਮਲੇਦਾਰ ਸਕੂਲੇ ਡੇਰਾ ਪਾਊ, ਤਾਂ ਨਿਆਣੇ ਕਿਥੇ ਪੜ੍ਹਨਗੇ ?" ਰਾਜੇ ਨੇ ਮੁਸਕਰਾ ਕੇ ਮਜ਼ਾਕ ਕੀਤਾ। ਪਰ ਲਾਗੇ ਖੜ੍ਹੇ ਮਾਮਲੇਦਾਰ ਉਤੇ ਬੁਰਾ ਅਸਰ ਹੋਇਆ। ਉਹਦਾ ਮੂੰਹ ਫੱਕ ਹੋ ਗਿਆ।

ਮਾਮਲੇਦਾਰ ਦੀ ਪਤਨੀ ਸਕੂਲੇ ਖੜ੍ਹੀ ਬਾਰੀ ਥਾਣੀਂ ਮਹਾਰਾਜੇ ਨੂੰ ਦੇਖ ਰਹੀ ਸੀ। ਮਹਾਰਾਜੇ ਨੇ ਜ਼ਰੀਦਾਰ ਕਿਨਾਰੀ ਵਾਲੀ ਰੇਸ਼ਮ ਦੀ ਧੋਤੀ ਪਾਈ ਹੋਈ ਸੀ, ਚਿੱਟਾ-ਸ਼ਫ਼ਾਫ਼ ਚੋਗਾ ਪਾਇਆ ਹੋਇਆ ਸੀ ਤੇ ਪੈਰੀਂ ਕਢਾਈ ਵਾਲੀ ਜੁੱਤੀ ਸੀ। ਉੱਚਾ-ਲੰਮਾ ਜੁੱਸਾ ਸੀ। ਰੁਕਮਣੀ ਰਾਜੇ ਨੂੰ ਦੇਖ ਕੇ ਸੋਚਣ ਲੱਗੀ—'ਇਸੇ ਜੁੱਸੇ ਕਾਰਣ ਰਾਜਾ ਬਣਿਆ ਹੋਇਆ।' ਮਹਾਰਾਜੇ ਲਾਗੇ ਖੜ੍ਹਾ ਉਹਦਾ ਆਪਣਾ ਘਰ ਵਾਲਾ ਉਹਨੂੰ ਫਿੱਕਾ-ਫਿੱਕਾ ਜਾਪਿਆ। ਰੁਕਮਣੀ ਦਾ ਮਨ ਬੜਾ ਥੋਹੜਾ ਹੋ ਗਿਆ। ਪ੍ਰਾਂਤ ਸਾਹਬ ਮਹਾਰਾਜੇ ਨਾਲ ਹਵੇਲੀ ਤਕ ਗਿਆ। ਫੇਰ ਉਹਦੀ ਆਗਿਆ ਨਾਲ ਆਪਣੇ ਡੇਰੇ ਆਇਆ।

ਸ਼ੇਸ਼ੱਪੇ ਨੇ ਓਥੇ ਹੀ ਡੇਰਾ ਪਾ ਲਿਆ ਸੀ। ਅੱਜ ਪ੍ਰਾਂਤਸਾਹਬ ਦੇ ਮੁਣਸ਼ੀਆਂ ਨਾਲ ਉਹਨੂੰ ਨਿਉਂਦਾ ਮਿਲਿਆ ਸੀ। ਸ਼ਿਰੱਸਤੇਦਾਰ ਜੱਕੱਪਾ ਜੀ ਦੀ ਸ਼ੇਸ਼ੱਪੇ ਨਾਲ ਓਦੋਂ ਦੀ ਹੀ ਦੋਸਤੀ ਸੀ, ਜਦ ਉਹ ਨਿਰਾ ਜਵਾਬਨਸ਼ੀਨ ਮੁਣਸ਼ੀ ਹੁੰਦਾ ਸੀ। ਉਹ ਲਾਗਲੇ ਕਿਸੇ ਵੀ

ਪਿੰਡ ਆਉਂਦਾ, ਤਾਂ ਸ਼ੇਸ਼ੱਪੇ ਨੂੰ ਸੱਦਾ ਮਿਲ ਹੀ ਜਾਂਦਾ। ਹੁਣ ਤਾਂ ਪ੍ਰਾਹੁਣਿਆਂ ਦੀ ਖ਼ਾਤਰ-ਤਵੱਜੋ ਦਾ ਭਾਰ ਸਾਰਾ ਸ਼ੇਸ਼ੱਪੇ ਉੱਤੇ ਸੀ।

ਸ਼ੇਸ਼ੱਪਾ ਇਸ ਰੁਝੇਵੇਂ ਵਿਚੋਂ ਵਿਹਾਲ ਕਢ ਕੇ ਜਕੱਪੇ ਨੂੰ ਮਿਲਿਆ। ਉਹ ਰੋਟੀ ਖਾਣ ਲੱਗਾ ਸੀ ਸ਼ੇਸ਼ੱਪਾ ਤਾਂ ਵੀ ਉਹਦੇ ਮਗਰ ਪੈ ਗਿਆ। ਉਹ ਮਿੰਨਤਾਂ ਕਰਨ ਲੱਗਾ ਕਿ ਗੌੜ ਦੇ ਅਹੁਦੇ ਸੰਬੰਧੀ ਜੋ ਅਰਜ਼ੀ ਹੈ, ਉਹ ਇਸੇ ਕੈਂਪ ਵਿਚ ਕਢ ਦੇਵੇ। ਰਸੋਈਆ ਸੁਬਰੱਈਆ ਮੁੜ-ਮੁੜ ਰੋਟੀ ਵਾਸਤੇ ਆਖ ਰਿਹਾ ਸੀ। ਜਕੱਪਾ ਕੁਝ ਜਵਾਬ ਦਿਤੇ ਬਿਨਾਂ ਹੀ ਰੋਟੀ ਖਾਣ ਚਲੇ ਗਿਆ।

ਜਕੱਪੇ ਨੇ ਰੋਟੀ ਮਗਰੋਂ ਸਾਰੇ ਕਾਗ਼ਜ਼-ਪੱਤਰ ਸਿਪਾਹੀ ਦੇ ਹੱਥ ਮੰਗਾਏ ਤੇ ਆਪ ਬਾਹਰ ਆ ਕੇ ਤਕੀਏ ਉੱਤੇ ਬੈਠ ਗਿਆ। ਸ਼ੇਸ਼ੱਪੇ ਨੇ ਫੇਰ ਗੱਲ ਛੇੜੀ। "ਜਕੱਪਾ ਜੀ, ਇਕ ਗੱਲ ਪੁਛਣੀ ਸੀ। ਕੁਲਕਰਣੀ ਦੇ ਅਹੁਦੇ 'ਤੇ ਸ਼ਾਮਰਾਓ ਨੂੰ ਬਹਾਲ ਕਰਨ ਦੇ ਖ਼ਿਲਾਫ਼ ਪਿੰਡ ਵਾਲਿਆਂ ਨੇ ਅਰਜ਼ੀ ਦਿੱਤੀ ਸੀ ਨਾ? ਉਹਦੀ ਸੁਣਵਾਈ ਤਾਂ ਹੋ ਗਈ ਹੋਣੀ ਐ?"

"ਸ਼ੇਸ਼ੱਪੇ, ਉਹ ਅਰਜ਼ੀ ਸਾਹਬ ਨੇ ਆਪ ਆਪਣੀ ਫ਼ਾਈਲ 'ਚ ਰਖ ਲਈ ਐ। ਦੇਸੀ ਸਾਹਬਾਂ ਵਾਂਙ ਤਾਂ ਕਰਨ ਨਹੀਂ ਲੱਗਾ। ਗੋਰਾ ਸਾਹਬ ਐ, ਨਵਾਂ ਵੀ ਐ। ਕਾਇਦੇ-ਕਾਨੂੰਨ ਨੂੰ ਹਰਫ਼ ਹਰਫ਼ ਮੰਨਦੈ। ਬੇਨਾਮੀ ਅਰਜੀ ਦੀ ਤਹਿਕੀਕਾਤ ਆਪ ਕਰਦੈ। ਜੇ ਉਹਨੇ ਆਰਡਰ ਲਿਖ 'ਤਾ ਪਈ ਬਹਾਲੀ ਦਾ ਫੈਸਲਾ ਸਰਕਾਰ ਹੀ ਕਰੂ, ਤਾਂ ਤੇਰਾ ਕੰਮ ਬਣ ਜਾਊ। ਮਗਰੋਂ ਮੈਂ ਘੁਮਾ-ਫਿਰਾ ਕੇ ਐਸੀ ਸਫ਼ਾਰਸ਼ ਲਿਖ ਦਊਂ ਕਿ ਤੂੰ ਬਹਾਲ ਹੋ ਜਾਏਂਗਾ।" ਜਕੱਪੇ ਨੇ ਜਿਵੇਂ ਵਰਦਾਨ ਦਿੱਤਾ। ਫੇਰ ਉਹਨੇ ਸਲਾਹ ਦਿੱਤੀ, "ਪਰ ਇਕ ਗੱਲ ਚੇਤੇ ਰੱਖੀਂ। ਅਰਜ਼ੀ 'ਤੇ ਜਿਨ੍ਹਾਂ ਨੇ ਦਸਖ਼ਤ ਕੀਤੇ ਸੀ, ਉਨ੍ਹਾਂ ਨੂੰ ਬਤੌਰ ਗਵਾਹ ਪੇਸ਼ ਹੋਣਾ ਪਊ। ਇਹਦਾ ਇੰਤਜ਼ਾਮ ਕਰ ਲਈਂ। ਕੀ ਪਤਾ ਸਾਹਬ ਉਨ੍ਹਾਂ ਨੂੰ ਸੱਦ ਲਵੇ?"

ਸ਼ੇਸ਼ੱਪੇ ਨੂੰ ਬਹੁਤ ਚਾਅ ਚੜ੍ਹ ਗਿਆ। ਉਹ ਓਥੋਂ ਸਿੱਧਾ ਪਾਰਵਤੱਵਾ ਦੇ ਘਰ ਗਿਆ। "ਕਹਿੰਦੇ ਸੀ, ਵਾਰਿਸ ਵਾਲੀ ਅਪੀਲ ਸੁਣ ਕੇ ਹੀ ਜਾਣਗੇ। ਨਾਲ ਸ਼ਾਮਰਾਓ ਦੀ ਨੌਕਰੀ ਦਾ ਵੀ ਫੈਸਲਾ ਹੋਊ। ਤੈਨੂੰ ਇਕ ਕੰਮ ਕਰਨਾ ਪਊ। ਆਪਣੇ ਮੁਜ਼ਾਰਿਆਂ ਤੋਂ ਮੇਰੇ ਹੱਕ 'ਚ ਗਵਾਹ ਭੁਗਤਾ ਦੇਈਂ। ਅੱਜ ਰਾਤ ਨੂੰ ਹੀ ਸਾਰਿਆਂ ਨੂੰ ਸੱਦ ਕੇ ਖ਼ਬਰ ਕਰ ਦਈਏ।" ਇਹ ਆਖ ਸ਼ੇਸ਼ੱਪਾ ਧਰਮਸਾਲਾ ਆ ਗਿਆ।

ਧਰਮਸਾਲਾ ਆ ਕੇ ਉਹਨੇ ਸੁਣਿਆ ਕਿ ਪ੍ਰਾਂਤਸਾਹਬ ਦਾ ਹੁਕਮ ਹੈ ਕਿ ਜਿਨ੍ਹਾਂ ਮੁਜ਼ਾਰਿਆਂ ਨੂੰ ਤਕਾਵੀਆਂ ਦਿੱਤੀਆਂ ਗਈਆਂ ਹਨ, ਉਹ ਸ਼ਾਮ ਨੂੰ ਧਰਮਸਾਲਾ ਵਿਚ ਇਕੱਠੇ ਹੋ ਜਾਣ। ਓਸੇ ਦਿਨ ਤ੍ਰਿਕਾਲਾਂ ਨੂੰ ਪ੍ਰਾਂਤ ਸਾਹਬ ਤਕਾਵੀ ਬਾਰੇ ਪੁਛਗਿੱਛ ਕਰਨ ਵਾਲਾ ਸੀ। ਸ਼ੇਸ਼ੱਪਾ ਘਬਰਾ ਗਿਆ, ਸਾਹਬ ਨੇ ਤਕਾਵੀਆਂ ਦਾ ਵੇਰਵਾ ਪੁਛਿਆ, ਤਾਂ ਉਹ ਕੀ ਕਰੇਗਾ।

ਤ੍ਰਿਕਾਲਾਂ ਨੂੰ ਸਾਰੇ ਮੁਜ਼ਾਰੇ ਆਏ। ਸ਼ੇਸ਼ੱਪੇ ਦੀਆਂ ਸਾਰੀਆਂ ਕਰਤੂਤਾਂ ਦਾ ਭਾਂਡਾ ਭੱਜ ਗਿਆ। ਪ੍ਰਾਂਤ ਸਾਹਬ ਇਕੱਲੇ-ਇਕੱਲੇ ਮੁਜ਼ਾਰੇ ਦਾ ਬਿਆਨ ਦਰਜ ਕਰਦਾ ਗਿਆ। ਮੁਜ਼ਾਰਿਆਂ ਦੀਆਂ ਦੱਸੀਆਂ ਰਕਮਾਂ ਤੇ ਸ਼ੇਸ਼ੱਪੇ ਦੀਆਂ ਦਰਜ ਰਕਮਾਂ ਵਿਚ ਸੌ ਪਿੱਛੇ ਵੀਹ ਦਾ ਫ਼ਰਕ ਸੀ। ਸ਼ੇਸ਼ੱਪੇ ਨੇ ਬਚਣ ਵਾਸਤੇ ਕਹਾਣੀ ਘੜ ਲਈ। "ਸਾਹਬ ਜੀ, ਦਸੋ ਮੈਂ ਕੀ ਕਰਦਾ? ਪਿੰਡ ਦੇ ਬਜ਼ੁਰਗਾਂ ਨੇ ਜਿੱਦਾਂ ਕਿਹਾ, ਮੈਂ ਓਦਾਂ ਹੀ ਕਰੀ ਗਿਆ। ਜਿਨ੍ਹਾਂ 'ਚ ਜ਼ਮਾਨਤ ਦੇਣ ਜੋਗੀ ਹਿੰਮਤ ਨਹੀਂ ਸੀ, ਉਨ੍ਹਾਂ ਦੀ ਜ਼ਮਾਨਤ ਦੇਣ ਵਾਸਤੇ ਸੌ ਵਿਚੋਂ ਵੀਹ ਦੇ

ਹਿਸਾਬ ਨਾਲ ਜ਼ਮਾਨਤੀਆਂ ਨੂੰ ਦੇਣ ਬਾਰੇ ਬਜ਼ੁਰਗਾਂ ਨੇ ਕਿਹਾ। ਏਸ ਤਰ੍ਹਾਂ ਏਨੀ ਰਕਮ ਕੱਟੀ ਗਈ।''

ਜੰਬੱਣੇ ਤੋਂ ਰਿਹਾ ਨਾ ਗਿਆ। ਉਹ ਉੱਠ ਕੇ ਕੁਲਕਰਣੀ ਦੀ ਗੱਲ ਝੁਠਲਾਂਦਿਆਂ ਕਹਿਣ ਲੱਗਾ, ''ਮਾਈਬਾਪ, ਕੁਲਕਰਣੀ ਸਾਹਬ ਝੂਠ ਬੋਲਦੈ। ਚਾਹੋ ਤਾਂ ਬਾਲਾਚਾਰੀਆ ਸਵਾਮੀ ਨੂੰ ਪੁਛ ਲਓ। ਤੁਹਾਡੀ ਆਉਭਗਤ ਦਾ ਖ਼ਰਚ ਕਢ ਕੇ ਹੀ ਇਹਨੇ ਤਕਾਵੀਆਂ ਦਿੱਤੀਆਂ।''

ਗੱਲ ਹੋਰ ਵੀ ਗੰਭੀਰ ਹੋ ਗਈ। ਪ੍ਰਾਂਤਸਾਹਬ ਨੇ ਪੁਛਿਆ ਕਿ ਕਾਲ ਪੈਣ ਤੇ ਕੰਮ ਦਿਵਾਉਣ ਬਾਬਤ ਜਿਹੜੀ ਅਰਜੀ ਦਿੱਤੀ ਗਈ ਸੀ, ਉਹਦੇ 'ਤੇ ਕੀਹਨੇ-ਕੀਹਨੇ ਅੰਗੂਠੇ ਲਾਏ ਸਨ ਉਹਨੇ ਸਾਰਿਆਂ ਨੂੰ ਖੜ੍ਹੇ ਹੋਣ ਲਈ ਕਿਹਾ। ਪਤਾ ਲੱਗਾ ਕਿ ਖੜ੍ਹੇ ਹੋਏ ਜਣਿਆਂ ਵਿਚੋਂ ਇਕ ਜਣੇ ਨੇ ਅੰਗੂਠਾ ਨਹੀਂ ਲਾਇਆ ਸੀ। ਸਾਹਬ ਨੇ ਪੁਛਿਆ ਕਿ ਉਹ ਕਿਉਂ ਉਠਿਆ ਹੈ? ''ਮਾਈਬਾਪ, ਮੈਂ ਗੂਠਾ ਲਾਇਆ ਸੀ।''

''ਤੇਰਾ ਗੂਠਾ ਦੂਜੀ ਅਰਜੀ 'ਤੇ ਐ, ਜੀਹਦੇ 'ਚ ਲਿਖਿਐ ਪਈ ਸ਼ਾਮਰਾਓ ਕੁਲਕਰਣੀ ਨਾ ਬਣਾਇਆ ਜਾਏ।'' ਸਾਹਬ ਨੇ ਸਮਝਾਇਆ।

ਇਹ ਗੱਲ ਸੁਣ ਕੇ ਮੁਜ਼ਾਰਾ ਹੈਰਾਨ ਰਹਿ ਗਿਆ, ''ਹਜ਼ੂਰ, ਭਲਾ ਐਹੋ ਜਿਹੀ ਅਰਜੀ ਦੇਣ ਦੀ ਸਾਨੂੰ ਕੀ ਲੋੜ? ਸ਼ਾਮਰਾਓ ਚਾਚੇ ਨੇ ਸਾਡਾ ਕੀ ਵਗਾੜਿਐ? ਸਾਨੂੰ ਇਹਨੇ ਕਿਹਾ—'ਗੂਠਾ ਲਾਓ, ਤੁਹਾਡੇ ਕੰਮਕਾਰ ਦਾ ਇੰਤਜ਼ਾਮ ਹੋ ਜਾਊਗਾ' ਤੇ ਅਸੀਂ ਗੂਠੇ ਲਾ 'ਤੇ।''

ਇੰਜ ਹੋਰ ਦੱਸ ਜਣਿਆਂ ਦੇ ਨਾਵਾਂ ਬਾਰੇ ਵੀ ਪਤਾ ਲੱਗ ਗਿਆ। ਉਨ੍ਹਾਂ ਵਿਚ ਗੌੜਨੀ ਵੀ ਸੀ। ਉਹਨੂੰ ਪੇਸ਼ੀ ਵਾਸਤੇ ਸੱਦਿਆ ਗਿਆ, ਤਾਂ ਬਾਲਾਚਾਰੀਏ ਨੇ ਅਰਜ਼ ਕੀਤੀ ਕਿ ਉਹਨੂੰ ਪੇਸ਼ੀ ਵਾਸਤੇ ਨਾ ਬੁਲਾਓ। ਸਾਹਬ ਆਪ ਗੌੜਨੀ ਦੇ ਘਰ ਜਾ ਕੇ ਪੜਤਾਲ ਕਰਨ ਲਈ ਰਾਜ਼ੀ ਹੋ ਗਿਆ।

ਸਾਹਬ ਨੂੰ ਘਰ ਆਏ ਨੂੰ ਦੇਖ ਕੇ ਗੌੜਨੀ ਦੀ ਖ਼ੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਉਹਨੇ ਦਿਲ ਵਿਚ ਸ਼ੇਸ਼ੱਪੇ ਦਾ ਅਹਿਸਾਨ ਮੰਨਿਆ। ਪਰ ਉਹਦੀ ਇਹ ਖ਼ੁਸ਼ੀ ਥੋਹੜ-ਚਿਰੀ ਸੀ। ਸਾਹਬ ਨੇ ਬੈਠਦਿਆਂ ਹੀ ਪੁਛ ਲਿਆ—''ਸਾਡੇ ਕੋਲ ਇਕ ਅਰਜੀ ਆਈ ਪਈ ਐ। ਇਹਦੇ 'ਚ ਲਿਖਿਐ ਪਈ ਸ਼ਾਮਰਾਓ ਨੂੰ ਬਹਾਲ ਨਾ ਕਰੋ, ਪਿੰਡ ਇਹਦੇ ਉਲਟ ਐ। ਤੂੰ ਇਹਦੇ 'ਤੇ ਗੂਠਾ ਲਾਇਆ ਸੀ?''

ਗੌੜਨੀ ਤਾਂ ਘਬਰਾ ਗਈ। ਉਹ ਕੀ ਜਵਾਬ ਦਿੰਦੀ। ਉਹਨੂੰ ਤਾਂ ਜਿਵੇਂ ਸਕਤਾ ਮਾਰ ਗਿਆ। ਸਾਹਬ ਨੇ ਬੜੀ ਸ਼ਾਂਤੀ ਨਾਲ ਫੇਰ ਪੁੱਛਿਆ, ''ਘਬਰਾਉਣ ਦੀ ਕੋਈ ਗੱਲ ਨਹੀਂ। ਜਿੰਨਾ ਤੈਨੂੰ ਪਤੈ, ਓਨਾ ਦੱਸ ਦੇ।''

ਗੌੜਨੀ ਆਖ਼ਰ ਬੋਲੀ, ''ਮੈਂ ਕੋਈ ਅੜੀ-ਅਰਜੀ ਨਹੀਂ ਲਿਖਵਾਈ। ਦੱਸ ਪਈ ਕਿ ਸਾਰੀ ਪੰਚੈਤ ਬਹਾਲੀ ਦੇ ਖ਼ਿਲਾਫ਼ ਐ ਤਾਂ ਮੈਂ ਵੀ ਕਿਹਾ ਠੀਕ ਐ। ਮੈਂ ਗੂਠਾ ਜ਼ਰੂਰ ਲਾ 'ਤਾ ਸੀ। ਸਾਡੇ ਮੁਜ਼ਾਰਿਆਂ-ਲਾਗੀਆਂ ਨੇ ਵੀ ਮੇਰਾ ਆਖਾ ਮੰਨ ਕੇ ਗੂਠੇ ਲਾ 'ਤੇ।''

ਸਾਹਬ ਲੋਹਾਲਾਖਾ ਹੋ ਗਿਆ। ਸਾਰੀ ਚਾਲ ਉਹਦੇ ਸਾਹਮਣੇ ਜ਼ਾਹਰ ਹੋ ਗਈ। ਉਹਨੇ ਅਰਜ਼ੀ ਲਿਖਣ ਵਾਲੇ ਮਾਸਟਰ ਵੇਂਕਣ ਨੂੰ ਆਪਣੇ ਟਿਕਾਣੇ ਸੱਦ ਲਿਆ।

ਵੇਂਕਣ ਮਾਸਟਰ ਡਰਦਾ-ਕੰਬਦਾ ਸਾਹਬ ਅੱਗੇ ਹਾਜ਼ਰ ਹੋਇਆ । ਉਹਦੇ ਲਈ 'ਪਹਿਲੀ-ਚੋਰੀ ਪਹਿਲੇ ਫਾਹੇ' ਵਾਲੀ ਗੱਲ ਸੀ ।

ਸਾਹਬ ਨੇ ਦਬਕਾ ਮਾਰਿਆ, "ਕਿਉਂ ਜੀ ? ਕੀਹਨੇ ਕਿਹਾ ਸੀ ਅਰਜ਼ੀ ਲਿਖਣ ਨੂੰ ?"

ਇਹ ਸੁਣ ਕੇ ਮਾਸਟਰ ਜ਼ਾਰੋਜ਼ਾਰ ਰੋਣ ਲਗ ਪਿਆ । ਹਿਚਕੀਆਂ ਲੈਂਦਾ ਕਹਿਣ ਲੱਗਾ, "ਹਜ਼ੂਰ ਮਾਈਬਾਪ, ਸੱਚੋਸੱਚ ਦਸੂੰਗਾ । ਬੱਚਿਆਂ ਦੀ ਸਹੁੰ । ਮੈਂ ਬੜਾ ਗਰੀਬ ਹਾਂ ਸਰਕਾਰ, ਸੱਚ ਕਹਿੰਦਾਂ । ਜੇ ਮੈਂ ਝੂਠ ਬੋਲਿਆ ਤਾਂ ਬੇਸ਼ੱਕ ਮੇਰੀ ਜੀਭ ਵੱਢ ਦਈਓ । ਪਾਪੀ ਪੇਟ ਨੇ ਮੈਥੋਂ ਇਹ ਪਾਪ ਕਰਵਾਇਆ, ਸਰਕਾਰ । ਸੱਚ ਕਹਿੰਦਾਂ ਹਜ਼ੂਰ ।" ਉਹ ਇਕੋ ਗੱਲ ਮੁੜ-ਘਿੜ ਦੁਹਰਾਈ ਗਿਆ, ਜਿਵੇਂ ਉਹਦੇ ਕੋਰੜਿਆਂ ਦੀ ਮਾਰ ਪੈ ਰਹੀ ਹੋਵੇ, ਤੇ ਉਹ ਬਚਣ ਦੀ ਕੋਸ਼ਿਸ਼ ਕਰ ਰਿਹਾ ਹੋਵੇ ।

ਸਾਹਬ ਨੇ ਫੇਰ ਪੁੱਛਿਆ, "ਠੀਕ ਐ, ਦੱਸ ਤਾਂ ਸਹੀ ਤੈਨੂੰ ਕਿਹਾ ਕੀਹਨੇ ਅਰਜ਼ੀ ਲਿਖਣ ਲਈ ?"

"ਦੱਸਦਾਂ ਹਜ਼ੂਰ, ਸੱਚੋ-ਸੱਚ ਦੱਸੂੰ । ਸ਼ੇਸ਼ਪੇ ਨੇ ਕਿਹਾ, ਮੈਂ ਲਿਖ 'ਤੀ । ਜੋ ਇਹਨੇ ਕਿਹਾ, ਮੈਂ ਲਿਖ 'ਤਾ । ਇਕ ਅਰਜ਼ੀ ਸ਼ਾਮਰਾਓ ਦੇ ਖ਼ਿਲਾਫ਼ ਸੀ । ਉਹਦੇ 'ਤੇ ਦਸਤਖ਼ਤ ਕਰ 'ਤੇ । ਇਕ ਹੋਰ ਕੋਰੇ ਕਾਗ਼ਜ਼ 'ਤੇ ਵੀ ਕਰ 'ਤੇ । ਫੇਰ ਸ਼ੇਸ਼ੱਪੇ ਨੇ ਕੋਰੇ ਕਾਗ਼ਜ਼ 'ਤੇ ਲੋਕਾਂ ਦੇ ਗੂਠੇ ਲੁਆ ਕੇ ਸ਼ਾਮਰਾਓ ਵਾਲੀ ਅਰਜ਼ੀ ਨਾਲ ਨੱਥੀ ਕਰ 'ਤੀ ।" ਮਾਸਟਰ ਨੇ ਰੋਂਦਿਆਂ-ਰੋਂਦਿਆਂ ਸਾਰਾ ਕਿੱਸਾ ਬਿਆਨ ਕਰ ਦਿੱਤਾ ।

ਮਾਸਟਰ ਦੀ ਇਹ ਫ਼ਜੀਹਤ ਦੇਖ ਕੇ ਗਿਬਸਨ ਸਾਹਬ ਨੂੰ ਤਰਸ ਆ ਗਿਆ । ਹਾਸਾ ਵੀ ਆਇਆ । ਉਹਨੇ ਮਾਸਟਰ ਦਾ ਡਰ ਹਟਾਉਣ ਲਈ ਪੁੱਛਿਆ, "ਤੇਰਾ ਪੇਸ਼ਾ ਕੀ ਐ ?"

"ਪੇਸ਼ਾ ਜਨਾਬ ? ਪਿੰਡ ਦਾ ਸਕੂਲ ਚਲਾਉਂਦਾਂ ਹਜ਼ੂਰ । ਪੰਜ-ਛੇ ਰੁਪਏ ਮਹੀਨੇ ਦੇ ਬਣਦੇ ਐ । ਫੇਰ ਵਾਢੀ ਮਗਰੋਂ ਚਾਰ-ਪੰਜ ਬੋਰੀਆਂ ਦਾਣੇ ਮਿਲ ਜਾਂਦੇ ਐ । ਸ਼ੇਸ਼ੱਪੇ ਦੀ ਸਾਰੀ ਕਿਰਪਾ ਹੈਗੀ ਆ । ਇਹਦੇ ਬਗ਼ੈਰ ਮੈਨੂੰ ਕੋਈ ਖੇਤ 'ਚ ਪੈਰ ਨਹੀਂ ਪਾਉਣ ਦਿੰਦਾ । ਇਸੇ ਲਈ ਮੈਨੂੰ ਇਹਦਾ ਕਹਿਣਾ ਮੰਨਣਾ ਪਿਆ । ਕੀ ਕਰਾਂ ਹਜ਼ੂਰ. ਪੇਟ ਭਰਨ ਲਈ ਚਹੁੰ ਬੰਦਿਆਂ ਅੱਗੇ ਹੱਥ ਪਸਾਰਨੇ ਹੀ ਪੈਂਦੇ ਨੇ । ਨਹੀਂ ਤਾਂ ਮੈਂ ਗ਼ਰੀਬ ਮਰ ਜਾਵਾਂ ਹਜ਼ੂਰ ।" ਉਹਨੇ ਅੱਖਾਂ ਪੂੰਝਦਿਆਂ ਕਿਹਾ ।

ਸਾਹਬ ਨੇ ਉਹਨੂੰ ਛਡ ਦਿਤਾ । ਸਾਹਬ ਦਾ ਮਨ ਬੜਾ ਦੁਖੀ ਸੀ । ਉਹਨੇ ਅਦਾਲਤ ਬਰਖ਼ਾਸਤ ਕਰ ਦਿਤੀ ।

## 32

ਰਾਜਾ ਸਾਹਬ ਆਪਣੇ ਵੱਡੇ-ਵਡੇਰਿਆਂ ਦੇ ਪਿੰਡ ਨੂੰ ਜੀਅ ਭਰ ਕੇ ਦੇਖਣਾ ਚਾਹੁੰਦਾ ਸੀ । ਉਹ ਭੁਲਾ ਨਹੀਂ ਸਕਿਆ ਸੀ ਕਿ ਉਹਦੇ ਖ਼ਾਨਦਾਨ ਦੀਆਂ ਜੜ੍ਹਾਂ ਇਸੇ ਪਿੰਡ ਵਿਚ

ਸਨ ਤੇ ਉਹ ਇਸ ਪਿੰਡ ਦਾ ਕਰਜ਼ਾਈ ਸੀ। ਪਾਦੱਲੀ ਦੀ ਜ਼ਮੀਨ ਉਹਦੇ ਪੁਰਖਿਆਂ ਨੇ ਜਿੱਤ ਲਈ ਸੀ। ਹੁਣ ਲੱਛਮੀਬਾਈ ਦੇ ਨਾਂ ਵਾਲੇ ਸਾਰੇ ਖੇਤ ਰਾਜਾ ਸਾਹਬ ਦੇ ਹੋ ਗਏ ਸਨ। ਪਾਦੱਲੀ ਦੀ ਜ਼ਮੀਨ ਦੇਖ ਕੇ ਉਹਨੂੰ ਬੜਾ ਚਾਅ ਚੜ੍ਹਿਆ। ਉਹ ਚਾਹੁੰਦਾ ਸੀ ਕਿ ਉਹ ਹਰ ਖੇਤ ਗਾਹ ਕੇ, ਰੱਜ ਕੇ ਆਪਣੀ ਜ਼ਮੀਨ ਦੇਖੇ।

ਅਗਲੇ ਦਿਨ ਐਤਵਾਰ ਸੀ। ਸਰਕਾਰੀ ਕੰਮਕਾਜ ਦਾ ਝੰਜਟ ਵੀ ਨਹੀਂ ਸੀ। ਇਸ ਲਈ ਉਹਨੇ ਗਿਬਸਨ ਸਾਹਬ ਨੂੰ ਨਾਲ ਚਲਣ ਲਈ ਕਿਹਾ। ਉਹ ਹਿਰਣਾਂ ਦਾ ਸ਼ਿਕਾਰ ਵੀ ਕਰਨਾ ਚਾਹੁੰਦਾ ਸੀ। ਗਿਬਸਨ ਸਾਹਬ ਬਾਖ਼ੁਸ਼ੀ ਤਿਆਰ ਹੋ ਗਿਆ। ਉਹਦੇ ਲਈ ਇਹ ਇਲਾਕਾ ਨਵਾਂ ਸੀ; ਇਥੋਂ ਦੀ ਰਹੁਰੀਤ ਨਵੀਂ ਸੀ ਤੇ ਇਥੋਂ ਦਾ ਸੁਹੱਪਣ ਦਿਲ ਨੂੰ ਰੀਝਾਉਣ ਵਾਲਾ ਸੀ।

ਅਗਲੇ ਦਿਨ ਨਾਸ਼ਤਾ ਕਰਨ ਮਗਰੋਂ ਉਹ ਅੱਠ ਵਜੇ ਆਪਣੇ-ਆਪਣੇ ਘੋੜਿਆਂ ਉਤੇ ਸਵਾਰ ਹੋਏ। ਹੁਲੀਬਿਆਟੀਆਂ ਨੇ ਜਦ ਸੁਣਿਆ ਕਿ ਮਹਾਰਾਜਾ ਸ਼ਿਕਾਰ ਕਰਨ ਚੱਲਿਆ ਹੈ, ਤਾਂ ਉਹ ਵੀ ਨਾਲ ਤੁਰ ਪਏ। ਖਾਣ-ਪੀਣ ਦਾ ਜ਼ਿੰਮਾ ਜਸਵੰਤਰਾਓ ਪਾਟਿਲ ਦੇ ਸਿਰ ਸੀ। ਇਸ ਲਈ ਉਹ ਸਾਝਰੇ ਹੀ ਜ਼ਿੰਮੀਂਦਾਰ ਦੇ ਬਗੀਚੇ ਵਲ ਨਿਕਲ ਗਿਆ ਸੀ। ਪਹਿਲਾਂ ਤੈਅ ਹੋ ਗਿਆ ਸੀ ਕਿ ਦਾਦਾ ਰਾਜੇ ਦੇ ਘੋੜੇ ਦੇ ਨਾਲ-ਨਾਲ ਚੱਲੇਗਾ। ਦਾਦਾ ਬੜੇ ਚਾਅ ਨਾਲ ਰਾਜੇ ਦੇ ਘੋੜੇ ਦੀ ਵਾਗ ਫੜੀ ਜਾ ਰਿਹਾ ਸੀ। ਉਹ ਹਾਲੇ ਹਵੇਲੀਓਂ ਥੋੜ੍ਹਾ ਦੂਰ ਗਏ ਹੋਣਗੇ ਕਿ ਉਨ੍ਹਾਂ ਨੇ ਦੇਖਿਆ ਕਿ ਲੋਕ ਅੱਠ-ਦੱਸ ਸਾਲਾਂ ਦੇ ਭਗਵੇਂ ਕਪੜਿਆਂ ਵਾਲੇ ਮੁੰਡੇ ਦੇ ਪੈਰੀਂ ਹੱਥ ਲਾ ਰਹੇ ਹਨ। ਗਿਬਸਨ ਸਾਹਬ ਬੜਾ ਹੈਰਾਨ ਹੋਇਆ। ਉਹਨੇ ਇਹਦਾ ਕਾਰਣ ਸ਼ਾਮਰਾਓ ਤੋਂ ਪੁੱਛਿਆ।

"ਇਹ ਸਾਡੇ ਪਿੰਡ ਦੇ ਡੇਰੇ ਦੇ ਗੁਰੂ ਨੇ, ਸਾਹਬ ਜੀ। ਜਦ ਦਾ ਪਡਦਈਆ ਪਿੰਡ ਛਡ ਕੇ ਗਿਐ, ਓਦੋਂ ਦਾ ਇਹੀ ਗੱਦੀ 'ਤੇ ਬੈਠੈ।" ਸ਼ਾਮਰਾਓ ਨੇ ਗੱਲ ਮੁਕਾਈ। ਗਿਬਸਨ ਸਾਹਬ ਹੈਰਾਨ ਹੋ ਕੇ ਮਹਾਰਾਜੇ ਵਲ ਦੇਖਣ ਲੱਗਾ। ਰਾਜਾ ਅੱਗੋਂ ਮੁਸਕਰਾ ਪਿਆ।

ਮਹਾਰਾਜਾ ਪਹਿਲਾਂ ਜ਼ਿੰਮੀਂਦਾਰ ਦੇ ਦਰਿਆ ਦੇ ਕੰਢੇ ਵਾਲੇ ਖੇਤਾਂ ਵਲ ਗਿਆ। ਅੱਧੇ ਖੇਤ ਪਾਣੀ ਵਿਚ ਡੁੱਬੇ ਹੋਏ ਸਨ ਤੇ ਬਾਕੀ ਅੱਧੇ ਹਿੱਸੇ ਵਿਚ ਘਾਹ-ਫੂਸ ਉਗਿਆ ਹੋਇਆ ਸੀ। ਭੇਡਾਂ-ਬਕਰੀਆਂ ਚਰ ਰਹੀਆਂ ਸਨ। ਕੋਲ ਖੜਾ ਕਿਸਾਨ ਗੰਦੂਰ ਯਲੱਪਾ ਸ਼ਾਮਰਾਓ ਨੂੰ ਦੱਸਣ ਲੱਗਾ, "ਪਾਣੀ ਵਧ ਜਾਣੈ ਤੇ ਇਕ-ਦੋ ਦਿਨਾਂ 'ਚ ਸਾਰੇ ਖੇਤ ਪਾਣੀ ਥੱਲੇ ਆ ਜਾਣਗੇ। ਏਸ ਲਈ ਡੰਗਰ ਚਰਨੇ ਛਡ ਦਿੱਤੇ ਐ।"

ਅਗਾਂਹ ਜਾ ਕੇ ਜ਼ਿੰਮੀਂਦਾਰ ਦੇ "ਦਸ ਨੰਬਰ" ਵਾਲੇ ਖੇਤ ਪੈਂਦੇ ਸੀ। ਹਾੜ੍ਹੀ ਦੀ ਫ਼ਸਲ ਨਾ ਹੋਣ ਕਾਰਣ ਦੱਬ੍ਹ ਉੱਗੀ ਹੋਈ ਸੀ। ਮਹਾਰਾਜੇ ਨੇ ਸ਼ਾਮਰਾਓ ਤੋਂ ਪੁੱਛਿਆ, "ਜ਼ਮੀਨ ਬੰਜਰ ਕਿਉਂ ਪਈ ਐ ? ਇਹ ਤਾਂ ਵਧੀਆ ਖੇਤ ਸਨ।" ਸ਼ਾਮਰਾਓ ਨੇ ਸਫ਼ਾਈ ਦਿੱਤੀ, "ਬਾਪੂ ਸਾਹਬ ਨੇ ਇਨ੍ਹਾਂ ਵਲ ਧਿਆਨ ਨਹੀਂ ਦਿੱਤਾ। ਜਦ ਉਹ ਚਲੇ ਗਏ, ਤਾਂ ਕਾਰਹੁਣਿਮੇ ਦਾ ਸਮਾਂ ਆ ਗਿਆ ਸੀ। ਏਸ ਕਰਕੇ ਇਥੇ ਕੁਝ ਵੀ ਬੀਜਿਆ ਨਹੀਂ ਗਿਆ।"

ਮਹਾਰਾਜੇ ਨੂੰ ਬੰਜਰ ਪੈਲੀਆਂ ਦੇਖ ਕੇ ਬੜਾ ਦੁੱਖ ਹੋਇਆ। ਜ਼ਿੰਮੀਂਦਾਰ ਦੇ ਖੇਤਾਂ ਦੇ ਨਾਲ ਸਗੋਂ ਹੋਰ ਖੇਤ ਵੀ ਖ਼ਾਲੀ ਪਏ ਸਨ। ਕੱਖ-ਕਾਣ ਉਗਿਆ ਪਿਆ ਸੀ। ਰਾਜੇ

ਨੇ ਇਕ ਹੋਰ ਪੈਲੀ ਵਲ ਇਸ਼ਾਰਾ ਕਰਕੇ ਪੁੱਛਿਆ, "ਇਹ ਕੀਹਦੇ ਖੇਤ ਹਨ ?" ਕੋਈ ਹੁਲੀਬਿਆਟੀਆ ਬੋਲਿਆ, "ਸਰਕਾਰ, ਇਹ ਦੇਸ਼ਪਾਂਡੇ ਜੀ ਦੇ ਖੇਤ ਹਨ। ਪਰੂੰ ਕਾਲ 'ਚ ਵੀ ਇਨ੍ਹਾਂ 'ਚ ਚੰਗੀ ਫ਼ਸਲ ਹੋਈ ਸੀ। ਐਤਕੀਂ ਆਪ ਹੱਲ ਜੋੜਨਾ ਚਾਹੁੰਦੇ ਸੀ। ਤਾਂ ਕੁਲਕਰਣੀ ਸਾਹਬ ਨੇ ਕਿਸੇ ਨੂੰ ਖੇਤ ਵਾਹੁਣ ਨਹੀਂ ਦਿਤਾ। ਦੇਸ਼ਪਾਂਡੇ ਵੀ ਨਾ ਆਏ ਤੇ ਖੇਤਾਂ 'ਚ ਹੱਲ ਵੀ ਨਾ ਚੱਲੇ।"

ਖ਼ੁਦਗਰਜ਼ਾਂ ਦੀ ਈਰਖਾ ਕਰਕੇ ਜ਼ਮੀਨ ਬਾਂਝ ਹੋ ਗਈ ਸੀ। ਧਰਤੀ ਦੀ ਕੁੱਖ ਸੁੰਞੀ ਪਈ ਸੀ।

ਮਹਾਰਾਜੇ ਹੁਰੀਂ ਉਤਰਾਈ ਉਤਰ ਕੇ ਅੱਗੇ ਵਧੇ। ਪਾਦੱਲੀ ਟਿੱਲੇ ਪਾਰ ਹੀ ਹਿਰਣਾਂ ਦਾ ਬੇਲਾ ਪੈਂਦਾ ਸੀ। ਅੱਜ ਸ਼ਿਕਾਰ ਦਾ ਚੰਗਾ ਮੌਕਾ ਸੀ। ਹੁਲੀਬਿਆਟੀਏ ਸਭ ਤੋਂ ਅੱਗੇ ਸਨ। ਟਿੱਲੇ ਦੀ ਉੱਚਾਈ ਤੋਂ ਪਾਦੱਲੀ ਤੇ ਉਹਦੇ ਨਾਲ ਵਗਦੀ ਕ੍ਰਿਸ਼ਣਾ ਚਾਂਦੀ ਦੀ ਲਕੀਰ ਸਮਾਨ ਨਜ਼ਰ ਆਉਂਦੀ ਸੀ। ਟਿੱਲੇ ਦੇ ਸਾਹਮਣੇ ਉਤਰਾਈ ਦੇ ਦਰੱਖ਼ਤਾਂ ਵਿਚ ਦੀ ਹਾਵਣੂਰ ਨਜ਼ਰ ਆਉਂਦਾ ਸੀ। ਹਾਵਣੂਰ ਦੇ ਵੱਗ ਇਸ ਪਾਸੇ ਚਰਨ ਆ ਰਹੇ ਸਨ। ਹਾਵਣੂਰ ਦੀ ਜ਼ਮੀਨ ਬਹੁਤ ਉਪਜਾਊ ਸੀ। ਇਸ ਕਰਕੇ ਲੋਕ ਚੱਪਾ ਜ਼ਮੀਨ ਵੀ ਵਿਹਲੀ ਨਹੀਂ ਛੱਡਦੇ ਸਨ। ਮਹਾਰਾਜੇ ਨੇ ਜਦੋਂ ਵੱਗ ਵਲ ਆਪਣਾ ਘੋੜਾ ਦੁੜਾਇਆ, ਤਾਂ ਡੰਗਰ ਪੂੰਛਾਂ ਦਬਾਈ ਭੱਜ ਨਿਕਲੇ।

"ਚੋਰ ਤਾਂ ਕੋਈ ਫੜ ਵੀ ਲਵੇ, ਪਰ ਸਾਡੇ ਖੱਤਿਆਂ 'ਚ ਚੋਰੀ ਘਾਹ ਚਰਨ ਵਾਲੇ ਡੰਗਰਾਂ ਨੂੰ ਕੋਈ ਕਿਦਾਂ ਫੜੇ, ਹਜ਼ੂਰ ?" ਦਲ ਵਾਲੇ ਨੇ ਸਾਰਾ ਦੋਸ਼ ਹਾਵਣੂਰ ਦੇ ਡੰਗਰਾਂ ਉਤੇ ਸੁੱਟ ਦਿੱਤਾ ਕਿ ਇਨ੍ਹਾਂ ਕਰਕੇ ਹੀ ਸਾਰੀ ਫ਼ਸਲ ਬਰਬਾਦ ਹੋ ਗਈ ਹੈ।

"ਇਸ ਬਾਬਤ ਸਰਕਾਰ ਕੋਲ ਕੋਈ ਅਰਜ਼ੀ ਤਾਂ ਨਹੀਂ ਆਈ", ਪ੍ਰਾਂਤ ਸਾਹਬ ਨੇ ਕਿਹਾ। ਦਲਵਾਈ ਦਾ ਮੂੰਹ ਉਤਰ ਗਿਆ। ਪਰ ਗ਼ਨੀਮਤ ਹੋਈ ਕਿ ਉਹਨੂੰ ਜਵਾਬ ਦੇਣ ਦੀ ਨੌਬਤ ਹੀ ਨਹੀਂ ਆਈ। ਐਨ ਓਸੇ ਵੇਲੇ ਕਾਲੀ ਮਿੱਟੀ ਵਾਲੇ ਪੱਧਰੇ ਮੈਦਾਨ ਵਿਚ ਹਿਰਣਾਂ ਦੀ ਡਾਰ ਚੌਕੜੀਆਂ ਭਰਦੀ ਨਜ਼ਰ ਆ ਗਈ। ਦਲਵਾਈ ਸਭ ਕੁਝ ਵਿਚਾਰ ਕੇ ਉੱਚੀ-ਦੇਣੀ ਬੋਲਿਆ, "ਹਜ਼ੂਰ, ਔਹ ਦੇਖੋ ਹਿਰਣਾਂ ਦੀ ਡਾਰ। ਓਏ ਦੇਖਦੇ ਕੀ ਹੋ, ਕੁੱਤੇ ਛੱਡੋ, ਕੁੱਤੇ।" ਸ਼ਿਕਾਰ ਦਾ ਉਤਸਾਹ ਸਾਰਿਆਂ ਵਿਚ ਬਿਜਲੀ ਦੀ ਰੌ ਵਾਂਗ ਫਿਰ ਗਿਆ। ਕੁੱਤਿਆਂ ਦੀਆਂ ਸੰਗਲੀਆਂ ਖੁਲ੍ਹ ਗਈਆਂ। ਅੱਖ ਪਲਕਾਰੇ ਵਿਚ ਹੀ ਕੁੱਤਿਆਂ ਨੇ ਹਿਰਣਾਂ ਦੀ ਡਾਰ ਨੂੰ ਚਾਰੇ ਪਾਸਿਓਂ ਘੇਰ ਕੇ ਜੰਗਲ ਵਿਚ ਲੁਕਣੋਂ ਰੋਕਦਿਆਂ ਖੁਲ੍ਹੇ ਮੈਦਾਨ ਵਲ ਲਿਆਂਦਾ।

ਹਾੜ ਦਾ ਮਹੀਨਾ ਸੀ। ਮੀਂਹ ਕਣੀ ਨਾਲ ਜ਼ਮੀਨ ਨਰਮ ਹੋਈ ਹੋਈ ਸੀ। ਨੱਠੇ ਜਾਂਦੇ ਹਿਰਣਾਂ ਦੇ ਖੁਰ ਮਿੱਟੀ ਵਿਚ ਫਸ ਜਾਂਦੇ ਤੇ ਉਹ ਤਿਲ੍ਹਕ ਜਾਂਦੇ। ਕੁੱਤੇ ਉਨ੍ਹਾਂ ਨੂੰ ਫੇਰ ਘੇਰ ਲੈਂਦੇ।

ਗੋਰੇ ਸਾਹਬ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਜੀਉਂਦੇ ਹਿਰਣ ਵੀ ਫੜੇ ਜਾ ਸਕਦੇ ਹਨ। ਉਹ ਤਾਂ ਬੰਦੂਕ ਦੀ ਗੋਲੀ ਨਾਲ ਹਿਰਣ ਦਾ ਸ਼ਿਕਾਰ ਕਰਨਾ ਚਾਹੁੰਦਾ ਸੀ। ਪਰ ਮਹਾਰਾਜੇ ਨੇ ਬੰਦੂਕ ਤੋਂ ਬਿਨਾਂ ਹੀ ਹਿਰਣਾਂ ਦੇ ਪਿੱਛੇ ਘੋੜਾ ਲਾ ਦਿੱਤਾ। ਕੁੱਤੇ ਵੀ ਹਿਰਣਾਂ ਦੇ ਪਿੱਛੇ ਪਏ ਹੋਏ ਸਨ। ਉਹ ਉੱਚੀ ਉੱਚੀ ਭੌਂਕੀ ਜਾਂਦੇ ਸੀ। ਹਿਰਣ ਬੁਰੀ ਤਰ੍ਹਾਂ

ਘਬਰਾਏ ਹੋਏ ਸਨ। ਤਿਲ੍ਹਕ ਕੇ ਡਿਗੇ ਪਏ ਹਿਰਣ ਡੌਰ-ਭੌਰ ਅੱਖਾਂ ਨਾਲ ਕੁੱਤਿਆਂ ਵਲ ਦੇਖਦੇ। ਇੰਨੇ ਨੂੰ ਗਿਬਸਨ ਸਾਹਬ ਨੇ ਗੋਲੀ ਚਲਾ ਦਿਤੀ। ਉਹ ਗੋਲੀ ਰਾਜੇ ਦੇ ਸ਼ਿਕਾਰੀ ਕੁੱਤੇ ਨੂੰ ਲੱਗੀ ਕੁੱਤਾ ਡਿਗ ਪਿਆ। ਸ਼ਿਕਾਰ ਦੇ ਚਾਅ ਵਿਚ ਕਿਸੇ ਨੇ ਉਹਦੇ ਵਲ ਧਿਆਨ ਨਾ ਦਿੱਤਾ।

ਹੁਣ ਹਿਰਣਾਂ ਕੋਲੋਂ ਹੋਰ ਨੱਠਿਆ ਨਹੀਂ ਜਾਂਦਾ ਸੀ। ਹਿਰਣ ਜਦ ਟੋਏ ਵਲ ਆਏ, ਤਾਂ ਕੁੱਤੇ ਟੁੱਟ ਪਏ। ਸ਼ਿਕਾਰੀਆਂ ਨੇ ਸਾਰੇ ਜ਼ੋਰ ਨਾਲ ਸੋਟਾ ਉਨ੍ਹਾਂ ਵਲ ਸੁੱਟਿਆ। ਸੋਟਾ ਹਿਰਣ ਨੂੰ ਲੱਗਾ। ਉਹ ਡਿਗ ਪਿਆ। ਮਲੱਪਾ ਨੱਠਾ ਗਿਆ ਤੇ ਲਿਆ ਕੇ ਰਾਜੇ ਦੇ ਘੋੜੇ ਅੱਗੇ ਸੁੱਟ ਦਿੱਤਾ। ਹਾਲੇ ਉਹਦੇ ਵਿਚ ਜਾਨ ਸੀ। ਹਿਰਣ ਪੀੜ ਨਾਲ ਛਟਪਟਾ ਰਿਹਾ ਸੀ। ਉਹਦੀਆਂ ਅੱਖਾਂ ਵਿਚ ਅਪਾਰ ਵੇਦਨਾ ਸੀ। ਰਾਜਾ ਸ਼ਿਕਾਰ ਦੇ ਜੋਸ਼ ਵਿਚ ਸੀ। ਉਹਨੇ ਇਸ ਹਿਰਣ ਨੂੰ ਬਾਹਰ ਵਲ ਲੈ ਜਾਣ ਦਾ ਹੁਕਮ ਦਿੱਤਾ।

ਗਿਬਸਨ ਆਪਣੀ ਥਾਂ ਬੜਾ ਪ੍ਰੇਸ਼ਾਨ ਸੀ ਕਿ ਉਹਦੀ ਗੋਲੀ ਰਾਜਾ ਸਾਹਬ ਦੇ ਕੁੱਤੇ ਨੂੰ ਲੱਗ ਗਈ ਸੀ। ਹੁਣ ਉਹ ਸ਼ਿਕਾਰ ਵਿਚ ਦਿਲਚਸਪੀ ਨਹੀਂ ਲੈ ਰਿਹਾ ਸੀ। ਉਹਨੇ ਕਈ ਵਾਰ ਰਾਜੇ ਤੋਂ ਮੁਆਫੀ ਮੰਗੀ। ਰਾਜਾ ਸਾਰੀ ਹਾਲਤ ਸਮਝ ਗਿਆ ਸੀ। ਉਹਨੇ ਗਿਬਸਨ ਸਾਹਬ ਨੂੰ ਸਮਝਾਇਆ ਕਿ ਪ੍ਰੇਸ਼ਾਨ ਹੋਣ ਦੀ ਕੋਈ ਲੋੜ ਨਹੀਂ। ਪਰ ਉਹ ਆਪਣੇ ਦਿਲ ਵਿਚ ਹੋਰ ਸ਼ਿਕਾਰੀਆਂ ਵਾਂਗ ਕੁੱਤਾ ਖੁੱਸ ਜਾਣ ਕਾਰਣ ਬੜਾ ਖਿੱਝ ਰਿਹਾ ਸੀ।

ਸ਼ਿਕਾਰ ਕਰਕੇ ਜਦ ਉਹ ਵਾਪਸ ਬਾਗ਼ ਵਿਚ ਆਏ, ਤਾਂ ਓਦੋਂ ਤਕ ਸੂਰਜ ਕਾਫ਼ੀ ਉੱਚਾ ਚੜ੍ਹ ਚੁੱਕਾ ਸੀ। ਧੁੱਪ ਬੜੀ ਤਿੱਖੀ ਸੀ। ਦੇਖਦਿਆਂ-ਦੇਖਦਿਆਂ ਪੱਛਮ ਵੱਲੋਂ ਬੱਦਲ ਆ ਗਏ। ਛਿੱਟਾਂ ਪੈਣ ਲੱਗੀਆਂ ਥੋੜ੍ਹੇ ਚਿਰ ਮਗਰੋਂ ਸਾਰਾ ਅਕਾਸ਼ ਬੱਦਲਾਂ ਨਾਲ ਭਰ ਗਿਆ। ਪੱਛੋਂ ਦੀ ਵਾ ਬੜੀ ਤੇਜ਼ ਵਗ ਰਹੀ ਸੀ, ਘੋਰੂ ਪਾਉਂਦੇ ਸੰਢੇ ਵਾਂਙ।

ਕਣੀਆਂ ਤੇਜ਼ ਹੋ ਗਈਆਂ। ਹਵਾ ਵਿਚ ਜ਼ਿਮੀਂਦਾਰ ਦੇ ਬਾਗ਼ ਵਾਲੀ ਝੌਂਪੜੀ ਦਾ ਫੂਸ ਦਾ ਛੱਪਰ ਉਡ ਗਿਆ। ਰਸੋਈ ਦੀ ਛਤੜੀ ਬਚ ਗਈ ਸੀ। ਉਹ ਝੌਂਪੜੀ ਕੀ ਸੀ, ਬੌਲਦਾਂ ਦੇ ਬੰਨ੍ਹਣ ਵਾਲੀ ਥਾਂ ਸੀ। ਮੀਂਹ ਕਾਰਣ ਰਾਜੇ ਤੇ ਗਿਬਸਨ ਨੂੰ ਇਸੇ ਝੌਂਪੜੀ ਵਿਚ ਆਉਣਾ ਪਿਆ। ਹੋਰ ਜਣੇ ਗੱਡੇ ਉਤੇ ਖੇਸ ਤਾਣ ਕੇ ਉਹਦੇ ਹੇਠਾਂ ਖੜ੍ਹੇ ਹੋ ਗਏ।

ਰਾਜੇ ਨੇ ਗੱਡੇ ਹੇਠ ਖੜ੍ਹੇ ਜਣਿਆਂ ਨੂੰ ਅੰਦਰ ਸੱਦ ਲਿਆ, ਕਿਉਂਕਿ ਉਹਦਾ ਦਿਲ ਨਹੀਂ ਲਗ ਰਿਹਾ ਸੀ। ਇੱਕੋ ਖੇਸ ਉਤੇ ਸਾਰੇ ਕਿਸੇ ਨਾ ਕਿਸੇ ਤਰ੍ਹਾਂ ਬੈਠ ਗਏ। ਰੋਟੀ ਨੂੰ ਹਾਲੇ ਦੇਰ ਸੀ। ਜਸਵੰਤਰਾਓ ਨੇ ਭੁੱਜੀ ਹੋਈ ਸ਼ੱਕਰਕੰਦੀ ਕੇਲਿਆਂ ਨਾਲ ਖਾਣ ਲਈ ਰਖ ਦਿੱਤੀ। ਰਾਜਾ ਆਪਣੀ ਮਰਿਆਦਾ ਦੀ ਪ੍ਰਵਾਹ ਕੀਤਿਆਂ ਬਿਨਾਂ ਸ਼ਕਰਕੰਦੀ ਤੇ ਕੇਲੇ ਸਵਾਦ ਨਾਲ ਖਾਣ ਲੱਗਾ, ਕਿਉਂਕਿ ਉਹਨੂੰ ਬੜੀ ਭੁੱਖ ਲੱਗੀ ਹੋਈ ਸੀ। ਉਹ ਸਾਰਿਆਂ ਨਾਲ ਖੁਲ੍ਹ ਕੇ ਗੱਲਾਂ ਕਰਨ ਲੱਗਾ। ਦਾਦਾ ਦੁੱਧ, ਗੁੜ ਤੇ ਭੁੱਜੀਆਂ ਹੋਈਆਂ ਛੱਲੀਆਂ ਵੰਡ ਰਿਹਾ ਸੀ, ਤਾਂ ਰਾਜੇ ਨੇ ਉਹਨੂੰ ਗਹੁ ਨਾਲ ਦੇਖਿਆ। ਉਹਦਾ ਗੁੰਦਵਾਂ ਜੁੱਸਾ ਦੇਖ ਕੇ ਰਾਜੇ ਨੂੰ ਬੜੀ ਖ਼ੁਸ਼ੀ ਹੋਈ। ਉਹਨੇ ਜਸਵੰਤਰਾਓ ਕੋਲੋਂ ਦਾਦੇ ਬਾਰੇ ਇਕ ਵਾਰ ਫੇਰ ਪੁੱਛਿਆ।

ਮੀਂਹ ਹਟਿਆ, ਤਾਂ ਜ਼ਿਮੀਂਦਾਰ ਦੇ ਖੂਹ ਲਾਗੇ ਮੀਂਹ ਤੋਂ ਬਚਣ ਲਈ ਖੜ੍ਹੇ ਚਾਰ ਜਣੇ ਇਸ ਪਾਸੇ ਆਏ। ਛੱਲੀਆਂ ਤੋੜਦੇ ਹੋਲੱਈਏ ਰੁਦਰ ਨੇ ਉਨ੍ਹਾ ਨੂੰ ਦੇਖ ਕੇ ਉੱਚੀ-ਦੇਣੀਂ ਪੁੱਛਿਆ, "ਗੌੜ ਜੀ, ਪੈਰੀਂ ਪੈਂਦਾਂ।" ਮੱਲਾ ਉਨ੍ਹਾਂ ਨੂੰ ਰਾਏ ਸਾਹਬ ਕੋਲ ਝੌਂਪੜੀ

ਵਿਚ ਲੈ ਗਿਆ ।

ਲਿੰਗੱਪੇ ਨੂੰ ਦੇਖ ਕੇ ਜਸਵੰਤਰਾਓ ਨੇ ਕਿਹਾ, "ਆਓ, ਪਧਾਰੋ, ਗੌੜ ਜੀ ।" ਲਿੰਗੱਪੇ ਨੇ ਅੰਦਰ ਬੈਠੇ ਬੰਦੇ ਦੇਖੇ, ਤਾਂ ਉਹ ਹੱਕਾ-ਬੱਕਾ ਰਹਿ ਗਿਆ। ਪਰ ਉਹਨੇ ਘਬਰਾਹਟ ਜ਼ਾਹਰ ਨਾ ਹੋਣ ਦਿੱਤੀ। ਲਿੰਗੱਪੇ ਦੇ ਪਿੱਛੇ ਪਿੱਛੇ ਪੜਦਈਆ, ਸ਼ੰਕਰੱਪਾ ਤੇ ਲਿੰਗੱਪੇ ਦਾ ਮਾਮਾ ਅੰਦਰ ਆਏ ਤੇ ਇਕ ਪਾਸੇ ਬੈਠ ਗਏ ।

ਇਨ੍ਹਾਂ ਦੇ ਆਉਣ ਨਾਲ ਮਾਹੌਲ ਬੜਾ ਤਣ ਗਿਆ। ਕੁਝ ਜਣਿਆਂ ਨੂੰ ਉਨ੍ਹਾਂ ਦਾ ਆਉਣਾ ਬੜਾ ਅਜੀਬ ਲੱਗਾ, ਕੁਝਨਾਂ ਨੂੰ ਖੁਤਖੁਤੀ ਲੱਗ ਗਈ। ਲਿੰਗੱਪਾ ਅੱਗੇ ਨਾਲੋਂ ਲਿੱਸਾ ਹੋ ਗਿਆ ਸੀ । ਉਹਦੀ ਪੁਸ਼ਾਕ ਵਿਚ ਪਹਿਲਾਂ ਵਾਲਾ ਦਿਖਾਵਾ ਨਹੀਂ ਸੀ। ਪੜਦਈਏ ਨੇ ਸੰਨਿਆਸੀ ਦਾ ਲਿਬਾਸ ਤਿਆਗ ਦਿੱਤਾ ਸੀ। ਉਹਦੇ ਚਿਹਰੇ ਉਤੇ ਅਜੀਬ ਪਾਗ਼ਲਪਨ ਝਲਕ ਰਿਹਾ ਸੀ। ਥੋੜ੍ਹਾ ਚਿਰ ਸਾਰੇ ਚੁੱਪ ਰਹੇ। ਆਖ਼ਰ ਜਸਵੰਤਰਾਓ ਨੇ ਚੁੱਪ ਤੋੜੀ, "ਦਾਦਾ, ਪ੍ਰਾਹੁਣੇ ਆਏ ਨੇ। ਕੁਝ ਖਾਣ-ਪੀਣ ਦਾ ਇੰਤਜ਼ਾਮ ਕਰ।" ਦਾਦੇ ਨੇ ਇਹ ਸੁਣਿਆ, ਤਾਂ ਉਹਦਾ ਮੂੰਹ ਕੁਸੈਲਾ ਹੋ ਗਿਆ। ਉਹਨੇ ਮੱਥੇ ਤਿਉੜੀਆਂ ਪਾ ਲਈਆਂ। ਤਾਂ ਵੀ ਉਹਨੇ ਆਪਣੇ ਆਪ ਨੂੰ ਸੰਭਾਲ ਲਿਆ। ਉਹਨੇ ਬੱਧੇ-ਰੁੱਧੇ ਨੇ ਲਿੰਗੱਪੇ ਦੇ ਅੱਗੇ ਖਾਣ-ਪੀਣ ਨੂੰ ਕੁਝ ਰਖਿਆ। ਉਹ ਚੁੱਪ ਬੈਠਾ ਸੀ। ਜਸਵੰਤਰਾਓ ਨੇ ਰਸਮੀ ਤੌਰ ਉਤੇ ਕਿਹਾ, "ਕਿਉਂ ਬਈ, ਹੋਰ ਪਿੰਡ 'ਚ ਤਾਂ ਸਭ ਸੁਖਸਾਂਦ ਐ ਨਾ ?" ਜਸਵੰਤਰਾਓ ਅਜਰਾਣੀਓਂ ਦੋ ਹਫ਼ਤਿਆਂ ਦਾ ਆਇਆ ਹੋਇਆ ਸੀ। ਇਹ ਸਵਾਲ ਸੁਣਨ ਸਾਰ ਲਿਗੱਪੇ ਦੀਆਂ ਅੱਖਾਂ ਭਰ ਗਈਆਂ। ਜੇ ਏਨੇ ਸਾਰੇ ਜਣੇ ਨਾ ਹੁੰਦੇ, ਤਾਂ ਉਹਨੇ ਭੁੱਬੀਂ ਰੋ ਪੈਣਾ ਸੀ। ਉਹਦੇ ਕੋਲੋਂ ਕੁਝ ਬੋਲ ਨਾ ਹੋਇਆ।

ਸ਼ੰਕਰੱਪਾ ਕਹਿਣ ਲੱਗਾ, "ਪਾਟਲ ਸਾਹਬ, ਸ਼ਾਇਦ ਤੁਹਾਨੂੰ ਪਤਾ ਨਹੀਂ। ਲਿੰਗੱਪੇ ਦਾ ਬਾਪੂ ਪੂਰਾ ਹੋ ਗਿਐ।"

ਜਸਵੰਤਰਾਓ ਨੂੰ ਬੜਾ ਦੁੱਖ ਲੱਗਾ। ਉਹ ਥੋੜ੍ਹਾ ਚਿਰ ਚੁੱਪ ਰਿਹਾ। ਫੇਰ ਸਮਝਾਉਂ-ਦਿਆਂ ਕਹਿਣ ਲੱਗਾ, "ਭਾਈ, ਮੌਤ ਨੂੰ ਕੌਣ ਟਾਲ ਸਕਦੈ ? ਜੋ ਹੋਇਆ, ਸੋ ਹੋਇਆ। ਓਦਾਂ ਤਾਂ ਉਹਦੀ ਉਮਰ ਵੀ ਵਾਹਵਾ ਸੀ। ਖਾ-ਹੰਢਾ ਲਿਆ ਸੀ। ਰੋਣ-ਧਣ ਦਾ ਕੀ ਫ਼ਾਇਦਾ ? ਲਗਦੈ ਪੈਦਲ ਆਏ ਹੋ। ਕੁਸ਼ ਖਾ ਪੀ ਲਓ।"

ਉਹ ਕੱਲ੍ਹ ਹੀ ਅਜਰਾਣੀਓਂ ਤੁਰੇ ਸੀ। ਰਾਹ ਵਿਚ ਚੋਅ ਚੜ੍ਹੀ ਹੋਈ ਸੀ। ਏਸ ਕਰਕੇ ਉਨ੍ਹਾਂ ਨੂੰ ਪੈਦਲ ਆਉਣਾ ਪਿਆ ਸੀ। ਸਵੇਰ ਦਾ ਉਨ੍ਹਾਂ ਨੇ ਕੁਝ ਖਾਧਾ-ਪੀਤਾ ਨਹੀਂ। ਹੁਣ ਹੰਭੇ-ਹਾਰੇ ਪਹੁੰਚੇ ਸਨ। ਕਿਸੇ ਵਿਚ ਗੱਲ ਕਰਨ ਜੋਗੀ ਸੱਤਿਆ ਨਹੀਂ ਸੀ। ਉਹ ਚੁਪਚਾਪ ਸ਼ਕਰਕੰਦੀ ਨਾਲ ਕੇਲੇ ਖਾਣ ਲੱਗ ਪਏ।

ਜਸਵੰਤਰਾਓ ਦੇ ਏਨੀ ਨੇੜਤਾ ਦਿਖਾਉਣ ਕਾਰਣ ਮਹਾਰਾਜੇ ਨੇ ਇਨ੍ਹਾਂ ਲੋਕਾਂ ਬਾਰੇ ਜਾਣਨ ਦੀ ਇੱਛਾ ਜ਼ਾਹਰ ਕੀਤੀ। ਜਸਵੰਤਰਾਓ ਨੇ ਵਾਕਫ਼ੀਅਤ ਕਰਵਾਈ—"ਇਹ ਇਸੇ ਪਿੰਡ ਦੇ ਗੌੜ ਜੀ ਹਨ। ਕੈਲਾਸ਼ੀਵਾਸੀ ਸ਼ੰਕਰੱਪਾ ਗੌੜ ਜੀ ਦੇ ਸਪੁੱਤਰ ਲਿੰਗੱਪਾ ਜੀ ਹਨ। ਇਹ ਪਾਦੱਲੀ ਦੇ ਡੇਰੇ ਦੇ ਸਵਾਮੀ ਜੀ ਪੜਦਈਆ ਜੀ ਹਨ।"

ਮਹਾਰਾਜੇ ਨੂੰ ਇਨ੍ਹਾਂ ਦੀਆਂ ਪਹਿਲੀਆਂ ਕਾਰਗੁਜ਼ਾਰੀਆਂ ਦਾ ਪੂਰਾ ਇਲਮ ਸੀ। ਖ਼ੁਦ ਜਸਵੰਤਰਾਓ ਨੇ ਦੱਸਿਆ ਸੀ। ਉਹਨੂੰ ਪਤਾ ਲੱਗ ਗਿਆ ਕਿ ਰਸਮੀ ਤੌਰ ਉੱਤੇ

ਹੀ ਜਸਵੰਤਰਾਓ ਉਨ੍ਹਾਂ ਦੀ ਖ਼ਾਤਰ ਕਰ ਰਿਹਾ ਹੈ। ਉਹਨੇ ਇਨ੍ਹਾਂ ਬਾਰੇ ਕੁਝ ਪੁੱਛਣਾ ਮੁਨਾਸਬ ਨਾ ਸਮਝਿਆ ਪਰ ਗਿਬਸਨ ਨੇ ਸੋਚਿਆ ਕਿ ਇਹ ਰਾਜੇ ਦੇ ਕਿਰਪਾਪਾਤਰਾਂ ਵਿਚ ਹੋਣਗੇ। ਮੀਂਹ ਵਰ੍ਹਨੋਂ ਹਟ ਗਿਆ ਸੀ। ਗਿਬਸਨ ਨੇ ਆਪਣੇ ਕੈਂਪ ਵਿਚ ਚਲਣ ਲਈ ਕਿਹਾ। ਲਿੰਗੱਪੇ ਨੇ ਨਿੰਵ ਕੇ ਉਹਨੂੰ ਸਲਾਮ ਕੀਤੀ, ਤਾਂ ਉਹਦੀਆਂ ਅੱਖਾਂ ਭਰ ਆਈਆਂ ਸਨ। ਇਹ ਦੇਖ ਕੇ ਗਿਬਸਨ ਸਾਹਬ ਦੇ ਮਨ ਵਿਚ ਕੁਝ ਅਜੀਬ ਜਜ਼ਬਾਤ ਜਾਗੇ।

ਗਿਬਸਨ ਆਪਣੇ ਡੇਰੇ ਚਲੇ ਗਿਆ। ਹੁਣ ਤਕ ਹੁਲੀਬਿਆਟੀਏ ਵੀ ਖਾ ਪੀ ਚੁੱਕੇ ਸਨ। ਉਹ ਗਿਬਸਨ ਦੇ ਘੋੜੇ ਨਾਲ ਪਿੰਡ ਤਕ ਨੱਠੇ ਗਏ। ਲਿੰਗੱਪੇ ਤੇ ਪਡਦਈਏ ਨੇ ਮਹਾਰਾਜੇ ਨੂੰ ਪ੍ਰਣਾਮ ਕੀਤਾ। ਇਨ੍ਹਾਂ ਨੇ ਜਸਵੰਤਰਾਓ ਤੋਂ ਆਗਿਆ ਲਈ। ਲਿੰਗੱਪਾ ਤੇ ਸ਼ੰਕਰੱਪਾ ਦੋਹਵਾਂ ਨੇ ਕੁਝ ਗੱਲ ਕੀਤੀ ਸੀ। ਪਡਦਈਏ ਦਾ ਮੂੰਹ ਤਾਂ ਜਿਵੇਂ ਸੀਤਾ ਹੋਇਆ ਸੀ।

ਉਹ ਚਲੇ ਗਏ, ਤਾਂ ਮਾਹੌਲ ਹੋਰ ਵੀ ਰੁੱਖਾ ਹੋ ਗਿਆ। ਸ਼ਿਕਾਰ ਵਿਚ ਕਿਸੇ ਦਾ ਦਿਲ ਨਹੀਂ ਲਗ ਰਿਹਾ ਸੀ। ਰਾਜੇ ਦੇ ਕੁੱਤੇ ਨੂੰ ਗੋਲੀ ਲੱਗੀ ਸੀ। ਉਹ ਆਪਣੇ ਥਾਂ ਦੁਖੀ ਸੀ। ਗਿਬਸਨ ਇਸ ਕਰ ਕੇ ਬੇਚੈਨ ਸੀ ਕਿ ਗੋਲੀ ਉਹਦੇ ਕੋਲੋਂ ਲੱਗੀ ਸੀ। ਉਨ੍ਹਾਂ ਦਾ ਸਾਰਾ ਉਤਸਾਹ ਮਰ ਗਿਆ ਸੀ। ਅਨ੍ਹੇਰੀ ਆਈ। ਝੌਂਪੜੇ ਦਾ ਛੱਪਰ ਉਡ ਗਿਆ। ਰੋਟੀ ਨੂੰ ਦੇਰ ਹੋ ਗਈ। ਇਸ ਕਾਰਣ ਜਸਵੰਤਰਾਓ ਪਰੇਸ਼ਾਨ ਸੀ। ਪਰ ਆਪਣੇ ਦਿਲ ਦੀ ਗੱਲ ਕੋਈ ਵੀ ਨਹੀਂ ਕਰ ਰਿਹਾ ਸੀ।

ਬੱਦਲਵਾਈ ਹੋਈ ਹੋਈ ਸੀ। ਅਨੇਰ੍ਹਾ-ਜਿਹਾ ਹੋਇਆ ਸੀ। ਫੇਰ ਅਣਚਾਹੇ ਮਹਿਮਾਨਾਂ ਨੇ ਆ ਕੇ ਦੁਖੀ ਕੀਤਾ ਸੀ। ਜਸਵੰਤਰਾਓ ਨੇ ਜੀਉ-ਆਇਆਂ ਕਿਹਾ ਸੀ, ਪਰ ਏਸ ਨਾਲ ਵੀ ਆਉਣ ਵਾਲਿਆਂ ਦੀ ਤਸੱਲੀ ਨਾ ਹੋਈ। ਮਹਾਰਾਜੇ ਦੀ ਹਾਜ਼ਰੀ ਤੋਂ ਉਹ ਸਾਰੇ ਡਰ ਗਏ ਸਨ, ਨਾਲੇ ਜਸਵੰਤਰਾਓ ਤੇ ਦਾਦੇ ਦਾ ਓਥੇ ਹੋਣਾ ਤਾਂ ਉਨ੍ਹਾਂ ਨੂੰ ਜ਼ਹਿਰ ਲੱਗਾ ਸੀ।

"ਨਾਨਾ ਜੀ, ਇਨ੍ਹਾਂ ਚੰਡਾਲਾਂ ਦੀ ਆਉਭਗਤ ਕਰਨੀ ਪਈ। ਕਿੰਨੀ ਮਾੜੀ ਗੱਲ ਐ," ਦਾਦੇ ਨੇ ਗੁੱਸੇ ਵਿਚ ਦੰਦ ਪੀਸੇ। ਉਹ ਅੱਜ ਤਕ ਬਰਦਾਸ਼ਤ ਕਰਦਾ ਆ ਰਿਹਾ ਸੀ। ਪਡਦਈਏ ਨੂੰ ਦੇਖ ਕੇ ਤਾਂ ਉਹਦਾ ਖ਼ੂਨ ਖੌਲਣ ਲੱਗਾ ਸੀ। ਪਰ ਮਹਾਰਾਜੇ ਤੇ ਜਸਵੰਤਰਾਓ ਕਰ ਕੇ ਉਹ ਆਪਿਓਂ-ਬਾਹਰ ਨਾ ਹੋਇਆ। ਪਰ ਹੁਣ ਉਹ ਸਾਰਾ ਗੁੱਸਾ ਕਢ ਰਿਹਾ ਸੀ। ਜਸਵੰਤਰਾਓ ਨੇ ਸਮਝਾਇਆ, "ਇਹ ਗੱਲ ਨਹੀਂ ਭਾਈ, ਅਸੀਂ ਸਰਕਾਰ ਵਲੋਂ ਉਨ੍ਹਾਂ ਦੀ ਮਹਿਮਾਨੱਵਾਜ਼ੀ ਕਰ ਰਹੇ ਸੀ। ਸਾਨੂੰ ਏਦਾਂ ਗੱਲ ਨਹੀਂ ਕਰਨੀ ਚਾਹੀਦੀ।"

ਦਾਦਾ ਚੁਪ ਤਾਂ ਹੋ ਗਿਆ। ਪਰ ਅੰਦਰੇ-ਅੰਦਰ ਰਿੱਝਦਾ ਰਿਹਾ। ਉਹ ਤਾਂ ਪਡਦਈਏ ਦਾ ਪਰਛਾਂਵਾਂ ਵੀ ਦੇਖਣਾ ਨਹੀਂ ਚਾਹੁੰਦਾ ਸੀ। ਚਿਮਣਾ ਦੀ ਹੋਈ ਬੁਰੀ ਹਾਲਤ ਉਹਦੀਆਂ ਅੱਖਾਂ ਅੱਗੇ ਆ ਗਈ, ਤਾਂ ਉਹਨੂੰ ਹੋਰ ਵੀ ਗ਼ੁੱਸਾ ਚੜ੍ਹ ਗਿਆ। ਉਹਨੂੰ ਆਪਣੀ ਬੇਵੱਸੀ ਉਤੇ ਬਹੁਤ ਸ਼ਰਮ ਆਈ। ਉਹ ਆਪਣੀਆਂ ਅੱਖਾਂ ਪੂੰਝਦਾ ਦੂਜੇ ਪਾਸੇ ਚਲੇ ਗਿਆ।

ਜਸਵੰਤਰਾਓ ਵੀ ਸੋਚੀਂ ਪਿਆ ਹੋਇਆ ਸੀ। ਉਹ ਦੁਨੀਆਂਦਾਰੀ ਵਿਚ ਆਉਣ ਵਾਲਿਆਂ ਨਾਲ ਇੱਜ਼ਤ ਨਾਲ ਪੇਸ਼ ਆਇਆ ਸੀ। ਪਰ ਜੋ ਕੁਝ ਹੋਇਆ ਸੀ, ਉਹਨੂੰ ਮਾੜਾ ਲੱਗਾ। ਜਦ ਉਹਨੇ ਲਿੰਗੱਪੇ ਦੇ ਪਿਉ ਦੇ ਮਰਨ ਦੀ ਖ਼ਬਰ ਸੁਣੀ, ਤਾਂ ਉਹਨੂੰ ਇਹ

ਕੋਈ ਬਦਸ਼ਗਨੀ ਜਾਪੀ । ਉਹ ਰਾਜੇ ਦੀ ਮਹਿਮਾਨਵਾਜ਼ੀ ਵੀ ਚੰਗੀ ਤਰ੍ਹਾਂ ਨਹੀਂ ਕਰ ਸਕਿਆ ਸੀ; ਇਸ ਗੱਲ ਦਾ ਵੀ ਉਹਨੂੰ ਰੰਜ ਸੀ । ਉਹਨੇ ਡੂੰਘਾ ਹਉਕਾ ਲਿਆ ।

ਮਹਾਰਾਜੇ ਸਾਹਬ ਦਾ ਹੌਂਸਲਾ, ਤਾਂ ਉਹਦੇ ਕੁੱਤੇ ਦੀ ਮੌਤ ਨਾਲ ਪਸਤ ਹੋ ਚੁਕਾ ਸੀ । ਪਰ ਉਹ ਗਿਬਸਨ ਅੱਗੇ ਦੁਖ ਰੋ ਕੇ ਹੀਣਾ ਨਹੀਂ ਹੋਣਾ ਚਾਹੁੰਦਾ ਸੀ । ਉਹ ਆਪਣੇ ਵਡੇਰਿਆਂ ਦੀ ਭੋਇੰ ਦੇਖਣ ਆਇਆ ਸੀ । ਪਰ ਦੇਖਿਆ ਕੀ ? ਉਜਾੜ-ਬੀਆਬਾਨ ਇਲਾਕਾ ? ਚਾਣਚਕ ਪਿਆ ਮੀਂਹ ? ਅਣਚਾਹੇ ਮਹਿਮਾਨ ? ਉਹਨੂੰ ਬੜੀ ਅਚਵੀਂ ਲਗ ਗਈ । ਉਹ ਕਿਹੜੇ ਵੇਲੇ ਪਾਦੱਲੀ ਪੁੱਜਣਾ ਚਾਹੁੰਦਾ ਸੀ ।

ਬਾਹਰ ਮੀਂਹ ਤਾਂ ਹਟ ਚੁਕਾ ਸੀ, ਪਰ ਧੁੰਦਲਕਾ ਹਾਲੇ ਵੀ ਸੀ । ਅਨ੍ਹੇਰੀ ਹੁਣ ਮੱਠੀ ਪੈ ਗਈ ਸੀ । ਦੁਪਹਿਰ ਸੀ, ਪਰ ਲਗਦੀ ਸ਼ਾਮ ਸੀ । ਰੋਟੀ-ਟੁੱਕ ਦਾ ਕਿਸੇ ਨੂੰ ਖ਼ਿਆਲ ਨਹੀਂ ਸੀ । ਸਾਰਿਆਂ ਨੂੰ ਰੋਟੀ ਖਵਾਉਣ ਦਾ ਕੰਮ ਜਸਵੰਤਰਾਓ ਨੂੰ ਹੀ ਕਰਨਾ ਪਿਆ । ਸਾਰਿਆਂ ਨੇ ਰੋਟੀ ਖਾਧੀ, ਪਰ ਕਿਸੇ ਦਾ ਰੋਟੀ ਖਾਣ ਦਾ ਦਿਲ ਨਹੀਂ ਸੀ ।

# 33

ਹੁਣ ਤਾਂ ਇਹ ਹਾਲਤ ਹੋ ਗਈ ਸੀ ਕਿ ਗਿਬਸਨ ਦਾ ਨਾਂ ਸੁਣਨ ਸਾਰ ਸ਼ੇਸ਼ੱਪੇ ਨੂੰ ਤਰੇਲੀਆਂ ਆਉਣ ਲਗਦੀਆਂ ਸਨ । ਉਹਦਾ ਸਾਰਾ ਕੀਤਾ-ਕਤਰਿਆ ਮਿੱਟੀ ਵਿਚ ਰੁਲ ਗਿਆ ਸੀ । ਉਹ ਆਪਣੇ ਜਾਲ ਵਿਚ ਆਪ ਹੀ ਫਸ ਗਿਆ ਸੀ । ਅਰਜ਼ੀ ਲਿਖਵਾਉਣ ਦਾ ਭੇਤ ਜਿਸ ਤਰ੍ਹਾਂ ਨਿਕਲਿਆ ਸੀ, ਇਹਦੇ ਬਾਰੇ ਤਾਂ ਉਹਨੇ ਕਦੇ ਸੋਚਿਆ ਵੀ ਨਹੀਂ ਸੀ । ਵੇਂਕੱਣੇ ਮਾਸਟਰ ਦੀ ਪੇਸ਼ੀ ਉਹਤੋਂ ਬਾਹਰੀ ਹੋਈ ਸੀ । ਉਹਨੂੰ ਸਾਰੀ ਗੱਲ ਸ਼ਿਰਸਤੇਦਾਰ ਕੋਲੋਂ ਪਤਾ ਲੱਗੀ ਸੀ । ਅੱਗੇ ਕੀ ਹੋਊ ? ਉਹਨੂੰ ਇਹੀ ਫ਼ਿਕਰ ਖਾਈ ਜਾਂਦਾ ਸੀ । ਗਿਬਸਨ ਨੇ ਹਾਲੇ ਕੋਈ ਫ਼ੈਸਲਾ ਨਹੀਂ ਸੁਣਾਇਆ ਸੀ । ਉਹਨੇ ਸ਼ਿਰਸਤੇਦਾਰ ਜਕੱਪੇ ਨਾਲ ਗਾਂਢਾਸਾਂਢਾ ਕਰਨ ਦਾ ਉਪਰਾਲਾ ਕੀਤਾ । ਜਕੱਪੇ ਨੂੰ ਵੀ ਪਤਾ ਸੀ ਕਿ ਸ਼ੇਸ਼ੱਪੇ ਦੀ ਗੱਲ ਵਿਚ ਕੋਈ ਵਜ਼ਨ ਨਹੀਂ ਹੈ । ਤਾਂ ਵੀ ਉਹ ਸ਼ੇਸ਼ੱਪੇ ਦੀ ਗੱਲ ਚੁੱਪ ਕਰ ਕੇ ਸੁਣਦਾ ਰਿਹਾ । ਉਹਨੇ ਏਨਾ ਹੀ ਕਿਹਾ, "ਸ਼ਾਮਰਾਓ ਦੇ ਅਹੁਦੇ ਵਾਲੀ ਪੇਸ਼ੀ ਭਲਕੇ ਐ; ਹੋ ਸਕਿਆ ਤਾਂ ਅਗਲੀ ਤਰੀਖ਼ ਪੁਆ ਦਊਂਗਾ ।"

ਸ਼ੇਸ਼ੱਪਾ ਮਾਮਲੇਦਾਰ ਕ੍ਰਿਸ਼ਣਰਾਓ ਅੱਗੇ ਲੋਟਣੀਆਂ ਲੈਣ ਲੱਗਾ । ਪ੍ਰਾਂਤਸਾਹਬ ਤਾਂ ਪਰਦੇਸੀ ਸੀ, ਪਰ ਮਾਮਲੇਦਾਰ ਇਸੇ ਦੇਸ, ਇਸੇ ਇਲਾਕੇ ਦਾ ਸੀ । ਸ਼ੇਸ਼ੱਪਾ ਮਾਮਲੇਦਾਰ ਕੋਲ ਜਾ ਕੇ ਦੁਖੜੇ ਰੋਣ ਲੱਗਾ, "ਕਿਉਂ ਰਾਏਸਾਹਬ, ਇਹ ਕੱਲ੍ਹ ਦਾ ਛੋਕਰਾ ਸਾਬ੍ਹ ਬਣ ਬੈਠੈ, ਮਨਆਈਆਂ ਕਰਦੈ । ਤੁਹਾਨੂੰ ਇਹ ਗੱਲ ਜਚਦੀ ਐ ? ਕਮ-ਸੇ ਕਮ ਬੰਦਾ ਕੁਬੰਦਾ ਤਾਂ ਵੇਖ ਲਏ । ਪ੍ਰਾਂਤਸਾਹਬ ਹੋ ਕੇ ਦੁਕੀ-ਤਿੱਕੀ ਗੌੜ ਦੇ ਘਰ ਚਲੇ ਜਾਣਾ, ਇਹ ਹੋ ਕੀ ਰਿਹੈ ? ਕਾਗ਼ਜ਼ਾਤ ਮੰਗਵਾਉਣੇ ਸੀ, ਤਾਂ ਸ਼ਿਰਸਤੇਦਾਰ ਨੂੰ ਘਲ ਦਿੰਦਾ । ਆਪ ਹਰ ਥਾਂ ਰੌਂਦ ਲਾਉਂਦਾ ਫਿਰਦੈ ।"

ਮਾਮਲੇਦਾਰ ਆਪਣੇ ਸਾਹਬ ਦੀ ਨਿੰਦਾ ਨਹੀਂ ਸੁਣਨਾ ਚਾਹੁੰਦਾ ਸੀ। ਉਹਨੇ ਕਿਹਾ, "ਸ਼ੇਸ਼ੱਪਿਆ, ਗੋਰਾ ਸਾਹਬ ਹੈਗੈ। ਹਾਲੇ ਉਹਨੂੰ ਤਜਰਬਾ ਨਹੀਂ। ਨਵਾਂ-ਨਵਾਂ ਹਾਕਮ ਬਣਿਐ। ਦੇਸੀ ਸਾਹਬਾਂ ਵਰਗਾ ਰੋਹਬ ਪਾਉਣਾ ਨਹੀਂ ਜਾਣਦੋਂ।" ਉਹਨੇ ਫੇਰ ਤਾੜਨਾ ਵੀ ਕੀਤੀ, "ਹਾਂ ਸਾਹਬ ਬਹਾਦਰ, ਵਾਰਸੀ ਵਾਲਾ ਰਜਿਸਟਰ ਵੀ ਦੇਖਣਗੇ। ਫੇਰ ਤੇਰੇ ਗੇੜੇ ਨਿਕਲਣਗੇ। ਤੂੰ ਜਿਹੜੇ ਦੇਸ਼ਪਾਂਡੇ ਵਾਲੇ ਮਾਮਲੇ ਵਿਚ ਗੁਲ ਖਿੜਾਏ ਨੇ! ਜੇ ਇਹਦੇ 'ਤੇ ਸਾਹਬ ਦੀ ਨਜ਼ਰ ਪੈ ਗਈ, ਤਾਂ ਸਮਝ ਤੇਰੀ ਸ਼ਾਮਤ ਆ ਗਈ।"

ਸ਼ੇਸ਼ੱਪੇ ਦੇ ਜ਼ਖ਼ਮ ਉੱਤੇ ਜਿਵੇਂ ਲੂਣ ਛਿੜਕਿਆ ਗਿਆ। ਹਰ ਕਿਸਮ ਦੀ ਮੁਸ਼ਕਲ ਵਿਚੋਂ ਬਚ ਨਿਕਲਣ ਵਾਲਾ ਸ਼ੇਸ਼ੱਪਾ ਅੱਜ ਬਿਲਕੁਲ ਲਾਚਾਰ ਸੀ। ਅੱਜ ਉਹਦੀ ਮੱਤ ਮਾਰੀ ਗਈ ਸੀ। ਜਿਨ੍ਹਾਂ ਨੂੰ ਉਹਨੇ ਕਠਪੁਤਲੀਆਂ ਬਣਾ ਕੇ ਖੜ੍ਹੇ ਕੀਤਾ ਸੀ, ਉਨ੍ਹਾਂ ਵਿਚ ਅੱਜ ਜਾਨ ਆ ਗਈ ਸੀ। ਗੌੜ, ਵੇਂਕਣਾ ਮਾਸਟਰ ਸਾਰਿਆਂ ਨੇ ਇਹਦੇ ਵਿਰੁਧ ਗਵਾਹੀਆਂ ਦਿੱਤੀਆਂ ਸਨ। ਹੁਣ ਸਾਰੇ ਕਾਗ਼ਜ਼ਾਤ ਸਾਰਾ ਮਾਮਲਾ ਮਾਮਲੇਦਾਰ ਤੇ ਸ਼ਿਰਸਤੇਦਾਰ ਦੇ ਹੱਥੋਂ ਨਿਕਲ ਚੁੱਕਾ ਸੀ। ਸ਼ੇਸ਼ੱਪਾ ਇਹ ਸੋਚ ਕੇ ਬਹੁਤ ਦੁਖੀ ਹੋਇਆ ਕਿ ਹੁਣ ਸਭ ਕੁਝ ਸ਼ਾਮਰਾਓ ਦੇ ਸਪੁਰਦ ਕਰਨਾ ਪਏਗਾ। ਉਹ ਆਪਣੇ ਘਰ ਵਲ ਤੁਰ ਪਿਆ। ਕਣੀਆਂ ਪੈ ਰਹੀਆਂ ਸਨ। ਪਰ ਕਣੀਆਂ ਵਲ ਉਹਦਾ ਧਿਆਨ ਹੀ ਨਹੀਂ ਸੀ। ਉਹ ਘਰ ਜਾ ਕੇ ਸਾਰੇ ਕਾਗ਼ਜ਼ਾਤ ਖੋਲ੍ਹ ਕੇ ਬੈਠ ਗਿਆ ਤੇ ਬਾਕੀ ਰਹਿੰਦੀ ਖ਼ਾਨਾਪੂਰੀ ਕਰਨ ਲੱਗ ਪਿਆ।

ਉਹਨੂੰ ਇਹ ਸੋਚ ਕੇ ਤਸੱਲੀ ਹੋਈ ਕਿ ਜੇ ਕੁਲਕਰਣੀ ਵਾਲੇ ਕਾਗ਼ਜ਼ਾਤ ਹੱਥੋਂ ਨਿਕਲ ਗਏ, ਤਾਂ ਗੌੜ ਦੇ ਅਹੁਦੇ ਵਾਲੇ ਕਾਗ਼ਜ਼ ਉਹਦੇ ਕੋਲ ਹੀ ਰਹਿਣਗੇ। ਉਹਨੇ ਇਹ ਕਾਗ਼ਜ਼ ਕੱਢ ਕੇ ਲਾਂਭੇ ਰਖ ਲਏ। ਉਹ ਕੁਲਕਰਣੀ ਦੇ ਅਹੁਦੇ ਵਾਲੇ ਕਾਗ਼ਜ਼ ਖੋਲ੍ਹ ਕੇ ਬੈਠ ਗਿਆ।

ਉਹਦੀ ਘਰਵਾਲੀ ਨੇ ਰੋਟੀ ਖਾਣ ਲਈ ਕਿਹਾ, ਉਹ ਤਾਂ ਵੀ ਨਾ ਉੱਠਿਆ। ਲਗਦਾ ਸੀ ਕਿ ਅੱਜ ਉਹ ਸਾਰੇ ਕਾਗ਼ਜ਼ਾਤ ਠੀਕ ਕਰਕੇ ਹੀ ਸਾਹ ਲਏਗਾ। ਕਾਗ਼ਜ਼ ਉਹਦੀ ਜਾਨ ਸੀ। ਉਹਨੇ ਕਾਗ਼ਜ਼ਾਤ ਕਾਹਦੇ ਆਪਣੀ ਜਾਨ ਹਵਾਲੇ ਕਰਨੀ ਸੀ। ਅੱਜ ਉਹਨੂੰ ਪਰਾਣ ਤਿਆਗਣ ਵਰਗਾ ਅਹਿਸਾਸ ਹੋ ਰਿਹਾ ਸੀ। ਉਹ ਆਪਣੇ ਆਪ ਨੂੰ ਸ਼ਹੀਦ ਮੰਨ ਰਿਹਾ ਸੀ। ਉਹਨੇ ਸੋਚਿਆ ਕਿ ਜੀਅ ਕਰੜਾ ਕਰ ਕੇ ਅੱਜ ਉਹਨੇ ਸਾਰੀ ਜ਼ਹਿਰ ਡੀਕ ਜਾਣੀ ਹੈ।

ਉਹਦੇ ਲਈ ਹਰ ਪਲ ਕੀਮਤੀ ਸੀ। ਉਹ ਜਿੰਨਾ ਅੱਜ ਗੰਭੀਰ ਸੀ, ਪਹਿਲਾਂ ਕਦੇ ਨਹੀਂ ਹੋਇਆ ਸੀ। ਜਦ ਉਹ ਆਪਣੇ ਚਿੱਤੋਂ ਸਭ ਕੁਝ ਠੀਕ-ਠਾਕ ਕਰ ਬੈਠਾ, ਤਾਂ ਮੀਂਹ ਵਰ੍ਹਨੋ ਹਟ ਗਿਆ ਸੀ। ਉਠ ਕੇ ਨਹਾਤਾ ਤੇ ਮਰਜ਼ੀ ਦੇ ਉਲਟ ਕੁਝ ਖਾਧਾ। ਬਾਹਰ ਆ ਕੇ ਵਰਾਂਡੇ ਵਿਚ ਖੜੋ ਗਿਆ। ਉਹਦਾ ਲੰਮਿਆਂ ਪੈਣ ਨੂੰ ਦਿਲ ਕਰਦਾ ਸੀ।

ਲਿੰਗੱਪਾ ਤੇ ਪਡਦਈਆ ਅੰਦਰ ਆਏ। ਉਨ੍ਹਾਂ ਨੂੰ ਦੇਖ ਕੇ ਸ਼ੇਸ਼ੱਪੇ ਦੇ ਪੈਰੋਂ ਹੇਠੋਂ ਜ਼ਮੀਨ ਨਿਕਲ ਗਈ। ਉਹਨੇ ਤਾਂ ਤਸੱਲੀ ਕਰ ਲਈ ਸੀ ਕਿ ਹੁਣ ਲਿੰਗੱਪਾ ਪਾਦੱਲੀ ਵਿਚ ਨਹੀਂ ਆਉਣ ਲੱਗਾ ਤੇ ਉਹੀ ਗੌੜ ਬਣਿਆ ਰਹੇਗਾ। ਉਹ ਤਾਂ ਪੁੱਛਣਾ ਵੀ ਭੁਲ ਗਿਆ ਕਿ ਕਦੋਂ ਆਏ? ਉਹ ਮੂੰਹ ਅੱਡੀ ਖੜ੍ਹਾ ਦੇਖਦਾ ਹੀ ਰਿਹਾ।

ਪਡਦਈਏ ਨੇ ਚੁਪ ਤੋੜੀ, "ਕੁਲਕਰਣੀ ਮਾਹਰਾਜ, ਸਾਥੋਂ ਭੁਲ ਹੋ ਗਈ, ਤੁਸੀਂ ਮੁਆਫ਼ ਕਰ ਦਿਓ। ਤੁਸੀਂ ਵੱਡੇ ਥਾਂ ਹੋ ਨਾ। ਤੁਹਾਡੇ ਭਰੋਸੇ ਹੀ ਲਿੰਗੱਪੇ ਨੂੰ ਫੇਰ ਲੈ ਆਇਆਂ।

ਜਿਦਾਂ ਆਖੋਗੇ, ਕਰੂਗਾ। ਸੁਣਿਐ ਵਾਰਿਸ ਵਾਲੀ ਅਪੀਲ ਦੀ ਭਲਕੇ ਸੁਣਵਾਈ ਹੋਊਗੀ। ਤੁਹਾਡਾ ਹੁਕਮ ਲੈਣ ਆਏ ਆਂ।'' ਇੰਨਾ ਆਖ ਕੇ ਉਹ ਚੁਪ ਹੋ ਗਿਆ। ਲਿੰਗੱਪਾ ਚੁਪ ਖੜ੍ਹਾ ਸੀ, ਜਿਵੇਂ ਉਹ ਪਡਦਈਏ ਦੀ ਨਿਰੀ ਛਾਂ ਹੀ ਹੋਵੇ।

ਸ਼ੇਸ਼ੱਪਾ ਕੁਝ ਸੰਭਲਿਆ। ਉਹਨੇ ਆਪਣਾ ਨਾਟਕ ਸ਼ੁਰੂ ਕੀਤਾ, ''ਸਵਾਮੀ ਜੀ, ਪੇਸ਼ੀ ਹੋਊਗੀ ਗਿਬਸਨ ਸਾਹਬ ਦੇ। ਇਹਦੇ 'ਚ ਮੇਰਾ ਕੋਈ ਦਖ਼ਲ ਨਹੀਂ ਹੋਣ ਲੱਗਾ। ਜੇ ਉਨ੍ਹਾਂ ਲਿੰਗੱਪੇ ਨੂੰ ਵਾਰਸ ਬਣਾ 'ਤਾ, ਤਾਂ ਇਹ ਗੌੜ ਤਾਂ ਬਣੂਗਾ ਹੀ। ਤੇ ਫੇਰ ਮੈਂ ਚਾਹਵਾਂ, ਭਾਵੇਂ ਨਾ ਚਾਹਵਾਂ, ਗੌੜ ਤਾਂ ਇਹੀ ਰਹੂ। ਮੈਨੂੰ ਐਵੇਂ ਕਾਹਨੂੰ ਵੱਡਾ ਬਣਾਈ ਜਾਂਦੇ ਹੋ।''

ਲਿੰਗੱਪੇ ਨੇ ਸੋਚਿਆ ਕਿ ਇਹੀ ਮੌਕਾ ਹੈ, ''ਕੁਲਕਰਣੀ ਮ੍ਹਾਰਾਜ, ਤੁਸੀਂ ਆਖਿਆ, ਤਦੇ ਮੈਂ ਏਸ ਪਿੰਡ 'ਚ ਆਇਆ। ਮੈਨੂੰ ਵਾਰਸ ਬਣਾਉਣ ਵਾਲੇ ਤੁਸੀਂ ਹੀ ਹੋ। ਮਗਰੋਂ ਤੁਸੀਂ ਹੀ ਹੱਥ ਖਿੱਚ ਲਿਆ। ਅਪੀਲ ਕਰਵਾਈ। ਜੇ ਹੁਣ ਆਖੋਗੇ ਕਿ ਅਪੀਲ ਨਾ ਲੜਾਂ, ਤਾਂ ਮੈਂ ਨਹੀਂ ਲੜਦਾ। ਜਿੱਦਾਂ ਤੁਸੀਂ ਆਖੋ, ਓਦਾਂ ਹੀ ਕਰੂੰਗਾ।''

''ਲਿੰਗੱਪੇ, ਮੇਰੀ ਸੁਣ। ਸਰਕਾਰੀ ਕੰਮ 'ਚ ਤੂੰ ਮੇਰਾ ਕਿਹਾ ਮੰਨਦੈਂ, ਤਾਂ ਕਿਉਂ ? ਅੱਜ ਪਡਦਈਆ ਜੀ ਤੇਰੇ ਨਾਲ ਹਨ। ਇਹੋ ਤੈਨੂੰ ਮੇਰੇ ਕੋਲ ਲਿਆਏ ਐ। ਤੂੰ ਇਨ੍ਹਾਂ ਦੇ ਵਲ ਦਾ ਹੋਇਐਂ, ਤਾਂ ਤੂੰ ਇਨ੍ਹਾਂ ਦੀ ਹੀ ਮੰਨੇਗਾ। ਇਨ੍ਹਾਂ ਨੇ ਕਿਹਾ, ਤੈਂ ਅਪੀਲ ਕੀਤੀ। ਹੁਣ ਤੂੰ ਅਪੀਲ ਜਿਤੇਂਗਾ ਤਾਂ ਤੂੰ ਜਿੱਤੇਂਗਾ, ਮੈਂ ਹਾਰਿਆ। ਕਿਉਂ ? ਹੈ ਨਾ ਇਹੋ ਗੱਲ ? ਮੈਨੂੰ ਕੀ ਪੁਛਦੈਂ ? ਮੈਂ ਤੈਨੂੰ ਭਲਾ ਸਲਾਹ ਵੀ ਕਿਉਂ ਦੇਵਾਂ ?'' ਸ਼ੇਸ਼ੱਪੇ ਨੇ ਫੇਰ ਉਹੀ ਰਾਗ ਅਲਾਪਿਆ।

ਪਰ ਪਡਦਈਆ ਵੀ ਕਿਹੜਾ ਘੱਟ ਸੀ। ਉਹ ਤਾਂ ਹਰ ਸ਼ੈ ਨੂੰ ਜੋਕ ਹੋ ਕੇ ਚਿੰਬੜਦਾ ਸੀ। ਸ਼ੇਸ਼ੱਪੇ ਨੂੰ ਆਪਣੀ ਵਲ ਕਰਨ ਦੀ ਕਲਾ ਉਹਨੂੰ ਆਉਂਦੀ ਸੀ। ''ਕੁਲਕਰਣੀ ਸਾਬ੍ਹ, ਹੁਣ ਵੀ ਸਰਕਾਰੀ ਕਾਗ਼ਜ਼-ਪੱਤਰ ਤੁਹਾਡੇ ਕੋਲ ਹੀ ਨੇ। ਜੇ ਤੁਸੀਂ ਚਾਹਿਆ ਤਾਂ ਲਿੰਗੱਪੇ ਨੂੰ ਸ਼ਾਹ ਬਣਾ ਦਿਉਗੇ, ਜੇ ਚਾਹਿਆ ਤਾਂ ਫ਼ਕੀਰ। ਇਸੇ ਲਈ ਮੈਂ ਕਹਿੰਦਾਂ ਇਹਦੇ ਸਿਰ 'ਤੇ ਹੱਥ ਰੱਖੋ। ਤੁਹਾਡੀ ਕਿਰਪਾ ਨਾਲ ਇਹਦੇ ਝੰਡੇ ਝੁਲਣਗੇ। ਨਹੀਂ ਤਾਂ ਮੇਰੇ ਵਾਂਙੂ ਕੱਟੀ ਹੋਈ ਪਤੰਗ ਵਾਂਙ ਡਿੱਕੋ-ਡੋਲੇ ਖਾਂਦਾ ਫਿਰੂ ਤੇ ਇਕ ਦਿਨ ਐਂ ਈ ਖ਼ਤਮ ਹੋ ਜੂ। ਤੁਹਾਡੇ ਨਾਲ ਚਾਰ ਬੰਦੇ ਐ। ਤੁਹਾਡੀ ਮਿਹਰ ਹੋਈ, ਤਾਂ ਇਹਦੇ ਨਾਲ ਵੀ ਚਾਰ ਜਣੇ ਹੋ ਜਾਣਗੇ। ਜੇ ਤੁਸੀਂ ਹੀ ਇਹਨੂੰ ਬਖ਼ਸ਼ਿਆ ਨਾ, ਤਾਂ ਇਹ ਕੀ ਕਰਨ ਜੋਗਾ ਵਿਚਾਰਾ ? ਆਪਣਾ ਹੀ ਪਿੰਡ ਐ। ਮੁੜ ਜਾਊ। ਭੇਡਾਂ-ਬਕਰੀਆਂ ਚਰਾ ਲਊ।''

ਪਡਦਈਏ ਦੀਆਂ ਇਨ੍ਹਾਂ ਗੱਲਾਂ ਦਾ ਸ਼ੇਸ਼ੱਪੇ ਉੱਤੇ ਅਸਰ ਹੋ ਗਿਆ। ਇਹ ਵੀ ਗੱਲ ਨਹੀਂ ਕਿ ਲਿੰਗੱਪੇ ਦੀ ਕਰੁਣਾ ਨਾਲ ਭਰੀ ਕਹਾਣੀ ਨਾਲ ਉਹ ਪਿਘਲ ਗਿਆ ਸੀ। ਪਰ ਪਡਦਈਏ ਦੀਆਂ ਗੱਲਾਂ ਵਿਚ ਉਹਨੂੰ ਆਪਣਾ ਹਸ਼ਰ ਨਜ਼ਰ ਆਇਆ। ਉਹਦੀਆਂ ਅੱਖਾਂ ਅੱਗੇ ਭਵਿਖ ਦੇ ਉਹ ਭਿਆਨਕ ਨਜ਼ਾਰੇ ਆਉਣ ਲੱਗੇ, ਜਦ ਉਹ ਸਰਕਾਰੀ ਕਾਗ਼ਜ਼ ਦੂਜਿਆਂ ਦੇ ਹਵਾਲੇ ਕਰ ਕੇ ਐਰਾ-ਗ਼ੈਰਾ ਬਣ ਜਾਏਗਾ ; ਤੇ ਸਾਰੇ ਸੰਗੀ-ਸਾਥੀ ਉਹਦਾ ਸਾਥ ਛਡ ਜਾਣਗੇ। ਤੇ ਜੇ ਅੱਜ ਉਹ ਲਿੰਗੱਪੇ ਉੱਤੇ ਅਹਿਸਾਨ ਕਰਦਾ ਹੈ, ਤਾਂ ਉਹਦੇ ਬੰਦੇ ਵੀ ਉਹਦੀ ਕਦਰ ਕਰਨਗੇ। ਅਨੇਰ੍ਹੀ ਵਿਚ ਵੀ ਉਹਦੀ ਆਸ ਦਾ ਦੀਵਾ ਬੁਝਿਆ ਨਹੀਂ ਸੀ। ਕੌਣ ਜਾਣਦਾ ਹੈ, ਕਿਹੜਾ ਮੌਕਾ ਉਹਦੇ ਬਚਾਅ ਲਈ ਪੈਦਾ ਹੋ ਜਾਏ ?

ਹੁਣ ਸ਼ੇਸ਼ੱਪੇ ਨੇ ਇਕਦਮ ਲਹਿਜਾ ਬਦਲ ਲਿਆ, "ਮੈਂ ਤਾਂ ਸੋਚਿਆ ਸੀ, ਲਿੰਗੱਪਾ ਸਾਡੀ ਗੱਲ ਨੂੰ ਭੁੰਜੇ ਨਹੀਂ ਸੁੱਟੇਗਾ । ਤੇ ਜਿਦਾਂ ਅਸੀਂ ਕਿਹਾ, ਓਦਾਂ ਕਰੂਗਾ । ਏਸ ਲਈ ਮੈਂ ਇਹਦੀ ਵਾਰਸੀ ਵਾਲੇ ਮਾਮਲੇ ਵਿਚ ਮਦਤ ਕੀਤੀ ਸੀ । ਪਰ ਇਹਨੇ ਕੀ ਕੀਤਾ ? ਮੇਰੀਆਂ ਹੀ ਜੜ੍ਹਾਂ ਵਢਣ ਲਗ ਪਿਆ । ਮੈਥੋਂ ਹਿੱਸਾ ਮੰਗਣ ਲੱਗ ਪਿਆ । ਮੈਂ ਵੀ ਕਿਹਾ, ਇਹਨੂੰ ਸਬਕ ਸਿਖਾ ਕੇ ਹੀ ਰਹੂੰ । ਏਸ ਲਈ ਮੈਂ ਅਪੀਲ ਕਰਵਾਈ । ਹੁਣ ਤੀਰ ਕਮਾਨੋਂ ਨਿਕਲ ਚੁਕੈ, ਤਾਂ ਦੱਸੋ ਮੈਂ ਕੀ ਕਰ ਸਕਦਾਂ ?" ਇਹ ਆਖ ਉਹਨੇ ਲਿੰਗੱਪੇ ਵਲ ਗਹੁ ਨਾਲ ਦੇਖਿਆ ।

"ਕੁਲਕਰਣੀ ਮਹਾਰਾਜ, ਤੁਹਾਡਾ ਹੱਥ ਸਾਡੇ ਸਿਰ 'ਤੇ ਰਿਹਾ, ਤਾਂ ਤੀਰ ਵੀ ਤੁਕਾ ਹੀ ਨਿਕਲੂ । ਇਹ ਕਿਹੜੀ ਵੱਡੀ ਗੱਲ ਐ ? ਜੇ ਐਂ ਨਾ ਹੋਇਆ, ਤਾਂ ਬੇਸ਼ੱਕ ਮੇਰਾ ਨਾਂ ਬਦਲ ਦਈਓ ।" ਪਡਦਈਏ ਨੇ ਅਸਿੱਧੇ ਤਰੀਕੇ ਨਾਲ ਅਗਾਂਹ ਬਾਰੇ ਸੁਝਾਅ ਦੇ ਦਿੱਤਾ ।

ਸ਼ੇਸ਼ੱਪਾ ਤੇ ਪਡਦਈਆ ਪਿਛਲੇ ਅੰਦਰ ਚਲੇ ਗਏ । ਜਦ ਕਾਫ਼ੀ ਚਿਰ ਮਗਰੋਂ ਬਾਹਰ ਨਿਕਲੇ, ਤਾਂ ਪਡਦਈਏ ਦਾ ਮੂੰਹ ਖਿੜਿਆ ਹੋਇਆ ਸੀ । ਉਹਨੇ ਲਿੰਗੱਪੇ ਨੂੰ ਕਿਹਾ, "ਲਿੰਗੱਪਾ ਜੀ ਮਹਾਰਾਜ, ਉਠੋ । ਆਪਾਂ ਹਾਲੇ ਬੜਾ ਕੁਝ ਕਰਨੈ ।" ਲਿੰਗੱਪਾ ਵਿਚਲੀ ਗੱਲ ਜਾਣਨ ਲਈ ਉਤਾਵਲਾ ਸੀ । ਉਹ ਪਡਦਈਏ ਦੇ ਪਿੱਛੇ-ਪਿੱਛੇ ਤੁਰ ਪਿਆ ।

ਪਿੰਡ ਵਿਚ ਸਾਰਿਆਂ ਨੂੰ ਪਤਾ ਲਗ ਗਿਆ ਕਿ ਪਡਦਈਆ ਤੇ ਲਿੰਗੱਪਾ ਪਿੰਡ ਵਿਚ ਆਏ ਹੋਏ ਹਨ । ਜਦ ਇਹ ਦੋਹਵੇਂ ਦਰਵਾਜ਼ੇ ਉਤੇ ਗਏ ਤਾਂ ਕਿਸੇ ਨੇ ਗੌੜਨੀ ਨੂੰ ਖ਼ਬਰ ਕਰ ਦਿੱਤੀ । ਉਹ ਇਹ ਜਾਣ ਕੇ ਬਹੁਤ ਘਬਰਾਈ । ਉਹ ਪੈਰ-ਪੈਰ 'ਤੇ ਹਾਰ ਖਾ ਰਹੀ ਸੀ । ਉਹਨੇ ਸ਼ੇਸ਼ੱਪੇ ਨੂੰ ਸੱਦਿਆ । ਪਰ ਉਹਨੇ ਆਖ ਘੱਲਿਆ ਕਿ ਉਹ ਕਿਸੇ ਜ਼ਰੂਰੀ ਕੰਮ ਵਿਚ ਰੁਝਾ ਹੋਇਆ ਹੈ । ਹੁਣ ਪਾਰਵਤੱਵਾ ਦਾ ਫ਼ਿਕਰ ਹੋਰ ਵੀ ਵਧ ਗਿਆ । ਉਹਨੂੰ ਏਨੀ ਪਰੇਸ਼ਾਨ ਦੇਖ ਕੇ ਜਿੰਨੱਪਾ ਆਪ ਸ਼ੇਸ਼ੱਪੇ ਕੋਲ ਗਿਆ ਤੇ ਉਹਨੂੰ ਸੱਦ ਲਿਆਇਆ ।

ਪਾਰਵਤੱਵਾ ਨੇ ਬੇਸਬਰੀ ਨਾਲ ਪੁਛਿਆ, "ਪਤਾ ਲੱਗੈ ਪਈ ਲਿੰਗੱਪਾ ਪਿੰਡ 'ਚ ਆਇਐ ?"

"ਆਊ ਕਿੱਦਾਂ ਨਾ ? ਮੈਂ ਨਹੀਂ ਕਹਿੰਦਾ ਸੀ, ਬਾਲਾਚਾਰੀਏ ਨੇ ਤੇ ਉਹਨੇ ਰਲ ਕੇ ਕੋਈ ਨਾ ਕੋਈ ਸਾਜ਼ਸ਼ ਜਰੂਰ ਰਚੀ ਐ । ਓਦੋਂ ਤੁਹਾਨੂੰ ਮੇਰੀ ਗੱਲ ਮੰਨਣ 'ਚ ਨਹੀਂ ਸੀ ਆਉਂਦੀ । ਹੁਣ ਦੇਖ ਲਿਆ ? ਮੈਨੂੰ ਤਾਂ ਇਹ ਪਤਾ ਲੱਗੈ ਕਿ ਉਹ ਜ਼ਿਮੀਂਦਾਰ ਦੇ ਬਗੀਚੇ 'ਚ ਜਾ ਕੇ ਜਸਵੰਤਰਾਓ ਨੂੰ ਮਿਲ ਕੇ ਆਇਐ । ਸਾਰਾ ਮਤਾ ਪਕਾ ਕੇ ਆਇਐ । ਤੂੰ ਤਾਂ ਕੱਲ੍ਹ ਮੇਰੇ ਖ਼ਿਲਾਫ਼ ਹੀ ਗਵਾਹੀ ਦਿੱਤੀ । ਮੇਰਾ ਤਾਂ ਗਲ ਵੱਢ 'ਤਾ । ਮੈਂ ਤਾਂ ਕੰਨਾਂ ਨੂੰ ਹੱਥ ਲਾਇਆ, ਇਹੋ ਜਿਹੇ ਝਮੇਲਿਆਂ ਤੋਂ । ਹੁਣ ਤੁਸੀਂ ਜਾਣੋ ਤੇ ਤੁਹਾਡੀ ਅਪੀਲ ਜਾਣੇ । ਮੈਂ ਤਾਂ ਕਿਸੇ ਗੱਲ 'ਚ ਪੈਣਾ ਨਹੀਂ ।" ਉਹਨੇ ਗੁੱਸਾ ਬੜੀ ਕਮਾਲ ਦੀ ਅਦਾਕਾਰੀ ਨਾਲ ਦਿਖਾਇਆ ।

ਪਾਰਵਤੱਵਾ ਰੋ ਪਈ । ਉਹ ਕਹਿੰਦੀ ਰਹੀ ਕਿ ਉਹ ਤਾਂ ਅਣਜਾਣ ਸੀ । ਜੇ ਸ਼ੇਸ਼ੱਪਾ ਆ ਕੇ ਸਮਝਾ ਦਿੰਦਾ; ਤਾਂ ਜਿਵੇਂ ਕਹਿੰਦਾ, ਓਵੇਂ ਬਿਆਨ ਦਿੰਦੀ । ਫੇਰ ਕਸੂਰ ਵੀ ਮੰਨ ਲਿਆ, "ਪ੍ਰਾਂਤਸਾਹਬ ਆਪ ਘਰ ਆ ਕੇ ਗਵਾਹੀ ਮੰਗਦੇ ਸੀ । ਘਬਰਾਹਟ 'ਚ ਪਤਾ ਨਹੀਂ ਕੀ ਕੁਸ਼ ਆਖ ਹੋ ਗਿਆ । ਮੈਂ ਤਾਂ ਤਰੇਲੀਓ-ਤਰੇਲੀ ਹੋ ਗਈ ਸੀ ।"

"ਤੇਰੀ ਤਾਂ ਨਿਕਲੀ ਤਰੇਲੀ ਪਰ ਮੇਰੀ ਤਾਂ ਜਾਨ ਨਿਕਲ ਗਈ । ਹੁਣ ਮੈਂ ਕੱਖ

ਨਹੀਂ ਕਰ ਸਕਦਾ । ਗੱਲ ਮੇਰੇ ਵਸੋਂ ਬਾਹਰੀ ਹੋ ਗਈ ਐ ।'' ਇੰਨਾ ਕੁਝ ਆਖ ਕੇ ਵੀ ਉਹਨੇ ਇਕ ਸਲਾਹ ਦਿੱਤੀ, ''ਮੈਂ ਸ਼ਿਰਸਤੇਦਾਰ ਅੱਗੇ ਮਿੰਨਤ ਕੀਤੀ ਐ ਕਿ ਕਿਸੇ ਤਰ੍ਹਾਂ ਉਹ ਬੇਲਗਾਂਵ ਦੇ ਕੈਂਪ ਤਕ ਦੀ ਤਾਰੀਖ਼ ਪੁਆ ਦੇਵੇ । ਦੇਖੀਏ, ਕੀ ਹੁੰਦੈ ? ਇਧਰ ਮਹਾਰਾਜਾ ਸਾਹਬ ਆ ਗਏ ਤੇ ਪ੍ਰਾਂਤਸਾਹਬ ਦੀ ਠੀਕ ਤਰ੍ਹਾਂ ਆਉ ਭਗਤ ਨਹੀਂ ਹੋ ਸਕੀ । ਇਸ ਕਾਰਣ ਉਹ ਕੁਝ ਗ਼ੁੱਸੇ 'ਚ ਹਨ ।'' ਸ਼ੇਸ਼ੱਪੇ ਨੇ ਆਪਣਾ ਰਾਗ ਫੇਰ ਅਲਾਪਿਆ ।

ਪਾਰਵਤੱਵਾ ਕਹਿਣ ਲੱਗੀ, ''ਜੇ ਤਰੀਖ਼ ਅੱਗੇ ਦੀ ਪੈ ਜਾਏ । ਤਾਂ ਵਕੀਲ ਕੋਈ ਚੰਗਾ-ਜਿਹਾ ਕਰਾਂਗੇ ਤੇ ਠੋਕ-ਵਜਾ ਕੇ ਲੜਾਂਗੇ । ਤੁਸੀਂ ਤਾਰੀਖ਼ ਤਾਂ ਪੁਆ ਦਿਓ । ਪ੍ਰਾਂਤਸਾਹਬ ਦੀ ਖ਼ਾਤਰ ਵਾਸਤੇ ਜਿੰਨੀ ਵੀ ਰਕਮ ਥੁੜੇ, ਮੈਂ ਦੇ ਦੇਊਂ ।'' ਸ਼ੇਸ਼ੱਪਾ ਯਕੀਨ ਦੁਆ ਕੇ ਓਥੋਂ ਤੁਰ ਪਿਆ ।

ਬਾਹਰ ਅਨੇਰ੍ਹਾ ਹੋ ਚੁਕਾ ਸੀ । ਸ਼ੇਸ਼ੱਪਾ ਨਵਾਂ ਰਾਹ ਸੁਝਾ ਕੇ ਖ਼ੁਸ਼ ਸੀ । ਉਹਨੇ ਸੋਚਿਆ ਕਿ ਰੱਬ ਉਹਦੇ ਹੱਥੋਂ ਹੋਰ ਪੁੰਨ ਕਰਵਾਉਣਾ ਚਾਹੁੰਦਾ ਹੈ । ਪਡਦਈਆ ਤੇ ਲਿੰਗੱਪਾ ਵੇਲੇ ਸਿਰ ਬਹੁੜੇ ਸਨ । ਉਹਦਾ ਹੌਂਸਲਾ ਬੁਲੰਦ ਹੋ ਗਿਆ ਸੀ ।

ਸ਼ੇਸ਼ੱਪਾ ਧਰਮਸ਼ਾਲਾ ਕੋਲ ਪੁੱਜਾ, ਤਾਂ ਉਹਨੇ ਵਹੀਰ ਨੱਠੀ ਜਾਂਦੀ ਦੇਖੀ । ਥੋੜ੍ਹੇ ਚਿਰ ਮਗਰੋਂ ਉਹਨੇ ਦੇਖਿਆ ਕਿ ਹਵੇਲੀ ਵਾਲੇ ਪਾਸਿਓਂ ਦਾਦਾ ਪਡਦਈਏ ਦਾ ਕਲਾਵਾ ਭਰੀ ਆ ਰਿਹਾ ਹੈ । ਇਹ ਦੇਖ ਕੇ ਸ਼ੇਸ਼ੱਪਾ ਹੈਰਾਨ ਤੇ ਪ੍ਰੇਸ਼ਾਨ ਹੋ ਗਿਆ । ਦਾਦਾ ਧਰਮਸ਼ਾਲਾ ਦੇ ਅੱਗਿਓਂ ਹੋ ਕੇ ਮਸੀਤ ਵਲ ਨਿਕਲ ਗਿਆ ਤੇ ਪਡਦਈਏ ਨੂੰ ਮਸੀਤ ਦੇ ਅਹਾਤੇ ਵਿਚ ਸੁੱਟ ਦਿੱਤਾ । ਸ਼ੇਸ਼ੱਪਾ ਸਾਰੀ ਗੱਲ ਤਾੜ ਗਿਆ । ਸ਼ਾਇਦ ਪਡਦਈਆ ਡੇਰੇ ਨੂੰ ਗਿਆ ਹੋਏਗਾ; ਲੋਕ ਤੈਸ਼ ਵਿਚ ਆ ਗਏ ਹੋਣਗੇ ਤੇ ਉਨ੍ਹਾਂ ਨੇ ਪਡਦਈਏ ਨੂੰ ਬਾਹਰ ਕਢ ਮਾਰਿਆ ਹੋਏਗਾ ।

ਉਹਨੇ ਪਡਦਈਏ ਨੂੰ ਆਪਣੇ ਘਰ ਲੈ ਜਾਣ ਬਾਰੇ ਸੋਚਿਆ । ਪਰ ਉਹਨੂੰ ਇੰਜ ਕਰਨ ਦਾ ਮੌਕਾ ਹੀ ਨਾ ਮਿਲਿਆ । ਸਿਪਾਹੀ ਉਸਮਾਨ ਓਥੇ ਪੁੱਜ ਗਿਆ ਸੀ ਤੇ ਉਹਨੇ ਕਿਹਾ ਕਿ ਸਾਹਬ ਨੇ ਬੁਲਾਇਆ ਹੈ । ਸ਼ੇਸ਼ੱਪਾ ਸਕੂਲ ਵਲ ਤੁਰ ਪਿਆ । ਪਿੰਡ ਵਿਚ ਇੰਨੀ ਤਦਾਦ ਵਿਚ ਪੁਲਸ ਸੀ, ਮਾਮਲੇਦਾਰ ਤੇ ਮਹਾਰਾਜੇ ਦਾ ਪਿੰਡ ਵਿਚ ਡੇਰਾ ਸੀ, ਤਾਂ ਵੀ ਦਾਦੇ ਨੇ ਏਨੀ ਵੱਡੀ ਹਿਮਾਕਤ ਕੀਤੀ ਸੀ । ਇਸ ਤੋਂ ਵਧ ਹੋਰ ਕੀ ਹੋ ਸਕਦਾ ਸੀ ! ਸ਼ੇਸ਼ੱਪੇ ਨੂੰ ਨਵੀਂ ਢੁੱਚਰ ਮਿਲ ਗਈ । ਉਹ ਅੰਦਰੋਂ ਖ਼ੁਸ਼ ਸੀ ।

ਮਾਮਲੇਦਾਰ ਆਪਣੇ ਕੰਮ ਲੱਗਾ ਹੋਇਆ ਸੀ । ਉਹਨੇ ਅੱਖਾਂ ਚੁੱਕ ਕੇ ਸ਼ੇਸ਼ੱਪੇ ਨੂੰ ਦੇਖਿਆ, ਤਾਂ ਉਹਦੇ ਮੱਥੇ ਵੱਟ ਪੈ ਗਏ । ਉਹਦੀਆਂ ਅੱਖਾਂ ਲਾਲ ਹੋ ਗਈਆਂ ਤੇ ਮੁੱਛਾਂ ਫਰਕਣ ਲੱਗੀਆਂ ।

ਸ਼ੇਸ਼ੱਪਾ ਅਫ਼ਸਰਾਂ ਦਾ ਰਉਂ ਤਾੜਨ ਵਿਚ ਬੜਾ ਮਾਹਰ ਸੀ । ਉਹਨੇ ਸਮਝਿਆ ਕੋਈ ਆਖ਼ਰ ਆਉਣ ਵਾਲੀ ਹੈ । ਉਹਨੇ ਮੂੰਹ ਲਟਕਾ ਲਿਆ । ਹੱਥ ਮਲਣ ਲੱਗਾ । ਮੂੰਹ ਉਤੇ ਬਣਾਉਟੀ ਹਾਸਾ ਲੈ ਆਂਦਾ । ਉਹ ਸਾਹਬ ਬਹਾਦਰ ਦੀ ਨਾਖ਼ੁਸ਼ੀ ਹਟਾਉਣ ਵਾਸਤੇ ਤਰਕੀਬ ਸੋਚਣ ਲੱਗਾ । ਉਹ ਹੁਕਮ ਦੀ ਉਡੀਕ ਵਿਚ ਖੜ੍ਹਾ ਹੋ ਗਿਆ ।

ਮਾਮਲੇਦਾਰ ਕ੍ਰਿਸ਼ਣਰਾਓ ਨੇ ਉਹਨੂੰ ਘੂਰ ਕੇ ਦੇਖਿਆ । ਉਹਨੇ ਮੇਜ਼ ਉਤੇ ਪਿਆ ਕਾਗ਼ਜ਼ ਸ਼ੇਸ਼ੱਪੇ ਵਲ ਵਧਾਇਆ ਤੇ ਕਿਹਾ, ''ਸ਼ੇਸ਼ੱਪੇ, ਪ੍ਰਾਂਤ ਸਾਹਬ ਨੇ ਤੇਰੀ ਮੁਅੱਤਲੀ ਦੇ

ਹੁਕਮ ਕੱਢ 'ਤੇ ਨੇ। ਤਕਾਵੀ ਵੰਡ 'ਚ ਹੇਰਾ-ਫੇਰੀ ਕਰਨ ਦਾ ਅਲਜ਼ਾਮ ਲੱਗੈ। ਤੂੰ ਰਾਹਤ ਦੀ ਅਰਜ਼ੀ ਦੇ ਬਹਾਨੇ ਸ਼ਾਮਰਾਓ ਦੇ ਖ਼ਿਲਾਫ਼ ਅਰਜ਼ੀ ਲਿਖੀ। ਅਨਪੜ੍ਹ ਲੋਕਾਂ ਨੂੰ ਭਕਾ ਕੇ ਉਨ੍ਹਾਂ ਦੇ ਗੂਠੇ ਲੁਆ ਲਏ। ਏਸ ਲਈ ਤੇਰੇ ਖਿਲਾਫ਼ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ। ਤੂੰ ਫ਼ੌਰਨ ਸਾਰੇ ਕਾਗਜ਼ਾਤ ਸ਼ਾਮਰਾਓ ਦੇ ਹਵਾਲੇ ਕਰਦੇ। ਹਾਂ, ਹੁਣੇ ਹੀ, ਫ਼ੌਰਨ; ਸਮਝੇ ?''

ਸ਼ੇਸ਼ੱਪਾ ਸਭ ਕੁਝ ਚੁਪਚਾਪ ਸੁਣ ਗਿਆ ਤੇ ਥੋੜ੍ਹੀ ਦੇਰ ਬੁੱਤ ਬਣਿਆ ਖੜ੍ਹਾ ਰਿਹਾ। ਉਹਨੂੰ ਆਪਣੇ ਦਿਨ ਪੁੱਗ ਗਏ ਲੱਗੇ। ਮਾਮਲੇਦਾਰ ਨੇ ਕੁਝ ਪੁੱਛਣ ਦਾ ਮੌਕਾ ਹੀ ਨਹੀਂ ਦਿੱਤਾ ਸੀ।

''ਰਾਏ ਸਾਹਬ, ਐਤਕੀਂ ਮੈਨੂੰ ਬਚਾ ਲਓ। ਅਗਲੇ ਜਨਮ ਤਾਂਈਂ ਦੇਣਦਾਰ ਰਹੂੰ'', ਸ਼ੇਸ਼ੱਪਾ ਹਾੜੇ ਦਾ ਬਿੰਬ ਬਣਿਆ ਖੜ੍ਹਾ ਸੀ।

ਪਰ ਮਾਮਲੇਦਾਰ ਪਿਘਲਣ ਵਾਲਾ ਬੰਦਾ ਨਹੀਂ ਸੀ। ਉਹ ਅੱਗੋਂ ਗਰਜ ਪਿਆ, ''ਸ਼ੇਸ਼ੱਪੇ, ਇਹ ਮੇਰਾ ਹੁਕਮ ਨਹੀਂ ਐ। ਪ੍ਰਾਂਤ ਸਾਹਬ ਦੇ ਹਜ਼ੂਰੋਂ ਨਿਕਲਿਐ। ਚਾਹਵੇਂ ਤਾਂ ਉਨ੍ਹਾਂ ਦੇ ਜਾ ਕੇ ਪੈਰ ਫੜ। ਮੈਂ ਤਾਂ ਬੱਸ ਹੁਕਮ ਦੀ ਤਾਮੀਲ ਕਰਨ ਵਾਲਾ ਆਂ, ਸਮਝਿਆ ? ਹੁਣੇ, ਫ਼ੌਰਨ ਸਾਰੇ ਕਗ਼ਜ਼ਾਤ ਲਿਆ ਦੇ।''

'ਮਰਜੀ ਰੱਬ ਦੀ ! ਕੱਲ, ਤੱਕ ਤਾਂ ਮਿਸਰੀ ਵਾਂਙ ਘੁਲਦਾ ਫਿਰਦਾ ਸੀ। ਅੱਜ ਨਿਰਾ ਪੱਥਰ ਬਣਿਆ ਬੈਠੈ'—ਸ਼ੇਸ਼ੱਪੇ ਨੇ ਸੋਚਿਆ, ਸ਼ਾਇਦ ਸਰਕਾਰੀ ਹਾਕਮ ਦੇ ਦਿਲ ਨਾਂ ਦੀ ਚੀਜ਼ ਹੀ ਨਹੀਂ ਹੁੰਦੀ। ਤਾਂ ਵੀ ਹਾਕਮ ਦੀ ਪੱਥਰੀਲੀ ਕੰਧ ਵਿਚ ਆਖ਼ਰੀ ਵਾਰ ਸੰਨ੍ਹ ਲਾਉਣ ਦੀ ਕੋਸ਼ਿਸ਼ ਸ਼ੇਸ਼ੱਪੇ ਨੇ ਕੀਤੀ। ਉਹਨੇ ਫੇਰ ਤਰਲਾ ਮਾਰਿਆ, ''ਰਾਏ ਸਾਬ੍ਹ, ਰਾਤ ਦੇ ਅੱਠ ਵੱਜ ਗਏ ਨੇ। ਭਲਕੇ ਸਵੇਰੇ ਜੇ ਕਾਗਜ਼ਾਤ ਸ਼ਾਮਰਾਓ ਦੇ ਹਵਾਲੇ ਕਰਾਂ !'' ਸ਼ੇਸ਼ੱਪੇ ਦੀ ਆਵਾਜ਼ ਇਸ ਤਰ੍ਹਾਂ ਦੱਬੀ ਹੋਈ ਸੀ ਕਿ ਲਗਦਾ ਨਹੀਂ ਸੀ ਉਹ ਬੋਲ ਰਿਹਾ ਹੈ।

''ਨਹੀਂ, ਸਾਹਬ ਦਾ ਹੁਕਮ ਐ ਪੰਜ ਵਜੇ ਤੱਕ ਹੁਕਮ ਦੀ ਤਾਮੀਲ ਹੋ ਜਾਏ। ਅਸੀਂ ਤੈਨੂੰ ਸਾਰੇ ਪਿੰਡ 'ਚ ਲਭ-ਲਭ ਥੱਕ ਗਏ ! ਤੂੰ ਮਿਲਿਆ ਨਹੀਂ। ਮੈਂ ਰਪੋਟ ਘਲਣੀ ਐ ਕਿ ਹੁਕਮ ਸ਼ਾਮ ਤੱਕ ਜਾਰੀ ਹੋ ਗਿਆ ਸੀ। ਕਾਗਜ਼ਾਤ ਤੈਨੂੰ ਲਿਆਣੇ ਹੀ ਪੈਣੇ ਨੇ। ਸਿਪਾਹੀ ਤੇਰੇ ਨਾਲ ਚਲਣਗੇ। ਕਾਗਜ਼ ਉਨ੍ਹਾਂ ਨੂੰ ਫੜਾ ਦੇਈਂ। ਇਹ ਲੈ ਹੁਕਮਨਾਮਾ। ਇਹ ਤੈਨੂੰ ਮਿਲ ਚੁੱਕੈ ਤੇ ਇਥੇ ਦਸਤਖ਼ਤ ਕਰਦੇ।'' ਮਾਮਲੇਦਾਰ ਨੇ ਸਾਰੀ ਗੱਲ ਨਬੇੜ ਦਿਤੀ। ਸ਼ੇਸ਼ੱਪੇ ਦਾ ਤਾਲੂ ਖ਼ੁਸ਼ਕ ਹੋਇਆ ਪਿਆ ਸੀ। ਉਹਦੀਆਂ ਅੱਖਾਂ ਅੱਗੇ ਭੰਬੂਤਾਰੇ ਨੱਚ ਰਹੇ ਸਨ। ਉਹ ਕਾਗ਼ਜ਼ ਉਤੇ ਦਸਤਖ਼ਤ ਕਰਨ ਲੱਗਾ, ਤਾਂ ਉਹਦੇ ਹੱਥ ਕੰਬੀ ਜਾਂਦੇ ਸੀ। ਉਹਦੇ ਕੋਲੋਂ ਚੰਗੀ ਤਰ੍ਹਾਂ ਦਸਤਖ਼ਤ ਵੀ ਨਾ ਕਰ ਹੋਏ। ਮਰ ਰਹੇ ਮਰੀਜ਼ ਨੂੰ ਜਿਵੇਂ ਡਾਕਟਰ ਦੇਖਦਾ ਹੈ, ਇਸ ਤਰ੍ਹਾਂ ਮਾਮਲੇਦਾਰ ਸ਼ੇਸ਼ੱਪੇ ਵਲ ਦੇਖ ਰਿਹਾ ਸੀ। ਓਥੋਂ ਨਿਕਲਣ ਵੇਲੇ ਸ਼ੇਸ਼ੱਪੇ ਨੇ ਨਜ਼ਰ ਭਰ ਕੇ ਮਾਮਲੇਦਾਰ ਵਲ ਦੇਖਿਆ। ਪਰ ਮਾਮਲੇਦਾਰ ਉਤੇ ਕੋਈ ਅਸਰ ਨਾ ਹੋਇਆ। ਉਹਨੇ ਤਾਂ ਉਹਦੀ ਵਲ ਦੇਖਿਆ ਤਕ ਨਹੀਂ। ਉਹ ਆਪਣਾ ਕੰਮ ਨਿਭਾ ਚੁੱਕਾ ਸੀ।

ਪੁਲਸੀਏ ਸ਼ੇਸ਼ੱਪੇ ਦੇ ਘਰੋਂ ਕੁਲਕਰਣੀ ਦੇ ਅਹੁਦੇ ਵਾਲੇ ਸਾਰੇ ਕਾਗਜ਼ਾਤ ਧਰਮਸ਼ਾਲਾ ਵਿਚ ਲੈ ਆਏ। ਸ਼ੇਸ਼ੱਪਾ ਵੀ ਨਾਲ ਆਇਆ। ਉਹਨੇ ਸਾਰੇ ਕਾਗਜ਼ਾਂ ਦੀ ਫ਼ਹਰਿਸਤ ਤਿਆਰ ਕੀਤੀ, ਇੰਨੀ ਵੱਡੀ ਆਫ਼ਤ ਵੇਲੇ ਸ਼ੇਸ਼ੱਪੇ ਨਾਲ ਹਮਦਰਦੀ ਜਤਾਉਣ ਵਾਲਾ ਕੋਈ ਨਹੀਂ

ਸੀ। ਜਿਹੜੇ ਉਹਦੇ ਪਿੱਛੇ-ਪਿੱਛੇ ਫਿਰਦੇ ਰਹਿੰਦੇ ਸਨ, ਅੱਜ ਉਹ ਪਤਾ ਨਹੀਂ ਕਿਧਰ ਪਤਰਾ ਵਾਚ ਗਏ ਸਨ। ਸਾਹਬ ਨੇ ਸ਼ੇਸ਼ੱਪੇ ਨੂੰ ਘਰ ਨਾ ਜਾਣ ਦਿੱਤਾ। ਉਹਨੇ ਗੋਪਾਲਰਾਓ ਦੇ ਡੇਰੇ ਵਿਚ ਠਹਿਰਣ ਦੀ ਇੱਛਾ ਪ੍ਰਗਟਾਈ। ਉਹਨੂੰ ਸਿਪਾਹੀਆਂ ਨੇ ਦੱਸਿਆ ਕਿ ਉਹ ਧਰਮਸ਼ਾਲਾ ਤੋਂ ਬਾਹਰ ਨਹੀਂ ਜਾ ਸਕਦਾ।

ਮੀਂਹ ਦੁਪਹਿਰੇ ਹੀ ਵਰ੍ਹਨਾ ਸ਼ੁਰੂ ਹੋ ਗਿਆ ਸੀ ਤੇ ਰੁਕ-ਰੁਕ ਕੇ ਵਰ੍ਹਦਾ ਰਿਹਾ ਸੀ। ਬੱਦਲਵਾਈ ਕਾਰਣ ਤਾਰੇ ਵੀ ਛੁਪ ਗਏ ਸਨ। ਹੱਥ ਨੂੰ ਹੱਥ ਨਹੀਂ ਦਿਸਦਾ ਸੀ। ਪੱਛੋਂ ਦੀ ਹਵਾ ਹੱਡਾਂ ਤੱਕ ਨੂੰ ਕੰਬਾ ਰਹੀ ਸੀ।

ਸ਼ੇਸ਼ੱਪਾ ਸਰਾਂ ਵਿਚ ਕੰਬਲ ਵਿਛਾਈ ਲੰਮਾ ਪਿਆ ਸੀ। ਇਹ ਉਹਦਾ ਪਹਿਲਾ ਮੌਕਾ ਸੀ। ਇੰਨੀ ਠੰਢ ਤੇ ਬੇਚੈਨੀ ਵਿਚ ਭਲਾ ਨੀਂਦ ਕਿਥੋਂ ਆਉਂਦੀ? ਵੀਹ ਵਰ੍ਹਿਆਂ ਵਿਚ ਜੋ ਉਹਨੇ ਕਰਤਬ ਦਿਖਾਏ ਸਨ, ਉਹ ਸਭ ਇਕ-ਇਕ ਕਰਕੇ ਉਹਦੀਆਂ ਨਜ਼ਰਾਂ ਅੱਗੇ ਘੁੰਮਣ ਲੱਗੇ। ਕਦੇ ਵੀ ਫੜਿਆ ਜਾਂਦਾ, ਤਾਂ ਕੈਦ ਭੁਗਤਣੀ ਪੈਣੀ ਸੀ। ਪਰ ਪਤਾ ਨਹੀਂ ਕਿਹੜੇ ਪੁੰਨਾਂ ਕਰਕੇ ਉਹ ਵਾਲ-ਵਾਲ ਬਚਦਾ ਰਿਹਾ ਸੀ। ਅੱਜ ਤਕ ਉਹ ਵੱਡੇ ਤੋਂ ਵੱਡੇ ਸੰਗੀਨ ਮਸਲੇ ਨੂੰ ਚੁਟਕੀ ਵਿਚ ਸੁਲਝਾਉਂਦਾ ਰਿਹਾ ਸੀ, ਅੱਜ ਗਿਬਸਨ ਸਾਹਬ ਨੇ ਜਿਹੜਾ ਠੁਮਣਾ ਡਾਹ ਕੇ ਉਹਨੂੰ ਨੌਕਰੀਓਂ ਕੱਢਿਆ ਸੀ, ਉਹ ਕਿਹੜੀ ਗੱਲਾਂ ਵਿਚੋਂ ਗੱਲ ਸੀ।

ਇਸ 'ਨਗੂਣੀ' ਗੱਲ ਨੇ ਉਹਦੀ ਇੱਜ਼ਤ ਮਿੱਟੀ ਵਿਚ ਰੋਲ ਦਿਤੀ ਸੀ। ਉਹਨੇ ਕਿੰਨੀ ਵਾਰ ਗਵਾਹ ਭੰਨੇ ਸਨ, ਕਿੰਨੇ ਵਾਰ ਨਾਂਵਾਂ ਵਿਚ ਰੱਦੋਬਦਲ ਕੀਤੇ ਸਨ। ਮਰਿਆਂ ਹੋਇਆਂ ਨੂੰ ਕਾਗ਼ਜ਼ਾਂ ਵਿਚ ਜੀਉਂਦਿਆਂ ਕਰ ਦਿਤਾ ਸੀ। ਉਹਨੇ ਕੀ-ਕੀ ਨਹੀਂ ਕੀਤਾ ਸੀ? ਪਰ ਅੱਜ ਛੋਟੀ ਜਿੰਨੀ ਗੱਲ ਬਦਲੇ ਉਹਦਾ ਇਹ ਹਾਲ ਹੋ ਰਿਹਾ ਸੀ। ਅੱਜ ਉਹਦੇ ਹੱਥੋਂ ਗਿੱਦੜਸਿੰਙੀ ਖੁੱਸ ਗਈ ਸੀ। ਭੂਤਾਂ ਨੂੰ ਵੱਸ ਕਰਨ ਵਾਲਾ ਅੱਜ ਆਪ ਭੂਤਾਂ ਦੇ ਵੱਸ ਪਿਆ ਹੋਇਆ ਸੀ। ਗਿੱਦੜਸਿੰਙੀ ਨਾਲ ਉਹਦਾ ਖ਼ਾਨਦਾਨੀ ਪੇਸ਼ਾ ਚਲ ਨਿਕਲਿਆ ਸੀ। ਅੱਖ ਪਲਕਾਰੇ ਵਿਚ ਉਹ ਖੇਤਾਂ ਦੇ ਹੱਦਬੰਨੇ ਬਦਲ ਦਿੰਦਾ ਸੀ।

ਸ਼ੇਸ਼ੱਪਾ ਅੱਜ ਬੋੜਾ ਸ਼ੇਰ ਬਣਿਆ ਬੈਠਾ ਸੀ। ਅੱਜ ਉਹ ਚਿੱਤ ਹੋਇਆ ਸੰਢਾ ਸੀ। ਉਹ ਇਹ ਸੋਚ-ਸੋਚ ਹੋਰ ਦੁਖੀ ਹੋ ਰਿਹਾ ਸੀ। ਅੱਜ ਤਕ ਉਹਨੇ ਕਤਲ, ਚੋਰੀ-ਡਾਕੇ ਸੌ-ਨਾ-ਸੌ ਕਰਤੂਤਾਂ ਕਰਵਾਈਆਂ ਸਨ ਤੇ ਕਦੇ ਉੱਘ-ਸੁੱਘ ਨਹੀਂ ਨਿਕਲਣ ਦਿਤੀ ਸੀ। ਕਿਸੇ ਵੱਡੀ ਕਰਤੂਤ ਕਰਕੇ ਮੁਅੱਤਲ ਵੀ ਹੁੰਦਾ, ਤਾਂ ਕੋਈ ਗੱਲ ਵੀ ਹੁੰਦੀ। ਉਹ ਆਪਣੇ ਕੰਮਾਂ ਤੋਂ ਪਛਤਾਉਣ ਲੱਗਾ।

ਹੁਣ ਉਹ ਆਪਣੇ ਮੁਕੱਦਮੇ ਬਾਰੇ ਸੋਚਣ ਲੱਗਾ। ਹੁਣ ਤਾਂ ਉਹ ਮੁੜ ਕੇ ਕੁਲਕਰਣੀ ਬਣ ਨਹੀਂ ਸਕਦਾ ਸੀ। ਪਿੰਡ ਕੁਲਕਰਣੀਆਂ ਦੇ ਘਰਾਂ ਨਾਲ ਭਰਿਆ ਪਿਆ ਸੀ। ਜਿਹਦੀ ਵਾਰੀ ਆ ਜਾਂਦੀ, ਉਹਦੀਆਂ ਤਾਂ ਪੌਂ-ਬਾਰਾਂ ਉਮਰ-ਭਰ ਲਈ ਹੋ ਜਾਂਦੀਆਂ। ਉਹਨੇ ਕੋਈ ਪੁੰਨ ਹੀ ਕੀਤੇ ਹੋਣਗੇ ਕਿ ਉਹ ਇਕੱਠੇ ਵੀਹ ਵਰ੍ਹੇ ਕੁਲਕਰਣੀ ਬਣਿਆ ਰਿਹਾ ਸੀ। ਫੇਰ ਉਹ ਆਪਣੇ ਖ਼ਿਲਾਫ਼ ਭੁਗਤਣ ਵਾਲੇ ਗਵਾਹਾਂ ਨੂੰ ਭੰਨਣ ਬਾਰੇ ਬਣਤਾਂ ਬਣਾਉਣ ਲਗ ਪਿਆ।

ਹਰ ਵੇਲੇ ਸਵਾਰਥ ਦੀ ਘਾਤ ਲਾਉਣ ਦੇ ਹੁਨਰ ਕਾਰਣ ਉਹ ਪਾਦੱਲੀ ਵਿਚ

ਆਪਣੀਆਂ ਜੜ੍ਹਾਂ ਲਾ ਸਕਿਆ ਸੀ । ਉਹ ਪੂਰਾ ਚੁਫੇਰ-ਗੜ੍ਹੀਆ ਸੀ । ਉਹਨੇ ਕਦੀ ਦੂਰ ਦੀ ਨਹੀਂ ਸੋਚੀ ਸੀ । ਅੱਜ ਉਹਦੇ ਪੈਰੋਂ ਜ਼ਮੀਨ ਨਿਕਲ ਗਈ ਸੀ ਤੇ ਅੱਜ ਹੀ ਉਹਨੂੰ ਆਪਣੇ ਅੰਦਰ ਝਾਤੀ ਮਾਰਨ ਦਾ ਮੌਕਾ ਮਿਲਿਆ ਸੀ । ਉਹਨੂੰ ਆਪਣਾ ਆਪਾ ਖੇਰੂੰ-ਖੇਰੂੰ ਹੋਇਆ ਜਾਪਿਆ ।

ਰਾਤ ਵਧਦੀ ਗਈ । ਸ਼ੇਸ਼ੱਪਾ ਡਰ ਨਾਲ, ਜਾਂ ਆਖ ਲਓ, ਠੰਢ ਨਾਲ ਪਾਸੇ ਮਾਰਦਾ ਰਿਹਾ। ਪੁਲਸੀਆਂ ਦੇ ਬੂਟਾਂ ਦੀ ਟਾਪ ਨਾਲ ਉਹਦੀ ਬ੍ਰਿਤੀ ਉਖੜ-ਉਖੜ ਜਾਂਦੀ। ਉਹਨੂੰ ਆਪਣੇ ਅੱਗੇ ਜੇਲ ਦਿਸਦੀ ਸੀ । ਉਹਨੂੰ ਠੰਢ ਵਿਚ ਵੀ ਪਸੀਨਾ ਆਈ ਜਾਂਦਾ ਸੀ । ਉਹ ਬੁੜਬੜਾਉਣ ਲੱਗਾ-ਜੇਲ, ਜੇਲ ।

ਬਾਹਰ ਲੰਮੇ ਪਏ ਹੌਲਦਾਰ ਨੇ ਝਿੜਕਿਆ, "ਕੁਲਕਰਣੀ ਜੀ ਮਹਾਰਾਜ, ਇਹ ਜੇਲ ਨਹੀਂ । ਭਲਕੇ ਜ਼ਮਾਨਤ ਹੋ ਜਾਊ । ਘਬਰਾਉਂਦੇ ਕਾਸ ਨੂੰ ਹੋ, ਘਰੇ ਚਲੇ ਹੀ ਜਾਣੈ । ਹੁਣ ਚੁੱਪ ਕਰਕੇ ਪੈ ਜਾਓ ।" ਹੌਲਦਾਰ ਇਹ ਆਖ ਕੇ ਪਾਸਾ ਲੈ•ਕੇ ਘੂਕ ਸੌਂ ਗਿਆ ।

# 34

. ਹਰ ਰੋਜ਼ ਸਵੱਖ਼ਤੇ ਉੱਠ ਕੇ ਸੈਰ ਕਰਨ ਦੀ ਗਿਬਸਨ ਸਾਹਬ ਦੀ ਪੁਰਾਣੀ ਆਦਤ ਸੀ । ਨਿੰਬਲ ਸੀ, ਪਰ ਤਾਂ ਵੀ ਸਵੇਰ ਦਾ ਰੰਗ ਫਿੱਕਾ-ਜਿਹਾ ਸੀ । ਧੁੰਦ ਛਾਈ ਹੋਈ ਸੀ, ਸੂਰਜ ਜਿਵੇਂ ਬੱਧਾਰੁੱਧਾ ਨਿਕਲਿਆ ਸੀ । ਮੰਦ-ਮੰਦ ਪੌਣ ਵਗ ਰਹੀ ਸੀ । ਠੰਢ ਕੜਾਕੇ ਦੀ ਸੀ । ਹਰ ਪਾਸੇ ਸੁੰਨ ਸੀ । ਪਰ ਗਿਬਸਨ ਇਸ ਸਭ ਕਾਸੇ ਤੋਂ ਬੇਖ਼ਬਰ ਨਦੀ ਵੱਲ ਸੈਰ ਕਰਨ ਨਿਕਲ ਗਿਆ । ਉਹਦੇ ਨਾਲ ਉਹਦਾ ਟਪੂਸੀਆਂ ਮਾਰਦਾ ਜਾਂਦਾ ਕੁੱਤਾ ਸੀ । ਕੁੱਤੇ ਕਾਰਣ ਸਾਹਬ ਹੌਲੀ-ਹੌਲੀ ਤੁਰ ਰਿਹਾ ਸੀ । ਕੁੱਤਾ ਹਰ ਵੇਲ-ਬੂਟੇ, ਟਿੱਲੇ-ਵੱਟ ਨੂੰ ਸੁੰਘਦਾ ਤੇ ਫੇਰ ਟਪੂਸੀ ਮਾਰ ਕੇ ਸਾਹਬ ਦੇ ਅੱਗੇ ਗੇੜੇ ਕਢਣ ਲਗ ਪੈਂਦਾ । ਸਾਹਬ ਕੁੱਤੇ ਦੀਆਂ ਹਰਕਤਾਂ ਤੋਂ ਥੋਹੜਾ-ਥੋਹੜਾ ਖਿੱਝ ਰਿਹਾ ਸੀ । ਪਰ ਸਾਹਬ ਕੁਦਰਤ ਵਿਚ ਧਿਆਨ-ਮਗਨ ਸੀ । ਨਦੀ-ਕੰਢੇ ਵੀ ਕੋਈ ਜੀਅ ਨਜ਼ਰ ਨਹੀਂ ਆਉਂਦਾ ਸੀ । ਦੂਰੋਂ ਇੰਝ ਲਗਦਾ ਸੀ ਕਿ ਸਾਰਾ ਪਿੰਡ ਲੰਮੀਆਂ ਤਾਣ ਸੁੱਤਾ ਪਿਆ ਹੈ ।

ਸਾਹਬ ਦਾ ਧਿਆਨ ਫੇਰ ਕੁੱਤੇ ਵਲ ਗਿਆ । ਪੱਛਮ ਹੌਲੀ-ਹੌਲੀ ਵਧੇਰੇ ਰੌਸ਼ਨ ਹੋਈ ਜਾ ਰਿਹਾ ਸੀ । ਨਦੀ ਧੁੰਦ ਦਾ ਕੱਜਣ ਹਟਾ ਕੇ ਹੌਲੀ-ਹੌਲੀ ਵਹਿ ਰਹੀ ਸੀ । ਠੰਢ ਕਾਰਣ ਜਾਂ ਰਾਤ ਭਰ ਨੀਂਦ ਨਾ ਆਉਣ ਕਾਰਣ ਨਦੀ ਦਾ ਵਹਿਣ ਹੌਲਾ ਹੋ ਗਿਆ ਸੀ । ਪੂਰਾ ਚਾਨਣ ਨਾ ਹੋਣ ਕਾਰਣ ਦੂਰ-ਦੁਰਾਡੇ ਦੇ ਪਹਾੜ ਸਾਫ਼ ਨਜ਼ਰ ਨਹੀਂ ਆ ਰਹੇ ਸਨ ।

ਸਾਹਬ ਹੁਣ ਨਦੀ ਦੇ ਐਨ ਕੰਢੇ ਉਤੇ ਆ ਗਿਆ ਸੀ । ਪਰਸੋਂ ਰਾਜਾ ਸਾਹਬ ਦੇ ਸਵਾਗਤ ਵਾਸਤੇ ਜਿਥੇ ਉਹ ਸਾਰੇ ਖੜੇ ਸਨ, ਉਹ ਥਾਂ ਅੱਜ ਪਾਣੀ ਦੇ ਵਹਿਣ ਹੇਠ ਆ ਚੁੱਕੀ ਸੀ । ਪਲੋ-ਪਲੀ ਵਧਦੀ ਨਦੀ ਦੀ ਧਾਰ ਨੇ ਦੋਹਵਾਂ ਕਿਨਾਰਿਆਂ ਨੂੰ ਦੂਰ ਤਕ ਨਿਗਲ

ਲਿਆ ਸੀ। ਨਦੀ ਦੀ ਜੋਬਨ ਰੁੱਤ ਆਈ ਹੋਈ ਸੀ। ਕੰਢਿਆਂ ਉਤੇ ਚਿੱਕੜ ਹੋਇਆ ਪਿਆ ਸੀ। ਸਾਹਬ ਸੋਚਣ ਲੱਗਾ—'ਜੇ ਮੈਂ ਭਲਕੇ ਵੀ ਪਾਦੱਲੀ 'ਚ ਰਿਹਾ, ਤਾਂ ਇਥੇ ਫੇਰ ਆਵਾਂਗਾ।' ਫੇਰ ਅਚਾਨਕ ਉਹਨੂੰ ਖ਼ਿਆਲ ਆਇਆ ਜਲ ਤੇ ਥਲ ਦੇ ਇਸ ਅਨੰਤ ਸੰਬੰਧ ਵਿਚ ਨਾ ਜਾਣੇ ਕੁਦਰਤ ਦਾ ਕਿਹੜਾ ਭੇਤ ਲੁਕਿਆ ਹੋਇਐ। ਕਿੰਨਾ ਸਾਰਾ ਵਹਿੰਦਾ ਪਾਣੀ ਸਾਗਰ ਦੇ ਗਰਭ ਵਿਚ ਸਮਾ ਰਿਹਾ ਹੈ। 'ਇਹ ਸੋਚ ਕੇ ਗਿਬਸਨ ਸਾਹਬ ਦੀ ਪੱਛਮੀ ਬੁਧੀ ਉਦਾਸ ਹੋ ਗਈ। ਉਹ ਫੇਰ ਸੋਚਣ ਲੱਗਾ—ਗਰੀਬੀ, ਭੁੱਖਮਰੀ, ਵਾਰ-ਵਾਰ ਪੈਂਦੇ ਕਾਲਾਂ ਕਾਰਣ ਲੋਕ ਸਰਕਾਰ ਤੋਂ ਮਦਦ ਲਈ ਮਿੰਨਤਜ਼ਾਰੀਆਂ ਕਰਦੇ ਨੇ, ਪਰ ਜੇ ਉਹ ਇਸੇ ਪਾਣੀ ਦੀ ਸਹੀ ਵਰਤੋਂ ਕਰਨ ਤਾਂ ਕਿੰਨਾ ਚੰਗਾ ਹੋਵੇ। ਪਿੰਡ ਦੇ ਲਾਗੇ ਵਹਿਣ ਵਾਲੀ ਨਦੀ ਲੋਕਾਂ ਵਾਸਤੇ ਸੋਨੇ ਦੀ ਖਾਣ ਹੋ ਸਕਦੀ ਹੈ। ਪਰ ਇਥੇ ਤਾਂ ਸਭ ਕੁਝ ਉਲਟ ਹੋ ਰਿਹਾ ਹੈ।'

ਸੂਰਜ ਦੀਆਂ ਪਹਿਲੀਆਂ ਕਿਰਣਾਂ ਨਾਲ ਨਦੀ ਦੀਆਂ ਲਹਿਰਾਂ ਲਿਸ਼ਕਣ ਲੱਗੀਆਂ। ਨਦੀ ਵਿਚ ਜਿਵੇਂ ਜਾਨ ਆ ਗਈ। ਸਾਹਬ ਇਕਟੱਕ ਵਹਿਣ ਵਲ ਦੇਖਦਾ ਰਿਹਾ। ਪਰ ਇਹ ਕੀ ! ਕੋਈ ਆਦਮੀ ਰੁੜ੍ਹਿਆ ਜਾ ਰਿਹਾ ਸੀ। ਸਾਹਬ ਡਰ ਗਿਆ। ਉਹ ਦੂਰੋਂ ਉਸ ਜਣੇ ਨੂੰ ਪਛਾਣ ਨਾ ਸਕਿਆ। ਸਾਹਬ ਉਹਨੂੰ ਬਚਾ ਲੈਣਾ ਚਾਹੁੰਦਾ ਸੀ। ਸਮੁੰਦਰ ਵਿਚ ਤੈਰਨ ਦਾ ਤਾਂ ਉਹਦਾ ਅਭਿਆਸ ਸੀ, ਪਰ ਤੇਜ਼ ਵਹਿਣ ਵਾਲੀ ਨਦੀ ਵਿਚ ਉਹ ਕਦੇ ਤੈਰਿਆ ਨਹੀਂ ਸੀ। ਦੱਖਣ ਦੀਆਂ ਇਨ੍ਹਾਂ ਨਦੀਆਂ ਦੇ ਵਹਿਣ ਬੜੇ ਤੇਜ਼ ਹੁੰਦੇ ਹਨ। ਉਹ ਤਾਂ ਬੱਸ ਖੜ੍ਹਾ ਦੇਖਦਾ ਹੀ ਰਿਹਾ।

ਥੋਹੜੇ ਚਿਰ ਮਗਰੋਂ ਉਹ ਜਣਾ ਬਿਨਾ ਕਿਸੇ ਔਖਿਆਈ ਦੇ ਕੰਢੇ ਵਲ ਤੈਰਨ ਲੱਗਾ ਅਤੇ ਕੰਢੇ 'ਤੇ ਅਪੜ ਗਿਆ। ਉਹ ਕੰਢੇ ਰਖੀ ਧੋਤੀ ਪਾ ਕੇ ਨਦੀ ਤੇ ਸੂਰਜ ਨੂੰ ਪ੍ਰਣਾਮ ਕਰਨ ਲਗਾ। ਫੇਰ ਮੰਤ੍ਰ ਉੱਚਾਰਨ ਕਰਦਾ ਆਪਣੇ ਘਰ ਵਲ ਤੁਰ ਪਿਆ। ਗਿਬਸਨ ਹੈਰਾਨ ਸੀ। ਉਹਨੂੰ ਫੇਰ ਪਤਾ ਲੱਗਾ ਕਿ ਜਣਾ ਰੁੜ੍ਹਿਆ ਨਹੀਂ ਜਾਂਦਾ ਸੀ, ਸਗੋਂ ਤੈਰ ਰਿਹਾ ਸੀ।

ਸਾਹਬ ਛੋਹਲੇ ਕਦਮੀਂ ਉਸ ਜਣੇ ਦੇ ਮਗਰੇ-ਮਗਰ ਹੋ ਲਿਆ। ਕੁੱਤਾ ਵੀ ਪਿੱਛੇ-ਪਿੱਛੇ ਨੱਠਣ ਲੱਗਾ। ਲਾਗੇ ਪੁੱਜਣ ਉਤੇ ਪਤਾ ਲੱਗਾ ਕਿ ਇਹ ਤਾਂ ਰਾਜਪੁਰੋਹਤ ਬਾਲਾਚਾਰੀਆ ਹੈ। ਸਾਹਬ ਨੂੰ ਆਪਣੇ ਆਪ ਉਤੇ ਹਾਸਾ ਆਇਆ। ਤੈਰਾਕ ਦੀ ਮੁਹਾਰਤ ਦੇਖਕੇ ਉਹਨੂੰ ਹੈਰਾਨੀ ਹੋਈ ਸੀ, ਪਰ ਜਦ ਪਤਾ ਲੱਗਾ ਕਿ ਇਹ ਤਾਂ ਆਚਾਰੀਆ ਹੈ, ਤਾਂ ਉਹਨੂੰ ਨਿਰਾਸਤਾ ਹੋਈ।

ਸਾਹਬ ਨੇ ਪੁੱਛਿਆ, "ਕਿਉਂ ਰਾਜਪੁਰੋਹਤ ਜੀ, ਮੂੰਹਨੇਰ੍ਹੇ ਇਸ਼ਨਾਨ ਕਰਨ ਨਿਕਲ ਪਏ ?"

ਆਚਾਰੀਆ ਇਸ ਹੈਰਾਨੀ ਕਾਰਣ ਤਾਂ ਪਹਿਲਾਂ ਆਪ ਹੈਰਾਨ ਹੋਇਆ। ਪਰ ਗਿਬਸਨ ਉਹਦੇ ਕੋਲੋਂ ਕੋਈ ਹੋਰ ਗੱਲਾਂ ਜਾਣਨਾ ਚਾਹੁੰਦਾ ਸੀ। ਉਹਨੂੰ ਇਹ ਯਕੀਨ ਹੋ ਗਿਆ ਸੀ ਕਿ ਇਸ ਦੰਦੋੜਿਕੀ ਠੰਢ ਵਿਚ ਠੰਢੇ ਸੀਤ ਪਾਣੀ ਵਿਚ ਤਾਰੀਆਂ ਲਾਉਣ ਵਾਲਾ ਕੋਈ ਗ਼ੈਰਮਾਮੂਲੀ ਬੰਦਾ ਹੀ ਹੋਏਗਾ।

"ਮੈਂ ਤਾਂ ਘਬਰਾ ਗਿਆ ਸੀ, ਕੋਈ ਜਣਾ ਰੁੜ੍ਹਿਆ ਜਾਂਦੈ। ਮੈਂ ਤਾਂ ਹਾਲ-ਬ੍ਹਹੜੀ

ਕਰਨ ਵਾਲਾ ਹੀ ਸੀ ਕਿ ਤੁਸੀਂ ਬੜੇ ਰਮਾਨ ਨਾਲ ਕੰਢੇ ਤੇ ਆ ਗਏ ।'' ਸਾਹਬ ਨੇ ਹੱਸਦਿਆਂ ਕਿਹਾ ।

ਆਚਾਰੀਆ ਵੀ ਅੱਗੋਂ ਹੱਸ ਪਿਆ, ''ਸਾਹਬ ਬਹਾਦਰ, ਸਭ ਰੱਬ ਦੀ ਕਿਰਪਾ ਐ । ਜੇ ਭਾਗਾਂ 'ਚ ਰੁੜ੍ਹਨਾ ਹੀ ਲਿਖਿਆ ਹੁੰਦਾ ਤਾਂ ਮੈਨੂੰ ਕਿਹਨੇ ਬਚਾ ਲੈਣਾ ਸੀ ? ਸਭ ਝੂਠ ਐ । ਜੋ ਭਾਗਾਂ 'ਚ ਧੁਰੋਂ ਲਿਖਿਐ, ਉਹੋ ਕੁਸ਼ ਹੁੰਦੈ ।''

''ਮੇਰਾ ਤਾਂ ਖ਼ਿਆਲ ਹੈ, ਬੰਦੇ ਨੂੰ ਆਪਣੀ ਤਾਕਤ ਤੇ ਹੀ ਭਰੋਸਾ ਰਖਣਾ ਚਾਹੀਦੈ,'' ਸਾਹਬ ਨੇ ਆਚਾਰੀਏ ਦੇ ਫ਼ਲਸਫ਼ੇ ਉਤੇ ਕਿੰਤੂ ਕੀਤਾ ।

''ਮੈਨੂੰ ਬਹੁਤੀ ਮੀਨ-ਮੇਖ ਨਹੀਂ ਆਉਂਦੀ ਸਾਹਬ । ਇਹ ਦੁਨੀਆਂ ਉਸੇ ਦੇ ਸਹਾਰੇ ਚਲਦੀ ਐ । ਮੈਂ ਤਾਂ ਜ਼ਿੰਦਗੀ 'ਚ ਇਹੀ ਸਿਖਿਐ, ਤੇ ਇਸੇ ਤੇ ਮੇਰਾ ਪੱਕਾ ਵਿਸ਼ਵਾਸ ਹੈ'', ਆਚਾਰੀਏ ਨੇ ਇੰਨਾ ਹੀ ਕਿਹਾ । ਉਹ ਭਗਵਾਨ ਬਾਰੇ ਬਹਿਸ ਕਰਨਾ ਨਹੀਂ ਜਾਣਦਾ ਸੀ । ਉਹਦੇ ਸੰਸਕਾਰਾਂ ਨੇ ਉਹਨੂੰ ਇਹੀ ਕੁਝ ਸਿਖਾਇਆ ਸੀ ।

ਆਚਾਰੀਆ ਆਪਣੇ ਰਾਹ ਤੁਰ ਪਿਆ । ਸਾਹਬ ਵੀ ਨਿਰਾਸ ਹੋ ਕੇ ਆਪਣੇ ਡੇਰੇ ਵਲ ਤੁਰ ਪਿਆ । ਉਸਦਾ ਕੁੱਤਾ ਆਚਾਰੀਏ ਦੇ ਮਗਰ-ਮਗਰ ਗਿਆ ਤੇ ਉਹਦੇ ਪੈਰ ਸੁੰਘ ਕੇ ਆਪਣੇ ਮਾਲਕ ਕੋਲ ਆ ਗਿਆ । ਆਚਾਰੀਆ ਅਚਾਨਕ ਮੁੜਿਆ । ਹੱਥ ਵਿਚ ਫੜੀ ਥਾਲੀ ਤੋਂ ਪਾਣੀ ਵਾਲਾ ਕਮੰਡਲ ਖ਼ਾਲੀ ਕਰ ਦਿੱਤਾ ਤੇ ਫੇਰ ਨਦੀ ਵਲ ਤੁਰ ਪਿਆ । ਸਾਹਬ ਫੇਰ ਭਵੰਤਰ ਗਿਆ । ਉਹਨੇ ਪੁੱਛਿਆ, ''ਨਦੀ ਵਲ ਫੇਰ ਕੀ ਲੈਣ ਚੱਲੇ ?''

''ਨਹੀਂ, ਤੁਹਾਡੇ ਕੁੱਤੇ ਨੇ ਮੈਨੂੰ ਭਿੱਟ 'ਤਾ । ਮੈਨੂੰ ਫੇਰ ਇਸ਼ਨਾਨ ਕਰਨਾ ਪਊ ।''

ਹੈਰਾਨ ਸਾਹਬ ਆਪਣੇ ਟਿਕਾਣੇ ਵਲ ਚਲੇ ਗਿਆ । ਉਹਨੂੰ ਆਚਾਰੀਏ ਦੀਆਂ ਹਰਕਤਾਂ ਬੇਮਤਲਬ ਲੱਗੀਆਂ । ਉਹ ਸੋਚਣ ਲੱਗਾ ਕਿ ਇਨ੍ਹਾਂ ਜੀਵਨ-ਸਿਧਾਂਤਾਂ ਵਿਚ ਕੋਈ ਸਰਲਤਾ ਨਹੀਂ ਹੈ । ਇਹੋ ਜਿਹੇ ਆਪ-ਸਹੇੜੇ ਬੰਧੇਜਾਂ ਵਿਚ ਬੰਦਾ ਜੀਉ ਕਿਵੇਂ ਸਕਦਾ ਹੈ ?

ਸਾਹਬ ਨੂੰ ਰਾਹ ਵਿਚ ਭਗਵੇਂ ਕਪੜਿਆਂ ਵਾਲਾ ਕੋਈ ਬੰਦਾ ਆਪਣਾ ਪਰਨਾ ਵਿਛਾ ਕੇ ਉਹਦੇ ਪੈਰਾਂ ਵਿਚ ਲੰਮਾ ਪੈ ਗਿਆ । ਉਹਦੇ ਮੱਥੇ ਉਤੇ ਵਿਭੂਤੀ ਮਲੀ ਹੋਈ ਸੀ । ਸਿਰ ਘੋਨਮੋਨ ਸੀ । ਉਹਦੇ ਗਲ ਵਿਚ ਤੇ ਹੱਥਾਂ ਵਿਚ ਰੁਦਰਾਖ ਦੀ ਮਾਲਾ ਸੀ । ਸਰੀਰ ਗਠਿਆ ਹੋਇਆ ਸੀ ।

ਸਾਹਬ ਡਰ ਗਿਆ । ਉਹਨੇ ਆਪਣੇ ਆਪ ਨੂੰ ਸਵਾਲ ਕੀਤਾ 'ਇਹ ਸਭ ਹੋ ਕੀ ਰਿਹੈ ?' ਸਾਹਬ ਦਾ ਕੁੱਤਾ ਉਸ ਜਣੇ ਨੂੰ ਝੱਟੀ ਲੈ ਕੇ ਪਿਆ ਤੇ ਉਹਦੇ ਕੁੜਤੇ ਵਿਚ ਦੰਦ ਖੋਭ ਕੇ ਖਿੱਚਣ ਲਗ ਪਿਆ । ਗ਼ਨੀਮਤ ਸੀ ਕਿ ਉਹਦੀ ਛਤਰੀ ਦਾ ਮੋਟਾ ਕਪੜਾ ਕੁੱਤੇ ਦੇ ਮੂੰਹ ਵਿਚ ਆ ਗਿਆ ਸੀ । ਨਹੀਂ ਤਾਂ ਪਡਦਈਏ ਦੇ ਪਿੰਡੇ ਵਿਚ ਕੁੱਤੇ ਨੇ ਦੰਦ ਖੋਭ ਦੇਣੇ ਸੀ ।

ਸਾਹਬ ਨੇ ਹੱਥਲੀ ਸੋਟੀ ਕੁੱਤੇ ਦੇ ਸਿਰ ਉਤੇ ਮਾਰੀ ਤੇ ਉਹ ਇਸ਼ਾਰਾ ਸਮਝ ਕੇ ਆਪਣੇ ਮਾਲਕ ਕੋਲ ਆ ਗਿਆ ।

ਪਡਦਈਆ ਕਪੜੇ ਝਾੜਦਾ ਉਠਿਆ । ਉਹ ਹੱਥ ਬੰਨ੍ਹ ਕੇ ਕਹਿੰਦਾ, ''ਸਾਹਬ, ਏਸ

ਸਿਹਾਰੇ ਦਾ ਹਾਲ-ਹਵਾਲ ਸੁਣ ਲਓ ।" ਸਾਧ ਹੰਢਿਆ ਹੋਇਆ ਰਾਸਧਾਰੀਆ ਲਗਦਾ ਸੀ ।

ਸਾਹਬ ਘਬਰਾ ਗਿਆ, ਕਿਉਂਕਿ ਇਸੇ ਬੰਦੇ ਨਾਲ ਕੱਲ੍ਹ ਰਾਜੇ ਨਾਲ ਬੈਠ ਕੇ ਮਹਿਮਾਂ-ਨਿਵਾਜ਼ੀ ਕੀਤੀ ਸੀ । ਉਹਨੇ ਪੁੱਛਿਆ, "ਕੀ ਅਰਜ਼ ਕਰਨੀ ਐ ?"

"ਸਭ ਦੱਸਦਾਂ । ਸ਼ਾਂਤੀ ਨਾਲ ਸੁਣੋ, ਮਹਾਰਾਜ । ਸਾਹਬ ਮੈਂ ਇਸ ਪਿੰਡ ਦੇ ਡੇਰੇ ਦਾ ਸਵਾਮੀ ਸੀ, ਜਨਾਬ ਡੇਰੇ ਦੇ ਨਾਂ ਚਾਰ ਪੈਲੀਆਂ ਨੇ । ਜਦ ਦਾ ਮੈਂ ਗੱਦੀ ਤੇ ਬੈਠਾ, ਡੇਰਾ ਮੇਰੇ ਕਬਜ਼ੇ 'ਚ ਸੀ । ਪਰ ਕੀ ਦੱਸਾਂ, ਅੱਜ ਬੜੀ ਬਿਪਤਾ 'ਚ ਹਾਂ, ਮਾਈਬਾਪ, ਦਾਦੇ ਨੇ ਹੁਲ੍ਹੜ ਪਾ ਰਖਿਐ । ਹੁਣ ਤੁਸੀਂ ਦੇਖੋ, ਬਿਨ੍ਹਾਂ ਕਿਸੇ ਗੱਲੋਂ ਮੈਨੂੰ ਡੇਰਿਓਂ ਕਢ ਮਾਰਿਐ । ਕੁਲਕਰਣੀ ਉਹਦੇ ਨਾਲ ਰਲਿਆ ਹੋਇਐ । ਕਿਉਂਕਿ ਮੈਂ ਉਹਦੇ ਵੱਢੀ ਖਾਣ ਦੇ ਖ਼ਿਲਾਫ਼ ਸੀ । ਜਦ ਮੈਂ ਡੇਰੇ 'ਚ ਸੀ, ਤਾਂ ਮੈਨੂੰ ਕਈ ਵਾਰ ਇਨ੍ਹੇ ਆ ਕੇ ਕੁੱਟਿਆ । ਸੱਚ ਮੰਨੀਓ ਜਨਾਬ ਜੀ, ਮੈਂ ਗੌੜਾਂ ਦਾ ਗੁਰੂ ਲਗਦਾਂ । ਸ਼ੰਕਰੱਪੇ ਦੀ ਮੌਤ ਮਗਰੋਂ ਮੈਂ ਕਿਹਾ ਕਿ ਉਹਦਾ ਵੱਡਾ ਪੁੱਤ ਹੀ ਗੌੜ ਬਣੇ । ਲੋਕਾਂ ਨੂੰ ਤਾਂ ਅੱਗ ਲਗ ਗਈ । ਸਾਰੇ ਰਲ ਕੇ ਮੇਰੇ ਵੈਰੀ ਹੋ ਗਏ । ਮੈਂ ਜਾਨ ਬਚਾਉਣੀ ਸੀ, ਅੱਜਰਾਣੀ ਨੱਠ ਗਿਆ । ਜਦ ਸੁਣਿਆ ਮਾਈ ਬਾਪ ਪਿੰਡ ਆਏ ਨੇ, ਤਾਂ ਜਨਾਬ ਕੋਲ ਆ ਗਿਆਂ, ਹਜ਼ੂਰ ਸਾਹਬ ।" ਇਹ ਆਖ ਕੇ ਪਡਦਈਆ ਸਾਹਬ ਦੇ ਮੂੰਹ ਵਲ ਦੇਖਣ ਲਗ ਪਿਆ ।

ਪਤਾ ਨਹੀਂ ਸਾਹਬ ਦੇ ਪੱਲੇ ਕਿੰਨੀ ਕੁ ਗੱਲ ਪਈ, ਪਰ ਉਹਨੂੰ ਪਤਾ ਲੱਗਾ ਕਿ ਪਿੰਡ ਦੀ ਸਾਰੀ ਤਾਣੀ ਹੀ ਉਲਝੀ ਹੋਈ ਹੈ । ਉਹ ਪਡਦਈਏ ਤੋਂ ਹੋਰ ਗੱਲਾਂ ਵੀ ਜਾਣਨਾ ਚਾਹੁੰਦਾ ਸੀ । ਪਡਦਈਏ ਨੇ ਗੱਲ ਤੋਰੀ ਰੱਖੀ, "ਪਿੰਡ ਆ ਕੇ ਮੈਂ ਡੇਰੇ ਪਹੁੰਚਾ । ਕੀ ਦੇਖਦਾਂ, ਕੋਈ ਛੋਕਰਾ ਗੱਦੀ 'ਤੇ ਬੈਠੈ । ਮੈਂ ਆਖਾਂ, ਇਹ ਇਥੇ ਕਿੱਦਾਂ ਆ ਗਿਆ ? ਮੈਂ ਸ਼ਾਮ ਤੱਕ ਉਥੇ ਬੈਠਾ ਰਿਹਾ । ਰਾਜਾ ਸਾਹਿਬ ਗਰੀਬ-ਗੁਰਬਿਆਂ ਨੂੰ ਦਾਣੇ ਵੰਡਦੇ ਸੀ । ਤਾਂ ਏਸ ਦਾਦੇ ਨੇ ਕੀ ਕੀਤਾ ਸਾਹਬ ਜੀ, ਸੌ ਦੋ ਸੌ ਜਣਿਆਂ ਨੂੰ ਨਾਲ ਲੈ ਕੇ ਡੇਰੇ 'ਚ ਆ ਧਮਕਿਆ । ਮੈਨੂੰ ਚੁੱਕ ਕੇ ਮਸੀਤੇ ਸੁੱਟ ਆਇਆ । ਤੁਸੀਂ ਦੱਸੋ, ਇਹ ਕਿੰਨੀ ਵੱਡੀ ਗੱਲ ਐ ? ਉੱਤੋਂ ਧਮਕਾਉਣ ਲੱਗਾ—ਜੇ ਫੇਰ ਕਦੇ ਡੇਰੇ 'ਚ ਪੈਰ ਪਾਇਆ, ਤਾਂ ਲੱਤਾਂ ਵਢ ਦਊਂ ! ਧਰਮਸਾਲਾ 'ਚ ਪੁਲਸ ਸੀਗੀ । ਸਕੂਲੇ ਮਾਮਲੇਦਾਰ ਸਾਬ੍ਹ ਸੀਗੇ । ਉਹਨੂੰ ਤਾਂ ਪਰ ਕਿਸੇ ਦਾ ਕੋਈ ਡਰ-ਭਉ ਹੀ ਨਹੀਂ । ਸਾਰਿਆਂ ਦੇ ਸਾਹਮਣੇ ਮੈਨੂੰ ਚੁੱਕਿਆ ਤੇ ਸੁੱਟ ਗਿਆ ਮਸੀਤ 'ਚ । ਇਹ ਸਰੀਹਣ ਗੁੰਡਾਗੀਰੀ ਨਹੀਂ, ਤਾਂ ਹੋਰ ਕੀ ਐ ?" ਪੰਡਦਈਆ ਇਹ ਆਖ ਕੇ ਚੁੱਪ ਹੋ ਗਿਆ । ਉਹ ਬੜੀ ਅਦਾ ਨਾਲ ਗੱਲ ਕਰਦਾ ਰਿਹਾ ਸੀ ।

ਸਾਹਬ ਥੋਹੜੀ ਦੇਰ ਚੁੱਪ ਰਿਹਾ । ਠਹਿਰ ਕੇ ਪੁੱਛਿਆ, "ਕੱਲ੍ਹ ਤੂੰ ਬਾਗ਼ 'ਚ ਰਾਜਾ ਸਾਹਬ ਅੱਗੇ ਪੇਸ਼ ਹੋਇਆ ਸੀ ਨਾ ?"

"ਜੀ ਹਜ਼ੂਰ, ਮੇਰੇ ਨਾਲ ਲਿੰਗਪੱਗੌੜ ਜੀ ਵੀ ਸਨ । ਉਹ ਵੀ ਮੇਰੇ ਵਾਂਙੂ ਇਸ ਪਿੰਡੋਂ ਨੱਠੇ ਸੀ ।" ਸਾਹਬ ਨੂੰ ਮਾਮਲਾ ਬੜਾ ਗੰਭੀਰ ਲੱਗਾ । ਦਾਦੇ ਨੇ ਕਾਨੂੰਨ ਦੀ ਖਿਲਾਫ਼-ਵਰਜ਼ੀ ਕੀਤੀ ਸੀ । ਜੇ ਸਾਧ ਦੀ ਗੱਲ ਸੱਚੀ ਸੀ, ਤਾਂ ਉਹਦੇ ਨਾਲ ਧੱਕਾ ਹੋਇਆ ਸੀ । ਲਿੰਗੱਪੇ ਦੀ ਵਾਰਿਸ ਵਾਲੀ ਅਰਜ਼ੀ ਵਾਲੀ ਗੱਲ ਵੀ ਨਾਲ ਜੁੜੀ ਹੋਈ ਸੀ ।

ਸਾਹਬ ਕਹਿਣ ਲੱਗਾ, "ਤੂੰ ਜੋ ਕੁਝ ਅਰਜ਼ ਕੀਤੈ, ਉਹ ਲਿਖ ਕੇ ਦੇ ਦੇ। ਅਸੀਂ ਤਹਿਕੀਕਾਤ ਕਰਾਂਗੇ।"

ਪੰਡਦਈਏ ਨੇ ਮੱਥਾ ਟੇਕਿਆ। ਸਾਹਬ ਉਹਦੀ ਜੀ—ਜੀ ਤੋਂ ਬੜਾ ਤੰਗ ਹੋਇਆ, ਪਰ ਉਹਨੂੰ ਟਾਲਣਾ ਵੀ ਔਖਾ ਸੀ। ਵੱਡ-ਅਧਿਕਾਰ ਕਦੇ—ਕਦੇ ਦੁੱਖ ਵੀ ਦਿੰਦਾ ਹੈ।

"ਤੁਹਾਡਾ ਕਿਹਾ ਸਿਰ ਮੱਥੇ। ਗ਼ਰੀਬ 'ਤੇ ਰਹਿਮ ਕਰੋ। ਮੈਨੂੰ ਨਿਆਂ ਦੁਆਓ। ਇਹੀ ਮੇਰੀ ਅਰਜ਼ ਐ," ਪੰਡਦਈਏ ਨੇ ਕਿਹਾ।

"ਹਾਂ, ਹਾਂ, ਤੇਰੇ ਨਾ' ਨਿਆਂ ਹੋਊਗਾ।" ਇਹ ਆਖ ਕੇ ਸਾਹਬ ਅੱਗੇ ਵਧ ਗਿਆ। ਪੰਡਦਈਏ ਨੇ ਝੁਕ ਕੇ ਫੇਰ ਪ੍ਰਣਾਮ ਕੀਤਾ। ਸਾਹਬ ਨੇ ਸੋਚਿਆ, 'ਚਲੋ ਮਗਰੋਂ ਲੱਥਾ।' ਉਹ ਜਦ ਆਪਣੇ ਖੇਮੇ ਵਿਚ ਪੁੱਜਾ, ਤਾਂ ਉਹਦਾ ਸਿਰ ਭਾਰਾ-ਭਾਰਾ ਸੀ।

ਸਾਹਬ 'ਬ੍ਰੇਕਫ਼ਾਸਟ' ਖਾਣ ਬੈਠ ਗਿਆ। ਖ਼ਾਨਸਾਮਾ ਸਭ ਕੁਝ ਬੜੇ ਕਰੀਨੇ ਨਾਲ ਪਰੋਸ ਰਿਹਾ ਸੀ। ਸਾਹਬ ਦਾ ਮਨ ਉਚਾਟ ਹੋਇਆ ਪਿਆ ਸੀ। ਉਹ ਪਹਿਲਾਂ ਖਾਣ ਵੇਲੇ ਖ਼ਾਨਸਾਮੇ ਨਾਲ ਹਾਸਾ-ਠੱਠਾ ਵੀ ਕਰ ਲੈਂਦਾ ਹੁੰਦਾ ਸੀ। ਪਰ ਅੱਜ ਉਹ ਬੜਾ ਗੰਭੀਰ ਸੀ। ਉਹਦਾ ਖਾਣ ਨੂੰ ਦਿਲ ਨਹੀਂ ਸੀ, ਪਰ ਖਾਈ ਜਾਂਦਾ ਸੀ।

ਪਾਦੱਲੀ ਦੀਆਂ ਗੱਲਾਂ ਵਾਰ-ਵਾਰ ਉਹਦੇ ਜ਼ਿਹਨ ਵਿਚ ਘੁੰਮਦੀਆਂ ਰਹੀਆਂ। ਸ਼ੇਸ਼ੱਪਾ ਸਰਕਾਰੀ ਨੌਕਰ ਹੋ ਕੇ ਵੀ ਇਨ੍ਹਾਂ ਸਾਰੇ ਕੁਕਰਮਾਂ ਵਿਚ ਸ਼ਰੀਕ ਹੁੰਦਾ ਹੈ। ਇਹ ਕਿਵੇਂ ਸੰਭਵ ਹੈ? ਦਾਦੇ ਨੇ ਕਾਨੂੰਨ ਆਪਣੇ ਹੱਥ ਲੈ ਕੇ ਉਹਨੂੰ ਡੇਰੇ ਵਿਚੋਂ ਕਿਉਂ ਕਢਿਆ? ਇਹ ਕੋਈ ਨਿੱਕੀ-ਮੋਟੀ ਘਟਨਾ ਨਹੀਂ ਸੀ। ਇਸ ਵਿਚ ਤਾਂ ਇਨਸਾਨੀਅਤ ਦਾ ਖ਼ੂਨ ਹੋਇਆ ਸੀ! ਸਾਹਬ ਨੇ ਸਾਰੀਆਂ ਗੱਲਾਂ ਦੀ ਤਹਿ ਤਕ ਜਾਣ ਬਾਰੇ ਇਰਾਦਾ ਕੀਤਾ। ਉਹਨੇ ਸੋਚਿਆ—'ਜੋ ਮੈਂ ਸੁਣਿਐ, ਜੇ ਉਹ ਸੱਚ ਐ, ਤਾਂ ਇਥੇ ਹੋਰ ਵੀ ਵੱਡੇ-ਵੱਡੇ ਜੁਰਮ ਹੁੰਦੇ ਹੋਣਗੇ।'

ਉਹਨੇ ਬੜੀ ਕਾਹਲੀ ਨਾਲ 'ਬ੍ਰੇਕਫ਼ਾਸਟ' ਕੀਤਾ। ਕਿਸੇ ਨਾਲ ਕੂਇਆ ਤਕ ਨਹੀਂ। ਉਹਨੇ ਕਪੜੇ ਪਹਿਨੇ ਤੇ ਧਰਮਸਾਲਾ ਪੁੱਜ ਗਿਆ। ਮਾਮਲੇਦਾਰ ਆਪਣੇ ਆਹਰੇ ਲੱਗਾ ਹੋਇਆ ਸੀ, ਉਹਨੇ ਪ੍ਰਾਂਤ ਸਾਹਬ ਦਾ ਉੱਠ ਕੇ ਸਵਾਗਤ ਕੀਤਾ। ਸਾਹਬ ਉਹਨੂੰ ਨਾਲ ਲੈ ਕੇ ਡੇਰੇ ਵਲ ਤੁਰ ਪਿਆ।

ਉਨ੍ਹਾਂ ਡੇਰੇ ਆ ਕੇ ਅੱਠਾਂ ਸਾਲਾਂ ਦੇ ਮੁੰਡੇ ਨੂੰ ਗੱਦੀ ਉਤੇ ਬੈਠਿਆਂ ਦੇਖਿਆ। ਪੁੱਛਣ ਤੇ ਪਤਾ ਲੱਗਾ ਕਿ ਪਿੰਡ ਦੇ ਲੋਕਾਂ ਨੇ ਰਲ ਕੇ ਉਹਨੂੰ ਡੇਰੇ ਦਾ ਸਾਧ ਚੁਣਿਆ ਸੀ। ਉਨ੍ਹਾਂ ਇਹ ਵੀ ਪਤਾ ਕੀਤਾ ਕਿ ਡੇਰੇ ਦਾ ਅਸਲ ਸਾਧ ਕੌਣ ਹੈ? ਉਹਦੇ ਜਾਂਨਸ਼ੀਨ ਨੂੰ ਚੁਣਨ ਦਾ ਹੱਕ ਕਿਸ ਨੂੰ ਹੈ? ਡੇਰੇ ਦੀ ਮਾਲੀ ਹਾਲਤ ਕਿਹੋ ਜਿਹੀ ਹੈ? ਕੀ ਇਹ ਸੱਚ ਹੈ ਕਿ ਦਾਦੇ ਨੇ ਪੰਡਦਈਏ ਨੂੰ ਡੇਰਿਓਂ ਬਾਹਰ ਕਢ ਦਿੱਤਾ ਸੀ? ਸਾਹਬ ਨੂੰ ਪਡਦਈਆਂ ਦੀਆਂ ਗੱਲਾਂ ਜਚ ਗਈਆਂ ਸਨ। ਰਾਹ ਵਿਚ ਹਵੇਲੀ ਆਈ, ਤਾਂ ਉਨ੍ਹਾਂ ਰਾਜਾਸਾਹਬ ਨੂੰ ਮਿਲਣ ਬਾਰੇ ਸੋਚਿਆ।

ਮਹਾਰਾਜਾ ਹਾਲੇ ਸੁੱਤਾ ਉਠਿਆ ਹੀ ਸੀ। ਉਹ ਦੋਹਵੇਂ ਥੋਹੜਾ ਚਿਰ ਤਾਂ ਸੁਖਸਾਂਦ

ਪੁੱਛਦੇ ਰਹੇ । ਫੇਰ ਗੱਲਾਂ-ਗੱਲਾਂ ਵਿਚ ਹੀ ਸਾਹਬ ਨੇ ਰਾਜੇ ਨੂੰ ਸਾਰੀ ਕਹਾਣੀ ਦੱਸ ਦਿੱਤੀ ਕਿ ਦਾਦੇ ਨੇ ਹੀ ਪਡਦਈਏ ਨੂੰ ਡੇਰੇ ਵਿਚੋਂ ਕਢਿਆ ਸੀ । ਰਾਜੇ ਨੂੰ ਯਕੀਨ ਨਾ ਆਇਆ, 'ਪਡਦਈਏ ਵਰਗੇ ਹੱਟੇ ਕੱਟੇ ਨੂੰ ਦਾਦਾ ਕੱਛੇ ਮਾਰ ਲਵੇ, ਗੱਲ ਮੰਨਣ 'ਚ ਨਹੀਂ ਆਉਂਦੀ ।' ਇਹ ਸੁਣ ਕੇ ਉਹਨੂੰ ਹਾਸਾ ਆ ਗਿਆ । ਪਰ ਪ੍ਰਾਂਤਸਾਹਬ ਦਾ ਗੰਭੀਰ ਲਹਿਜਾ ਦੇਖ ਕੇ ਰਾਜਾ ਆਪ ਵੀ ਗੰਭੀਰ ਹੋ ਗਿਆ ।

ਦਾਦਾ ਓਧਰੋਂ ਲੰਘ ਰਿਹਾ ਸੀ । ਸਾਹਬ ਦੀ ਨਜ਼ਰ ਉਹਦੇ ਉਤੇ ਪਈ । ਉਹਨੇ ਦਾਦੇ ਨੂੰ ਸੱਦ ਕੇ ਸਾਰੀ ਗੱਲ ਪੁਛੀ । ਦਾਦੇ ਨੇ ਕਿਹਾ ਕਿ ਇਹ ਸੱਚੀ ਗੱਲ ਹੈ । ਫੇਰ ਸਾਹਬ ਨੇ ਪੁੱਛਿਆ ਕਿ ਉਹਨੇ ਕਾਨੂੰਨ ਦੀ ਖਿਲਾਫ਼ਵਰਜੀ ਕਿਉਂ ਕੀਤੀ ਸੀ । ਲਾਗੇ ਬੈਠੇ ਜਸਵੰਤ ਰਾਓ ਨੇ ਸਾਰੀ ਗੱਲ ਖੋਲ੍ਹ ਕੇ ਰਾਜੇ ਨੂੰ ਦੱਸ ਦਿੱਤੀ ।

"ਇਸ ਪਡਦਈਏ ਨੇ ਤਾਂ ਪਿੰਡ ਨੂੰ ਥੇਹ ਕਰਨਾ ਲਿਆ ਹੋਇਐ । ਜਦ ਤੱਕ ਇਹ ਏਸ ਪਿੰਡ 'ਚ ਰਿਹਾ, ਇੱਜ਼ਤਦਾਰ ਲੋਕਾਂ ਨੂੰ ਡਰ ਹੀ ਲੱਗਾ ਰਹਿੰਦਾ ਸੀ ਕਿ ਕਦ ਇਹ ਮਗਰੋਂ ਲੱਥੇ । ਇੰਨ੍ਹੇ ਉਹ-ਉਹ ਕਰਤੂਤਾਂ ਕੀਤੀਆਂ ਕਿ ਪਿੰਡ ਦੇ ਲੋਕ ਇਹਦੀ ਜਾਨ ਲੈਣ ਤੇ ਉਤਾਰੂ ਹੋ ਗਏ । ਏਸੇ ਲਈ ਡਰ ਕੇ ਇਥੋਂ ਨੱਠ ਗਿਆ ਸੀ । ਓਦੋਂ ਦਾ ਇਹ ਡੇਰੇ ਦਾ ਸਾਧ ਨਹੀਂ ਰਿਹਾ । ਦਾਦੇ ਨੇ ਜੋ ਵੀ ਕੀਤਾ, ਠੀਕ ਹੀ ਕੀਤਾ । ਇਹਨੇ ਕੋਈ ਗ਼ਲਤ ਕੰਮ ਨਹੀਂ ਕੀਤਾ ।" ਜਸਵੰਤਰਾਓ ਨੇ ਦਾਦੇ ਦਾ ਪੱਖ ਲਿਆ ।

ਪਰ ਸਾਹਬ ਦੀ ਰਾਏ ਸੀ ਕਿ ਅਸਲੀਅਤ ਕੁਝ ਵੀ ਹੋਵੇ, ਦਾਦੇ ਨੂੰ ਕਾਨੂੰਨ ਆਪਣੇ ਹੱਥ ਨਹੀਂ ਲੈਣਾ ਚਾਹੀਦਾ ਸੀ । ਜੇ ਪਡਦਈਆ ਗੱਦੀ ਦੇ ਲਾਇਕ ਨਹੀਂ ਰਹਿ ਗਿਆ ਸੀ, ਤਾਂ ਅਦਾਲਤ ਰਾਹੀਂ ਇਹਨੂੰ ਕਢਿਆ ਜਾ ਸਕਦਾ ਸੀ । ਗਿਬਸਨ ਨੇ ਬੜੀ ਬੇਰੁਖ਼ੀ ਨਾਲ ਕਿਹਾ ਕਿ ਦਾਦਾ ਸਜ਼ਾ ਦਾ ਭਾਗੀ ਹੈ ।

ਮਹਾਰਾਜੇ ਨੇ ਵਿਗੜਦੀ ਗੱਲ ਸੰਭਾਲ ਲਈ । "ਹਾਂ, ਹਾਂ, ਕਾਨੂੰਨ ਮੁਜਬ ਜੋ ਵੀ ਜਾਇਜ਼ ਐ, ਓਹੀ ਕੁਝ ਕਰਨਾ ਚਾਹੀਏ । ਗਵਾਹੀਆਂ ਸਬੂਤ ਲੈ ਲਓ । ਐਵੇਂ ਬਹਿਸ 'ਚ ਪੈਣ ਦਾ ਕੀ ਫਾਇਦਾ ?" ਸਾਰੇ ਚੁੱਪ ਹੋ ਗਏ । ਮਹਾਰਾਜੇ ਨੇ ਹੀ ਚੁੱਪ ਤੋੜੀ ਤੇ ਕੱਲ੍ਹ ਵਾਲੇ ਸ਼ਿਕਾਰ ਬਾਰੇ ਗੱਲ ਤੋਰ ਲਈ । ਦਿਲ ਖੋਲ੍ਹ ਕੇ ਗੱਲਾਂ ਹੋਣ ਲੱਗੀਆਂ । ਥੋਹੜੇ ਚਿਰ ਮਗਰੋਂ ਗਿਬਸਨ ਸਾਹਬ ਦੀ ਬੇਚੈਨੀ ਦੂਰ ਹੋ ਗਈ । ਓਸੇ ਦਿਨ ਸ਼ਾਮ ਨੂੰ ਮਹਾਰਾਜੇ ਦੇ ਸਵਾਗਤ ਵਿਚ ਵੱਡਾ ਇਕੱਠ ਹੋਣ ਵਾਲਾ ਸੀ । ਆਪਣੇ ਨਵੇਂ ਮਾਲਕ ਦਾ ਆਦਰ ਕਰਨ ਲਈ ਪਾਦੱਲੀ ਦੇ ਮੁਜ਼ਾਰਿਆਂ ਨੇ ਇਕੱਠ ਕਰਨ ਬਾਰੇ ਸੋਚਿਆ ਸੀ । ਜਸਵੰਤਰਾਓ ਨੇ ਗਿਬਸਨ ਸਾਹਬ ਨੂੰ ਇਕੱਠ ਵਿਚ ਆਉਣ ਲਈ ਅਰਜ਼ ਕੀਤੀ । ਸਾਹਬ ਨੇ ਸੱਦਾ ਕਬੂਲ ਕਰ ਲਿਆ ।

ਓਸੇ ਦਿਨ ਦੁਪਹਿਰੇ ਦਾਦੇ ਨੂੰ ਮੁਲਜ਼ਮ ਬਣ ਕੇ ਸਾਹਬ ਅੱਗੇ ਪੇਸ਼ ਹੋਣਾ ਪਿਆ । ਉਹਨੇ ਤਹਿਕੀਕਾਤ ਕਰਨ ਵਿਚ ਬੜੀ ਕਰੜਾਈ ਵਰਤੀ ਸੀ । ਦਾਦੇ ਨੇ ਆਪਣੇ ਵਲੋਂ ਸਭ ਕੁਝ ਆਪ ਸੁਣਾਇਆ । ਪਰ ਪੜਦਈਏ ਦੇ ਹੱਕ ਵਿਚ ਭੁਗਤਣ ਵਾਲਾ ਕੋਈ ਵੀ ਗਵਾਹ ਸਾਰੇ ਪਿੰਡ ਵਿਚ ਨਾ ਲੱਭਾ । ਸਾਹਬ ਨੂੰ ਬੜੀ ਹੈਰਾਨੀ ਹੋਈ ।

ਮੁਕੱਦਮੇ ਦੀ ਸੁਣਵਾਈ ਹੋਈ, ਤੇ ਫੈਸਲਾ ਵੀ ਸੁਣਾਇਆ ਜਾਣਾ ਸੀ। ਸਾਹਬ ਨੇ ਫ਼ੈਸਲਾ ਸੁਣਾਇਆ-''ਪਡਦਈਆ ਸਵਾਮੀ ਡੇਰੇ ਦੀ ਗੱਦੀ ਦਾ ਪੁਰਾਣਾ ਹੱਕਦਾਰ ਹੈ। ਇਸ ਲਈ ਇਹਨੂੰ ਗੱਦੀਓਂ ਲਾਹੁਣ ਦਾ ਕਿਸੇ ਨੂੰ ਕੋਈ ਹੱਕ ਨਹੀਂ। ਕੋਈ ਵੀ ਉਹਦੇ ਡੇਰੇ ਵਿਚ ਦਾਖ਼ਲ ਹੋਣ ਤੇ ਟਿਕਣ ਵਿਚ ਅੜਿੱਕਾ ਨਹੀਂ ਪਾ ਸਕਦਾ। ਦਾਦਾ ਨਿਰਦੋਸ਼ ਨਹੀਂ। ਉਹ ਆਪਣਾ ਜੁਰਮ ਆਪ ਕਬੂਲ ਕਰ ਚੁੱਕਾ ਹੈ। ਪਰ ਉਹਦੀ ਛੋਟੀ ਉਮਰ ਨੂੰ ਮੱਦੇਨਜ਼ਰ ਰਖਦਿਆਂ ਉਹਨੂੰ ਮੁਆਫ਼ ਕੀਤਾ ਜਾਂਦਾ ਹੈ।'' ਇਹ ਫ਼ੈਸਲਾ ਸੁਣਾਕੇ ਸਾਹਬ ਦੀ ਰੂਹ ਨੂੰ ਤਸਕੀਨ ਮਿਲ ਗਈ।

ਤਾਂ ਵੀ ਸਾਹਬ ਇਹ ਸੋਚੀ ਜਾਂਦਾ ਸੀ ਕਿ ਕਿਸੇ ਨੇ ਦਾਦੇ ਦੇ ਖਿਲਾਫ ਗਵਾਹੀ ਕਿਉਂ ਨਹੀਂ ਦਿੱਤੀ। ਪਡਦਈਏ ਦੀ ਫ਼ਰਿਆਦ ਵਿਚ ਸੱਚਾਈ ਸੀ, ਪਰ ਉਹਦੇ ਹੱਕ ਵਿਚ ਕੋਈ ਖੜਾ ਕਿਉਂ ਨਹੀਂ ਹੋਇਆ ? ਲਿੰਗੱਪੇ ਦਾ ਵਾਰਸ ਵਾਲਾ ਮਾਮਲਾ ਵੀ ਇਹਦੇ ਨਾਲ ਜੁੜਿਆ ਹੋਇਆ ਸੀ। ਸਾਹਬ ਨੂੰ ਲੱਗਾ ਕਿ ਪਰਵੱਤਵਾ ਦੇ ਹਮਾਇਤੀਆਂ ਨੇ ਸਾਰਿਆਂ ਨੂੰ ਡਰਾ-ਧਮਕਾ ਕੇ ਚੁੱਪ ਕਰਾ ਦਿੱਤਾ ਹੈ। ਵਾਰਸ ਵਾਲੀ ਅਰਜ਼ੀ ਦੀ ਪੇਸ਼ੀ ਹੋਈ। ਸ਼ਾਮਰਾਓ ਦੇ ਖ਼ਿਲਾਫ਼ ਜੋ ਅਰਜ਼ੀ ਪਾਈ ਗਈ ਸੀ, ਉਸ ਉਤੇ ਪਾਰਵੱਤਵਾ ਦਾ ਅੰਗੂਠਾ ਲੱਗਾ ਹੋਇਆ ਸੀ; ਇਸ ਗੱਲ ਨੂੰ ਪ੍ਰਾਂਤਸਾਹਬ ਹਾਲੇ ਤੱਕ ਭੁੱਲਿਆ ਨਹੀਂ ਸੀ। ਹੁਣ ਕੀ ਪਤਾ,ਲਿੰਗੱਪੇ ਦੇ ਵਾਰਸ ਵਾਲੇ ਮਾਮਲੇ ਵਿਚ ਵੀ ਇਹੋ ਜਿਹੀ ਕੋਈ ਗੱਲ ਨਾ ਹੋਈ ਹੋਵੇ ? ਅੱਜ ਜੋ ਪਾਰਵਤੱਵਾ ਦੇ ਹੱਕ ਵਿਚ ਫ਼ੈਸਲਾ ਹੋਵੇ, ਤਾਂ ਉਹਦਾ ਸਿੱਟਾ ਇਹ ਵੀ ਹੋ ਸਕਦਾ ਹੈ ਕਿ ਪਿੰਡ ਵਿਚ ਗੁੰਡਿਆਂ ਦੀ ਚੜ੍ਹ ਮੱਚ ਜਾਏ। ਇਸ ਲਈ ਪ੍ਰਾਂਤਸਾਹਬ ਨੇ ਮਾਮਲੇਦਾਰ ਸਾਹਬ ਦੇ ਫੈਸਲੇ ਨੂੰ ਹੱਕੀ ਕਰਾਰ ਦਿੰਦਿਆਂ ਫ਼ੈਸਲਾ ਲਿਖ ਦਿੱਤਾ ਕਿ ਸ਼ੰਕਰੱਪਾ ਗੌੜ ਦੀ ਪਹਿਲੀ ਪਤਨੀ ਤੋਂ ਪੈਦਾ ਹੋਇਆ ਪੁੱਤ ਲਿੰਗਪਾ ਹੀ ਗੌੜ ਦੇ ਆਹੁਦੇ ਦਾ ਵਾਰਿਸ ਹੈ।

ਅਪੀਲ ਦੇ ਨਾਲ ਲਿੰਗੱਪੇ ਦੇ ਜਨਮ ਰਜਿਸਟਰ ਦੀ ਨਕਲ ਹਾਜ਼ਰ ਕੀਤੀ ਗਈ। ਕਾਗਜ਼ਾਂ ਵਿਚ ਲਿੰਗੱਪੇ ਦੇ ਪਿਉ ਦਾ ਨਾਂ ਸ਼ੰਕਰੱਪਾ ਹੀ ਸੀ। ਪਰ ਉਹਦੀ ਜ਼ਾਤ 'ਕੁਰੂਬ' ਲਿਖੀ ਹੋਈ ਸੀ। ਇਸ ਤੋਂ ਇਹੀ ਸਾਬਤ ਹੁੰਦਾ ਸੀ ਕਿ ਲਿੰਗੱਪਾ ਅਜਰਾਣੀ ਦੇ ਕੁਰੂਬਾਂ ਦੇ ਸ਼ੰਕਰੱਪੇ ਦਾ ਪੁੱਤ ਹੈ, ਨਾ ਕਿ ਪਾਦੱਲੀ ਦੇ ਉੱਚੇ ਖ਼ਾਨਦਾਨ ਸ਼ੰਕਰੱਪਾ ਗੌੜ ਦਾ ਪੁੱਤ। ਸਾਹਬ ਨੇ ਇਸ ਸਬੂਤ ਵੱਲ ਧਿਆਨ ਨਾ ਦਿੱਤਾ। ਉਹਨੇ ਸ਼ਾਇਦ ਸੋਚਿਆ ਸੀ ਕਿ ਇਹ ਕੋਈ ਅਹਿਮ ਗੱਲ ਨਹੀਂ। ਉਹਦਾ ਵਿਚਾਰ ਸੀ ਕਿ ਲਿੰਗੱਪੇ ਦਾ ਜਨਮ ਸ਼ੰਕਰੱਪੇ ਗੌੜ ਤੋਂ ਤਲਾਕਨਾਮਾ ਲੈਣ ਤੋਂ ਪਹਿਲਾਂ ਹੀ ਹੋਇਆ ਹੋਏਗਾ। ਗਿਬਸਨ ਸਾਹਬ ਦਾ ਮਨ ਆਪਣੇ ਫ਼ੈਸਲੇ ਦੇ ਉਲਟ ਕਿਸੇ ਤਰ੍ਹਾਂ ਦਾ ਸਬੂਤ ਜਾਂ ਦਲੀਲ ਮੰਨਣ ਲਈ ਬਿਲਕੁਲ ਤਿਆਰ ਨਹੀਂ ਸੀ। ਇਸ ਲਈ ਪਾਰਵੱਤਵਾ ਦੀ ਅਪੀਲ ਖ਼ਾਰਜ ਹੋ ਗਈ।

ਇਨ੍ਹਾਂ ਦੋਹਵਾਂ ਫੈਸਲਿਆਂ ਕਾਰਣ ਪਾਦੱਲੀ ਦੀ ਜ਼ਿੰਦਗੀ ਵਿਚ ਅਣਚਾਹੀ ਤਬਦੀਲੀ ਆ ਗਈ। ਡੇਰੇ ਵਿਚ ਪਡਦਈਏ ਦੇ ਆਉਣ ਦੀ ਕਿਸੇ ਨੂੰ ਖ਼ੁਸ਼ੀ ਕੀ ਹੋਣੀ ਸੀ। ਪਰ ਹਾਲਾਤ ਦਾ ਅਜੀਬ ਗੇੜ ਸੀ ਕਿ ਪਡਦਈਆ ਅੱਜ ਫੇਰ ਡੇਰੇ ਵਿਚ ਬਿਰਾਜਮਾਨ ਸੀ। ਡੇਰਾ ਖ਼ਾਲੀ ਰਹਿੰਦਾ, ਲੋਕ ਤਾਂ ਵੀ ਸਬਰ ਕਰ ਲੈਂਦੇ। ਟਲੀ ਬਲਾ ਫੇਰ ਗਲ ਆ ਪਈ ਦੇਖ ਕੇ ਸਾਰੇ ਲੋਕ

ਭੈਭੀਤ ਹੋ ਗਏ ਕਿ ਅਗਾਂਹ ਨੂੰ ਕੀ ਚੰਦ ਚੜ੍ਹੇਗਾ ?

ਪਾਦੱਲੀ ਦੇ ਗੌੜ ਦੇ ਖ਼ਾਨਦਾਨ ਵਿਚ ਤੇ ਅਜਰਾਣੀ ਦੇ ਲਿੰਗੱਪੇ ਵਿਚ ਕਿਸੇ ਤਰ੍ਹਾਂ ਦਾ ਕੋਈ ਰਿਸ਼ਤਾ ਨਹੀਂ ਸੀ, ਇਹ ਗੱਲ ਤਾਂ ਅੰਨ੍ਹਿਆਂ ਨੂੰ ਵੀ ਦੀਹਦੀ ਸੀ। ਪਰ ਕਾਨੂੰਨ ਦੇ ਫ਼ੈਸਲੇ ਮੁਤਾਬਕ ਉਹ ਗੌੜ ਬਣ ਗਿਆ। ਸ਼ੰਕਰੱਪਾ ਗੌੜ ਨੂੰ ਮਰਨ ਕੰਢੇ ਦੇਖ ਕੇ ਲੋਕਾਂ ਨੇ ਸਹੁੰ ਖਾਧੀ ਸੀ ਕਿ ਉਹ ਉਸ ਖ਼ਾਨਦਾਨ ਦੀ ਇਜ਼ਤ ਨੂੰ ਹਰ ਹੀਲੇ ਬਚਾਈ ਰਖਣਗੇ। ਪਰ ਅੱਜ ਉਲਟਾ ਹੀ ਗੇੜ ਚਲ ਪਿਆ ਸੀ।

ਸਾਰੇ ਲੋਕ ਮਹਿਸੂਸ ਕਰ ਰਹੇ ਸਨ ਕਿ ਹੁਣ ਤਾਂ ਰਹਿੰਦੀ-ਖੂੰਹਦੀ ਤਾਣੀ ਵੀ ਉਲਝ ਗਈ ਹੈ। ਬਾਕੀ ਕਸਰ ਗਿਬਸਨ ਸਾਹਬ ਦੇ ਫੈਸਲੇ ਨੇ ਪੂਰੀ ਕਰ ਦਿੱਤੀ ਸੀ।

# 35

ਸਵਾਗਤ-ਸਮਾਰੋਹ ਜਦ ਮੁੱਕਿਆ, ਤਾਂ ਦੱਸ ਵੱਜ ਗਏ ਸਨ । ਬਾਲਾਚਾਰੀਆ ਘਰ ਵਲ ਤੁਰ ਪਿਆ। ਇਕੱਠ ਦੀਆਂ ਕਾਰਵਾਈਆਂ ਉਹਦੇ ਦਿਮਾਗ ਵਿਚ ਘੁਮੀ ਜਾਂਦੀਆਂ ਸਨ। ਕਿਸਾਨਾਂ-ਮੁਜ਼ਾਰਿਆਂ ਨੇ ਰਾਜਾ ਸਾਹਬ ਦਾ ਜੋ ਆਦਰ-ਮਾਣ ਕੀਤਾ ਸੀ, ਉਹ ਦਿਲ ਨੂੰ ਛੂਹਣ ਵਾਲੀ ਗੱਲ ਸੀ। ਮਹਾਰਾਜੇ ਨੇ ਤੇ ਗਿਬਸਨ ਸਾਹਬ ਦੋਵਾਂ ਨੇ ਭਾਸ਼ਣ ਦਿੱਤੇ ਸਨ।

ਪਰ ਸਭ ਤੋਂ ਵੱਡੀ ਗੱਲ ਸੀ-ਦੁਪਹਿਰ ਦੀਆਂ ਪੇਸ਼ੀਆਂ ਵਿਚ ਹੋਈ ਦਾਦੇ ਦੀ ਪੇਸ਼ੀ। ਭਾਵੇਂ ਦਾਦਾ ਬਰੀ ਹੋ ਗਿਆ ਸੀ, ਪਰ ਪਿੰਡ ਦੇ ਲੋਕਾਂ ਨੂੰ ਦਾਦੇ ਦਾ ਬੜਾ ਫ਼ਿਕਰ ਸੀ। ਉਹਨਾਂ ਨੂੰ ਡਰ ਸੀ ਕਿ ਦਾਦਾ ਹੁਣ ਕਿਤੇ ਹੋਰ ਅੱਤ ਨਾ ਚੁੱਕ ਲਏ। ਹੁਣ ਤਾਂ ਪਡਦਈਆ ਇਸ ਪਿੰਡ ਵਿਚ ਸਦਾ ਲਈ ਟਿਕ ਗਿਆ ਸੀ। ਦੋਹਵਾਂ ਵਿਚਕਾਰ ਫੇਰ ਇੱਟ-ਖੜਿੱਕਾ ਸ਼ੁਰੂ ਹੋ ਜਾਏਗਾ, ਤੇ ਇਨ੍ਹਾਂ ਦਾ ਕੀਤਾ ਪਿੰਡ ਨੂੰ ਭੁਗਤਣਾ ਪਏਗਾ । ਦੂਜੇ ਬੰਨੇ ਲਿੰਗੱਪਾ ਗੌੜ ਦਾ ਵਾਰਸ ਕਰਾਰ ਦਿੱਤਾ ਜਾ ਚੁੱਕਾ ਸੀ। ਇਹ ਸਾਰੀਆਂ ਗੱਲਾਂ ਇੰਜ ਰਲ ਗਈਆਂ ਸਨ ਕਿ ਲਗਦਾ ਸੀ ਕਿ ਦਾਦੇ ਦੀ ਖ਼ੈਰ ਨਹੀਂ । ਸਾਰਿਆਂ ਨੂੰ ਦਾਦੇ ਦਾ ਫ਼ਿਕਰ ਖਾਈ ਜਾਦੀ ਸੀ। ਚੰਗੇ ਭਾਗੀ, ਦਾਦਾ ਇਸ ਵਾਰੀ ਤਾਂ ਸਾਫ ਬਚ ਗਿਆ ਸੀ।

ਦਾਦੇ ਨੇ ਜਿਸ ਵੇਲੇ ਮਹਾਰਾਜੇ ਦੇ ਅਮੋੜ ਘੋੜੇ ਦੀ ਰਾਸ ਖਿੱਚ ਕੇ ਉਹਨੂੰ ਡਿਗਣੋਂ ਬਚਾ ਲਿਆ ਸੀ, ਮਹਾਰਾਜਾ ਓਦੋਂ ਦਾ ਹੀ ਦਾਦੇ ਉਤੇ ਮਿਹਰਬਾਨ ਹੋ ਗਿਆ ਸੀ। ਮਹਾਰਾਜੇ ਨੂੰ ਭਲਵਾਨ ਬੜੇ ਚੰਗੇ ਲਗਦੇ ਸਨ । ਉਹਨੂੰ ਲੱਗਾ ਕਿ ਇਕ ਨਾਮੀਗਰਾਮੀ ਭਲਵਾਨ ਏਸ ਪਿੰਡ ਵਿਚ ਪਿਆ ਸੜ ਰਿਹਾ ਹੈ। ਜਦ ਦਾ ਰਾਜਾ ਪਿੰਡ ਵਿਚ ਸੀ, ਦਾਦੇ ਨੇ ਉਹਦੀ ਟਹਿਲ-ਸੇਵਾ ਵਿਚ ਕੋਈ ਕਸਰ ਨਹੀਂ ਛਡੀ ਸੀ। ਮਹਾਰਾਜਾ ਦਾਦੇ ਦੇ ਸੁਭਾਅ ਤੋਂ ਵੀ ਚੰਗੀ ਤਰ੍ਹਾਂ ਵਾਕਫ਼ ਹੋ ਗਿਆ ਸੀ । ਉਹਨੇ ਦਾਦੇ ਨੂੰ ਆਪਣੇ ਨਾਲ ਲੈ ਜਾਣ ਬਾਰੇ ਸੋਚ ਲਿਆ ਸੀ। ਉਸ ਉਤੇ ਲੱਗੇ ਦੋਸ਼ ਕਾਰਣ ਹੁਣ ਉਹਦਾ ਕੰਮ ਹੋਰ ਸੌਖਾ ਹੋ ਗਿਆ ਸੀ।

ਬਾਲਾਚਾਰੀਏ ਨੇ ਵੀ ਸੋਚਿਆ ਕਿ ਜੇ ਦਾਦਾ ਰਾਜਾਸਾਹਬ ਦੇ ਨਾਲ ਚਲੇ ਜਾਏ, ਤਾਂ

ਇਹ ਸੌ ਪੰਗਿਆਂ ਤੋਂ ਬਚ ਜਾਏਗਾ। ਉਹਨੇ ਰਾਜੇ ਦੀ ਤਜਵੀਜ਼ ਦੀ ਤਾਈਦ ਕੀਤੀ। ਦਾਦਾ ਵੀ ਖ਼ੁਸ਼ੀ ਖ਼ੁਸ਼ੀ ਰਾਜ਼ੀ ਹੋ ਗਿਆ। ਪਰ ਲੱਛਮਣ ਨੂੰ ਮਨਾਉਣਾ ਔਖਾ ਸੀ। ਉਹ ਤਾਂ ਸੁਣ ਕੇ ਰੋ ਪਿਆ,"ਕੱਲਾ ਕਾਰਾ ਪੁੱਤ ਐ ਮੇਰਾ। ਮੈਨੂੰ ਬੁੱਢੇ ਵਾਰੇ ਕੌਣ ਸਾਂਭੂ? ਮੇਰਾ ਹੋਰ ਕੌਣ ਹੈਗਾ?"

ਬਾਲਾਚਾਰੀਏ ਨੇ ਉਹਨੂੰ ਬਹੁਤ ਸਮਝਾਇਆ। ਜਸਵੰਤਰਾਓ ਨੇ ਵੀ ਕਿਹਾ, "ਸੁਣ ਲੱਛੂ, ਜੇ ਤੇਰਾ ਇਥੇ ਚਿੱਤ ਨਹੀਂ ਲਗਦਾ, ਤਾਂ ਚਲ ਮੇਰੇ ਨਾਲ। ਸਾਡੇ ਪਿੰਡ ਰਹੀਂ। ਤੈਨੂੰ ਕਿਸੇ ਗੱਲ ਦਾ ਘਾਟਾ ਨਾ ਹੋਊ। ਸਾਡੀ ਫਸਲ-ਵਾੜੀ ਦਾ ਕੰਮ ਦੇਖੀਂ ਜਾਈਂ।" ਸਾਰਿਆਂ ਦੀ ਹਮਦਰਦੀ ਤੇ ਦਿਲਾਸਾ ਹਾਸਲ ਕਰਕੇ ਲੱਛਮਣ ਦਾ ਮਨ ਰਤਾ ਹੌਲਾ ਹੋਇਆ ਤੇ ਉਹ ਰਜ਼ਾਮੰਦ ਹੋ ਗਿਆ।

ਦਾਦੇ ਦਾ ਮਸਲਾ ਤਾਂ ਹੱਲ ਹੋ ਗਿਆ। ਪਰ ਪਾਦੱਲੀ ਦੀਆਂ ਗੁੰਝਲਾ ਸੁਲਝ ਨਹੀਂ ਰਹੀਆਂ ਸਨ। ਆਚਾਰੀਆ ਮਹਾਰਾਜੇ ਨੂੰ ਕਹਿੰਦਾ ਅਸੀਂ ਦਾਦੇ ਨੂੰ ਪਾਦੱਲੀ ਵਲੋਂ ਨਜ਼ਰਾਨਾ ਦਿੰਦੇ ਆਂ। ਬਦਲੇ 'ਚ ਤੁਸੀਂ ਪਿੰਡ ਦੀਆ ਸਮੱਸਿਆਵਾ ਮੁਲਝਾ ਇਥੇ ਅਮਨ ਚੈਨ ਕਾਇਮ ਕਰ ਦਿਓ?" ਰਾਜੇ ਨੇ ਯਕੀਨ ਦਵਾਇਆ। ਸਵਾਗਤੀ ਇਕੱਠ ਵਿਚ ਉਹਨੇ ਇਸ ਬਾਰੇ ਏਲਾਨ ਵੀ ਕਰ ਦਿੱਤਾ ਸੀ।

ਤਾਂ ਵੀ ਆਚਾਰੀਆ ਸੋਚਣ ਲੱਗਾ ਕਿ ਪਾਦੱਲੀ ਦੇ ਦੁੱਖਾਂ ਦਾ ਕੋਈ ਅੰਤ ਨਹੀਂ। ਪਿਛਲੇ ਚਾਰ-ਪੰਜ ਦਿਨਾਂ ਦੀਆਂ ਘਟਨਾਵਾਂ ਨੇ ਇਹ ਗੱਲ ਸਾਬਤ ਕਰ ਦਿੱਤੀ ਸੀ। ਪੜਦਈਏ ਦੇ ਪਾਪਾਂ ਦੀ ਕਾਲੀ ਛਾਂ ਫੇਰ ਪਾਦੱਲੀ ਉਤੇ ਪੈ ਗਈ ਸੀ। ਪਾਦੱਲੀ ਦੀ ਜ਼ਿੰਦਗੀ ਰੁਕਿਆ ਹੋਇਆ ਪਾਣੀ ਸੀ।

ਆਚਾਰੀਏ ਨੂੰ ਆਪਣੀਆਂ ਕਮਜ਼ੋਰੀਆਂ ਦਾ ਵੀ ਪਤਾ ਸੀ। ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਉਹ ਹਾਵੀ ਹੋ ਕੇ ਕਦੇ ਆਪਣੀ ਗੱਲ ਮੰਨਵਾ ਨਹੀਂ ਸਕਿਆ ਸੀ। ਉਹਨੂੰ ਨਾ ਤਾਂ ਸੇਸ਼ੱਪੇ ਜਿੰਨਾ ਕਾਨੂੰਨੀ ਗਿਆਨ ਸੀ ਤੇ ਨਾ ਸ਼ੰਕਰਪੇ ਗੌੜ ਵਰਗਾ ਜਥ੍ਹਾ। ਉਹ ਕੰਠੜ ਲਿਪੀ ਵੀ ਨਹੀਂ ਜਾਣਦਾ ਸੀ, ਕਿਉਂਕਿ ਉਹ ਵੈਦਿਕ ਬ੍ਰਾਹਮਣ ਸੀ। ਉਹਦੀ ਸਨਾਤਨ ਧਰਮ ਵਿਚ ਡੂੰਘੀ ਸ਼ਰਧਾ ਸੀ। ਇਸ ਕਰਕੇ ਲੋਕ ਉਹਦਾ ਆਦਰ-ਮਾਣ ਕਰਦੇ ਸਨ। ਉਹ ਪਿੰਡ ਦਾ ਪੰਚ ਵੀ ਸੀ। ਜਦ ਤਕ ਸ਼ੰਕਰੱਪਾ ਗੌੜ ਜੀਉਂਦਾ ਸੀ,• ਆਚਾਰੀਏ ਦੀਆਂ ਗੱਲਾਂ ਦੀ ਕਦਰ ਵੀ ਹੁੰਦੀ ਸੀ। ਪਰ ਅੱਜ ਉਹਦੀ ਕੋਈ ਸੁਣਵਾਈ ਨਹੀਂ ਸੀ। ਰਾਜੇ ਨੇ ਉਹਦਾ ਜੋ ਆਦਰ ਕੀਤਾ ਸੀ, ਉਹ ਤਾਂ ਅਸਲੀ ਸੀ। ਪਰ ਇਹ ਬ੍ਰਾਹਮਣ ਨੂੰ ਮਿਲਣ ਵਾਲਾ ਨਿਰਾ ਆਦਰ-ਮਾਣ ਹੀ ਸੀ, ਹੋਰ ਕੁਝ ਨਹੀਂ।

ਆਚਾਰੀਆ ਸੋਚਣ ਲੱਗਾ ਕਿ ਸਭ ਕੁਝ ਜਾਣਦਿਆਂ ਵੀ ਉਹ ਇਨ੍ਹਾਂ ਗੱਲਾਂ ਵਿਚ ਕਿਉਂ ਆਇਆ? ਸ਼ੁਰੂ ਸ਼ੁਰੂ ਵਿਚ ਉਹਨੇ ਕਿਹੜੇ ਘਟ ਅਨਿਆਂ ਕੀਤੇ ਸਨ। ਹੁਣ ਉਨ੍ਹਾਂ ਸਾਰੇ ਪਾਪਾਂ ਦਾ ਪ੍ਰਾਸਚਿਤ ਕਰਨਾ ਪੈਣਾ ਸੀ। ਦੁੱਖ ਭੋਗਣ ਨਾਲ ਹੀ ਉਹ ਪਾਪ ਧੁਲਣਗੇ। ਜਿਵੇਂ ਅੱਜ ਸੇਸ਼ੱਪਾ ਦੁੱਖ ਭੋਗ ਰਿਹਾ ਸੀ, ਉਸ ਤਰ੍ਹਾਂ?

ਹੁਲੀਬਿਆਟੀਆ ਹੱਥ ਵਿਚ ਮਸ਼ਾਲ ਲਈ ਅਗੇ-ਅਗੇ ਜਾ ਰਿਹਾ ਸੀ। ਦੱਸ ਵੱਜੇ

ਸਨ । ਕਣੀਆਂ ਪੈ ਰਹੀਆਂ ਸਨ । ਹਵਾ ਦਾ ਫਾਂਡਾ ਦੇਹ ਨੂੰ ਤੇ ਮਸ਼ਾਲ ਦੀ ਲੋਅ ਨੂੰ ਕੰਬਾ ਰਿਹਾ ਸੀ ।

ਆਚਾਰੀਆ ਖ਼ਿਆਲਾਂ ਵਿਚ ਗਲਤਾਨ ਆਪਣੇ ਘਰ ਵਲ ਜਾ ਰਿਹਾ ਸੀ । ਸਵਾਗਤੀ ਇਕੱਠ ਦੇ ਦ੍ਰਿਸ਼ ਫੇਰ ਉਹਦੀਆਂ ਅੱਖਾਂ ਅੱਗੇ ਘੁੰਮਣ ਲੱਗੇ । ਉਹਦੇ ਮਨ ਵਿਚ ਇਹ ਵਿਚਾਰ ਵਾਰ-ਵਾਰ ਆ ਰਿਹਾ ਸੀ ਕਿ ਇਹ ਜ਼ਿੰਦਗੀ ਈਸ਼ਵਰੀ ਮਾਇਆ ਦਾ ਜਾਲ ਹੀ ਹੈ, ਜਿਸ ਵਿਚ ਭਗਵਾਨ ਸਾਨੂੰ ਪਰਾਣੀਆਂ ਨੂੰ ਫਸਾ ਕੇ ਮਨੁੱਖ ਨੂੰ ਪਰਖਣਾ ਚਾਹੁੰਦਾ ਹੈ ।

ਆਚਾਰੀਆ ਘਰ ਪੁੱਜਾ । ਉਹਨੇ ਸੰਧਿਆ ਆਦਿ ਤੋਂ ਨਵਿਰਨ ਹੋ ਕੇ ਹਵੇਲੀ ਪੁੱਜਣਾ ਸੀ । ਅਗਲੇ ਦਿਨ ਰਾਜਾਸਾਹਬ ਨੇ ਪਿੰਡੋਂ ਚਲੇ ਜਾਣਾ ਸੀ । ਉਹਦੀ ਤਿਆਰੀ ਕਰਨ ਵਾਲੀ ਰਹਿੰਦੀ ਸੀ । ਇਸੇ ਕਾਹਲ ਵਿਚ ਜਦ ਉਹਨੇ ਘਰ ਪੈਰ ਪਾਇਆ, ਤਾਂ ਕਿਸੇ ਤੀਵੀਂ ਦੇ ਰੋਣ ਦੀ ਆਵਾਜ਼ ਆਈ । ਆਚਾਰੀਆ ਆਵਾਜ਼ ਪਛਾਣ ਗਿਆ । ਫੇਰ ਉਹਨੇ ਉਸ ਰੋਂਦੀ ਔਰਤ ਨੂੰ ਧਰਵਾਸ ਦਿੱਤਾ, 'ਕੌਣ ? ਤੁਲਸਾਂ ਭੈਣ ? ਹੋ ਕੀ ਗਿਆ, ਜਿਹੜਾ ਏਨਾ ਰੋਈ ਜਾਂਦੀ ਏ ?''

ਆਚਾਰੀਏ ਦਾ ਸਵਾਲ ਸੁਣ ਕੇ ਸ਼ੇਸ਼ੱਪੇ ਦੀ ਪਤਨੀ ਤੁਲਸਾਂ ਦੇ ਦੁੱਖ ਦਾ ਕੜ ਪਾਟ ਗਿਆ ਤੇ ਉਹ ਭੁੱਬੀਂ ਰੋਣ ਲਗ ਪਈ । ਆਚਾਰੀਏ ਦੀ ਘਰਵਾਲੀ ਨੇ ਸਾਰੀ ਗੱਲ ਸੁਣਾਈ– ''ਕਹਿੰਦੀ ਐ, ਅਗਲੇ ਕਲ, ਰਾਤੀਂ ਸ਼ੇਸ਼ੱਪੇ ਨੂੰ ਧਰਮਸ਼ਾਲਾ ਲੈ ਗਏ ਸੀ । ਹਾਲੇ ਤਕ ਉਹਨੂੰ ਛੱਡਿਆ ਨਹੀਂ ਕਿਸੇ ਤੋਂ ਸੁਣ ਆਈ ਐ–ਵੱਡੇ ਸਾਹਬ ਨੇ ਉਹਨੂੰ ਜੇਲ ਭਿਜਵਾਣ ਲਈ ਆਖਿਐ । ਹੁਣ ਇਹ ਬੜੀ ਘਬਰਾਈ ਫਿਰਦੀ ਐ । ਤੁਸੀਂ ਕੁਸ਼ ਤਾਂ ਕਰੋ । ਵਿਚਾਰੀ ਦਾ ਹਾਲ ਦੇਖਿਆ ਨਹੀਂ ਜਾਂਦਾ । ਕਿਸੇ ਨਾ ਕਿਸੇ ਤਰ੍ਹਾਂ ਉਹਨੂੰ ਛੁਡਾ ਲਓ ।''

ਆਚਾਰੀਆ ਗੰਭੀਰ ਹੋ ਗਿਆ । ਉਹਨੇ ਕੋਈ ਜਵਾਬ ਨਾ ਦਿੱਤਾ । ਉਹਨੇ ਡੂੰਘਾ ਹਉਕਾ ਲਿਆ ਤੇ ਕਿਹਾ—''ਸਭ ਸ੍ਰੀ ਹਰੀ ਦੀ ਇੱਛਿਆ ਹੈ ।'' ਫੇਰ ਚੁਪ ਚਾਪ ਮੂੰਹ ਹੱਥ ਧੋ ਕੇ; ਸੁਥਰੇ ਕਪੜੇ ਪਾਏ ਤੇ ਸੰਧਿਆ ਪਾਠ ਕਰਨ ਬੈਠ ਗਿਆ ।

ਇਸ ਸਮੇਂ ਉਹਦੇ ਨਾਲ ਕੋਈ ਗੱਲ ਨਹੀਂ ਕਰ ਸਕਦਾ ਸੀ । ਸ਼ੇਸ਼ੱਪੇ ਦੀ ਪਤਨੀ ਤੁਲਸਾਂ ਹੁਣ ਰੋਣੋ ਹੱਟ ਗਈ ਸੀ । ਆਚਾਰੀਏ ਨੇ ਸੰਧਿਆ ਪੂਰੀ ਕਰ ਲਈ, ਤਾਂ ਉਹਦੀ ਪਤਨੀ ਨੇ ਉਹਦੇ ਖਾਣ ਨੂੰ ਕੁਝ ਪਰੋਸਿਆ । ਆਚਾਰੀਏ ਨੇ ਥਾਲੀ ਤੁਲਸਾਂ ਦੇ ਅੱਗੇ ਕਰ ਦਿੱਤੀ ਤੇ ਕਿਹਾ, ''ਤੁਲਸਾਂ ਭੈਣ, ਕੁਸ਼ ਖਾ ਲੈ; ਭੁੱਖੀ ਹੋਏਂਗੀ ।''

''ਉਹ ਓਥੇ ਭੁੱਖਣ-ਭਾਣੇ ਪਰੇਸ਼ਾਨ ਬੈਠੇ ਆ, ਮੈਂ ਕਿਦਾਂ ਕੁਸ਼ ਖਾ ਲਵਾਂ ਆਚਾਰੀਆ ਜੀ ? ਸਵੇਰ ਦਾ ਉਨ੍ਹਾਂ ਨੇ ਪਾਣੀ ਦਾ ਘੁੱਟ ਤਕ ਨਹੀਂ ਪੀਤਾ,'' ਤੁਲਸਾਂ ਫੇਰ ਰੋ ਪਈ ।

''ਹਾਂ, ਹਾਂ, ਕੀ ਕਰੀਏ ? ਸਰਕਾਰੀ ਹਾਕਮ ਜੋ ਹੋਏ । ਤੇ ਉਤੋਂ ਅੰਗਰੇਜ਼ । ਇਕ ਵਾਰੀ ਹੁਕਮ ਸੁਣਾ ਕੇ ਵਾਪਸ ਨਹੀਂ ਲੈਂਦੇ । ਸ਼ੇਸ਼ੱਪੇ ਨੇ ਤਾਂ ਆਪ ਹੀ ਪੰਗਾ ਸਹੇੜਿਐ । ਜੇ ਉਹ ਸੰਭਲ ਕੇ ਰਹਿੰਦਾ, ਤਾਂ ਆਹ ਦਿਨ ਤਾਂ ਨਾ ਦੇਖਣਾ ਪੈਂਦਾ ਤੁਹਾਨੂੰ ? ਹੁਣ ਦੱਸ ਮੈਂ ਕੀ ਕਰ ਸਕਦਾਂ ? ਤੂੰ ਨਾ ਉਹਨੂੰ ਸਮਝਾਇਆ ਪਹਿਲਾਂ ? ਤੈਨੂੰ ਤਾਂ ਸਾਰਾ ਕੁਸ਼ ਪਤੈ । ਹੁਣ ਕੁਸ਼ ਨਹੀਂ ਹੋਣ ਲੱਗਾ । ਬੀਜਿਆ ਵੱਢਣਾ ਹੀ ਪੈਂਦੈ । ਤੇਰੇ ਭੁੱਖੇ ਰਹਿਣ ਨਾਲ ਜੇ ਉਹਨੂੰ

ਛੁਟਕਾਰਾ ਮਿਲਦੈ, ਤਾਂ ਰਹਿ ਭਾਈ ਭੁੱਖੀ। ਕੌਣ ਰੋਕਦੇ ਤੈਨੂੰ ?'' ਆਚਾਰੀਏ ਨੇ ਉਹਨੂੰ ਸਮਝਾ ਦਿੱਤਾ। ਕਿਸੇ ਦੀਆਂ ਸੱਜਲ ਅੱਖਾਂ ਦੇਖ ਕੇ ਪਿਘਲ ਜਾਣ ਵਾਲਾ ਆਚਾਰੀਆ ਅੱਜ ਇਸ ਕਦਰ ਪੱਥਰ ਦਿਲ ਹੋਇਆ ਪਿਆ ਸੀ।

ਤੁਲਸਾਂ ਆਚਾਰੀਏ ਦੀ ਕਥਾ ਸੁਣਨ ਨਹੀਂ ਆਈ ਸੀ। ਉਹਨੇ ਫੇਰ ਆਖਿਆ, ''ਤੁਸੀਂ ਜੋ ਕਹਿੰਦੇ ਹੋ, ਸਭ ਸਹੀ ਕਹਿੰਦੇ ਹੋ, ਪਰ ਮੇਰਾ ਵੀ ਤਾਂ ਕੁਸ਼ ਸੋਚੋ। ਤੁਸੀਂ ਹੀ ਦੱਸੋ, ਉਨ੍ਹਾਂ ਬਿਨਾਂ ਮੇਰੇ ਬੁਰਕੀ ਕਿੱਦਾਂ ਲੰਘੂ ? ਉਨ੍ਹਾਂ ਨੇ ਤਾਂ ਮੇਰਾ ਦਿਲ ਲੂਹ ਛੱਡਿਐ ! ਰੱਬ ਨੇ ਮੈਨੂੰ ਇਹ ਦਿਨ ਵੀ ਦਿਖਾਉਣੇ ਸੀ ? ਏਦੂੰ ਤਾਂ ਚੰਗਾ ਸੀ, ਮੈਨੂੰ ਚੁੱਕ ਹੀ ਲੈਂਦਾ।''

''ਬੱਸ ਵੀ ਕਰ, ਤੁਲਸਾਂ ਭੈਣ। ਰੋਣ-ਧੋਣ ਨਾਲ ਕੀ ਹੁੰਦੈ ? ਚੁੱਪ ਕਰਕੇ ਕੁਸ਼ ਖਾ-ਪੀ-ਲੈ। ਇਹ ਉਮਰ ਤੇਰੀ ਫਾਕਿਆਂ ਦੀ ਨਹੀਂ।''

''ਨਹੀਂ, 'ਚਾਰੀਆ ਜੀ, ਪਹਿਲਾਂ ਤੁਸੀਂ ਉਨ੍ਹਾਂ ਨੂੰ ਛੁਡਾ ਲਿਆਓ, ਜੇ ਮੇਰੀ ਥਾਂ ਤੁਹਾਡੀ ਧੀ ਹੁੰਦੀ ਤੇ ਉਹਦਾ ਪ੍ਰਾਹੁਣਾ ਦਿੱਤਾ ਹੁੰਦਾ ਅੰਦਰ, ਤਾਂ ਤੁਸੀਂ ਐਂ ਹੀ ਹੱਥ ਤੇ ਹੱਥ ਧਰ ਕੇ ਬੈਠੇ ਰਹਿਣਾ ਸੀ,'' ਤੁਲਸਾਂ ਨੇ ਆਚਾਰੀਏ ਦੇ ਦਿਲ ਨੂੰ ਟੁੰਬਣਾ ਚਾਹਿਆ। ਆਚਾਰੀਏ ਦੀ ਪਤਨੀ ਹੁਣ ਤੱਕ ਚੁੱਪ ਸੀ। ਹੁਣ ਉਹ ਵੀ ਡੁਸਕਣ ਲਗ ਪਈ। ਆਚਾਰੀਆ ਸ਼ਸ਼ੋਪੰਜ ਵਿਚ ਪੈ ਗਿਆ। ਉਹ ਆਪਣੀ ਪਤਨੀ ਦੇ ਦੁੱਖ ਨੂੰ ਜਾਣਦਾ ਸੀ। ਤੁਲਸਾਂ ਬੜੀ ਛੋਟੀ ਉਮਰ ਦੀ ਸੀ। ਉਹ ਆਚਾਰੀਏ ਦੀ ਪੋਤੀ ਬਰੋਬਰ ਸੀ। ਸ਼ਾਇਦ ਦੁੱਖ ਦੇ ਅਸਗਾਹ ਸਾਗਰ ਵਿਚ ਸਾਰਿਆਂ ਦੇ ਪਾਪ-ਦੋਸ਼ ਧੁਲ ਜਾਂਦੇ ਹਨ। ਉਂਜ ਤਾਂ ਸ਼ੇਸ਼ੱਪਾ ਤੇ ਤੁਲਸਾਂ ਉਨ੍ਹਾਂ ਦੇ ਘਰ ਕਈ ਵਾਰ ਆ ਚੁੱਕੇ ਸਨ। ਆਖ਼ਰ ਇਕੋ ਪਿੰਡ ਵਿਚ ਜੁ ਰਹਿੰਦੇ ਸਨ। ਪਰ ਉਨ੍ਹਾਂ ਦੀ ਦਿਲੀ ਸਾਂਝ ਨਹੀਂ ਪੈ ਸਕੀ ਸੀ। ਉਨ੍ਹਾਂ ਨੂੰ ਕਦੇ ਅਪਣੱਤ ਦਾ ਅਹਿਸਾਸ ਨਹੀਂ ਹੋਇਆ ਸੀ। ਪਰ ਅੱਜ ਸਭ ਕੁਝ ਅਜੀਬ ਵਾਪਰ ਰਿਹਾ ਸੀ। ਅੱਜ ਤੁਲਸਾਂ ਨੂੰ ਦੇਖ ਕੇ ਉਨ੍ਹਾਂ ਦੇ ਦਿਲ ਵਿਚ ਤੇਹ ਕਿਥੋਂ ਉਮਡ ਆਇਆ ਸੀ ? ਟਿਮਟਿਮਾਂਦੇ ਦੀਵੇ ਦੀ ਲੋਅ ਵਿਚ ਆਚਾਰੀਏ ਨੇ ਆਪਣੀ ਪਤਨੀ ਨੂੰ ਦੇਖਿਆ। ਉਹਦੀਆਂ ਅੱਖਾਂ ਵਿਚ ਹੰਝੂ ਛਲਕ ਰਹੇ ਸਨ, ਜਿਵੇਂ ਉਹ ਆਖ ਰਹੀਆਂ ਸਨ-ਅੱਜ ਮੇਰੀ ਧੀ ਦਾ ਬੇੜਾ ਪਾਰ ਲਾਓ।' ਲਾਚਾਰ ਆਚਾਰੀਏ ਨੇ ਮਨ ਵਿਚ ਕੁਝ ਸੋਚਿਆ ਤੇ ਥਾਲੀ ਵਲ ਦੇਖੇ ਬਿਨਾ ਬੈਠ ਗਿਆ।

''ਹੌਸਲਾ ਰਖ, ਤੁਲਸਾਂ,ਰੱਬ ਸੱਚੇ ਤੇ ਡੋਰ ਰੱਖ, ਇਥੇ ਹੀ ਸੌਂ ਜਾ। ਪਰ ਕੁਸ਼ ਖਾ ਲੈ। ਮੈਂ ਹੁਣ ਹਵੇਲੀ ਜਾਣੈ। ਸਵੇਰ ਨਦੀ ਇਸ਼ਨਾਨ ਕਰਨ ਗਿਆਂ ਘਰ ਹੋ ਕੇ ਜਾਊਂਗਾ। ਰਾਜਾ-ਸਾਹਬ ਦੇ ਕੰਨਾਂ 'ਚ ਤੇਰੀ ਗੱਲ ਵੀ ਪਾ ਦਊਂਗਾ। ਜੇ ਤੇਰੇ ਭਾਗ ਚੰਗੇ ਹੋਏ ਤਾਂ ਰਾਜਾਸਾਹਬ ਪ੍ਰਾਂਤਸਾਹਬ ਨੂੰ ਕਹਿ ਦੇਣਗੇ, ਖਵਰੇ ਉਹ ਅਗੋਂ ਮੰਨ ਹੀ ਲਵੇ,'' ਇਹ ਆਖ ਕੇ ਆਚਾਰੀਆ ਉਥੋਂ ਤੁਰ ਪਿਆ।

ਰਾਜਾਸਾਹਬ ਨੇ ਅਗਲੇ ਦਿਨ ਦੁਪਹਿਰੇ ਇੰਦਰਪੁਰ ਚਲੇ ਜਾਣਾ ਸੀ। ਉਹ ਪਹਿਲੀ ਵਾਰ ਪਾਦੱਲੀ ਆਇਆ ਸੀ। ਇਸ ਲਈ ਉਹਨੇ ਕਿਹਾ ਸੀ ਕਿ ਉਹ ਹੁਲੀਬਿਆਟੀਆਂ, ਕਿਸਾਨਾਂ ਤੇ ਹੋਰਨਾਂ ਦਾ ਮਾਣ ਕਰੇਗਾ। ਉਹਨੇ ਜਸਵੰਤਰਾਓ ਨੂੰ ਕਿਹਾ ਕਿ ਇਹੋ ਜਿਹੇ ਲੋਕਾਂ

ਦੀ ਫਹਰਿਸਤ ਤਿਆਰ ਕੀਤੀ ਜਾਏ। ਜਸਵੰਤਰਾਓ ਨੇ ਝਟ ਫ਼ਹਰਿਸਤ ਤਿਆਰ ਕਰ ਦਿੱਤੀ। ਪਰ ਆਚਾਰੀਏ ਦੀ ਮਨਜ਼ੂਰੀ ਲੈਣੀ ਵੀ ਜ਼ਰੂਰੀ ਸੀ।

ਆਚਾਰੀਆ ਅਜ ਅਪੜਿਆ, ਤਾਂ ਜਸਵੰਤਰਾਓ ਨੇ ਉਹਨੂੰ ਫ਼ਹਰਿਸਤ ਫੜਾ ਦਿੱਤੀ। ਉਸ ਵਿਚ ਲਿਖਿਆ ਸੀ ਕਿ ਰਾਜਪੁਰੋਹਤ ਨੂੰ ਜ਼ਰੀਦਾਰ ਸਾਲ ਤੇ ਦੱਛਣਾ ਦਿੱਤੀ ਜਾਏ। (ਇਹ ਫ਼ਹਰਿਸਤ ਦੇਵਨਾਗਰੀ ਵਿਚ ਲਿਖੀ ਹੋਣ ਕਰਕੇ ਆਚਾਰੀਏ ਨੇ ਪੜ੍ਹ ਲਈ ਸੀ)। ਉਹਨੂੰ ਇਹ ਗੱਲ ਜਚੀ ਨਾ। ਉਹਨੇ ਉਜ਼ਰ ਕੀਤਾ ਕਿ ਉਹਦੇ ਵਰਗੇ ਨਾਚੀਜ਼ ਬ੍ਰਾਹਮਣ ਲਈ ਇੰਨਾ ਵੱਡਾ ਮਾਣ ਠੀਕ ਨਹੀਂ। ਪਰ ਜਸਵੰਤਰਾਓ ਆਪਣੀ ਥਾਂ ਅੜਿਆ ਹੋਇਆ ਸੀ।

ਰਾਜਾ ਸਾਹਬ ਨੂੰ ਆਚਾਰੀਏ ਦੀ ਅੜੀ ਦਾ ਪਤਾ ਚਲ ਗਿਆ। ਉਹਨੇ ਆਚਾਰੀਏ ਨਾਲ ਗੱਲ ਕੀਤੀ। ਉਹਨੇ ਬੜੇ ਮਾਣ ਨਾਲ ਕਿਹਾ, "ਆਚਾਰੀਆ ਜੀ, ਰਿਆਸਤ ਹਾਲੇ ਇੰਨੀ ਕੰਗਾਲ ਨਹੀਂ ਹੋਈ ਕਿ ਆਪਣੇ ਰਾਜਪੁਰੋਹਤ ਦਾ ਵੀ ਸਤਿਕਾਰ ਨਾ ਕਰ ਸਕੇ। ਤੁਸੀਂ ਜੋ ਵੀ ਚਾਹੁੰਦੇ ਹੋ ਆਖੋ, ਅਸੀਂ ਦੇਣ ਨੂੰ ਤਿਆਰ ਹਾਂ।" ਰਾਜਾਸਾਹਬ ਦੇ ਹੱਠ ਅੱਗੇ ਆਚਾਰੀਏ ਦੀ ਕੋਈ ਪੇਸ਼ ਨਾ ਗਈ। ਉਹ ਸੋਚੀਂ ਪੈ ਗਿਆ। ਸ਼ੇਸ਼ੱਪੇ ਦੀ ਰਿਹਾਈ ਵਾਲੀ ਗੱਲ ਉਹਨੂੰ ਸਤਾ ਰਹੀ ਸੀ। ਉਹ ਇਸ ਬਾਬਤ ਰਾਜੇ ਨਾਲ ਗੱਲ ਕਰਨੀ ਚਾਹੁੰਦਾ ਸੀ। ਪਰ ਉਹ ਝਿਜਕ ਰਿਹਾ ਸੀ। ਸ਼ੇਸ਼ੱਪੇ ਨੇ ਕੋਈ ਨਿੱਕੇ-ਮੋਟੇ ਕਸੂਰ ਨਹੀਂ ਕੀਤੇ ਸਨ। ਕਾਨੂੰਨ ਦੀ ਨਜ਼ਰ ਵਿਚ ਇਹ ਸਾਰੇ ਨਾਕਾਬਲੇ-ਮੁਆਫ਼ ਸਨ। ਸਿਰਫ ਇਨਸਾਨੀਅਤ ਦੇ ਨਾਤੇ ਹੀ ਸ਼ੇਸ਼ੱਪੇ ਨੂੰ ਰਿਹਾ ਕੀਤਾ ਜਾ ਸਕਦਾ ਸੀ।

ਆਖ਼ਰ ਪੂਰੀ ਹਿੰਮਤ ਕਰਕੇ ਆਚਾਰੀਏ ਨੇ ਰਾਜਾਸਾਹਬ ਨੂੰ ਆਪਣੇ ਦਿਲ ਦੀ ਗੱਲ ਆਖ ਹੀ ਦਿੱਤੀ ਤੇ ਇਸ ਗੁੰਝਲ ਨੂੰ ਸੁਲਝਾਣ ਲਈ ਅਰਜ਼ ਗੁਜ਼ਾਰੀ।

"ਰਾਜਾਸਾਹਬ ਇਹ ਤਾਂ ਦਿਲਾਂ ਦੇ ਮਾਮਲੇ ਹਨ। ਦਲੀਲ ਦੇ ਛਾਬੇ ਨਹੀਂ ਤੁਲਦੀਆਂ ਹੁੰਦੀਆਂ ਇਹ ਗੱਲਾਂ। ਉਸ ਤੀਵੀਂ ਬਾਰੇ ਵੀ ਸੋਚੋ। ਉਹਦਾ ਕੁਸ਼ ਕਰੋ।" ਆਚਾਰੀਏ ਨੇ ਬੇਨਤੀ ਕੀਤੀ। ਰਾਜਾਸਾਹਬ ਸੋਚੀਂ ਪੈ ਗਿਆ। ਬਾਲਾਚਾਰੀਏ ਦੀ ਦਰਦਮੰਦ ਆਵਾਜ਼ ਤੇ ਈਮਾਨਦਾਰੀ ਤੋਂ ਰਾਜਾ ਬੜਾ ਪ੍ਰਭਾਵਿਤ ਹੋਇਆ। ਉਹਨੇ ਯਕੀਨ ਦਿੱਤਾ ਕਿ ਉਹ ਗਿਬਸਨ ਸਾਹਬ ਨਾਲ ਜ਼ਰੂਰ ਗੱਲ ਕਰਨਗੇ। ਤਾਂ ਵੀ ਗਿਬਸਨ ਬਾਰੇ ਸ਼ੱਕ ਸੀ। ਕਿਤੇ ਇਹ ਅੰਗਰੇਜ਼ ਅਫ਼ਸਰ ਨਿਆਂ-ਅਨਿਆਂ ਦੀ ਬਹਿਸ ਛੇੜ ਕੇ ਨਾ ਬੈਠ ਜਾਵੇ। ਪਰ ਤਾਂ ਵੀ ਰਾਜੇ ਨੇ ਕੋਸ਼ਿਸ਼ ਦੀ ਯਕੀਨਦਹਾਨੀ ਤਾਂ ਕਰ ਦਿੱਤੀ। ਆਚਾਰੀਆ ਬੜਾ ਖ਼ੁਸ਼ ਹੋਇਆ। ਹੁਣ ਉਹਨੇ ਰਾਜਾ-ਸਾਹਬ ਦੀ ਸਿਰੋਪੇ ਵਾਲੀ ਗੱਲ ਵੀ ਮੰਨ ਲਈ ਸੀ।

ਜਦ ਰਾਜਾਸਾਹਬ ਗਿਬਸਨ ਨੂੰ ਮਿਲਿਆ ਤਾਂ ਉਹਦਾ ਸ਼ੱਕ ਸਹੀ ਨਿਕਲਿਆ। ਗਿਬਸਨ ਤਾਂ ਕਿਸੇ ਵੀ ਛਾਬੇ ਪੂਰਾ ਹੀ ਨਹੀਂ ਉਤਰਦਾ ਸੀ। ਰਾਜਾਸਾਹਬ ਨੇ ਆਪਣੇ ਪਿਆਰ ਦਾ ਵਾਸਤਾ ਪਾ ਕੇ ਉਹਨੂੰ ਮਨਾਇਆ। ਆਖ਼ਰਕਾਰ ਸ਼ੇਸ਼ੱਪੇ ਦੀ ਬੰਦਖ਼ਲਾਸੀ ਹੋਈ।

ਗੱਲਬਾਤ ਦੌਰਾਨ ਰਾਜੇ ਨੇ ਦਲੀਲ ਦਿੱਤੀ ਸੀ ਕਿ ਤਕਾਵੀਆਂ ਵਿਚੋਂ ਜੋ ਰਕਮ ਸ਼ੇਸ਼ੱਪੇ ਨੇ ਦੱਬ ਲਈ ਸੀ, ਉਹ ਹਾਕਮਾਂ-ਅਫ਼ਸਰਾਂ ਦੀ ਆਉ ਭਗਤ ਵਿਚ ਹੀ ਤਾਂ ਖ਼ਰਚ ਹੋਈ ਸੀ। ਇਹ ਸੁਣ ਕੇ ਪ੍ਰਾਂਤਸਾਹਬ ਹੈਰਾਨ ਰਹਿ ਗਿਆ। ਉਹ ਤਾਂ ਆਪਣੇ ਖ਼ਰਚ ਦਾ ਪਾਈ-ਪਾਈ

ਦਾ ਹਿਸਾਬ ਕਰਕੇ ਅੱਗੇ ਤੁਰਦਾ ਸੀ। ਪਰ ਅੱਜ ਗੱਲ ਦੂਸਰੀ ਹੀ ਸੀ । ਹਾਕਮਾਂ ਨੂੰ ਖ਼ੁਸ਼ ਕਰਨ ਲਈ ਕੋਈ ਕਸਰ ਨਹੀਂ ਛੱਡੀ ਗਈ ਸੀ। ਪਰ ਇਹ ਸਾਰਾ ਪੈਸਾ ਗਰੀਬਾਂ ਦੇ ਪੱਲਿਓਂ ਆਉਂਦਾ ਸੀ, ਇਹ ਸੋਚ ਕੇ ਗੋਰਾ ਸਾਹਬ ਬੜਾ ਦੁਖੀ ਹੋਇਆ !

ਰਾਜਾਸਾਹਬ ਨੂੰ ਵਿਦਾ ਕਰਕੇ ਗਿਬਸਨ ਸਾਹਬ ਸਿੱਧਾ ਧਰਮਸਾਲਾ ਆਇਆ ਤੇ ਮਾਮਲੇਦਾਰ ਨੂੰ ਮਿਲ ਕੇ ਪੁਛਿੱਆ, "ਸ਼ੇਸ਼ੱਪੇ ਵਾਲੇ ਮਾਮਲੇ ਦਾ ਕੀ ਬਣਿਆ ?" ਮਾਮਲੇਦਾਰ ਨੇ ਫਰਮਾਬਰਦਾਰੀ ਦਿਖਾਈ, "ਜਨਾਬ, ਉਹਨੂੰ ਨਜ਼ਰਬੰਦ ਕਰ ਦਿੱਤੈ। ਸਾਰੇ ਗਵਾਹ-ਸਬੂਤ ਕੱਠੇ ਕਰਕੇ ਚਾਲਾਨ ਤਿਆਰ ਹੋ ਰਿਹੈ । ਪੁਲਸ ਵਾਲੇ ਇਹ ਸਾਰੀ ਕਾਰਵਾਈ ਕਰ ਰਹੇ ਨੇ ।" ਗਿਬਸਨ ਨੇ ਸ਼ੇਸ਼ੱਪੇ ਨੂੰ ਫੋਰਨ ਰਿਹਾ ਕਰਨ ਦਾ ਹੁਕਮ ਦਿੱਤਾ, "ਉਹਦੇ ਨਾਲ ਰਾਜਾਸਾਹਬ ਨੂੰ ਕੋਈ ਜ਼ਰੂਰੀ ਕੰਮ ਐ ।" ਤੇ ਉਹਨੇ ਗੱਲਾਂ ਗੱਲਾਂ ਵਿਚ ਬਾਲਾਚਾਰੀਏ ਦੀ ਗੁਜ਼ਾਰਿਸ਼ ਤੇ ਰਾਜਾਸਾਹਿਬ ਦੀ ਪੈਰਵੀ ਵਾਲੀ ਗੱਲ ਵੀ ਮਾਮਲੇਦਾਰ ਦੇ ਕੰਨੀਂ ਕਢ ਦਿੱਤੀ।

ਸਾਹਬ ਦੇ ਜਾਣ ਮਗਰੋਂ ਮਾਮਲੇਦਾਰ ਨੇ ਸ਼ੇਸ਼ੱਪੇ ਨੂੰ ਸੱਦਿਆ, "ਚਲ ਬਈ, ਤੇਰੀ ਰਿਹਾਈ ਆ ਗਈ ਐ । ਇੰਨਾ ਕੁਝ ਕਰਨ ਲਈ ਮੈਨੂੰ ਕੀ-ਕੀ ਕਰਨਾ ਪਿਆ। ਆਪਣੇ ਵੱਡਿਆਂ ਦੇ ਕੀਤੇ ਪੁੰਨ ਦਾ ਦਾਨ ਕਰਨਾ ਪਿਆ, ਸਮਝਿਆ ?" ਉਹਨੇ ਇੰਜ ਜਤਾਇਆ, ਜਿਵੇਂ ਉਹਨੇ ਹੀ ਸ਼ੇਸ਼ੱਪਾ ਰਿਹਾ ਕਰਵਾਇਆ ਹੁੰਦਾ ਹੈ । ਸ਼ੇਸ਼ੱਪਾ ਘਰ ਨੂੰ ਚਲੇ ਗਿਆ, ਤਾਂ ਮੁਣਸ਼ੀ ਗੋਪਾਲਰਾਓ ਮਾਮਲੇਦਾਰ ਕੋਲ ਆਇਆ ਤੇ ਗਿਬਸਨ ਸਾਹਬ ਦਾ ਪੱਤਰ ਉਹਨੂੰ ਦਿੱਤਾ। ਸਾਹਬ ਨੇ ਲਿਖਿਆ ਸੀ ਕਿ ਸਰਕਾਰੀ ਮਾਮਲੇ, ਕਾਰਕੁੰਨਾਂ ਆਦਿ ਦਾ ਜੋ ਵੀ ਖਰਚ ਆਇਆ ਹੈ, ਉਹ ਸਾਰਾ ਅਦਾ ਕਰਕੇ ਰਸੀਦ ਵਗੈਰਾ ਬਾਕਾਇਦਾ ਹਾਸਲ ਕੀਤੀ ਜਾਏ ਤੇ ਉਹਦੇ ਅੱਗੇ ਪੇਸ਼ ਕੀਤੀ ਜਾਏ। ਇਹ ਹੁਕਮ ਪੜ੍ਹ ਕੇ ਮਾਮਲੇਦਾਰ ਨੂੰ ਬੜਾ ਗੁੱਸਾ ਚੜ੍ਹਿਆ।

"ਇਹ ਕੀ ? ਰਸੀਦਾਂ ਮੰਗਦੈ ? ਅਸੀਂ ਇਹਦੇ ਪਿਉ ਦੇ ਦਿੱਤੇ ਪੈਸੇ ਖ਼ਰਚੇ ਐ ? ਜਿਹੜੀ ਇਹਨੂੰ ਰਸੀਦ ਦਈਏ ? ਜ਼ਮਾਨਾ ਹੀ ਨਹੀਂ ਰਿਹਾ । ਚੰਗਾ, ਜਾ ਬਾਬਾ, ਜਾ। ਸ਼ੇਸ਼ੱਪੇ ਨੂੰ ਜਾ ਕੇ ਆਖ, ਬਿੱਲ ਤਿਆਰ ਕਰਕੇ ਘੱਲੇ । ਹਾਂ, ਇਹ ਵੀ ਆਖ ਦੇਵੀਂ, ਬਿੱਲ ਦੀ ਰਕਮ ਸਾਡੀ ਰਕਮ ਨਾਲੋਂ ਨਾ ਵਧੇ।" ਮਾਮਲੇਦਾਰ ਨੇ ਉਚੇਚੀ ਤਾਕੀਦ ਕੀਤੀ।

ਸ਼ੇਸ਼ੱਪਾ ਹਾਲੇ ਗੋਪਾਲ ਕ੍ਰਿਸ਼ਣ ਦੇ ਮੰਦਰ ਕੋਲ ਹੀ ਪਹੁੰਚਿਆ ਸੀ। ਸਿਪਾਹੀ ਉਸਮਾਨ ਨੇ ਉਹਦਾ ਰਾਹ ਕੱਟਿਆ ਤੇ ਕਿਹਾ, "ਸਾਹਬ ਨੇ ਸੱਦਿਐ ।" ਸ਼ੇਸ਼ੱਪੇ ਨੂੰ ਲੱਗਾ ਕਿ ਕੋਈ ਨਵੀਂ ਬਿਪਤਾ ਆ ਪਈ ਹੈ । ਉਹ ਮੂੰਹ ਲਟਕਾਈ ਉਹਨੀ ਪੈਰੀਂ ਧਰਮਸਾਲਾ ਆਇਆ। ਜਦ ਮਾਮਲੇਦਾਰ ਨੇ ਖ਼ਰਚ ਦਾ ਬਿੱਲ ਮੰਗਿਆ, ਤਾਂ ਕਿਤੇ ਜਾ ਕੇ ਉਹਨੇ ਸੁੱਖ ਦਾ ਸਾਹ ਲਿਆ।

"ਪਰ ਰਾਏਸਾਹਬ, ਮੈਂ ਹੁਣ ਕੁਲਕਰਣੀ ਨਹੀਂ ਆਂ । ਸਰਕਾਰੀ ਕਾਗਜ਼ਾਤ ਤਾਂ ਸ਼ਾਮਰਾਓ ਕੋਲ ਹਨ। ਬਿੱਲ ਉਹੀ ਲਿਖ ਕੇ ਦਊਗਾ ।" ਸ਼ੇਸ਼ੱਪਾ ਇਸ ਗੱਲ ਵਿਚ ਆਉਣਾ ਨਹੀਂ ਚਾਹੁੰਦਾ ਸੀ।

"ਖਾਣਪੀਣ ਦਾ ਇੰਤਜ਼ਾਮ ਤਾਂ ਤੂੰਹੀਓ ਕੀਤਾ ਸੀ । ਬਿੱਲ ਵੀ ਤੂੰਹੀਓ ਦਏਂਗਾ।

ਬਿੱਲ ਪ੍ਰਾਂਤਸਾਹਬ ਅਗਾੜੀ ਪੇਸ਼ ਕਰਨੈ । ਸੋ ਤੂੰ ਭਾਈ, ਬਕਾਇਦਾ ਬਿੱਲ ਤਿਆਰ ਕਰਵਾ, ਇਸੇ ਲਈ ਤੈਨੂੰ ਸੱਦਿਆ ਸੀ," ਗੋਪਾਲਰਾਓ ਨੇ ਕਿਹਾ ।

"ਰਾਏਸਾਹਬ, ਮੈਂ ਬਿੱਲ ਤਿਆਰ ਕਾਹਦੇ ਲਈ ਕਰਨੈ ? ਸਾਰਾ ਸਮਾਨ ਈਰੱਪੇ ਕਰਾੜ ਦਿਓ ਮੰਗਵਾਇਆ ਸੀ । ਉਹਦੀ ਬਹੀ 'ਚ ਲਿਖਿਆ ਹੈਗਾ । ਉਹਦੀ ਨਕਲ ਪੇਸ਼ ਕਰ ਦਿਓ । ਕੰਮ ਬਣ ਜਾਊ," ਇਹ ਆਖ ਕੇ ਉਹਨੇ ਮਲੱਪੇ ਨੂੰ ਹਟਵਾਣੀਏ ਦਿਉਂ ਬਿੱਲ ਲੈਣ ਭੇਜ ਦਿੱਤਾ ਤੇ ਫੇਰ ਧਰਮਸਾਲਾ ਵਿਚ ਹੀ ਬੈਠਾ ਗੱਪਾਂ ਮਾਰਨ ਲਗ ਪਿਆ ।

ਹਟਵਾਣੀਏ ਦਾ ਬਿੱਲ ਦੇਖ ਕੇ ਗੋਪਾਲਰਾਓ ਦੇ ਹੋਸ਼ ਉਡ ਗਏ । ਉਹਨੂੰ ਸ਼ੱਕ ਹੋਇਆ । ਇੰਨਾ ਸਾਮਾਨ ਤਾਂ ਕਿਸੇ ਹਾਕਮ ਦੇ ਧੀ-ਪੁੱਤ ਦੇ ਵਿਆਹ ਉਤੇ ਵੀ ਨਹੀਂ ਲਗਦਾ ਹੋਣਾ । ਉਹ ਕਹਿ ਕੇ ਚਲੇ ਗਿਆ, "ਠਹਿਰੋ, ਮਾਮਲੇਦਾਰ ਸਾਹਬ ਨੂੰ ਦਿਖਾ ਲਿਆਵਾਂ ।"

ਬਾਲਾਚਾਰੀਏ ਨੂੰ ਸ਼ੇਸ਼ੱਪੇ ਦੀ ਰਿਹਾਈ ਦੀ ਖ਼ਬਰ ਮਿਲ ਗਈ ਸੀ । ਉਹਨੂੰ ਧਰਮਸਾਲਾ ਵਿਚ ਬੈਠੇ ਨੂੰ ਦੇਖ ਕੇ ਪੁੱਛਿਆ, "ਕਿਉਂ ਬਈ ਸ਼ੇਸ਼ੱਪੇ, ਹਾਲੇ ਤਕ ਇਥੇ ਹੀ ਬੈਠਾ ਹੋਇਐਂ ?" ਪਰ ਆਚਾਰੀਏ ਨੂੰ ਦੇਖਣ ਸਾਰ ਹੀ ਸ਼ੇਸ਼ੱਪਾ ਬੌਂਦਲ ਗਿਆ । ਉਹਦਾ ਸਾਹਾ ਦੱਬਿਆ ਗੁੱਸਾ ਬਾਹਰ ਆ ਗਿਆ । ਆਚਾਰੀਏ ਦਾ ਸਵਾਲ ਉਹਨੂੰ ਮਖੌਲ ਜਾਪਿਆ । ਆਦਤਨ ਉਹ ਹਰ ਗੱਲ ਦਾ ਉਲਟਾ ਮਤਲਬ ਕੱਢਦਾ ਸੀ । ਉਹਨੇ ਮੱਥੇ ਵੱਟ ਪਾ ਕੇ ਕਿਹਾ, "ਕਿਉਂ ? ਤੁਸੀਂ ਸੋਚਿਆ ਹੋਣੈ, ਮੈਂ ਜੇਲ 'ਚ ਬੈਠਾ ਹੋਊਂਗਾ । ਮੈਂ ਤਾਂ ਰਿਹਾ ਹੋ ਗਿਆਂ, ਆਚਾਰੀਆ ਜੀ ਮਹਾਰਾਜ !" ਆਚਾਰੀਆ ਅੱਗੋਂ ਸ਼ਾਂਤ ਰਿਹਾ । "ਵਿਚਾਰੀ ਤੁਲਸਾਂ ਬੜੀ ਘਬਰਾਈ ਹੋਈ ਸੀ । ਰਿਹਾ ਹੁੰਦਿਆਂ ਹੀ ਤੈਨੂੰ ਘਰ ਜਾਣਾ ਚਾਹੀਦਾ ਸੀ । ਕਚਿਹਰੀ ਵਾਲਿਆਂ ਨੇ ਹਾਲੇ ਪਿੱਛਾ ਨਹੀਂ ਛੱਡਿਆ ?" ਆਚਾਰੀਏ ਨੇ ਪੁੱਛਿਆ ।

"ਹਾਂ, ਇਨ੍ਹਾਂ ਦੀ ਸੁਹਬਤ ਕਰਕੇ ਜਾਂ ਅਸ਼ੀਰਵਾਦ ਕਰਕੇ, ਮੈਂ ਰਿਹਾ ਹੋ ਗਿਆ, ਆਚਾਰੀਆ ਜੀ । ਮੈਂ ਇਨ੍ਹਾਂ ਨੂੰ ਛਡ ਦੇਵਾਂ ? ਤੇ ਉਨ੍ਹਾਂ ਦਾ ਪੱਲਾ ਫੜ ਲਵਾਂ, ਜਿਨ੍ਹਾਂ ਨੇ ਮੈਨੂੰ ਅੰਦਰ ਕਰਵਾਇਆ ਸੀ ? ਕਿਉਂ,ਤੁਹਾਡਾ ਕੀ ਹੁਕਮ ਐ !" ਉਹਦੇ ਹਰ ਬੋਲ ਵਿਚ ਚੋਭ ਸੀ ।

"ਜਿਹੀ ਕਰਨੀ, ਤਿਹੀ ਭਰਨੀ । ਦੂਜਿਆਂ ਨੂੰ ਕਾਹਨੂੰ ਦੋਸ਼ ਦੇਈ ਜਾਂਦੈਂ ? ਸਮਝ ਲੈ, ਤੇਰੀ ਵਹੁਟੀ ਨੇ ਪੁੰਨ ਕੀਤੇ ਹੋਏ ਸੀ ।" ਇਹ ਆਖ ਕੇ ਆਚਾਰੀਆ ਓਥੋਂ ਤੁਰ ਪਿਆ । ਸ਼ੇਸ਼ੱਪਾ ਸ਼ਾਇਦ ਕੁਝ ਹੋਰ ਕਹਿਣਾ ਚਾਹੁੰਦਾ ਸੀ, ਪਰ ਆਚਾਰੀਆ ਰੁਕਿਆ ਨਹੀਂ । ਓਧਰੋਂ ਗੋਪਾਲਰਾਓ ਆ ਗਿਆ ।

ਦੋਹਵੇਂ ਫੇਰ ਖ਼ਰਚ ਦੀਆਂ ਗੱਲਾਂ ਕਰਨ ਲਗ ਪਏ । ਦੋਹਵੇਂ ਪੈਸੇ ਦੇ ਮਾਮਲੇ ਵਿਚ ਬੜੇ ਸੂਮ ਸਨ । ਖ਼ੈਰ, ਇਕ ਘੰਟਾ ਲਾ ਕੇ ਉਹ ਕਿਸੇ ਨਿਰਣੇ 'ਤੇ ਪੁੱਜ ਹੀ ਗਏ, ਕਿ ਫਿਲਹਾਲ ਸ਼ੇਸ਼ੱਪਾ ਆਪ ਰਸੀਦ ਲਿਖ ਕੇ ਦੇ ਦੇਵੇਗਾ । ਮਗਰੋਂ ਮਾਮਲੇਦਾਰ ਕੋਲੋਂ ਆਪ ਰਕਮ ਵਸੂਲ ਲਵੇਗਾ । ਪਰ ਗੋਪਾਲ ਰਾਓ ਨੂੰ ਇਹ ਵੀ ਚੰਗੀ ਤਰ੍ਹਾਂ ਪਤਾ ਸੀ ਕਿ ਇਹ ਪੈਸਾ ਹੁਣ ਸ਼ੇਸ਼ੱਪੇ ਨੂੰ ਮਿਲਣੋਂ ਰਿਹਾ !

"ਸ਼ੇਸ਼ੱਪੇ, ਦਾਨ ਦਿੱਤੀ ਕੰਨਿਆ, ਹਾਕਮਾਂ ਦੇ ਹੱਥ ਲੱਗੀ ਰਕਮ ਕਦੇ ਮੁੜ ਕੇ ਨਹੀਂ

ਆਉਂਦੀ। ਇਹ ਗੱਲ ਸ਼ਾਸ਼ਤਰਾਂ 'ਚ ਲਿਖੀ ਹੋਈ ਸਮਝ। ਤੈਨੂੰ ਨਹੀਂ ਪਤਾ। ਚਲ ਹੁਣ ਰਸੀਦ ਤਾਂ ਲਿਖ ਕੇ ਦੇ ਪਰ੍ਹਾਂ। ਰਹੀ ਪੈਸੇ ਦੀ ਗੱਲ, ਕੋਈ ਨਾ ਕੋਈ ਰਾਹ ਤਾਂ ਕਢਾਂਗੇ ਹੀ," ਆਖ ਕੇ ਗੋਪਾਲਰਾਓ ਨੇ ਉਹਦੀ ਪਿੱਠ ਥਪਥਪਾਈ।

ਸ਼ੇਸ਼ੱਪਾ ਘਰ ਪੁੱਜਾ,ਤਾਂ ਦੇਖਿਆ ਕਿ ਤੁਲਸਾਂ ਬਾਈ ਭਗਵਾਨ ਅੱਗੇ ਦੀਵਾ ਬਾਲ ਕੇ ਬੈਠੀ ਹੈ। ਉਹਨੂੰ ਦੇਖਦਿਆਂ ਇਕਦਮ ਉਹਨੂੰ ਆਚਾਰੀਏ ਦੀ ਗੱਲ ਚੇਤੇ ਆ ਗਈ—'ਤੇਰੀ ਘਰਵਾਲੀ ਨੇ ਪੁੰਨ ਕੀਤੇ ਹੋਏ ਸੀ, ਜਿਹੜਾ ਤੂੰ ਬਚ ਗਿਆ।'

# 36

ਮਹਾਰਾਜੇ ਨੇ ਹਵੇਲੀਓਂ ਨਿਕਲਦਿਆਂ-ਨਿਕਲਦਿਆਂ ਦੁਪਹਿਰ ਦਾ ਇਕ ਵਜਾ ਦਿੱਤਾ। ਮੁਜ਼ਾਰਿਆਂ ਨੇ ਵਾਜੇ ਦਾ ਇੰਤਜ਼ਾਮ ਪਹਿਲਾਂ ਹੀ ਕੀਤਾ ਹੋਇਆ ਸੀ। ਰਾਜਾਸਾਹਬ ਜਿੰਨੇ ਦਿਨ ਪਾਦੱਲੀ ਵਿਚ ਰਿਹਾ ਸੀ, ਉਨੇ ਦਿਨ ਪਿੰਡ ਵਿਚ ਮੇਲਾ ਲੱਗਾ ਰਿਹਾ ਸੀ। ਤੇ ਅੱਜ ਉਸ ਮੇਲੇ ਦਾ ਛੇਕੜਲਾ ਦਿਨ ਸੀ। ਸਾਰਾ ਪਿੰਡ ਜਲੂਸ ਵਿਚ ਸ਼ਰੀਕ ਸੀ। ਸਾਰੇ ਪੱਤਣ ਤਕ ਰਾਜੇ ਨੂੰ ਛਡਣ ਆਏ ਸਨ।

ਪਿਛਲੇ ਦਿਨਾਂ ਵਿਚ ਪਾਣੀ ਵਧ ਜਾਣ ਕਾਰਣ ਪਿੰਡ ਦੇ ਪੂਰਬ ਤੇ ਪੱਛਮ ਵੱਲ ਦੂਰ-ਦੂਰ ਤਕ ਫੈਲ ਗਿਆ ਸੀ ਤੇ ਪਿੰਡ ਟਾਪੂ ਵਾਂਙ ਲਗ ਰਿਹਾ ਸੀ। ਨਦੀ ਵਿਚ ਹੜ੍ਹ ਕੋਈ ਨਵਾਂ ਨਹੀਂ ਆਇਆ ਸੀ। ਇਸ ਹਾਲਤ ਵਿਚ ਤਿੰਨ-ਤਿੰਨ ਮੀਲ ਬੇੜੀ ਪੈਂਦੀ ਹੁੰਦੀ ਸੀ। ਅੱਜ ਮੱਲਾਹਾਂ ਨੇ ਬੜੀ ਮੁਹਾਰਤ ਤੇ ਚੌਕਸੀ ਨਾਲ ਬੇੜੀ ਪਾਰਲੇ ਪੱਤਣ ਲਾਉਣੀ ਸੀ।

ਪੁਲਸ ਵਾਲਿਆਂ ਨੇ ਰਾਜੇ ਨੂੰ ਸਲਾਮੀ ਦਿੱਤੀ ਤੇ ਮੁਜ਼ਾਰਿਆਂ ਨੇ ਜੈਕਾਰੇ ਛੱਡੇ। ਰਾਜੇ ਨੇ ਰਾਜਪੁਰੋਹਤ ਬਾਲਾਚਾਰੀਆ ਨੂੰ ਪ੍ਰਣਾਮ ਕਰਕੇ ਆਸ਼ੀਰਵਾਦ ਲਿਆ। ਉਹਨੇ ਗਿਰਸਨ ਨਾਲ ਹੱਥ ਮਿਲਾਇਆ, ਤਾਂ ਉਹ ਨਿਰੀ ਰਸਮ ਨਹੀਂ, ਸਗੋਂ ਦੋ ਦਿਲਾਂ ਦਾ ਮਿਲਾਪ ਲੱਗ ਰਿਹਾ ਸੀ। ਪਾਦੱਲੀ ਨਾਲ ਰਾਜੇ ਦਾ ਰਿਸ਼ਤਾ ਪਿਛਿਓਂ ਚਲਿਆ ਆਉਂਦਾ ਸੀ। ਉਹਦੇ ਵੱਡੇ-ਵਡੇਰੇ ਇਸੇ ਪਿੰਡ ਦੇ ਸਨ। ਪਰ ਰਾਜਾਸਾਹਬ ਨੇ ਜੱਦੀ ਪਿੰਡ ਪਹਿਲੀ ਵਾਰ ਦੇਖਿਆ ਸੀ। ਥੋਹੜੇ ਦਿਨਾਂ ਵਿਚ ਹੀ ਉਹਨੇ ਕਿੰਨੀ ਅਪਣੱਤ ਪੈਦਾ ਕਰ ਲਈ ਸੀ। ਵਿਦਾਈ ਦੀਆਂ ਸਾਰੀਆਂ ਰਸਮਾਂ ਪੂਰੀਆਂ ਹੋਈਆਂ। ਰਾਜਾ ਬੇੜੀ ਵਿਚ ਸਵਾਰ ਹੋਣ ਤੋਂ ਪਹਿਲਾਂ ਰੁਕਿਆ। ਜਿਵੇਂ ਉਹ ਜਾਣਾ ਨਹੀਂ ਚਾਹੁੰਦਾ ਸੀ। ਉਹਨੇ ਚਾਰੇ ਪਾਸੇ ਦੇਖਿਆ, ਜਿਵੇਂ ਕਿਸੇ ਨੂੰ ਲਭ ਰਿਹਾ ਹੋਵੇ, ਪਰ ਲਭਣ ਨੂੰ ਕੁਝ ਨਾ ਹੋਵੇ।

ਦਾਦਾ ਮਹਾਰਾਜੇ ਨਾਲ ਹੀ ਜਾ ਰਿਹਾ ਸੀ। ਉਹਨੇ ਨਵਾਂ ਜੋੜਾ ਜਾਮਾ ਪਾਇਆ ਹੋਇਆ ਸੀ; ਜੁੱਤੀ ਨਵੀਂ ਸੀ। ਉਹਦੀ ਚਾਲ-ਢਾਲ ਵਿਚ ਨਵਾਂ ਰੰਗ ਆ ਗਿਆ ਸੀ। ਪਰ ਸਾਰੀਆਂ ਗੱਲਾਂ ਉਤੇ ਵਿਯੋਗ ਦਾ ਰੰਗ ਭਾਰੂ ਸੀ। ਦਾਦਾ ਉਦਾਸ ਸੀ। ਉਹ ਰੋਣਹਾਕਾ ਹੋਇਆ ਖੜ੍ਹਾ ਇਧਰ-ਉਧਰ ਬੇਵਜ੍ਹਾ ਮੁਤਰ-ਮੁਤਰ ਝਾਕੀ ਜਾਂਦਾ ਸੀ।

ਰਾਜੇਸਾਹਬ ਦੇ ਪਿੱਛੇ ਹੀ ਦਾਦਾ ਵੀ ਬੇੜੀ ਵਿਚ ਚੁੱਪ ਕੀਤਿਆਂ ਸਵਾਰ ਹੋਇਆ। ਲੱਛਮਣ ਭੀੜ ਚੀਰਦਾ ਅਗਾਂਹ ਵਧਿਆ ਤੇ ਆਪਣੇ ਪੁੱਤ ਦੇ ਗਲ ਲੱਗ ਕੇ ਰੋਣ ਲਗ ਪਿਆ। ਉਹਦੇ ਕੋਲੋਂ ਕੁਝ ਬੋਲਿਆ ਨਹੀਂ ਜਾਂਦਾ ਸੀ। ਉਹਦੇ ਹੰਝੂ ਦਾਦੇ ਦੇ ਸਿਰ ਉਤੇ ਡਿਗ ਰਹੇ ਸਨ । ਇੰਨੇ ਨੂੰ ਕਾਸਿਮ ਨੇ ਲੱਛਮਣ ਨੂੰ ਹਲੂਣਿਆ, "ਤੂੰ ਪਾਗਲ ਤਾਂ ਨਹੀਂ ਹੋ ਗਿਆ ? ਤੈਨੂੰ ਕਦੇ ਅਕਲ ਆਊਗੀ ਵੀ ਕਿ ਨਹੀਂ ? ਤੇਰਾ ਕੀ ਖ਼ਿਆਲ ਐ, ਰਾਜਾ ਸਾਹਬ ਲਿਜਾ ਕੇ ਤੇਰੇ ਪੁੱਤ ਨੂੰ ਕਾਲਕੋਠੜੀ 'ਚ ਸੁੱਟ ਦੇਣਗੇ ?" ਕਾਸਿਮ ਦਾ ਦਿਲ ਵੀ ਪਿਘਲਿਆ ਹੋਇਆ ਸੀ। ਉਹਨੇ ਉਪਰੋਂ-ਉਪਰੋਂ ਝਿੜਕਿਆ ਸੀ। ਲੱਛਮਣ ਹਾਲੇ ਵੀ ਭੁੱਬੀਂ ਰੋ ਰਿਹਾ ਸੀ। "ਤੂੰ ਤਾਂ ਨਿਰਾ ਨਿਆਣਾ ਹੋ ਗਿਐਂ। ਤੂੰ ਸਗੋਂ ਖ਼ੁਸ਼ ਹੋ, ਤੇਰੇ ਪੁੱਤ ਨੂੰ ਮਹਾਰਾਜ ਸਾਹਬ ਦਾ ਆਸਰਾ ਮਿਲ ਗਿਐ। ਪੁੱਤ ਨੂੰ ਖ਼ੁਸ਼ੀ-ਖ਼ੁਸ਼ੀ ਤੋਰ।" ਕਾਸਿਮ ਨੇ ਫੇਰ ਸਮਝਾਇਆ।

ਬੇੜੀ ਪਾਣੀ ਵਾਂਙ ਵਹਿ ਤੁਰੀ। ਇੰਜ ਲਗਦਾ ਸੀ ਕਿ ਬੇੜੀ ਲਈ ਕਿਨਾਰੇ ਦਾ ਬੰਧਨ ਤੋੜਨਾ ਵੀ ਸੌਖਾ ਨਹੀਂ। ਸ਼ਾਇਦ ਇਸੇ ਕਾਰਣ ਬੇੜੀ ਲਹਿਰਾਂ ਉਤੇ ਡਿਕੋ ਡੋਲੇ ਖਾਂਦੀ ਜਾਂਦੀ ਸੀ। ਰਾਜਾਸਾਹਬ ਦੀ ਨਜ਼ਰ ਕੰਢੇ ਉਤੇ ਹੀ ਲੱਗੀ ਹੋਈ ਸੀ। ਉਹ ਤੇ ਦਾਦਾ ਹੱਥ ਜੋੜੀ ਖੜ੍ਹੇ ਸਨ, ਜਿਵੇਂ ਉਹ ਪੱਤਣ ਉੱਤੇ ਖੜ੍ਹੇ ਲੋਕਾਂ ਤੋਂ ਵਿਦਾ ਲੈ ਰਹੇ ਹੋਣ।

ਦਾਦਾ ਇਕਟੱਕ ਪਾਦੱਲੀ ਵਲ ਦੇਖੀ ਜਾ ਰਿਹਾ ਸੀ। ਹੇਠਾਂ ਨਦੀ ਦਾ ਪਾਣੀ ਕਲੋਲਾਂ ਕਰ ਰਿਹਾ ਸੀ। ਪਾਦੱਲੀ ਦੂਰ, ਹੋਰ ਦੂਰ ਹੋਈ ਜਾਂਦੀ ਸੀ ਤੇ ਦਾਦੇ ਦੀਆਂ ਅੱਖਾਂ ਨਮ ਹੋ ਗਈਆਂ। ਉਹਦੇ ਦਿਲ ਦਾ ਹਾਲ ਉਹਦਾ ਕੋਈ ਮਹਿਰਮ ਹੀ ਜਾਣ ਸਕਦਾ ਸੀ।

ਬੇੜੀ ਤੇਜ਼ ਹੋ ਗਈ। ਮੱਲਾਹਾਂ ਨੇ ਸਾਰਿਆਂ ਨੂੰ ਬੈਠ ਜਾਣ ਲਈ ਕਿਹਾ। ਹੁਣ ਬੇੜੀ ਮੰਝਧਾਰ ਵਿਚ ਸੀ ! ਹਵਾ ਕਾਰਣ ਬੇੜੀ ਔਝੜੇ ਪੈ ਜਾਣੀ ਸੀ।

ਮੱਲਾਹ ਵੰਝ ਬੜੀ ਤੇਜ਼-ਤੇਜ਼ ਮਾਰਨ ਲੱਗੇ। ਹਰ ਵੰਝ ਦੇ ਨਾਲ ਦੋ-ਦੋ ਮੱਲਾਹ ਡਹੇ ਹੋਏ ਸਨ। ਉਹ ਆਪਣੀਆਂ ਬਾਹਵਾਂ ਦੀ ਸਾਰੀ ਤਾਕਤ ਲਾ ਕੇ ਪੂਰਬ ਵਲ ਲਗਾਤਾਰ ਜਾ ਰਹੀ ਬੇੜੀ ਨੂੰ ਪਾਰਲੇ ਪੱਤਣ ਵਲ ਲਿਜਾਣ ਦੀ ਕੋਸ਼ਿਸ਼ ਕਰ ਰਹੇ ਸਨ। ਹੜ੍ਹ ਆਉਣ ਕਾਰਣ ਵਗਦੇ ਆਉਂਦੇ ਉਖੜੇ ਹੋਏ ਦਰਖ਼ਤ ਰੁਕਾਵਟ ਬਣ ਰਹੇ ਸਨ। ਹੁਣ ਬੇੜੀ ਮੰਝਧਾਰ ਵਿਚ ਸੀ। ਬੇੜੀ ਦੀ ਰਫ਼ਤਾਰ ਹੋਰ ਤੇਜ਼ ਹੋ ਗਈ। ਇੰਜ ਲਗਦਾ ਸੀ, ਜਿਵੇਂ ਪਾਦੱਲੀ ਦੇ ਸਾਰੇ ਖੇਤ, ਕੋਠੇ, ਬਾਗ਼-ਬਗ਼ੀਚੇ ਪੂਰਬ ਵਿਚੋਂ ਉਠ ਕੇ ਪੱਛਮ ਵਿਚ ਆ ਗਏ ਹਨ।

ਦਾਦੇ ਦਾ ਧਿਆਨ ਨਾ ਵਹਿਣ ਵਲ ਸੀ, ਨਾ ਬੇੜੀ ਵਲ। ਇਸ ਤਰ੍ਹਾਂ ਦਾ ਸਫ਼ਰ ਉਹਦੇ ਲਈ ਕੋਈ ਨਵਾਂ ਨਹੀਂ ਸੀ। ਉਹਦਾ ਧਿਆਨ ਆਪਣੇ ਪਿੰਡ ਦੇ ਪੱਤਣ ਵਲ ਸੀ। ਕੰਢੇ ਦੀ ਮਿੱਟੀ ਖੁਰ-ਖੁਰ ਕੇ ਵਹਿਣ ਵਿਚ ਡਿਗ ਰਹੀ ਸੀ। ਹਰ ਵਰ੍ਹੇ ਪਾਦੱਲੀ ਦੀ ਕਿੰਨੀ ਸਾਰੀ ਜ਼ਮੀਨ ਨਦੀ ਦੇ ਹਵਾਲੇ ਹੋ ਜਾਂਦੀ।

ਦਾਦੇ ਨੂੰ ਆਪਣੇ ਦਿਲ ਦੀ ਧੜਕਣ ਵੀ ਸੁਣ ਰਹੀ ਸੀ। ਉਹ ਉਦਾਸ ਸੀ ਕਿ ਕੀ ਪਤਾ ਪਾਦੱਲੀ ਕਦੋਂ ਆਉਣਾ ਹੋਵੇ। ਮੱਲਾਹ ਨੇ ਸਾਰਿਆਂ ਨੂੰ ਖ਼ਬਰਦਾਰ ਕੀਤਾ—

"ਹੋਸ਼ਿਆਰ, ਬਈਓ, ਹੋਸ਼ਿਆਰ ! ਪਾਣੀ 'ਚ ਟਹਿਣੀਆਂ ਸਮਝ ਕੇ ਹੱਥ ਨਾ ਅੱਗੇ ਕਰੀਓ। ਇਨ੍ਹਾਂ ਉਤੇ ਸੱਪ ਬੈਠੇ ਆ, ਸੱਪ ! ਹੋਸ਼ਿਆਰ ਬਈਓ...।"

ਪਾਦੱਲੀ ਦਾ ਪੱਤਣ ਹੁਣ ਦੂਰ ਰਹਿ ਗਿਆ ਸੀ। ਲੋਕਾਂ ਦੀ ਵਹੀਰ ਦਿਸਦੀ ਸੀ, ਪਰ ਕਿਸੇ ਜਣੇ ਦਾ ਮੂੰਹ ਨਹੀਂ ਦਿਸਦਾ ਸੀ। ਦਾਦੇ ਨੇ ਲੱਛਮਣ ਨੂੰ ਭੀੜ ਵਿਚੋਂ ਲਭਣ ਦੀ ਕੋਸ਼ਿਸ਼ ਕੀਤੀ। ਪਰ ਉਹ ਕਿਤੇ ਨਜ਼ਰ ਨਹੀਂ ਆ ਰਿਹਾ ਸੀ।

ਮੱਲਾਹਾਂ ਨੇ ਆਵਾਜ਼ ਦਿੱਤੀ, "ਪੱਤਣ ਆ ਗਿਆ। ਰੱਸੀ ਫੜ ਲਓ।" ਦਾਦੇ ਨੇ ਧਰਤੀ ਦੇਖੀ, ਤਾਂ ਕੁਝ ਰਾਹਤ ਮਹਿਸੂਸ ਕੀਤੀ। ਰਾਜਾਸਾਹਬ ਦੇ ਘੋੜੇ ਬੇੜੀ ਨਾਲ ਬੱਝੇ ਪਾਣੀ ਵਿਚ ਤੈਰਦੇ ਆ ਰਹੇ ਸਨ। ਉਹ 'ਫੁਰੜ-ਫੁਰੜ' ਦੀ ਆਵਾਜ਼ ਕਰਦੇ ਸਾਹ ਲੈਂਦੇ ਸਨ। ਉਹ ਤੈਰਦੇ-ਤੈਰਦੇ ਹੰਭ ਗਏ ਲਗਦੇ ਸਨ। ਉਹ ਵੀ ਜ਼ਮੀਨ ਉਤੇ ਪੌੜ ਰਖਣ ਲਈ ਕਾਹਲੇ ਪਏ ਹੋਏ ਸਨ। ਬੇੜੀ ਕਾਲੀ ਮਿੱਟੀ ਦੇ ਪੱਤਣ 'ਤੇ ਆ ਗਈ। ਮੱਲਾਹਾਂ ਨੇ ਰੱਸਾ ਫੜ ਕੇ ਬੇੜੀ ਨੂੰ ਕੰਢੇ ਨਾਲ ਲਿਆ ਖੜ੍ਹਾ ਕੀਤਾ। ਘੋੜੇ ਵਾਂਗ ਛੁਡਵਾ ਕੇ ਤੇਜ਼ੀ ਨਾਲ ਤੈਰਦੇ ਕੰਢੇ ਜਾ ਲਗੇ। ਉਹ ਜ਼ਮੀਨ ਉਤੇ ਚਲਣ ਲਗ ਪਏ। ਉਨ੍ਹਾਂ ਦੇ ਪੌੜ ਚਿੱਕੜ ਵਿਚ ਫਸਦੇ ਜਾਂਦੇ ਸਨ, ਪਰ ਮੱਲਾਹਾਂ ਨੇ ਉਨ੍ਹਾਂ ਨੂੰ ਸੁੱਕੀ ਜ਼ਮੀਨ ਉਤੇ ਲੈ ਆਂਦਾ।

ਪਾਦੱਲੀ ਦੇ ਪੱਤਣ ਉਤੇ ਖੜ੍ਹੇ ਪਾਰਲੇ ਪੱਤਣ ਬੇੜੀ ਲੱਗੀ ਦੇਖ ਕੇ ਬੇਫ਼ਿਕਰ ਹੋ ਗਏ। ਹੁਣ ਤਕ ਉਨ੍ਹਾਂ ਨੂੰ ਡਰ ਸੀ ਕਿ ਬੇੜੀ ਕਿਤੇ ਮੱਲਾਹਾਂ ਦੇ ਵਸੋਂ ਬਾਹਰੀ ਨਾ ਹੋ ਜਾਏ। ਸਾਰੇ ਆਪਣੇ ਘਰਾਂ ਨੂੰ ਤੁਰ ਪਏ।

ਜਸਵੰਤਰਾਓ, ਬਾਲਾਚਾਰੀਆ ਤੇ ਸ਼ਾਮਰਾਓ ਹਵੇਲੀ ਨੂੰ ਚਲੇ ਗਏ। ਇਨ੍ਹਾਂ ਦਿਨਾਂ ਵਿਚ ਹਵੇਲੀ ਵਿਚ ਬੜੀ ਰੌਣਕ ਸੀ। ਪਰ ਅੱਜ ਰਾਜਾਸਾਹਬ ਦੇ ਚਲੇ ਜਾਣ ਨਾਲ ਹਵੇਲੀ ਭਾਂ-ਭਾਂ ਕਰਦੀ ਸੀ।

"ਜਦ ਤਕ ਰਾਜਾਸਾਹਬ ਸਨ, ਹਵੇਲੀ 'ਚ ਰੌਣਕ ਸੀ। ਹੁਣ ਸੁੰਨਸਾਨ ਪਈ ਐ," ਜਸਵੰਤਰਾਓ ਨੇ ਆਪਣੇ ਦਿਲ ਦੀ ਗੱਲ ਆਖੀ।

ਬਾਲਾਚਾਰੀਆ ਵੀ ਕਹਿਣ ਲੱਗਾ, "ਹਵੇਲੀ ਹੀ ਕਿਉਂ ? ਸਾਰਾ ਪਿੰਡ ਹੀ ਸੁੰਨਾ ਲਗ ਰਿਹੈ। ਮੇਰਾ ਹੁਣ ਤਕ ਦਾ ਤਜਰਬਾ ਇਹੀ ਕਹਿੰਦੈ, ਹਵੇਲੀ ਵਸਦੀ ਆ, ਤਾਂ ਪਿੰਡ ਵੀ ਵਸਦਾ।"

ਤਿੰਨੇ ਗੱਲਾਂ ਕਰ-ਕਰ ਕੇ ਆਪਣਾ-ਆਪ ਭੁਲਾਉਣਾ ਚਾਹੁੰਦੇ ਸਨ। ਜਸਵੰਤਰਾਓ ਬੜਾ ਓਦਰਿਆ ਹੋਇਆ ਸੀ। ਰਾਜਾਸਾਹਬ ਦੇ ਆਉਣ ਨਾਲ ਉਹਨੇ ਬੁੱਢਵਰੇਸ ਦਾ ਥਕੇਵਾਂ ਵੀ ਵਿਸਾਰ ਛੱਡਿਆ ਸੀ ! ਅੱਜ ਉਹ ਬਹੁਤ ਸੱਖਣਾ-ਸੱਖਣਾ ਮਹਿਸੂਸ ਕਰ ਰਿਹਾ ਸੀ। ਬਾਲਾਚਾਰੀਆ ਵੀ ਏਨੇ ਦਿਨ ਸੋਚਾਂ-ਵਿਚਾਰਾਂ ਦੇ ਝਮੇਲੇ ਤੋਂ ਮੁਕਤ ਰਿਹਾ ਸੀ। ਬੁੱਢੇਵਾਰੇ ਦੀ ਉਦਾਸੀ ਤੇ ਬੇਚੈਨੀ ਬੰਦੇ ਨੂੰ ਖਾ ਜਾਂਦੀ ਹੈ। ਜਵਾਨੀ ਦੇ ਜੋਸ਼ ਵਿਚ ਮੱਤਾ ਸ਼ਾਮਰਾਓ ਆਪਣੇ ਮਨ ਵਿਚ ਕੀ-ਕੀ ਬਣਤਾਂ ਬਣਾਉਂਦਾ ਰਿਹਾ ਸੀ। ਤਿਉਹਾਰ ਜਾਂ ਵਿਆਹ ਮਗਰੋਂ ਛਾ ਜਾਣ ਵਾਲੀ ਚੁੱਪ ਅੱਜ ਉਹਦੇ ਉਤੇ ਵੀ ਛਾਈ ਹੋਈ ਸੀ।

ਕਾਸਿਮ ਤੇ ਜ਼ਿਮੀਂਦਾਰ ਦੇ ਹੋਰ ਮੁਜ਼ਾਰੇ ਹਵੇਲੀ ਵਿਚ ਦਾਖ਼ਲ ਹੋਏ। ਉਹ ਦੁਆ-

ਸਲਾਮ ਕਰਕੇ ਇਕ ਪਾਸੇ ਹੋ ਕੇ ਬੈਠ ਗਏ। ਉਹ ਸ਼ਾਮਰਾਓ ਤੋਂ ਪੁੱਛਣਾ ਚਾਹੁੰਦੇ ਸਨ ਕਿ ਹੁਣ ਅਗਾਂਹ ਨੂੰ ਕੀ ਕਰਨਾ ਹੈ। ਉਹ ਜਾਣਨਾ ਚਾਹੁੰਦੇ ਸਨ ਕਿ ਰਾਜਾਸਾਹਬ ਨੇ ਕੀ-ਕੀ ਹੁਕਮ ਦਿੱਤੇ ਹਨ। ਸ਼ਾਮਰਾਓ ਨੇ ਸਾਰਾ ਵੇਰਵਾ ਦਿੱਤਾ, "ਪਹਿਲਾਂ ਦੇ ਸਾਰੇ ਬਕਾਏ ਮੁਆਫ਼ ਕਰ 'ਤੇ ਆ। ਹਵੇਲੀ ਦੇ ਸਾਰੇ ਖੇਤ ਕਬਜ਼ੇ 'ਚ ਲੈ ਕੇ ਭੌਲੀ 'ਤੇ ਮੁਜ਼ਾਰਿਆਂ ਨੂੰ ਵੰਡ 'ਤੇ ਜਾਣਗੇ।"

ਕੁਝ ਮੁਜ਼ਾਰਿਆਂ ਨੂੰ ਪਤਾ ਸੀ ਕਿ ਕੁਲਕਰਣੀ ਸ਼ੇਸ਼ੱਪੇ ਨੇ ਹਵੇਲੀ ਦੇ ਚੰਗੇ ਖੇਤਾਂ ਨੂੰ ਬਾਪੂਸਾਹਬ ਦੇ ਨਾਂ ਚਾੜ੍ਹ ਦਿੱਤਾ ਹੋਇਆ ਹੈ। ਅੱਜ ਉਨ੍ਹਾਂ ਖੇਤਾਂ ਨੂੰ ਭੌਲੀ ਉਤੇ ਦਿੱਤੇ ਜਾਣ ਬਾਰੇ ਸੁਣ ਕੇ ਉਨ੍ਹਾਂ ਦੀ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ। ਪਰ ਇਸ ਗੱਲ ਤੋਂ ਨਾਖ਼ੁਸ਼ ਹੋਣ ਵਾਲੇ ਲੋਕ ਵੀ ਸਨ। ਹਵੇਲੀ ਦੀ ਸੇਵਾ ਕਰਕੇ ਰੋਟੀ-ਰੋਜ਼ੀ ਕਮਾਉਣ ਵਾਲਿਆਂ ਨੂੰ ਤਾਂ ਬੜਾ ਰੰਜ ਹੋਇਆ।

ਹਵੇਲੀ ਦਾ ਨੌਕਰ ਕਰਿਅੱਪਾ ਉੱਠ ਕੇ ਕਹਿਣ ਲੱਗਾ, "ਮ੍ਹਾਰਾਜ, ਇਹ ਗੱਲ ਤਾਂ ਠੀਕ ਨਹੀਂ ਐ। ਚਿਰਾਂ ਤੋਂ ਹਵੇਲੀ ਦੀ ਖੇਤੀ ਹੁੰਦੀ ਆਈ ਐ। ਅੱਜ ਇਕਦਮ ਬੰਦ ਹੋ ਜਾਊ, ਸਾਰੇ ਖੇਤ ਭੌਲੀ 'ਤੇ ਦੇ ਦਿਓਗੇ ਤਾਂ ਹਵੇਲੀ 'ਚੋਂ ਲੱਛਮੀ ਮਾਂ ਤਾਂ ਰੁੱਸ ਕੇ ਚਲੇ ਜਾਊ। ਬਾਪੂਸਾਹਬ ਨੇ ਕੀ ਕੀਤਾ ਸੀ? ਜੋਗ, ਹਲ ਸਭ ਕੁਸ਼ ਦੇ ਕੇ ਖੇਤੀ ਕਰਵਾਈ। ਸਾਨੂੰ ਰੋਟੀ ਦਿੱਤੀ। ਹੁਣ ਤੁਸੀਂ ਸਾਥੋਂ ਰਿਜ਼ਕ ਕਿਉਂ ਖੋਹਣ ਲੱਗੇ ਹੋ? ਸਾਡੇ ਢਿੱਡ ਨੂੰ ਲੱਤ ਕਾਹਨੂੰ ਮਾਰਦੇ ਹੋ?"

ਸ਼ਾਮਰਾਓ ਨੇ ਦਲੀਲ ਦਿੱਤੀ ਕਿ ਇਹ ਤਾਂ ਰਾਜਾਸਾਹਬ ਦਾ ਹੁਕਮ ਹੈ। ਕਰਿਅੱਪਾ ਤੇ ਹੋਰ ਨੌਕਰ ਦੁਖੀ ਨਾ ਹੋਣ। ਉਹ ਅੱਜ ਤਕ ਹਵੇਲੀ ਦੇ ਨੌਕਰ ਰਹੇ ਸਨ, ਤਾਂ ਭਲਕ ਤੋਂ ਉਹ ਕਾਸ਼ਤਕਾਰ ਮੁਜ਼ਾਰੇ ਹੋ ਜਾਣਗੇ। ਉਨ੍ਹਾਂ ਨੂੰ ਤਾ ਸਗੋਂ ਖੁਸ਼ ਹੋਣਾ ਚਾਹੀਦਾ ਹੈ। ਹਾਂ, ਜੋਗਾਂ ਦਾ, ਹਲ ਤੇ ਹੋਰ ਸੰਦਾਂ ਦਾ ਇੰਤਜ਼ਾਮ ਹੋ ਜਾਏਗਾ।

ਪਰ ਕਰਿਅੱਪੇ ਨੂੰ ਇਹ ਗੱਲ ਜਚੀ ਨਹੀਂ, "ਖੇਤ ਤਾਂ ਮਿਲਣਗੇ ਮੁਫ਼ਤ 'ਚ, ਪਰ ਰੋਟੀ ਕੌਣ ਦੇਊ? ਬੀ ਤੇ ਖਾਦ ਕਿਥੋਂ ਆਊ? ਇਹ ਸਾਡੇ ਵੱਸ ਦੀ ਗੱਲ ਨਹੀਂ।"

ਕਾਸਿਮ ਨੂੰ ਕਰਿਅੱਪੇ ਦੀਆਂ ਗੱਲਾਂ ਤੋਂ ਬੜਾ ਗੁੱਸਾ ਆਇਆ। ਉਹਨੇ ਝਿੜਕਿਆ, "ਕਿਉਂ ਬਈ ਕਰਿਆ? ਤੂੰ ਕਾਇਰ ਕਾਹਨੂੰ ਬਣਦੈਂ? ਤੂੰ ਮੁਜ਼ਾਰੇ ਦਾ ਪੁੱਤ ਨਹੀਂ ਬਣਨਾ ਚਾਹੁੰਦਾ? ਮੇਰਾ ਪਿਉ ਪਹਿਲਾਂ ਹਵੇਲੀ 'ਚ ਨੌਕਰ-ਚਾਕਰ ਸੀ। ਫੇਰ ਹਵੇਲੀ ਦਾ ਮੁਜ਼ਾਰਾ ਬਣਿਆ। ਜੇ ਭਾਈ ਤੂੰ ਮੁਜ਼ਾਰਾ ਨਹੀਂ ਬਣਨਾ, ਤਾਂ ਨਾ ਬਣ। ਹੋਰ ਬਣ ਜਾਣਗੇ। ਪਸੀਨਾ ਡੋਲ੍ਹੇਂਗਾ, ਤਾਂ ਪੇਟ ਵੀ ਭਰੇਂਗਾ। ਖੇਤ ਤੂੰ ਨਾ ਲਏ ਤਾਂ ਹੋਰ ਲੈ ਜਾਣਗੇ।" ਕਰਿਅੱਪਾ ਲੋਹਾ ਲਾਖਾ ਹੋ ਗਿਆ, "ਕਾਸਿਮਾ, ਤੇਰੀ ਕੀ ਮਰਜੀ ਐ? ਅਸੀਂ ਸਾਰੇ ਨੰਗ ਜਿਦਾਂ ਹੈਗੇਆਂ, ਉਦਾਂ ਹੀ ਹਵੇਲੀਓ ਦਫ਼ਾ ਹੋ ਜਾਈਏ? ਇਹੀ ਐ ਨਾ ਤੇਰਾ ਮਤਲਬ।"

ਲੋਕਾਂ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ। ਪਰ ਕਰਿਅੱਪੇ ਨੇ ਇਕ ਨਾ ਮੰਨੀ। ਉਹਨੇ ਅੜੀ ਫੜੀ ਰਖੀ ਕਿ ਹਵੇਲੀ ਦੀ ਆਪਣੀ ਖੇਤੀ ਹੋਵੇ ਤੇ ਉਹ ਵੀ ਉਹ ਤੇ ਉਹਦੇ

ਖ਼ਾਨਦਾਨ ਦੇ ਨੌਕਰ ਹੀ ਕਰਨਗੇ। ਸ਼ਾਮਰਾਓ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਬਾਕੀ ਮੁਜ਼ਾਰੇ ਵੀ ਰਾਜ਼ੀ ਨਹੀਂ ਸਨ। ਸਾਰੇ ਆਪਣੇ ਆਪ ਨੂੰ ਕਿਸਾਨ ਅਖਵਾਉਣਾ ਚਾਹੁੰਦੇ ਸਨ। ਇਹ ਮੌਕਾ ਕਿਹੜਾ ਵਾਰ ਵਾਰ ਆਉਣਾ ਸੀ।

ਕਰਿਅੱਪੇ ਕਰਕੇ ਲੋਕ ਕਿਸੇ ਫ਼ੈਸਲੇ ਉਤੇ ਨਾ ਅਪੜ ਸਕੇ। ਗੱਲ ਅੜੀ ਖੜ੍ਹੀ ਸੀ। ਹਾਲੇ ਮੁਜ਼ਾਰੇ ਬੈਠੇ ਹੀ ਸਨ, ਜਦ ਬਾਲਾਚਾਰੀਆ ਉਠ ਕੇ ਚਲਾ ਗਿਆ। ਫੇਰ ਇਕ-ਇਕ ਕਰਕੇ ਸਾਰੇ ਉਠ ਕੇ ਚਲੇ ਗਏ। ਘਰ ਨੂੰ ਜਾਂਦਿਆਂ ਕਰਿਅੱਪੇ ਨੇ ਦੇਖਿਆ ਕਿ ਡੇਰੇ ਵਿਚ ਲੋਕ ਇਕੱਠੇ ਹੋਏ ਹਨ। ਉਹ ਅੰਦਰ ਗਿਆ। ਪਡਦਈਆ ਤੇ ਲਿੰਗੱਪਾ ਸੋਚ-ਵਿਚਾਰ ਕਰ ਰਹੇ ਸਨ। ਭੰਗ ਤੇ ਸੁਲਫ਼ੇ ਦੇ ਭਗਤਾਂ ਦੀ ਢਾਣੀ ਉਨ੍ਹਾਂ ਦੁਆਲੇ ਬੈਠੀ ਹੋਈ ਸੀ।

ਜਿਵੇਂ ਕੇਂਚੇ ਵੇਲੇ ਲੋਕ ਡੇਰੇ ਵਿਚ ਇਕੱਠੇ ਹੁੰਦੇ-ਹੁੰਦੇ ਸਨ, ਓਵੇਂ ਅੱਜ ਵੀ ਲੋਕ ਜਮਾਂ ਹੋ ਗਏ ਸਨ। ਕੁਝ ਭਗਤ ਅੱਜ ਆਏ ਨਹੀਂ ਸਨ। ਸਾਧ ਦੇ ਆਉਣ ਨਾਲ ਗੱਪਾਂ ਸ਼ੁਰੂ ਹੋ ਜਾਂਦੀਆਂ। ਕੋਈ ਵੀ ਜਣਾ ਗੱਲ ਹੇਠਾਂ ਨਹੀਂ ਪੈਣ ਦਿੰਦਾ ਸੀ। ਪਰ ਕੇਂਚੇ ਦੀ ਘਾਟ ਸਾਰਿਆਂ ਨੂੰ ਰੜਕ ਰਹੀ ਸੀ। ਉਹਦੀਆਂ ਵਰਗੀਆਂ ਮਿੱਠੀਆਂ ਗੱਲਾਂ ਕਰਨ ਵਾਲਾ ਕੋਈ ਨਹੀਂ ਸੀ। ਪਡਦਈਆ ਉਹਨੂੰ ਆਪਣੀ ਸੱਜੀ ਬਾਂਹ ਸਮਝਦਾ ਸੀ। ਤੇ ਅੱਜ ਉਹ ਉਹਦੇ ਬਿਨ੍ਹਾਂ ਉਦਾਸ ਸੀ।

ਕਰਿਅੱਪੇ ਨੇ ਹਵੇਲੀ ਦੀ ਚਾਕਰੀ ਕਰਦਿਆਂ ਉਮਰ ਗਾਲ੍ਹੀ ਸੀ, ਇਸ ਕਰਕੇ ਉਹਨੂੰ "ਵੱਡਾ ਚਾਕਰ" ਸਮਝਿਆ ਜਾਂਦਾ ਸੀ। ਉਹਦਾ ਡੇਰੇ ਵਿਚ ਕਦੇ-ਕਦਾਈਂ ਆਉਣ ਹੁੰਦਾ ਸੀ। ਪਡਦਈਏ ਦੇ ਜਾਣ ਮਗਰੋਂ ਉਹ ਅੱਜ ਪਹਿਲੀ ਵਾਰ ਆਇਆ ਸੀ।

ਉਹਨੂੰ ਦੇਖ ਕੇ ਪਡਦਈਆ ਖੁਸ਼ ਹੋ ਗਿਆ। ਉਹਨੇ ਬੜੇ ਨਿੱਘ ਨਾਲ ਉਹਨੂੰ ਬੈਠਾਇਆ, "ਆ ਬਈ ਕਰਿਆ, ਆ ਜਾ। ਅੱਜ ਕਿਧਰੋਂ ਆਉਣ ਹੋਇਆ? ਭਾਈ ਇਹਨੂੰ ਬੈਠਣ ਲਈ ਥਾਂ ਤਾਂ ਦਿਓ। ਆ ਬਈ ਜੀ ਆਇਆਂ ਨੂੰ ਕਰਿਆ, ਕੇਂਚੇ ਦੀ ਥਾਂ ਤੂੰਹੀਓਂ ਭਰਨੀ ਐ। ਜੀ ਸਦਕੇ ਆਏ ਨੂੰ।"

ਕਰਿਅੱਪੇ ਨੂੰ ਇਹੋ ਜਿਹੀ ਆਉ-ਭਗਤ ਦੀ ਆਸ ਨਹੀਂ ਸੀ। ਉਹ ਪਾਗਲਾਂ-ਹਾਰ ਹੱਸਦਾ ਬੈਠ ਗਿਆ। ਹੋਲਦੀਏ ਰੁਦਰ ਨੇ ਮੂੰਹ ਖੋਲ੍ਹਿਆ, "ਸਵਾਮੀ ਜੀ, ਹੁਣ ਇਹਦੀਆਂ ਕੀ ਰੀਸਾਂ? ਇਹ ਤਾਂ ਰਾਜਾਸਾਹਬ ਦਾ ਖ਼ਾਸ ਨੌਕਰ ਐ। ਇਹ ਭਲਾ ਕੇਂਚੇ ਦੀ ਥਾਂ ਕਿਉਂ ਬੈਠੂ?"

ਕਰਿਅੱਪੇ ਨੇ ਹਉਕਾ ਭਰਦਿਆਂ ਕਿਹਾ, "ਹੁਣ ਚਾਕਰੀ-ਵਾਕਰੀ ਸਭ ਗਈ। ਸਾਰੇ ਖੇਤ ਮੁਜ਼ਾਰਿਆਂ 'ਚ ਵੰਡੇ ਜਾਣਗੇ। ਹੁਣ ਤਾਂ ਡੇਰੇ ਦਾ ਹੀ ਆਸਰਾ ਹੈਗਾ, ਭਾਈ।" ਇਹ ਆਖ ਕੇ ਉਹਨੇ ਸਾਧ ਦੇ ਪੈਰੀਂ ਹੱਥ ਲਾਇਆ।

ਖ਼ਬਰ ਸੱਜਰੀ ਸੀ ਸੱਜਰੀ ਤਾੜੀ ਦੀ ਸ਼ਰਾਬ ਵਰਗੀ। ਸਾਰਿਆਂ ਭਗਤਾਂ ਨੇ ਕੰਨ ਚੁੱਕ ਲਏ। ਰੁਦਰ ਨੇ ਪੁੱਛ ਹੀ ਲਿਆ, "ਕੀ ਕਿਹਾ ਭਾਈ ਚਾਕਰੀ ਬੰਦ? ਤਾਂ ਅਸੀਂ ਹੋਲਦੀਏ ਭੁੱਖੇ ਮਰਾਂਗੇ? ਇਹ ਕਿਹੋ ਜਿਹੀ ਚਾਲ ਐ?" ਉਹਨੇ ਕਦੇ ਨਹੀਂ ਸੋਚਿਆ ਸੀ, ਕਿ ਉਹਦੀ ਕਮਾਨ ਵਿਚੋਂ ਨਿਕਲਿਆ ਤੀਰ ਉਹਦੇ ਹੀ ਲੱਗੇਗਾ। ਹਵੇਲੀ ਦੀ ਆਪਣੀ

ਖੇਤੀ ਹੋਣ ਨਾਲ ਹੋਲੱਈਆਂ ਦਾ ਰੁਜ਼ਗਾਰ ਵੀ ਸੀ। ਉਹ ਦਿਹਾੜੀਦਾਰ ਸਨ। ਕਿਉਂਕਿ ਇਹ ਸੁਸਤ ਲੋਕ ਸਨ, ਕੋਈ ਕਿਸਾਨ ਇਨ੍ਹਾਂ ਨੂੰ ਕੰਮ ਦੇ ਕੇ ਰਾਜ਼ੀ ਨਹੀਂ ਹੁੰਦਾ ਸੀ। ਹਵੇਲੀ ਦੇ ਤਾਂ ਇਹ ਮਾਲਕ ਸਨ। ਜਦ ਜੀਅ ਕੀਤਾ ਕੰਮ ਕਰ ਲਿਆ, ਨਹੀਂ ਤਾਂ ਵਿਹਲੇ ਬੈਠੇ ਰਹੇ। ਦਾਣਿਆਂ ਦਾ ਚੋਖਾ ਹਿੱਸਾ ਲੈ ਲੈਂਦੇ। ਅੱਜ ਕਰਿਅੱਪੇ ਦੀ ਗੱਲ ਸੁਣ ਕੇ ਤਾਂ ਰੁਦਰ ਦੇ ਖ਼ਾਨਿਓਂ ਗਈ। ਉਹਨੇ ਦੁਬਾਰਾ ਪੁੱਛਿਆ, ਮਤੇ ਇਹ ਗੱਲ ਝੂਠ ਹੀ ਨਿਕਲੇ।

"ਹਾਂ ਭਾਈ, ਇਸੇ ਗਲੋਂ ਮੈਂ ਸ਼ਾਮਰਾਓ ਤੇ ਹੋਰ ਮੁਜ਼ਾਰਿਆਂ ਨਾਲ ਮੱਥਾ ਮਾਰਦਾ ਆਇਆਂ। ਪਰ ਸਾਰੇ ਇਹੀ ਚਾਹੁੰਦੇ ਆ ਪਈ ਹਵੇਲੀ ਦੀ ਆਪਣੀ ਖੇਤੀ ਨਾ ਰਵ੍ਹੇ। ਸਾਰੇ ਨੌਕਰਾਂ ਨੂੰ ਛੁੱਟੀ।"

"ਭਾਈ ਐਂ ਆਖ, ਸਾਡੇ ਰਿਜ਼ਕ ਨੂੰ ਲੱਤ ਮਾਰਨ ਲੱਗੇ ਐ। ਰਾਜਾਸਾਹਬ ਇਹੀ ਪੁੰਨ ਕਰਨ ਸਾਡੇ ਪਿੰਡ ਆਇਆ?" ਰੁਦਰ ਨੂੰ ਬੜਾ ਹਿਰਖ ਸੀ।

"ਓਏ, ਮੈਂ ਨਹੀਂ ਕਹਿੰਦਾ ਸੀ ਓਦੋਂ? ਤੁਸੀਂ 'ਤਬਾਰ ਕੀਤਾ ਹੀ ਕਿਉਂ? ਤੁਸੀਂ ਕਹਿਣ ਡਹੇ ਸੀ, ਮਹਾਰਾਜਾ ਸਾਹਬ ਸਾਡਾ ਮਾਈਬਾਪ, ਚੱਲੇ ਸੀ, ਉਹਨੂੰ ਪੱਖੇ ਝੱਲਣ, ਹੁਣ ਭੁਗਤੀਓ ਆਪੇ," ਪਡਦਈਏ ਨੇ ਵਿਅੰਗ ਕੀਤਾ। ਫੇਰ ਉਹ ਕਰਿਅੱਪੇ ਨੂੰ ਕਹਿਣ ਲੱਗਾ, "ਹੱਥ ਸੁੱਟੀ ਬੈਠੈਂ? ਚਿਲਮ ਤਾਂ ਭਰ।"

"ਕਿਉਂ ਨਹੀਂ ਬੱਪਾ? ਚਿਲਮ ਵੀ ਭਰਨੀ ਛਡ ਦੇਵਾਂ? ਜੋ ਕਰਮਾਂ 'ਚ ਲਿਖਿਐ ਉਹੀ ਹੋਊ। ਅਜਗਰ ਕਰੇ ਨਾ ਚਾਕਰੀ ਪੰਛੀ ਕਰੇ ਨਾ ਕਾਮ, ਦਾਸ ਮਲੂਕਾ ਕਹਿ ਗਏ ਸਭ ਕੇ ਦਾਤਾ ਰਾਮ," ਇਹ ਆਖ ਕੇ ਉਹਨੇ ਚਿਲਮ ਹੱਥ ਵਿਚ ਲੈ ਲਈ।

ਪਡਦਈਆ ਲਿੰਗੱਪੇ ਨੂੰ ਕਹਿਣ ਲੱਗਾ, ਗੌੜ ਜੀ ਮਹਾਰਾਜ, ਦੇਖ ਲਿਆ ਨਾ? ਸਾਡੇ ਬੰਦੇ ਬੜੇ ਕੰਮ ਦੇ ਨੇ, ਬੱਸ ਇਕ ਵਾਰੀ ਇਹਨੂੰ ਠੀਕ ਰਾਹੇ ਪਾ ਦਿਓ। ਓਏ ਬਈ ਕਰਿਆ, ਤੂੰ ਫ਼ਿਕਰ ਤਾਂ ਉੱਕਾ ਹੀ ਕਰੀਂ ਨਾ। ਗੌੜ ਜੀ ਆਪਣੀ ਖੇਤੀ ਤੇਰੇ ਹਵਾਲੇ ਕਰ ਦੇਣਗੇ। ਤੂੰ ਇਨ੍ਹਾਂ ਦੀ ਪੈਲੀ ਵਾਹੀਂ। ਢੰਗ ਨਾਲ ਰਹੀਂ। ਜ਼ਿੰਦਗੀ ਬਣ ਜੂ ਤੇਰੀ। ਉਨ੍ਹਾਂ ਨੂੰ ਵੀ ਪਤਾ ਲਗ ਜਾਏ ਤੇਰੇ ਬਗੈਰ ਰਾਜਾ ਸਾਹਬ ਦੇ ਖੇਤਾਂ 'ਚ ਅੰਨ ਕਿਦਾਂ ਹੋਊ?" ਪਡਦਈਏ ਨੇ ਹਸਦ ਦੀ ਚਿਣਗ ਸੁੱਟੀ।

"ਬਾਬਿਓ, ਇਹ ਤਾਂ ਹੋਇਆ। ਪਰ ਹੁਣ ਗੌੜ ਕੋਲ ਖੇਤ ਹੀ ਕਿਹੜੇ ਨੇ? ਜਦ ਖੇਤ ਇਨ੍ਹਾਂ ਦੇ ਤਾਬੇ ਆਉਣਗੇ, ਓਦੋਂ ਹੀ ਖੇਤੀ ਕਰਵਾਣਗੇ। ਪਾਰਵਤੱਵਾ ਏਨੀ ਛੇਤੀ ਤਾਂ ਕਬਜ਼ਾ ਛਡਣ ਲੱਗੀ," ਕਰਿਅੱਪੇ ਨੇ ਸ਼ੱਕ ਪ੍ਰਗਟ ਕੀਤਾ।

"ਉਹ ਨਾ ਦਊ, ਤਾਂ ਅਸੀਂ ਜੁ ਹੈਗੇ ਆਂ ਲੈਣ ਵਾਲੇ। ਗਰੀਬਾਂ ਵਾਸਤੇ ਤਾਂ ਇਹ ਕੰਮ ਕਰਨਾ ਹੀ ਐ। ਲਿੰਗੱਪਾ ਗੌੜ ਜੀ ਪਿੰਡ ਦੇ ਰਾਜਾ ਨੇ, ਗਰੀਬਾਂ ਦੇ ਮਾਈਬਾਪ। ਜੇ ਇਨ੍ਹਾਂ ਇਰਾਦਾ ਕਰ ਲਿਆ, ਤਾਂ ਫੇਰ ਢਿੱਲ ਕਾਹਦੀ? ਹਾਂ ਤੁਸੀਂ ਵੀ ਦਿਲ ਪੱਕਾ ਕਰੋ, ਨਾਲ ਹੱਥ ਵਟਾਓ, ਭਲਕ ਨੂੰ ਸਿਆੜ ਕੱਢ ਲਓ। ਕਿਉਂ ਬਈ ਰੁਦਰਾ? ਕੀ ਖ਼ਿਆਲ ਐ ਤੇਰਾ? ਤੇਰੀ ਬਰਾਦਰੀ ਦਾ ਕੀ 'ਰਾਦਾ ਐ?" ਪਡਦੀਏ ਨੇ ਘੁਮਾ ਫਿਰਾ ਕੇ ਲੜਾਈ ਛੇੜਨ ਦੀ ਗੱਲ ਰੇੜ੍ਹ ਦਿੱਤੀ।

''ਰਾਜਾਸਾਹਬ ਦੇ ਦਿੱਤੇ ਮਹੀਨਾ-ਖੰਡ ਤਾਂ ਚਲਣਗੇ ਹੀ। ਓਦੋਂ ਤੱਕ ਇਨ੍ਹਾਂ ਮਖੱਟੂਆਂ ਨੇ ਕੋਈ ਕੰਮ ਨਹੀਂ ਜੇ ਕਰਨਾ। ਦਾਣੇ ਮੁੱਕੇ ਤਾਂ ਤੁਸੀਂ ਹੀ ਇਨ੍ਹਾਂ ਦੇ ਮਾਈਬਾਪ ਹੋਣੈ! ਤੁਹਾਡੇ ਹੀ ਭਰੋਸੇ ਬੈਠੇ ਨੇ। ਤੁਸੀਂ ਕੋਈ ਨਾ ਕੋਈ ਰਾਹ ਤਾਂ ਕੱਢੋਗੇ ਹੀ।'' ਰੁਦਰ ਨੇ ਹੋਲੱਈਆਂ ਦੀ ਪੱਤੀ ਦਾ ਸਾਰਾ ਭਾਰ ਪਡਦਈਏ ਉਤੇ ਸੁੱਟ ਦਿੱਤਾ।

''ਓਏ, ਸ਼ੰਕਰੱਪਾ ਗੌੜ ਜੀ ਦੇ ਭੜੋਲੇ ਹਾਲੇ ਵੀ ਭਰੇ ਹੋਏ ਨੇ। ਮੈਂ ਕੱਲ੍ਹ ਲਿੰਗੱਪੇ ਨੂੰ ਸਮਝਾ ਦਿੱਤਾ ਸੀ ਕਿ ਉਹ ਸਾਰੇ ਦਾਣੇ ਲੋਕਾਂ ਨੂੰ ਉਧਾਰ ਦੇ ਦਏ। ਕਿਉਂ ਗੌੜ ਜੀ, ਤੁਹਾਨੂੰ ਮੰਜ਼ੂਰ ਐ? ਲੈ ਤੁਸੀਂ ਹਾਂ ਕਰੋ, ਤਾਂ ਇਹ ਲੋਕ ਤੁਹਾਡੇ ਲਈ ਸਭ ਕੁਸ਼ ਕਰਨ ਲਈ ਤਿਆਰ ਹਨ। ਪਰ ਇਕ ਗੱਲ ਐ, ਉਨ੍ਹਾਂ ਦੀ ਰੋਟੀ-ਰੋਜ਼ੀ ਦਾ ਇੰਤਜ਼ਾਮ ਕਰਨਾ ਤੁਹਾਡਾ ਫ਼ਰਜ਼ ਐ।'' ਪਡਦਈਏ ਨੇ ਲਿੰਗੱਪੇ ਨੂੰ ਕਈ ਕੰਮ ਸੌਂਪ ਦਿੱਤੇ। ਲਿੰਗੱਪੇ ਨੂੰ ਕੁਝ ਸਮਝ ਨਹੀਂ ਆ ਰਿਹਾ ਸੀ। ਉਹਨੂੰ ਹਾਲੇ ਤਕ ਅਹਿਸਾਸ ਨਹੀਂ ਹੋ ਰਿਹਾ ਸੀ ਕਿ ਉਹ ਪਿੰਡ ਦਾ ਗੌੜ ਬਣ ਗਿਆ ਹੈ। ਪਰ ਉਹ ਪਡਦਈਏ ਦਾ ਕਿਹਾ ਮੋੜ ਵੀ ਨਹੀਂ ਸਕਦਾ ਸੀ। ਉਹਨੇ ਮਜਬੂਰੀ ਜ਼ਾਹਰ ਕਰਦਿਆਂ ਕਿਹਾ, ''ਸਵਾਮੀ ਜੀ, ਮੈਂ ਗੌੜ ਬਣ ਕੇ ਕੀ ਲੈਣਾ ਸੀ? ਮੈਂ ਤਾਂ ਨਾਂਹ ਕਰਕੇ ਚਲੇ ਗਿਆ ਸੀ। ਤੁਸੀਂ ਮੱਲੋਮੱਲੀ ਮੈਨੂੰ ਸੱਦ ਲਿਆ। ਹੁਣ ਜੇ ਕਹਿੰਦੇ ਹੋ, ਤਾਂ ਮੈਂ ਕਿਤੇ ਨਾਂਹ ਕਰੂੰਗਾ?''

''ਕਿਉਂ ਬਈ ਸੁਣ ਲਿਆ ਤੁਸੀਂ? ਗੌੜ ਜੀ ਗਰੀਬਾਂ ਦਾ ਸਾਥ ਨਹੀਂ ਛਡਣਗੇ। ਜਿਨ੍ਹਾਂ ਕੋਲ ਜ਼ਮੀਨ ਜੈਦਾਤ ਐ, ਖੇਤੀ ਹੈਗੀ ਐ, ਓ ਭਾਵੇਂ ਰਾਜਾਸਾਹਬ ਦੇ ਮੁਜ਼ਾਰੇ ਬਣ ਕੇ ਐਸ਼ਾਂ ਕਰਨ। ਪਾਰਵਤੱਵਾ ਦਾ ਪੱਖ ਪੂਰਨ। ਪਰ ਗਰੀਬ ਲੋਕ ਲਿੰਗੱਪੇ ਦੇ ਨਾਲ ਹੋ ਜਾਣ। ਦੁਨੀਆਂ ਨੂੰ ਇਕ ਵਾਰੀ ਦਿਖਾ ਦਿਓ ਕਿ ਤੁਸੀਂ ਕੀ ਕੁਸ਼ ਨਹੀਂ ਕਰ ਸਕਦੇ।'' ਪਡਦਈਏ ਨੇ ਗੰਭੀਰ ਹੋ ਕੇ ਕਿਹਾ। ਹਾਜ਼ਰ ਭਗਤ ਇਕਦਮ ਕੁਝ ਕਰਨ ਲਈ ਤਤਪਰ ਹੋ ਗਏ!

''ਬੱਧਾ ਮ੍ਹਾਰਾਜ ਜੋ ਕਹਿੰਦੇ ਆ, ਦਰੁਸਤ ਕਹਿੰਦੇ ਆ। ਅਸੀਂ ਸਭ ਤਿਆਰ ਹਾਂ। ਹੋਲਈਏ ਪੱਤੀ ਵਾਲੇ ਤਾਂ ਸਾਰੇ ਸਵਾਮੀ ਜੀ ਦੇ ਆਖੇ ਲਗਣਗੇ। ਜੋ ਇਹ ਕਹਿਣਗੇ, ਓਹੀ ਹੋਊ।'' ਰੁਦਰ ਹੁੱਬ ਵਿਚ ਆਪਣੀ ਬਿਰਾਦਰੀ ਦਾ ਨੁਮਾਇੰਦਾ ਬਣਿਆ ਬੈਠਾ ਸੀ।

ਕਰਿਅੱਪੇ ਨੇ ਹੁਣ ਤੱਕ ਚਿਲਮ ਭਰ ਲਈ ਸੀ। ਉਹਨੇ ਭਰੀ ਹੋਈ ਚਿਲਮ ਪਡਦਈਏ ਦੇ ਹੱਥ ਫੜਾਈ ਤੇ ਕਿਹਾ, ''ਹਾਂ, ਹਾਂ, ਅਸੀਂ ਹਵੇਲੀ ਦੇ ਸਾਰੇ ਨੌਕਰ ਅੱਜ ਤੋਂ ਤੁਹਾਡੇ ਨਾਲ ਹਾਂ। ਇਹ ਤੁਸੀਂ ਪੱਕ ਜਾਣੋ।''

# 37

ਦਾਦੇ ਦੇ ਇੰਦਰਪੁਰ ਜਾਣ ਦੇ ਚਾਰ ਮਹੀਨਿਆਂ ਮਗਰੋਂ ਪਾਦੱਲੀ ਵਿਚ ਇਜੇਹੀ ਖ਼ਬਰ ਪੁੱਜੀ ਕਿ ਉਹਦੇ ਨਾਂ ਦੀਆਂ ਧੁੰਮਾਂ ਪੈ ਗਈਆਂ। ਰਾਜਾਸਾਹਬ ਨੇ ਸ਼ਾਹੀ ਅਖਾੜੇ ਵਿਚ ਦਾਦੇ ਨੂੰ ਘਲ ਦਿਤਾ ਸੀ। ਮਹਾਰਾਜੇ ਨੇ ਪੰਜਾਬ ਤੋਂ ਗੁਲਾਬ ਨਾਂ ਦਾ ਨਾਮੀ ਉਸਤਾਦ

ਬੁਲਾਇਆ ਸੀ । ਉਹ ਬੜਾ ਘੁਮੰਡੀ ਸੀ । ਉਹਨੇ ਅਕਸਰ ਆਖਣਾ ਪਹਿਲਵਾਨੀ ਤਾਂ ਸਿਰਫ਼ ਪੰਜਾਬੀ ਹੀ ਕਰ ਸਕਦੇ ਹਨ । ਇਹ ਕਸਬ ਹੋਰ ਕਿਸੇ ਦੇ ਵੱਸ ਦਾ ਨਹੀਂ । ਬਾਕੀਆਂ ਨੂੰ ਤਾਂ ਪੰਜਾਬੀਆਂ ਦੀ ਸ਼ਾਗਿਰਦੀ ਕਰਨੀ ਚਾਹੀਦੀ ਹੈ । ਇਸ ਕਰ ਕੇ ਉਹ ਆਪਣੇ ਨਾਲ ਦੇ ਪੰਜਾਬੀ ਪਹਿਲਵਾਨਾਂ ਨੂੰ ਹੀ ਪੰਜਾਬੀ ਖੁਰਾਕ ਦਿਵਾਉਂਦਾ । ਉਹਦਾ ਪੱਕਾ ਵਿਸ਼ਵਾਸ ਸੀ ਕਿ ਬਾਕੀ ਜਿੰਨੇ ਵੀ ਹਨ, ਉਹ ਪੰਜਾਬੀ ਪਹਿਲਵਾਨਾਂ ਦੀ ਮਾਲਸ਼ ਤੇ ਮੁੱਠੀ-ਚਾਪੀ ਕਰਿਆ ਕਰਨ ।

ਦਾਦੇ ਨੂੰ ਸਭ ਤੋਂ ਪਹਿਲਾਂ ਗੁਲਾਬ ਦੀ ਮਾਲਸ਼ ਕਰਨ ਦਾ ਕੰਮ ਦਿੱਤਾ ਗਿਆ । ਦਾਦੇ ਨੂੰ ਬੜਾ ਹਿਰਖ ਆਇਆ । ਉਹਨੇ ਇਹ ਕੰਮ ਕਰਨੋਂ ਨਾਂਹ ਕਰ ਦਿੱਤੀ । ਅਗੋਂ ਗੁਲਾਬ ਵੀ ਗੁੱਸੇ ਹੋ ਗਿਆ । ਉਹਨੇ ਲਲਕਾਰਿਆ ਕਿ ਦਾਦਾ ਅਖਾੜੇ ਵਿਚ ਆ ਕੇ ਸਿੱਝ ਲਵੇ । ਦਾਦੇ ਦਾ ਖ਼ੂਨ ਖੌਲ ਪਿਆ, ਉਹਨੇ ਗੁਲਾਬ ਦੀ ਵੰਗਾਰ ਕਬੂਲ ਕਰ ਲਈ । ਜਿਹੜੇ ਗੁਲਾਬ ਦੀ ਤਾਕਤ ਤੇ ਮੁਹਾਰਤ ਤੋਂ ਜਾਣੂ ਸਨ, ਉਨ੍ਹਾਂ ਨੇ ਦਾਦੇ ਨੂੰ ਸਮਝਾਇਆ ਕਿ ਉਹ ਮੂਰਖਤਾ ਨਾ ਕਰੇ । ਰਾਜਾਸਾਹਬ ਨੇ ਵੀ ਮਨਾਇਆ । ਉਹਨੇ ਇੰਦਰਪੁਰੀਆਂ ਦਾ ਵਖਰਾ ਅਖਾੜਾ ਬਣਾਉਣਾ ਮੰਨ ਲਿਆ । । ਪਰ ਦਾਦੇ ਨੇ ਇਕ ਨਾ ਸੁਣੀ । ਦਾਦਾ ਤੇ ਗੁਲਾਬ ਇਕ ਦੂਜੇ ਦੀ ਜਾਨ ਦੇ ਵੈਰੀ ਹੋ ਗਏ । ਦੰਗਲ ਦਾ ਫ਼ੈਸਲਾ ਹੋ ਗਿਆ ।

ਕੁਸ਼ਤੀ ਵਾਲੇ ਦਿਨ ਦਾਦੇ ਨੇ ਇਕੋ ਦਾਅ ਵਿਚ ਗੁਲਾਬ ਨੂੰ ਢਾਹ ਲਿਆ । ਪੰਜਾਬੀਆਂ ਦੀ ਸਾਰੀ ਹੈਂਕੜ ਖ਼ਤਮ ਹੋ ਗਈ । ਰਾਜਾਸਾਹਬ ਬੜਾ ਖੁਸ਼ ਸੀ । ਉਹਨੇ ਦਾਦੇ ਨੂੰ ਗਲ ਨਾਲ ਲਾ ਲਿਆ । ਗੁਲਾਬ ਆਪਣੇ ਆੜੀਆਂ ਨੂੰ ਲੈ ਕੇ ਰਾਤੋ ਰਾਤ ਇੰਦਰਪੁਰੋਂ ਪਤਰਾ ਵਾਚ ਗਿਆ । ਹੁਣ ਇੰਦਰਪੁਰ ਦਾ ਅਖਾੜਾ ਦਾਦੇ ਦੇ ਹੱਥ ਵਿਚ ਸੀ ।

ਪਾਦੱਲੀ ਤੇ ਲਾਗਲੇ ਪਿੰਡਾਂ ਵਿਚ ਇਹ ਗੱਲ ਧੁੰਮ ਗਈ ਕਿ ਦਾਦੇ ਨੇ ਪੰਜਾਬੀ ਬਲਵਾਨ ਨੂੰ ਢਾਹ ਲਿਆ । ਪਾਦੱਲੀ ਵਿਚ ਇਹ ਖ਼ਬਰ ਰਾਜੇ ਦਾ ਘੁੜਸਵਾਰ ਦੇ ਕੇ ਗਿਆ ਸੀ । ਬਾਲਾਚਾਰੀਆ ਬੜਾ ਖ਼ੁਸ਼ ਸੀ । 'ਚਲੋ ਚੰਗਾ ਹੋਇਆ, ਰਾਜਾਸਾਹਬ ਕੋਲ ਦਾਦੇ ਦਾ ਦਿਲ ਲਗ ਗਿਆ' । ਸ਼ਾਮਰਾਓ ਵੀ ਖ਼ਬਰ ਸੁਣ ਕੇ ਬੜਾ ਖ਼ੁਸ਼ ਹੋਇਆ । ਪਿੰਡ ਦੇ ਸਾਰੇ ਮੱਲ ਵੀ ਬੜੇ ਖ਼ੁਸ ਹੋਏ । ਕਈ ਤਾਂ ਦਾਦੇ ਕੋਲ ਹੀ ਜਾ ਰਹੇ ।

ਹੋਰ ਤਾਂ ਹੋਰ, ਪਡਦਈਆ ਵੀ ਖ਼ੁਸ਼ ਸੀ । ਡੇਰੇ ਵਿਚ ਉਹਨੇ ਆਪਣੇ ਚੇਲੇ-ਬਾਲਕਿਆਂ ਨੂੰ ਕਿਹਾ, "ਕਿਉਂ ਬਈ, ਕੁਸ਼ ਸੁਣਿਆ, ਤੁਸੀਂ ? ਦਾਦਾ ਰਾਜਾਸਾਹਬ ਦੇ ਅਖਾੜੇ ਦਾ ਉਸਤਾਦ ਬਣ ਗਿਐ । ਬੱਲੇ ਬੱਲੇ, ਪਾਦੱਲੀ ਦਾ ਮੁੰਡਾ ਅੱਜ ਚਹੁੰ ਬੰਦਿਆਂ ਨੂੰ ਰੋਟੀ ਦੇਣ ਜੋਗਾ ਹੋ ਗਿਆ । ਇਹ ਕੋਈ ਮਾੜੀ-ਧਾੜੀ ਗੱਲ ਨਹੀਂ । ਅਸੀਂ ਵੀ ਸੋਚਿਐ, ਐਤਕੀਂ ਸੱਣ ਸੋਮਵਾਰ ਦੇ ਮੇਲੇ ਤੇ ਦੰਗਲ ਕਰਵਾਈਏ । ਕਿਉਂ ਕੀ ਮਰਜੀ ਹੈ ਤੁਹਾਡੀ ?" ਆਖ ਕੇ ਸਾਧ ਨੇ ਸਾਰਿਆਂ ਵਲ ਨਜ਼ਰ ਸੁੱਟੀ ।

"ਬੱਪਾਮਾਰ੍ਹਾਜ, ਜੋ ਕਿਹੈ, ਸੋਲਾਂ ਆਨੇ ਸੱਚ ਕਿਹਾ ਤੁਸੀਂ । ਬਾਬਿਆਂ ਨੇ ਕਦੇ ਕੋਈ ਗਲਤ ਗੱਲ ਨਹੀਂ ਕੀਤੀ । ਹੁਣ ਤਕ ਦਾ ਸਾਰਾ ਖ਼ਰਚ-ਪੱਠਾ ਬਾਪੂਸਾਬ੍ਹ ਕਹਦਾ ਸੀ । ਹੁਣ ਖ਼ਾਲੀ ਹੱਥ ਦੰਗਲ ਕਰਵਾਓਗੇ ? ਮੇਰੀ ਮੰਨੋ ਪਹਿਲਾਂ ਕੋਈ ਇੰਤਜ਼ਾਮ ਤਾਂ ਕਰ ਲਓ ।

ਗੱਲੀਂ ਬਾਤੀਂ ਤਾਂ ਭਵਾਂ ਨਿੱਤ ਹੀ ਦੰਗਲ ਕਰੀ ਜਾਓ'' ਇਹ ਅੰਬਿਗਰ ਬਸੱਪਾ ਸੀ। ਉਹ ਆਪਣੇ ਆਪ ਨੂੰ ਪਾਦੱਲੀ ਦਾ ਇਕੋਇਕ ਉਸਤਾਦ ਮੰਨਦਾ ਸੀ।

ਇਹ ਗੱਲ ਸਾਧ ਨੂੰ ਕੁਝ ਚੰਗੀ ਨਾ ਲੱਗੀ। ਬਸੱਪਾ ਗ਼ਲਤ ਨਹੀਂ ਆਖ ਰਿਹਾ ਸੀ। ਦੰਗਲ ਵਾਸਤੇ ਉਹ ਬਹੁਤੇ ਉਤਾਵਲੇ ਨਹੀਂ ਸਨ। ਦਾਦਾ ਇੰਦਰਪੁਰ 'ਚ ਜਿਤਿਆ ਸੀ। ਇਹਦੀ ਉਨ੍ਹਾਂ ਨੂੰ ਇਸ ਕਰਕੇ ਖ਼ੁਸ਼ੀ ਹੋਈ ਸੀ ਕਿ ਉਹ ਪਾਦੱਲੀ ਦਾ ਸੀ। ਦੰਗਲ ਦੀ ਗੱਲ ਤਾਂ ਸਾਧ ਨੇ ਐਵੇਂ ਛੇੜ ਲਈ ਸੀ। ਉਹਨੂੰ ਤਾਂ ਕੋਈ ਗੱਲ ਚਾਹੀਦੀ ਸੀ। ਹੁਣ ਬਸੱਪੇ ਨੇ ਗੱਲ ਅੱਗੇ ਤੋਰ ਲਈ ਸੀ।

''ਬੱਲੇ ਬਈ ਤੇਰੇ ਬੱਸਪਿਆ, ਤੇਰਾ ਕੀ ਖ਼ਿਆਲ ਹੈ, ਬਾਪੂਸਾਬ੍ਹ ਚਲੇ ਗਿਆ ਤਾਂ ਪਿੰਡ ਦੇ ਸਾਰੇ ਕੰਮ ਹੀ ਖੜ੍ਹੋ ਗਏ ? ਲਿੰਗੱਪੇ ਨੇ ਇਕ ਵਾਰੀ ਗੇੜ ਤਾਂ ਬਣ ਲੈਣ ਦੇ। ਭਲਕ ਤਕ ਆਡਰ ਆ ਜਾਊ। ਦੰਗਲ ਦਾ ਸਾਰਾ ਖ਼ਰਚ ਉਹਦੇ ਮੱਥੇ ਮੜ੍ਹ ਦਿਆਂਗੇ। ਜੇ ਤੁਸੀਂ ਉਹਨੂੰ ਜਾ ਕੇ ਕਹੋ, ਤਾਂ ਉਹ ਨਾਂਹ ਨਹੀਂ ਕਰਨ ਲਗਾ। ਝੱਟ ਮਨ ਜਾਊ।'' ਪਡਦਈਆ ਇਹ ਜ਼ਾਹਰ ਕਰ ਦੇਣਾ ਚਾਹੁੰਦਾ ਸੀ ਕਿ ਉਹਨੂੰ ਖ਼ਰਚ ਦਾ ਪੂਰਾ ਫ਼ਿਕਰ ਹੈ, ''ਦੰਗਲ ਹੋਊ ਤਾਂ ਕਿਸੇ ਤਰੀਕੇ ਨਾਲ ਹੋਊ। ਜੋ ਵੀ ਖ਼ਰਚ ਆਊ, ਉਹ ਤਾਂ ਦਿਆਂਗੇ ਹੀ।''

ਰਾਤ ਕਾਫ਼ੀ ਹੋ ਗਈ ਸੀ। ਆਖ਼ਰ ਵਿਚ ਸਾਰਿਆਂ ਨੂੰ ਦਾਰੂ ਦੇ ਬਾਟੇ ਛਕਾਏ ਗਏ। ਸਾਰਿਆਂ ਦੇ ਨਸ਼ੇ ਫੁੱਲ ਹੋ ਗਏ। ਉਹ ਝੂਮਦੇ ਡਿਗਦੇ ਢਹਿੰਦੇ ਆਪਣੇ-ਆਪਣੇ ਘਰੀਂ ਚਲੇ ਗਏ।

ਪਡਦਈਆ ਬੈਠਾ-ਬੈਠਾ ਸੌਂ ਗਿਆ। ਸਵੇਰੇ ਜਾ ਕੇ ਉਹਦੀ ਅੱਖ ਖੁਲ੍ਹੀ। ਆਲ਼ੇ ਵਿਚ ਰਖਿਆ ਦੀਵਾ ਟਿਮਟਿਮਾ ਰਿਹਾ ਸੀ। ਕੋਈ ਵੀ ਜਣਾ ਓਥੇ ਨਹੀਂ ਸੀ। ਕਰਿਅੱਪਾ ਪਿਆ ਘੁਰਾੜੇ ਮਾਰ ਰਿਹਾ ਸੀ, ਜਿਥੇ ਪਹਿਲਾਂ ਕੇਂਚਾ ਸੌਂਦਾ ਹੁੰਦਾ ਸੀ। ਸਾਰਾ ਡੇਰਾ ਸੁੰਞਾ ਪਿਆ ਸੀ। ਸੰਨਿਆਸੀਆਂ ਦਾ ਕਿਹੜਾ ਕੋਈ ਸੰਗੀ ਹੁੰਦਾ ਹੈ !

ਪਡਦਈਏ ਨੂੰ ਅਚਾਨਕ ਡਰ ਲੱਗਾ। ਉਹਨੂੰ ਰਾਤ ਦੀ ਗੱਲ ਯਾਦ ਆ ਗਈ। ਲਿੰਗੱਪਾ ਹਾਲੇ ਮੁੜਿਆ ਨਹੀਂ ਸੀ। ਉਹਨੇ ਸੋਚਿਆ ਕਿ ਦੰਗਲ ਤਾਂ ਕਰਵਾਉਣਾ ਹੀ ਹੈ। ਪਿੰਡ ਦੀ ਸ਼ੁਹਰਤ ਹੋਏਗੀ। ਦਾਦੇ ਨੂੰ ਵੀ ਸੱਦਾਂਗੇ। ਮੁੰਡੇ ਨੇ ਪਿੰਡ ਦਾ ਨਾਂ ਚਮਕਾਇਆ ਹੈ। ਪਡਦਈਏ ਨੂੰ ਆਪਣੇ ਆਪ ਉਤੇ ਸ਼ੱਕ ਹੋਣ ਲੱਗੀ। ਦਾਦੇ ਦੀ ਤਾਰੀਫ਼ ਉਹਦੇ ਮੂੰਹੋਂ ਨਿਕਲ ਗਈ ਸੀ। ਉਹਦੀ ਸਭ ਤੋਂ ਵੱਧ ਉਹਦੇ ਨਾਲ ਹੀ ਤਾਂ ਲਗਦੀ ਸੀ। ਅੱਜ ਹੇਜ ਕਿਥੋਂ ਜਾਗ ਪਿਆ ਸੀ ? ਪਡਦਈਆ ਪਾਸਾ ਲੈ ਕੇ ਸੌਣ ਦੀ ਕੋਸ਼ਿਸ਼ ਕਰਨ ਲੱਗਾ, ਪਰ ਉਹਦੇ ਦਿਮਾਗ਼ ਵਿਚ ਖ਼ਲਲ ਪਿਆ ਹੋਇਆ ਸੀ। ਉਹ ਦਾਦੇ ਦਾ ਹਮਾਇਤੀ ਕਦੋਂ ਤੋਂ ਹੋ ਗਿਆ ? ਚਿਮਣਾ ਜੇ ਅੱਜ ਡੇਰੇ ਵਿਚ ਹੁੰਦੀ। ਇਸ ਖ਼ਿਆਲ ਨਾਲ ਜਿਵੇਂ ਅਚਾਨਕ ਬਿਜਲੀ ਲਿਸ਼ਕੀ ! ਉਹਦਾ ਰੂਪ ਸਾਧ ਅੱਗੇ ਸਾਕਾਰ ਹੋ ਗਿਆ। ਫੇਰ ਉਹਨੇ ਸੋਚਿਆ ਕਿ ਇਸ ਡੈਣ ਨੇ ਉਹਦੀ ਇੱਜ਼ਤ ਮਿੱਟੀ ਵਿਚ ਰੋਲੀ ਸੀ। ਉਹ ਗ਼ੁੱਸੇ ਵਿਚ ਬੁਲ੍ਹ ਟੁੱਕਣ ਲੱਗਾ। ਉਹ ਉਠਿਆ ਤੇ ਉਬਾਸੀ ਲਈ।

'ਉਹ ਅੱਜ ਆਪਣੀ ਔਲਾਦ ਦੇ ਪਿਉ ਦੇ ਨਾਂ ਦੀ ਥਾਂ ਜਨਮ ਰਜਿਸਟਰ ਵਿਚ

ਮੇਰਾ ਨਾਂ ਦਰਜ ਕਰਵਾ ਰਹੀ ਐ। ਸਾਰੀ ਦੁਨੀਆਂ ਨੂੰ ਏਸ ਗੱਲ ਦਾ ਪਤੈ। ਹੁਣ ਕੋਈ ਭੇਤ ਵਾਲੀ ਗੱਲ ਨਹੀਂ ਰਹਿ ਗਈ। ਹੁਣ ਫੇਰ ਇਕ ਵਾਰੀ ਕੋਸ਼ਿਸ਼ ਕਿਉਂ ਨਾ ਕਰਾਂ? ਹੁਣ ਸਰੇਆਮ ਉਹਨੂੰ ਡੇਰੇ 'ਚ ਲਿਆ ਵਸਾ ਲਵਾਂ। ਸੰਨਿਆਸੀ ਦੀ ਗ੍ਰਹਸਥੀ ਉਤੇ ਲੋਕ ਹੱਸਣਗੇ। ਹੱਸਣ ਪਏ। ਹੁਣ ਕਿਹੜੇ ਚੁੱਪ ਨੇ? ਚਿੱਕੜ ਤਾਂ ਉਛਾਲਦਾ ਹੀ ਐ। ਕਿੰਨੇ ਦਿਨ ਹੱਸੀ ਜਾਣਗੇ? ਕੋਈ ਇਕੋ ਕੰਮ ਤਾਂ ਉਨ੍ਹਾਂ ਨੂੰ ਹੈ ਨਹੀਂ।' ਉਹਦੇ ਜ਼ਿਹਨ ਵਿਚ ਖ਼ਿਆਲਾਂ ਦਾ ਝੱਖੜ ਝੁੱਲਿਆ ਹੋਇਆ ਸੀ। 'ਜਸਵੰਤਰਾਓ ਕੋਲ ਚਿਮਣਾ ਕਦੋਂ ਤਕ ਰਹੂਗੀ? ਕੀ ਪਤਾ ਇਹ ਬੁੱਢੜਾ ਉਹਨੂੰ ਕਿਸੇ ਹੋਰ ਦੇ ਲੜ ਲਾ ਦੇਵੇ। ਫੇਰ ਤਾਂ ਮੈਂ ਮੂੰਹ ਦਿਖਾਉਣ ਜੋਗਾ ਨਹੀਂ ਰਹਿਣਾ। ਲੋਕਾਂ ਨੂੰ ਵੀ ਪਤਾ ਲਗ ਜਾਏ ਮੇਰੀ ਤੁਖ਼ਮ-ਤਾਸੀਰ ਦਾ! ਮੈਂ ਆਪਣਾ ਹੱਕ ਕਾਹਨੂੰ ਛੱਡਾਂ? ਚਿਮਣਾ ਦੀ ਔਲਾਦ ਮੇਰੀ ਔਲਾਦ ਹੀ ਐ। ਬੱਚਾ ਡੇਰੇ 'ਚ ਲੈ ਆਊਂਗਾ, ਤਾਂ ਮਾਂ ਆਪਣੇ ਆਪ ਮਗਰ ਨੱਠੀ ਆਊ।'

ਪਡਦਈਏ ਦਾ ਸਿਰ ਦੁਖਣ ਲਗ ਪਿਆ। ਉਹਨੂੰ ਇਕਲਾਪਾ ਖਾਣ ਲੱਗ ਪਿਆ। ਉਹਨੂੰ ਜਾਪਿਆ ਕਿ ਸੰਨਿਆਸੀ ਹੋਣਾ ਉਹਦੇ ਲਈ ਵੱਡਾ ਸਰਾਪ ਹੈ। ਦੇਹ ਤਪਣ ਲਗ ਪਈ। ਉਹਨੇ ਸ਼ਰਾਬ ਦੀ ਬਾਟੀ ਡੀਕ ਲਾ ਕੇ ਪੀ ਲਈ। ਉਹਨੇ ਸੁੱਤੇ ਪਏ ਕਰਿਅੱਪੇ ਨੂੰ ਹਾਕ ਮਾਰੀ।

"ਓਏ ਕਰਿਅੱਪੇ, ਉਠ ਓਏ, ਘੋੜਾ ਬੀੜ," ਪਡਦਈਆ ਉਚੀ ਦੇਣੀ ਬੋਲਿਆ

ਕਰਿਅੱਪਾ ਆਕੜ ਭੰਨਦਾ ਉਠਿਆ। ਉਹਨੇ ਸਾਧ ਵਲ ਦੇਖਿਆ ਤੇ ਮੂੰਹ ਬਣਾ ਕੇ ਅੱਖਾਂ ਬੰਦ ਕਰੀ ਬੈਠਾ ਰਿਹਾ। ਪਡਦਈਏ ਨੇ ਫੇਰ ਹਾਕ ਮਾਰੀ। ਕਰਿਅੱਪਾ ਹੈਰਾਨ ਹੋ ਕੇ ਆਕਾਸ਼ ਵਲ ਝਾਕਣ ਲਗ ਪਿਆ। ਬੱਦਲ ਛਾਏ ਹੋਏ ਸਨ, ਇਸ ਕਰਕੇ ਕੋਈ ਤਾਰਾ ਨਹੀਂ ਦਿਸਦਾ ਸੀ। ਇੰਨੇ ਨੂੰ ਕੁੱਕੜ ਨੇ ਬਾਂਗ ਦਿੱਤੀ। ਕਰਿਅੱਪਾ ਨੇ ਉਠ ਕੇ ਘੋੜੇ ਦੀ ਜ਼ੀਨ ਕੱਸੀ।

ਪਡਦਈਆ ਘੋੜੇ ਉਤੇ ਸਵਾਰ ਹੋ ਕੇ ਤੁਰ ਪਿਆ। ਜਾਂਦਿਆਂ ਉਹਨੇ ਕਰਿਅੱਪੇ ਨਾਲ ਕੋਈ ਗੱਲ ਨਾ ਕੀਤੀ। ਕਰਿਅੱਪੇ ਨੇ ਜਾਣ ਕੇ ਨਹੀਂ ਪੁੱਛਿਆ। ਉਹ ਚੁਪਚੁਪੀਤਾ ਡਿਉੜੀ ਵਿਚ ਖੜ੍ਹਾ ਰਿਹਾ। ਪਡਦਈਆ ਮੂੰਹ-ਅਨੇਰ੍ਹੇ ਵਿਚ ਅਲੋਪ ਹੋ ਗਿਆ।

ਲਿੰਗੱਪਾ ਗਿਬਸਨ ਸਾਹਿਬ ਦੇ ਕਹਿਣ ਉਤੇ ਹੀ ਪਾਦੱਲੀ ਆਇਆ ਸੀ। ਸਾਹਬ ਨੇ ਇਕਰਾਰ ਕੀਤਾ ਸੀ ਕਿ ਤਕਾਵੀ ਤੇ ਕਾਲ ਦੀ ਰਾਹਤ ਦੀ ਰਕਮ ਵੱਧ ਤੋਂ ਵੱਧ ਦਿੱਤੀ ਜਾਏਗੀ। ਗੌੜ ਬਣਾਉਣ ਦੀ ਵੀ ਪੱਕੀ-ਨੱਕੀ ਹੋ ਗਈ ਸੀ। ਲਿੰਗੱਪਾ ਜਦ ਡੇਰੇ ਪਹੁੰਚਾ, ਤਾਂ ਕਰਿਅੱਪੇ ਨੇ ਸਾਧ ਦੇ ਕਿਤੇ ਚਲੇ ਜਾਣ ਦੀ ਖ਼ਬਰ ਦਿੱਤੀ। ਲਿੰਗੱਪਾ ਨਿਰਉਤਸ਼ਾਹ ਹੋ ਗਿਆ।

ਪਿੰਡ ਵਿਚ ਉਹਦੇ ਆਉਣ ਦੀ ਖ਼ਬਰ ਇਕਦਮ ਧੁੰਮ ਗਈ। ਉਹਨੂੰ ਮਿਲਣ ਆਉਣ ਲਗੇ। ਕੁਰੂਬ ਮਾਯੱਪਾ ਆਇਆ ਤੇ ਉਹਨੇ 'ਰਾਮ-ਰਾਮ' ਆਖ ਕੇ ਪੁੱਛਿਆ, "ਕਿਉਂ ਤੀਰ ਜਾ ਚੁੱਕਾ?"

ਲਿੰਗੱਪੇ ਨੂੰ ਜਿਵੇਂ ਲੰਗੋਟੀਆ ਯਾਰ ਮਿਲ ਗਿਆ। ਉਹਦੀਆਂ ਵਰਾਛਾਂ ਖਿੜ ਗਈਆਂ। ਉਹਨੇ ਮੁੱਛਾਂ ਉਤੇ ਹੱਥ ਫੇਰਦਿਆਂ ਕਿਹਾ, "ਤੋਰ ਬਈ ਤੀਰ। ਹੱਥੀਂ ਵੰਙਾਂ ਤਾਂ ਨਹੀਂ ਪਾਈਆਂ ਹੋਈਆਂ। ਸਭ ਅੱਛਾ ਹੋ ਗਿਐ। ਪਾਰਵਤੱਵਾ ਹੁਣ ਕਰ ਲਵੇ, ਜੋ ਕਰਦੀ ਐ।" ਇਹ ਆਖ ਕੇ ਉਹ ਹੱਸ ਪਿਆ।

"ਤਾਂ ਤੇ ਗੌੜ ਜੀ, ਪਿੰਡ 'ਚ ਗੁੜ ਵੰਡੀਏ" ਲਿੰਗੱਪੇ ਨੇ ਮਜਬੂਰਨ ਹੁੰਗਾਰਾ ਭਰ ਦਿੱਤਾ। ਪਰ ਉਹਦੇ ਬੋਝੇ ਵਿਚ ਧੇਲਾ ਵੀ ਨਹੀਂ ਸੀ। ਜੇ ਪਡਦਈਆ ਪਿੰਡ ਹੁੰਦਾ ਤਾਂ ਦਸਾਂ-ਵੀਹਾਂ ਦਾ ਇੰਤਜ਼ਾਮ ਇਕਦਮ ਹੋ ਜਾਣਾ ਸੀ। ਉਹਨੇ ਕਿਹਾ, "ਮਾਯੱਪਾ, ਐਡੀ ਕਿਹੜੀ ਗੱਲ ਹੋ ਗਈ ਕਿ ਮੈਂ ਗੁੜ ਵੰਡਦਾ ਫਿਰਾਂ। ਜਦ ਮਾਮਲੇਦਾਰ ਸਾਹਬ ਨੇ ਸਾਨੂੰ ਵਾਰਸ ਕਰਾਰ ਦੇ 'ਤਾ ਅਸੀਂ ਉਦੋਂ ਹੀ ਗੁੜ ਵੰਡ 'ਤਾ ਸੀ। ਫੇਰ ਕੀ ਹੋਇਆ, ਪਾਰਵਤੱਵਾ ਨੇ ਅਪੀਲ ਕੀਤੀ। ਮੈਂ ਤਾਂ ਕਹਿੰਦਾਂ ਗੁੜ ਵੰਡਣ ਨਾ' ਕੀ ਹੁੰਦੈ ? ਗੱਲ ਸਗੋਂ ਉਲਟੀ ਪੈ ਜਾਂਦੀ ਐ।"

"ਵਾਹ ਗੌੜ ਜੀ, ਕਿਹੋ-ਜਿਹੀਆਂ ਗੱਲਾਂ ਕਰਦੇ ਹੋ ਤੁਸੀਂ ਵੀ ? ਤੁਸੀਂ ਓਦੋਂ ਗੁੜ ਵੰਡਿਆ ਸੀ, ਉਹਦੇ ਕਰਕੇ ਹੀ ਤਾਂ ਤੁਹਾਡਾ ਹੁੱਦਾ ਬਣਿਆ ਰਿਹਾ। ਤੁਸੀਂ ਇਹ ਕਿਉਂ ਸੋਚਦੇ ਹੋ ਕਿ ਤੁਹਾਡੇ ਨਾ' ਬੁਰੀ ਹੋਈ ? ਤੁਸੀਂ ਮੰਨੋ ਨਾ ਮੰਨੋ, ਅਸੀਂ ਤਾਂ ਮੰਨਦੇ ਆਂ। ਇਹ ਪਿੰਡ ਦੇ ਗੌੜ ਦੀ ਇਜ਼ਤ ਦਾ ਸਵਾਲ ਐ, ਸਮਝੇ ? ਜੇ ਤੁਸੀਂ ਵਰਜਿਆ ਤਾਂ ਮੈਂ ਆਪਣੇ ਪੱਲਿਓਂ ਗੁੜ ਵੰਡੂਗਾ। ਬਾਲੇਰਾਮ ਦੀ ਹੱਟੀਓਂ ਹੁਣੇ ਚਾਰ ਮਣ ਗੁੜ ਖ਼ਰੀਦ ਲਿਆਉਂਦਾ। ਸਮਝੇ ?" ਮਯੱਪੇ ਨੇ ਅੜੀ ਫੜ ਲਈ।

ਮਾਯੱਪੇ, ਇਕਵਾਗਾ ਕਾਹਨੂੰ ਚਲਦੈਂ ? ਪਹਿਲਾਂ ਤਾਂ ਤੂੰ ਐਦਾਂ ਦਾ ਹੁੰਦਾ ਨਹੀਂ ਸੀ। ਮੈਨੂੰ ਕੋਈ ਕਾਰੂੰ ਦਾ ਖ਼ਜਾਨਾ ਥੋਹੜੀ ਮਿਲਿਐ ?" ਲਿੰਗੱਪੇ ਨੇ ਫੇਰ ਟਾਲਣ ਦੀ ਕੋਸ਼ਿਸ਼ ਕੀਤੀ।

"ਕਾਰੂੰ ਦਾ ਖ਼ਜਾਨਾ ਚਲੋ ਨਹੀਂ ਮਿਲਿਆ, ਪਰ ਜੋ ਮਿਲਿਆ, ਉਹ ਕਿਹੜਾ ਘਟ ਐ ? ਪਿੰਡ ਦੀ ਪੈਲੀ ਦੇ ਰੁਪਏ ਚੋਂ ਚਾਰ ਆਨੇ ਤੁਹਾਡੇ ਹੋ ਗਏ। ਸਾਰੇ ਸਰਕਾਰੀ ਕਾਗਜ਼ਾਤ ਤੁਹਾਡੇ ਹੱਥ ਆ ਗਏ। ਇਹ ਕੋਈ ਛੋਟੀ ਜਿਹੀ ਗੱਲ ਐ ? ਓਏ ਕਰਿਅੱਪੇ, ਜਾਈਂ ਬਾਲੇ-ਕਿਓਂ ਚਾਰ ਮਣ ਗੁੜ ਲੈ ਆ। ਨਾਲੇ ਮੰਦਰ 'ਚ ਪੂਜਾ ਵਾਸਤੇ ਆਖ ਆਵੀਂ। ਸੋਲਾਂ ਖੋਪੇ ਵੀ ਲੈ ਆਵੀਂ। ਪੁਜਾਰੀ ਦੀ ਦੱਖਣਾ ਲਈ ਤਿੰਨ ਰੁਪਏ ਵੀ ਚਾਹੀਦੇ। ਸਭ ਕੁਸ਼ ਗੌੜ ਜੀ ਦੇ ਖਾਤੇ 'ਚ ਲਿਖਵਾ ਆਈਂ। ਤੇ ਸੁਣ, ਵਾਜੇ ਵਾਲਿਆਂ ਨੂੰ ਢੋਲਚੀ ਨੂੰ ਵੀ ਸਾਰਿਆਂ ਨੂੰ ਸੱਦ ਲਿਆਵੀਂ। ਆਖਾਂ-ਗੌੜ ਜੀ ਦਾ ਜਲੂਸ ਨਿਕਲਣੈ। ਇਹਨੀਂ ਪੈਰੀਂ ਆ ਜਾਈਂ। ਸਾਰਿਆਂ ਨੂੰ ਕਹਿ ਦੇਈਂ ਡੇਰੇ ਲਾਗੇ ਜਮਾ ਹੋ ਜਾਣ।" ਮਾਯੱਪੇ ਨੇ ਸਾਰੇ ਅਧਿਕਾਰ ਆਪਣੇ ਹੱਥ ਲੈ ਲਏ ਸਨ। ਲਿੰਗੱਪਾ ਕੋਈ ਨਾਂਹ ਨੁੱਕਰ ਵੀ ਨਾ ਕਰ ਸਕਿਆ। ਉਹਦੀ ਚੁੱਪ ਹੀ ਉਹਦੀ ਮਨਜ਼ੂਰੀ ਸੀ।

ਲਿੰਗੱਪੇ ਦਾ ਜਲੂਸ ਡੇਰਿਓਂ ਸ਼ੁਰੂ ਹੋ ਕੇ ਹਨੂਮਾਨ ਮੰਦਰ ਪੁੱਜਾ। ਫੇਰ ਪਿੰਡ ਦੀ ਫਿਰਨੀਓਂ-ਫਿਰਨੀ—ਗੋਪਾਲਕ੍ਰਿਸ਼ਣ ਦੇ ਮੰਦਰ ਅਪੜਿਆ, ਤਾਂ ਤ੍ਰਿਕਾਲਾਂ ਪੈ ਚੁੱਕੀਆਂ ਸਨ। ਹਾੜ-ਇਕਾਦਸ਼ੀ ਹੋਣ ਕਾਰਣ ਬਾਲਾਚਾਰੀਆ ਕਥਾਵਾਚਨ ਮੁਕਾ ਕੇ ਹਾਲੇ ਓਥੇ ਹੀ ਬੈਠਾ ਹੋਇਆ ਸੀ। ਗੌੜਾਂ ਦੀ ਬੀਹੀ ਵਲੋਂ ਦਰਵਾਜ਼ੇ ਵਲ ਜਾਂਦੇ ਜਲੂਸ ਨੂੰ ਅਣਡਿਠ ਕਰਕੇ ਉਹ ਬੈਠਾ ਰਿਹਾ ਸੀ।

ਆਚਾਰੀਏ ਨੇ ਮੂੰਹ ਚੁੱਕ ਕੇ ਦੇਖਿਆ। ਉਹ ਸਭ ਕੁਝ ਜਾਣ ਗਿਆ ਸੀ। ਉਹਨੇ

ਸੋਚਿਆ ਕਿ ਅਸਲੀਅਤ ਨੂੰ ਮੰਨਣ ਵਿਚ ਹੀ ਭਲਾਈ ਹੈ। ਉਹਨੇ ਆਪਣੇ ਮਨ ਵਿਚ ਕਿਹਾ—ਅੱਜ ਇਕਾਦਸ਼ੀ ਐ। ਭਗਵਾਨ ਅੱਗੇ ਨਾਰੀਅਲ ਤੋੜੀਦਾ ਨਹੀਂ। ਨਾ ਚੜ੍ਹਾਵਾ ਚੜ੍ਹਦਾ ਹੁੰਦੈ।'

ਲਿੰਗੱਪੇ ਨੇ ਟਾਂਚ ਕੀਤੀ, "ਜੇ ਤੁਹਾਡੀ ਨਹੀਂ ਮਰਜ਼ੀ ਤਾਂ ਰਹਿਣ ਦਿਓ। ਪਰ ਅਸੀਂ ਤਾਂ ਨਾਰੀਅਲ ਤੋੜਾਂਗੇ, ਆਰਤੀ ਉਤਾਰਾਂਗੇ, ਦੇਖਦੇ ਆਂ, ਰੱਬ ਸਾਨੂੰ ਡੱਕਦੈ ਜਾਂ ਨਹੀਂ!"

ਆਚਾਰੀਆ ਅੱਗੋਂ ਹੱਸ ਪਿਆ। ਉਹਨੇ ਕਰਾਰਾ ਜਵਾਬ ਦਿੱਤਾ, "ਉਏ ਲਿੰਗੱਪੇ, ਸਮਝਦਾ ਕਿਉਂ ਨਹੀਂ ਤੂੰ? ਮਾਯੱਪਾ ਤਾਂ ਕੁਰੂਬਾਂ ਚੋਂ ਐ, ਕੁਰੂਬ ਦੀ ਅਕਲ, ਕਹਿੰਦੇ, ਮੋਟੀ ਹੁੰਦੀ ਐ। ਇਨ੍ਹਾਂ ਦੇ ਡਮਾਕ 'ਚ ਕੋਈ ਗੱਲ ਛੇਤੀ ਕੀਤਿਆਂ ਬਹਿੰਦੀ ਨਹੀਂ ਹੁੰਦੀ। ਤੂੰ ਗੌੜ ਬਣ ਗਿਐ, ਪਰ ਗੱਲ ਕੁਰੂਬਾਂ ਵਾਲੀ ਕਰਦੈਂ। (ਕੁਰੂਬ ਆਜੜੀਆਂ ਨੂੰ ਕਹਿੰਦੇ ਹਨ। ਲਿੰਗੱਪਾ ਪੈਦਾਇਸ਼ੀ ਕੁਰੂਬ ਸੀ। ਆਚਾਰੀਏ ਨੇ ਚੋਭ ਇਸੇ ਕਰਕੇ ਲਾਈ ਸੀ)।

ਲਿੰਗੱਪੇ ਨਾਲ ਲਿੰਗੱਪੇ ਦਾ ਤਕਰਾਰ ਪਹਿਲਾਂ ਇਸ ਤੋਂ ਵੀ ਵੱਧ ਹੋਤਾ ਰਿਹਾ ਸੀ। ਲਿੰਗੱਪਾ ਗੱਲ ਹੱਸ ਕੇ ਟਾਲ ਦਿੰਦਾ ਹੁੰਦਾ ਸੀ। ਪਰ ਅੱਜ ਇਹ ਬੁੱਢਾ ਤਾਂ ਉਹਦੀ ਜ਼ਾਤ ਟੋਲਣ ਲੱਗਾ ਹੋਇਆ ਸੀ। ਉਹਨੂੰ ਗ਼ੁੱਸਾ ਚੜ੍ਹ ਗਿਆ। ਪਰ ਉਹਨੇ ਗ਼ੁੱਸਾ ਦਬਾਅ ਕੇ ਕਿਹਾ, "ਹਾਂ, ਹਾਂ, ਬਿਲਕੁੱਲ ਠੀਕ ਕਹਿੰਦੇ ਹੋ,' ਚਾਰੀਆ ਜੀ ਮਹਾਰਾਜ। ਮੈਂ ਤਾਂ ਕੀ, ਤੁਹਾਡੇ ਅੱਗੇ ਤਾਂ ਹਰ ਕੋਈ ਕੁਰੂਬ ਹੋ ਜਾਂਦੇ। ਹੈ ਨਾ?" ਫੇਰ ਉਹਨੇ ਹੁਕਮ ਦਿੱਤਾ, "ਬਈ, ਦਈਓ, ਆਚਾ-ਰੀਆ ਸਵਾਮੀ ਜੀ ਨੂੰ ਗੁੜ ਦੀ ਭੇਲੀ।"

ਆਚਾਰੀਏ ਨੇ ਹੱਥ ਦੇ ਇਸ਼ਾਰੇ ਨਾਲ ਵਰਜਦਿਆਂ ਕਿਹਾ, "ਸੁਣ ਬਈ ਲਿੰਗੱਪਾ, ਅੱਜ ਹੈ ਇਕਾਦਸ਼ੀ। ਅੱਜ ਦਾਨ ਲੈਣਾ ਮੇਰੇ ਲਈ ਵਰਜਿਤ ਐ।"

ਲਿੰਗੱਪੇ ਨੇ ਰਤਾ ਰੋਅਬ ਨਾਲ ਕਿਹਾ, "ਆਚਾਰੀਆ ਜੀ, ਮੇਰੀ ਵੀ ਸੁਣ ਲਉ। ਅਜ ਤੱਕ ਜੋ ਹੋਇਆ, ਸੋ ਹੋਇਆ। ਅੱਜ ਤੋਂ ਮੈਂ ਪਿੰਡ ਦਾ ਗੌੜ ਆਂ। ਮੇਰੀ ਗੱਲ ਦੀ ਕਦਰ ਤੁਹਾਨੂੰ ਕਰਨੀ ਪੈਣੀ ਐ।"

"ਓ ਭਰਾਵਾ, ਇਹ ਜਲੂਸ, ਵਾਜੇ-ਗਾਜੇ, ਗੁੜ ਦੇਖ ਕੇ ਹੀ ਮੈਨੂੰ ਪਤਾ ਲਗ ਗਿਆ ਸੀ ਕਿ ਤੂੰ ਗੌੜ ਬਣ ਗਿਐਂ। ਮੈਨੂੰ ਮੂਹੋਂ ਦੱਸਣ ਦੀ ਭਲਾ ਕੀ ਲੋੜ ਐ? ਤਾਂ ਵੀ ਇਕ ਗੱਲ ਦੱਸਾਂ, ਆਪਣੇ ਹੁੱਦੇ ਦਾ ਹੰਕਾਰ ਨਾ ਕਰੀਂ। ਨਿੰਵ ਕੇ ਚਲੀਂ। ਸਲੀਕੇ ਨਾਲ ਕੀਤੀ ਸੱਚੀ ਗੱਲ ਧਰਮ ਦੀ ਗੱਲ ਦੀ ਸਾਰੇ ਕਦਰ ਕਰਦੇ ਨੇ। ਉਹਦਾ ਮੁੱਲ ਪਾਉਣਗੇ। ਭਾਵੇਂ ਕਿਸੇ ਨੇ ਵੀ ਕੀਤੀ ਹੋਵੇ। ਪਰ ਕੋਈ ਮਨਆਈਆਂ ਕਰੇ, ਮੂੰਹ 'ਚ ਜੋ ਆਈ ਬਕੀ ਜਾਏ, ਤਾਂ ਭਵਾਂ ਉਹ ਗੌੜ ਹੀ ਕਿਉਂ ਨਾ ਹੋਵੇ, ਉਹਦੀ ਕਦਰ ਨਹੀਂ ਕਿਸੇ ਨੇ ਕਰਨੀ। ਅੱਜ ਇਕਾਦਸ਼ੀ ਐ, ਮੈਂ ਜੋ ਕਹਿਣਾ ਸੀ, ਕਹਿ'ਤਾ, ਮੈਂ ਗੱਲ ਨਹੀਂ ਬਦਲਣੀ।" ਆਚਾਰੀਏ ਨੇ ਅੱਗੋਂ ਠੋਕਵਾ ਜਵਾਬ ਦਿੱਤਾ।

"ਓਏ ਬਈ ਸੁਣਿਆ ਨਹੀਂ ਤੁਸੀਂ, ਇਹਦਾ ਅੱਜ ਇਕਾਦਸ਼ੀ ਦਾ ਵਰਤ ਹੈ। ਭੁੱਖਣ-ਭਾਣਾ ਐ। ਅਖੌਤ ਐ ਪਈ ਭੁੱਖੇ ਬਾਹਮਣ ਦੇ ਗਲ ਨਾ ਪਈਏ। ਅਸੀਂ ਅੱਜ ਨਹੀਂ ਇਹਦੇ

ਨਾ' ਉਲਝਣਾ।'' ਲਿੰਗੱਪੇ ਨੇ ਆਪਣੇ ਹਮਾਇਤੀਆਂ ਨੂੰ ਕਿਹਾ ਤੇ ਉਹ ਉਥੋਂ ਤੁਰ ਪਏ।

ਪਿੰਡ ਦੇ ਮੋਹਤਬਰਾਂ ਵਿਚੋਂ ਕੋਈ ਵੀ ਲਿੰਗੱਪੇ ਨੂੰ ਡੇਰੇ ਵਿਚ ਵਧਾਈ ਦੇਣ ਨਾ ਗਿਆ। ਗੌੜਾਂ ਦੀ ਬਿਰਾਦਰੀ ਵਿਚੋਂ, ਕਿਸਾਨ ਤੇ ਮੁਜ਼ਾਰੇ ਕੋਈ ਵੀ ਨਾ ਬਹੁੜੇ। ਨੀਵੀਆਂ ਜਾਤਾਂ ਵਾਲੇ ਹੀ ਲੋਕ ਆਏ। ਲਿੰਗੱਪੇ ਨੂੰ ਲੱਗਾ ਕਿ ਜਿਹੜਾ ਅੱਜ ਵਧਾਈ ਦੇਣ ਨਹੀਂ ਆਇਆ, ਉਹ ਪਾਰਵੱਤਵਾ ਦਾ ਹਮਾਇਤੀ ਹੈ।

ਜਲੂਸ ਦੇ ਰੌਲੇ-ਗੌਲੇ ਮਗਰੋਂ ਸਾਰੇ ਡੇਰੇ ਵਿਚ ਇਕੱਠੇ ਹੋ ਗਏ ਸਨ। ਲਿੰਗੱਪੇ ਨੇ ਗਿਬਸਨ ਸਾਹਬ ਦੀ ਯਕੀਨਦਹਾਨੀ ਬਾਰੇ ਲੋਕਾਂ ਨੂੰ ਦੱਸਿਆ। ਇਹ ਸੁਣ ਕੇ ਸਾਰੇ ਬਾਗੋ-ਬਾਗ਼ ਹੋ ਗਏ। ਸਾਰਿਆਂ ਨੇ ਸਿਫ਼ਤਾਂ ਦੇ ਪੁੱਲ ਬੰਨ੍ਹਣੇ ਸ਼ੁਰੂ ਕਰ ਦਿੱਤੇ। ''ਲਿੰਗੱਪੇ ਨਾਲ ਤਾਂ ਪਾਦੱਲੀ ਦੇ ਭਾਗ ਜਾਗ ਪਏ ਨੇ।''

ਅੱਜ ਪਡਦਈਆ ਨਹੀਂ ਸੀ, ਏਸ ਲਈ ਸੁਲਫ਼ੇ ਦਾ ਦੌਰ ਨਾ ਚੱਲਿਆ। ਕਰਿਅੱਪਾ ਤਾਂ ਇਕ ਖੂੰਜੇ ਵਿਚ ਲੱਗਾ ਲੰਮਾ ਪਿਆ ਸੀ। ਦਾਰੂ ਦੀ ਝਾਕ ਵਿਚ ਸਾਰੇ ਭਗਤ ਲੋਕ ਬੈਠੇ ਹੋਏ ਸਨ। ਸਾਰਿਆਂ ਦੇ ਮੂੰਹ ਫੱਕ ਹੋਏ ਪਏ ਸੀ। ਲਿੰਗੱਪੇ ਗੌੜ ਦੀਆਂ ਗੱਲਾਂਬਾਤਾਂ ਨਾਲ ਸ਼ਰਾਬ ਦੀ ਪਿਆਸ ਤਾਂ ਬੁਝਣੋਂ ਰਹੀ!

ਹੋਲਈਏ ਰੁਦਰ ਕੋਲੋਂ ਰਹਿ ਨਾ ਹੋਇਆ, ''ਗੌੜ ਮਾਰ੍ਹਾਜ, ਅੱਜ ਤੋਂ ਤੂੰ ਸਾਡਾ ਮਾਲਕ, ਮਾਈ ਬਾਪ! ਸਵੇਰ ਦੇ ਸਾਰਾ ਪਿੰਡ ਗਾਹੁੰਦਿਆਂ ਦਾ ਆਹ ਹਾਲ ਹੋ ਗਿਐ। ਲੱਤਾਂ 'ਚ ਖੱਲੀਆਂ ਪੈ ਗਈਆਂ। ਕੁਸ਼ ਰਹਿਮ ਕਰ, ਦਾਰੂ-ਸਿੱਕੇ ਦਾ ਇੰਤਜ਼ਾਮ ਕਰ, ਕੁਸ਼ ਗੱਲ ਕਰਨ ਜੋਗੇ ਹੋਈਏ।''

''ਓਏ ਰੁਦਰਾ, ਬੱਪਾ ਮਾਰ੍ਹਾਜ ਇਥੇ ਨਹੀਂ ਤੇ ਤੂੰ ਦਾਰੂ ਦੀ ਰੱਟ ਲਾਈ ਹੋਈ ਐ। ਬਾਬੇ ਇਥੇ ਨਾ ਹੋਣ ਤੇ ਅਸੀਂ ਪੀਏ, ਇਹ ਪਾਪ ਨਹੀਂ ਸਾਥੋਂ ਹੋਣਾ। ਹਾੜ ਦੇ ਮਹੀਨੇ ਛੱਲੀਆਂ ਭਾਲਦੈਂ?'' ਮਾਯੱਪੇ ਨੇ ਰੁਦਰ ਨੂੰ ਝਿੜਕ ਦਿੱਤਾ।

''ਓਏ ਮੈਨੂੰ ਕਿਹੜਾ ਨਹੀਂ ਪਤਾ? ਪਰ ਕਰੀਏ ਕੀ, ਦਿਲ ਕਰਦੈ ਐਸ ਵੇਲੇ। ਥਕੇਵੇਂ ਨਾ' ਹੱਡ ਹੱਡ ਦੁਖਦੇ ਐ। ਚੰਗਾ ਫੇਰ, ਸਾਰਿਆਂ ਨੂੰ ਘਰੋ-ਘਰੀ ਤੋਰ ਦਿਓ।'' ਰੁਦਰ ਨੇ ਬੇਹੱਦ ਨਿਰਾਸਤਾ ਵਿਚ ਆਪਣੇ ਦਿਲ ਦੀ ਗੱਲ ਆਖ ਦਿੱਤੀ। ਉਹਦੀ ਗੱਲ ਲਿੰਗੱਪੇ ਨੂੰ ਬੁਰੀ ਲੱਗੀ। 'ਹੱਥ ਖਾਲੀ ਐ, ਪਿੰਡ ਦਾ ਗੌੜ ਹੋਵੇ ਤੇ ਪੱਲੇ ਕੁਸ਼ ਨਾ ਹੋਵੇ'-ਇਹ ਸੋਚ ਕੇ ਉਹਨੂੰ ਬੜੀ ਸ਼ਰਮ ਆਈ। ਖ਼ੁਸ਼ੀ ਦਾ ਮੌਕਾ ਹੋਵੇ ਤੇ ਦਾਰੂ-ਪਾਣੀ ਦਾ ਇੰਤਜ਼ਾਮ ਨਾ ਹੋਵੇ? ਉਹਨੇ ਸੋਚਿਆ-'ਚਲੋ ਇਕ ਵਾਰੀ ਕੋਸ਼ਿਸ਼ ਤਾਂ ਕਰ ਦੇਖੀਏ।' ''ਬਈ ਕਰਿਅੱਪੇ, ਕਿਤਿਓਂ ਕਰ ਇੰਤਜ਼ਾਮ ਯਾਰ! ਹੈ ਤਾਂ ਲੈ ਆ। ਗਰਾਈਆਂ ਦੀ ਸੇਵਾ ਤਾਂ ਕਰ ਦੇਈਏ।''

''ਹੈ ਤਾਂ ਸਹੀ ਇਕ ਥਾਂ, ਪਰ ਮਾਰ੍ਹਾਜ ਨਕਦ-ਨਾਂਵਾਂ ਮੰਗਦੈ। ਇਕ ਹੱਥ ਪੈਸੇ ਦਿਓ ਤੇ ਦੂਜੇ ਹੱਥ ਦਾਰੂ ਲਓ'', ਮਾਯੱਪੇ ਨੇ ਗੱਲ ਨਬੇੜ ਦਿੱਤੀ। ਇਹ ਸੁਣ ਕੇ ਲਿੰਗੱਪੇ ਦਾ ਮੂੰਹ ਉਤਰ ਗਿਆ। ਮਾਯੱਪਾ ਤਾੜ ਗਿਆ ਕਿ ਲਿੰਗੱਪੇ ਦੇ ਪੱਲੇ ਮਾਇਆ ਨਹੀਂ ਹੈ। ਤਾਂ ਵੀ ਉਹਨੇ ਉਧਾਰ ਲਿਆਉਣ ਦਾ ਇਰਾਦਾ ਕੀਤਾ। ਰੁਦਰ ਵੀ ਉਹਦੇ ਨਾਲ ਜਾਣ ਨੂੰ

ਤਿਆਰ ਹੋ ਗਿਆ । ਲਿੰਗੱਪੇ ਨੇ ਉਹਨੂੰ ਰੋਕਿਆ,'' ਉਏ ਤੂੰ ਕਿਥੇ ਤੁਰਿਆ ਜਾਂਦੈਂ ? ਚੁੱਪ ਕਰ ਕੇ ਬੈਠਾ ਰਹੁ ।'' ਉਹ ਤਾਂ ਵੀ ਮਾਯੱਪੇ ਦੇ ਮਗਰ-ਮਗਰ ਚਲੇ ਗਿਆ ।

ਮਾਯੱਪਾ ਆਪਣੇ ਘਰ ਗਿਆ, ਕਿਉਂਕਿ ਦਾਰੂ ਉਹਦੇ ਘਰੇ ਪਈ ਸੀ । ਉਹਨੇ ਪੰਚਮੀ ਦੇ ਤਿਉਹਾਰ ਲਈ ਸਾਂਭ ਕੇ ਰੱਖੀ ਹੋਈ ਸੀ । ਉਹਨੇ ਸੋਚਿਆ ਸੀ-ਚਾਰ ਬੋਤਲਾਂ ਵੇਚ ਕੇ ਮੇਲੇ ਦਾ ਖ਼ਰਚ ਨਿਕਲ ਜਾਏਗਾ । ਹੁਣ ਉਹਨੂੰ ਡਰ ਸੀ ਕਿ ਰੁਦਰ ਉਹਦਾ ਭਾਂਡਾ ਭੰਨ ਦਏਗਾ। ਉਹ ਰੁਦਰ ਨੂੰ ਸਮਝਾਉਣ ਲੱਗਾ, ''ਦੇਖ ਰੁਦਰ ਤੇਰੀ ਇਕ ਬੋਤਲ ਪੱਕੀ ਰਹੀ । ਪਰ ਕਿਸੇ ਨੂੰ ਦੱਸੀਂ ਨਾ ਪਈ ਬੋਤਲਾਂ ਕਿਥੋਂ ਮਿਲੀਆਂ ਸੀ ।'' ਰੁਦਰ ਨੇ ਸ਼ੇਖੀ ਮਾਰੀ, ''ਮ੍ਹਾਰਾਜ, ਤੇਰਾ ਖ਼ਿਆਲ ਐ ਮੈਨੂੰ ਪਤਾ ਨਹੀਂ ? ਮੈਨੂੰ ਵਿਚਲੀ ਗੱਲ ਦਾ ਪਹਿਲਾਂ ਈ ਪਤਾ ਸੀ । ਪਰ ਮੈਂ ਕਿਸੇ ਨੂੰ ਦੱਸਿਆ ਨਹੀਂ । ਸਾਰਿਆਂ ਨੂੰ ਉਲੂ ਬਣਾ 'ਤਾ । ਹੁਣ ਤੂੰ ਆਖ 'ਤਾ, ਮੈਨੂੰ ਕੀ ਲੋੜ ਐ ਕਿਸੇ ਨੂੰ ਦਸਣ ਦੀ ?'' ਮਾਯੱਪੇ ਨੇ ਤੂੜੀ ਦੇ ਕੁੱਪ ਵਿਚ ਹੱਥ ਪਾ ਕੇ ਦੋ ਬੋਤਲਾਂ ਕੱਢੀਆਂ । ਉਹਨੇ ਇਕ ਬੋਤਲ ਰੁਦਰ ਨੂੰ ਦੇ ਦਿੱਤੀ ਤੇ ਦੂਜੀ ਡੱਬ ਵਿਚ ਦੇ ਲਈ । ਰੁਦਰ ਉਹਦੇ ਪਿੱਛੇ ਆਇਆ ਹੀ ਨਹੀਂ । ਮਾਯੱਪੇ ਨੇ ਸੋਚਿਆ ਕਿ ਬੋਤਲ ਆਪਣੇ ਘਰ ਰਖਣ ਗਿਆ ਹੋਏਗਾ । ਰੁਦਰ ਨੇ ਮਗਰੋਂ ਤੂੜੀ ਵਿਚੋਂ ਬਾਕੀ ਦੀਆਂ ਚਾਰ ਬੋਤਲਾਂ ਵੀ ਕਢ ਲਈਆਂ ਤੇ ਉਨ੍ਹਾਂ ਨੂੰ ਲੁਕਾਉਣ ਚਲੇ ਗਿਆ । ਉਹਨੇ ਡੇਰੇ ਦੀ ਡਿਉੜੀ ਦੇ ਚਬੂਤਰੇ ਉਤੇ ਬੋਤਲਾਂ ਝੋਲੇ ਵਿਚ ਰਖਕੇ ਲੁਕੋ ਦਿੱਤੀਆਂ । ਜਦ ਦਾਰੂ ਵੰਡੀ ਗਈ ਤਾਂ ਰੁਦਰ ਨੇ ਆਪਣੇ ਹਿੱਸੇ ਦੀ ਬਾਟੀ ਛਕ ਲਈ । ਫੇਰ ਉਹ ਆਪਣੇ ਘਰ ਆ ਗਿਆ ।

ਰੁਦਰ ਨੂੰ ਨਸ਼ੇ 'ਚ ਚੇਤਾ ਨਾ ਰਿਹਾ ਕਿ ਝੋਲਾ ਤੇ ਉਹਨੇ ਬੋਤਲਾਂ ਕਿਥੇ ਲੁਕੋਈਆਂ ਸਨ । ਉਹ ਘਰ ਪਹੁੰਚਣ-ਸਾਰ ਉਸਦੀ ਵਹੁਟੀ ਉਹਦੇ ਮਗਰ ਪੈ ਗਈ—''ਝੋਲਾ ਦੱਸ ਕਿਥੇ ਰੱਖ ਆਇਐਂ ?'' ਹੁਣ ਉਹਦੀ ਸੁਰਤ ਠੀਕ ਹੋਈ ਤਾਂ ਉਹ ਡੇਰੇ ਵਲ ਨੱਠਾ ਗਿਆ । ਉਥੇ ਦੇਖਿਆ ਤਾਂ ਬੋਤਲਾਂ ਗ਼ਾਇਬ ਸਨ । ਕਰਿੱਅਪੇ ਨੇ ਉਹਨੂੰ ਦੱਸਿਆ ਕਿ ਮਾਯੱਪਾ ਝੋਲਾ ਲੈ ਗਿਆ । ਉਹ ਚੁਪ ਚੁਪੀਤਾ ਮਾਯੱਪੇ ਦੇ ਘਰ ਗਿਆ । ਮਾਯੱਪਾ ਤਾਂ ਭਰਿਆ ਪੀਤਾ ਬੈਠਾ ਸੀ । ਰੁਦਰ ਨੇ ਤਰਲਾ ਮਾਰਿਆ, ''ਬਾਬਾ ਸਭ ਕੁਸ਼ ਭੁਲਾ ਦੇਈਂ ।''

ਹਾੜ ਦੇ ਬੱਦਲਾਂ ਨੇ ਆਕਾਸ਼ ਕੱਜਿਆ ਸੀ । ਠੰਢੀ ਹਵਾ ਚਲ ਰਹੀ ਸੀ । ਕਣੀਆਂ ਕਦੇ ਜ਼ਿਆਦਾ ਹੋ ਜਾਂਦੀਆਂ ਤੇ ਕਦੇ ਘੱਟ । ਹੱਥ ਪਸਾਰਿਆਂ ਹੱਥ ਨਹੀਂ ਦੀਹਦਾ ਸੀ । ਰੁਦਰ ਆਪਣੇ ਘਰ ਵਲ ਤੁਰਿਆ ਜਾਂਦਾ ਸੀ । ਉਹਨੇ ਦੂਰੋਂ ਜੁੱਤੀ ਦੇ ਚੀਕਣ ਦੀ ਆਵਾਜ਼ ਸੁਣੀ । ਜਣੇ ਨੇ ਆਵਾਜ਼ ਦਿੱਤੀ ''ਕਿਹੜੈ ਬਈ ?'' ਰੁਦਰ ਸੁਣ ਕੇ ਸੁੰਨ ਰਹਿ ਗਿਆ । ਵਾਲੀਕਾਰ ਮਲੱਪਾ ਪਹਿਰਾ ਦਿੰਦਾ-ਦਿੰਦਾ ਇਧਰ ਨਿਕਲ ਆਇਆ ਸੀ । ਉਹਨੂੰ ਰੁਦਰ ਉਤੇ ਸ਼ੱਕ ਹੋਇਆ । ''ਮੱਲਪਾ ਜੀ, ਮੈਂ ਆਂ ਰੁਦਰ,'' ਇਹ ਕਹਿੰਦਿਆਂ ਉਹਦਾ ਤਾਲੂ ਸੁੱਕ ਗਿਆ । ''ਏਨੀ ਰਾਤ ਗਈ, ਕਿਥੋਂ ਆ ਰਹੀ ਐ ਸਵਾਰੀ ?'' ਮਲੱਪਾ—ਖੁਸ਼ ਸੀ ਕਿ ਮੁਰਗੀ ਹੱਥ ਆਈ । ਰੁਦਰ ਨੇ ਕੰਬਦੀ ਆਵਾਜ਼ ਵਿਚ ਜਵਾਬ ਦਿੱਤਾ, ''ਮਾਯੱਪਾ ਜੀ ਦੇ ਘਰ ਗਿਆ ਸੀ ।''

''ਝੂਠ ਨਾ ਬੋਲ, ਏਸ ਵੇਲੇ ਮਾਯੱਪੇ ਕੋਲ ਕੀ ਲੈਣ ਗਿਆ ਸੈਂ ? ਚਲ ਧਰਮਸਾਲਾ

ਬੈਠ ਸਵੇਰ ਤਕ । ਰਾਤ ਕਿਤੇ ਚੋਰੀ-ਚਾਰੀ ਨਾ ਹੋਈ ਹੋਈ ਤਾਂ ਛੁੱਟ ਜਾਏਂਗਾ, ਨਹੀਂ ਤਾਂ..." ਮੱਲੇ ਨੇ ਧੌਂਸ ਦਿਤੀ । ਰੁਦਰ ਨੂੰ ਲਿੰਗੱਪੇ ਦਾ ਖ਼ਿਆਲ ਆਇਆ । ਉਹ ਵੀ ਅੱਗੋਂ ਆਕੜ ਕੇ ਬੋਲਿਆ, "ਕਿਉਂ ? ਆਪਣੇ ਆਪ ਨੂੰ ਤੂੰ ਲਾਟੀਕਾਨੂ ਸਮਝਦੈਂ ? ਤੇਰਾ ਕੀ ਖ਼ਿਆਲ ਪਿੰਡ 'ਚ ਕੋਈ ਗੌੜ ਰਿਹਾ ਹੀ ਨਹੀਂ ?"

ਹੁਣ ਮਲੱਪੇ ਨੂੰ ਗ਼ੁੱਸਾ ਆ ਗਿਆ । ਉਹਨੇ ਉੱਚੀ ਆਵਾਜ਼ ਵਿਚ ਕਿਹਾ, "ਜੇ ਇਹ ਗੱਲ ਐ ਤਾਂ ਚੱਲ ਧਰਮਸਾਲਾ 'ਚ ਸ਼ਾਮਰਾਓ ਨੇ ਮੈਨੂੰ ਹੁਕਮ ਦਿਤੈ । ਜਿਹਦੇ ਤੇ ਵੀ ਸ਼ੱਕ ਹੋਵੇ, ਫੜ ਕੇ ਧਰਮਸਾਲਾ ਲਿਆ ਬਠਾਓ ।"

ਦੋਹਵੇਂ ਬਹਿਸ ਕਰਦੇ-ਕਰਦੇ ਡੇਰੇ ਲਾਗੇ ਆ ਗਏ । ਲਿੰਗੱਪਾ ਹਾਲੇ ਤਕ ਵੀ ਜਾਗਦਾ ਸੀ । ਉਹ ਉਨ੍ਹਾਂ ਦੀਆਂ ਗੱਲਾਂ ਸੁਣ ਕੇ ਬਾਹਰ ਆਇਆ । ਉਹਨੇ ਦੋਹਵਾਂ ਨੂੰ ਕੋਲ ਸੱਦਿਆ ਤੇ ਸਾਰਾ ਗ਼ੁੱਸਾ ਮੱਲੇ ਉਤੇ ਕੱਢਿਆ, "ਏਦਾਂ ਰਾਤ ਨੂੰ ਰਾਹ ਜਾਂਦਿਆਂ ਨੂੰ ਫੜ ਕੇ ਤੰਗ ਕਿਉਂ ਕਰਦੈਂ ? ਸਲਾਹ ਕੀ ਐ ਤੇਰੀ ? ਇਹ ਤੇਰੇ ਵਾਸਤੇ ਚੰਗੀ ਗੱਲ ਨਹੀਂ ।"

ਮਲੱਪਾ ਸੁਣ ਕੇ ਚਕਰਾ ਗਿਆ । ਉਹ ਜਿਵੇਂ ਕੋਈ ਕੋਤਾਹੀ ਕਰ ਰਿਹਾ ਸੀ । ਉਹਨੇ ਲਿੰਗੱਪੇ ਨੂੰ ਸਫ਼ਾਈ ਪੇਸ਼ ਕੀਤੀ । ਪਰ ਨਦਾਰਦ । ਰੁਦਰ ਨੂੰ ਆਪਣੇ ਘਰ ਜਾਣ ਦਾ ਹੁਕਮ ਮਿਲ ਗਿਆ । ਰੁਦਰ ਨਸ਼ੱਈ ਸੀ, ਉਹਨੂੰ ਨੀਂਦ ਵੀ ਸਤਾ ਰਹੀ ਸੀ । ਗੌੜ ਦਾ ਧੰਨਵਾਦ ਕਰਨ ਤੇ ਉਹਦੇ ਤੋਂ ਆਗਿਆ ਲੈਣ ਦੀ ਸੁਰਤ ਉਹਦੇ ਵਿਚ ਨਹੀਂ ਸੀ । ਉਹ ਪੈਰ ਧੂੰਹਦਾ ਉਥੋਂ ਚਲੇ ਗਿਆ ।

ਮਲੱਪੇ ਨੇ ਬੜੀ ਹੱਤਕ ਮਹਿਸੂਸ ਕੀਤੀ । ਸ਼ੰਕਰੱਪੇ ਗੌੜ ਦੇ ਵੇਲੇ ਤੋਂ ਉਹ ਪਿੰਡ ਵਿਚ ਪਹਿਰਾ ਦਿੰਦਾ ਆਇਆ ਸੀ । ਕਦੇ ਕਿਸੇ ਨੇ ਉਹਨੂੰ 'ਓਏ' ਤਕ ਨਹੀਂ ਕਿਹਾ ਸੀ । ਮੱਸਿਆ ਦੀਆਂ ਰਾਤਾਂ ਨੂੰ ਸੰਨ੍ਹਾਂ ਲਗ ਜਾਂਦੀਆਂ ਸਨ । ਉਹ ਨੇਰ੍ਹੀਆਂ ਰਾਤਾਂ ਨੂੰ ਚੌਕੰਨਾ ਹੋ ਕੇ ਪਹਿਰਾ ਦਿੰਦਾ ਸੀ । ਉਹ ਪਾਦੱਲੀ ਦੇ ਹਰ ਬੰਦੇ ਦੀਆਂ ਕਰਤੂਤਾਂ ਤੋਂ ਜਾਣੂ ਸੀ । ਪਰ ਹੁਣ ਤਾਂ ਜ਼ਮਾਨਾ ਹੀ ਬਦਲ ਗਿਆ ਸੀ । ਉਹ ਨਿੰਮੋਝੂਣਾ ਹੋ ਕੇ ਧਰਮਸਾਲਾ ਵਿਚ ਆ ਕੇ ਲੰਮਾ ਪੈ ਗਿਆ । ਪਰ ਉਹਨੂੰ ਨੀਂਦ ਨਾ ਆਈ । ਉਹ ਪਾਸੇ ਲੈ-ਲੈ ਤੰਗ ਆ ਗਿਆ । ਉਹਨੂੰ ਬੜਾ ਬੁਰਾ ਲੱਗਾ ਕਿ ਗੌੜ ਨੇ ਰੁਦਰ ਉਤੇ ਵਿਸ਼ਵਾਸ ਕੀਤਾ ਸੀ । ਇੰਨੇ ਨੂੰ ਉੱਲੂ ਬੋਲਣ ਲਗਾ । ਉਹਦਾ ਦਿਲ ਕੰਬ ਗਿਆ । ਇਹ ਆਵਾਜ਼ ਧਰਮਸਾਲਾ ਦੇ ਸਾਹਮਣਲੇ ਦਰੱਖ਼ਤ ਤੋਂ ਆ ਰਹੀ ਸੀ । ਉਹਨੂੰ ਸ਼ੱਕ ਹੋਇਆ-ਇਹ ਮਨਹੂਸ ਅੱਜ ਕਿਉਂ ਬੋਲ ਰਿਹੈ ? ਨਾ ਜਾਣੇ ਪਿੰਡ 'ਤੇ ਕੀ ਬੀਤਣ ਵਾਲੀ ਐ ?' ਸ਼ੰਕਰੱਪੇ ਗੌੜ ਦੇ ਮਰਨ ਤੋਂ ਇਕ ਰਾਤ ਪਹਿਲਾਂ ਵੀ ਉੱਲੂ ਬੋਲਿਆ ਸੀ । ਪਾਦੱਲੀ ਦੇ ਲੋਕ ਮੰਨਣ ਲਗ ਪਏ ਸਨ ਕਿ ਇਹ ਉੱਲੂ ਅਮਰ ਹੈ । ਕੋਈ ਪਰੇਤ-ਆਤਮਾ ਇਥੇ ਬੈਠ ਕੇ ਆਉਣ ਵਾਲੀ ਆਫ਼ਤ ਦੀ ਇਤਲਾਹ ਦਿੰਦੀ ਹੈ । ਮਯੱਪੇ ਨੇ ਅਗਲੀ ਸਵੇਰ ਸਭ ਤੋਂ ਪਹਿਲਾਂ ਆਚਾਰੀਆ ਜੀ ਨੂੰ ਮਿਲ ਕੇ ਇਸ ਬਦਸ਼ਗਨੀ ਬਾਰੇ ਪੁੱਛਣ ਦਾ ਫ਼ੈਸਲਾ ਕੀਤਾ । ਓਹ ਇਨ੍ਹਾਂ ਸੋਚਾਂ ਵਿਚ ਡੁੱਬਾ ਸੌਂ ਗਿਆ ।

# 38

ਪਡਦਈਆ ਚਿਮਣਾ ਨੂੰ ਪਾਦੱਲੀ ਲੈ ਆਇਆ । ਇਹ ਦੇਖ ਕੇ ਲਿੰਗੱਪੇ ਦੇ ਤਾਂ ਹੋਸ਼ ਉਡ ਗਏ । ਇਨ੍ਹਾਂ ਦੋਹਵਾਂ ਦੇ ਤਾਅੱਲੁਕ ਬਾਰੇ ਸਾਰਿਆਂ ਨੂੰ ਸਭ ਕੁਝ ਪਤਾ ਸੀ । ਪਹਿਲਾਂ ਇਕ ਵਾਰੀ ਸਾਧ ਨੇ ਲਿੰਗੱਪੇ ਅੱਗੇ ਗੱਲ ਮੰਨ ਲਈ ਸੀ। ਪਰ ਚਿਮਣਾ ਉਹਦੇ ਲਈ ਅਣਚਾਹੀ ਜ਼ਿੰਮੇਵਾਰੀ ਤਾਂ ਸੀ; ਇਸੇ ਲਈ ਉਹਨੇ ਇਹੀ ਸਾਬਤ ਕਰਨ ਦੀ ਪੂਰੀ ਵਾਹ ਲਾਈ ਸੀ ਕਿ ਚਿਮਣਾ ਬਾਪੂ ਸਾਹਬ ਨਾਲ ਰਲੀ ਹੋਈ ਹੈ । ਸਾਧ ਸੁਭਾਅ ਤੋਂ ਮਲੰਗ ਸੀ, ਪਰ ਉਹਨੇ ਕਦੇ ਕਿਸੇ ਤੀਵੀਂ ਨੂੰ ਆਪਣੇ ਨਾਲ ਬੱਝਣ ਨਹੀਂ ਦਿੱਤਾ ਸੀ । ਲੋਕਾਂ ਵਿਚ ਉਹਦੀ ਧਾਂਕ ਸੀ । ਇਸ ਗੱਲ ਦਾ ਹੁਣ ਮਾੜਾ ਅਸਰ ਪੈਣਾ ਸੀ । ਇਹੋ ਜਿਹਾ ਬੰਦਾ ਅੱਜ ਆਪ ਜਾ ਕੇ ਚਿਮਣਾ ਨੂੰ ਲੈ ਆਇਆ ਸੀ । ਇਹਦਾ ਕੋਈ ਖ਼ਾਸ ਕਾਰਣ ਜ਼ਰੂਰ ਸੀ । ਉਹ ਤਾਂ ਆਪ ਉਹਦੇ ਤੋਂ ਦੂਰ ਚਲੇ ਗਈ ਸੀ । ਕਿਸੇ ਨੇ ਉਹਨੂੰ ਵਾਪਸ ਆਉਣ ਲਈ ਮਜਬੂਰ ਨਹੀਂ ਕੀਤਾ ਸੀ । ਇੰਨਾ ਕੁਝ ਹੋਣ ਮਗਰੋਂ ਵੀ ਪਡਦਈਆ ਆਪ ਜਾ ਕੇ ਚਿਮਣਾ ਨੂੰ ਲੈ ਆਇਆ ਸੀ । ਇਹ ਸਭ ਕੁਝ ਕਿੰਜ ਹੋ ਗਿਆ ? ਲਿੰਗੱਪਾ ਸੋਚ-ਸੋਚ ਪਰੇਸ਼ਾਨ ਹੋ ਰਿਹਾ ਸੀ ।

ਪਡਦਈਆ ਅੰਦਰ ਵਾਲੇ ਕਮਰੇ ਵਿਚ ਲੰਮਾ ਪੈ ਗਿਆ ਸੀ । ਲਿੰਗੱਪਾ ਓਥੇ ਗਿਆ । ਉਹਨੇ ਹਾਸੇ ਵਿਚ ਪੁੱਛਿਆ, ''ਕਿਉਂ ਸਵਾਮੀ ਜੀ ਮ੍ਹਾਰਾਜ, ਵਿਰਾਗੀਆਂ ਦੇ ਡੇਰੇ 'ਚ ਹੁਣ ਲੋਰੀਆਂ ਸੁਣਨਗੀਆਂ ? ਪੰਘੂੜੇ ਝੂਲਣਗੇ ?''

ਪਡਦਈਏ ਨੂੰ ਇਸ ਸਵਾਲ ਦੀ ਆਸ ਸੀ । ਉਹਨੂੰ ਪਤਾ ਸੀ ਕਿ ਲੋਕਾਂ ਨੂੰ ਚਿਮਣਾ ਦਾ ਡੇਰੇ ਵਿਚ ਆਉਣਾ ਚੰਗਾ ਨਹੀਂ ਲਗਣਾ ਤੇ ਉਹ ਅਬ੍ਹਾ-ਤਬ੍ਹਾ ਬੋਲਣਗੇ । ਉਹਨੇ ਆਪਣੇ ਮਨ ਵਿਚ ਬੜੀ ਵਧੀਆ ਪੁਰਦਰਦ ਕਹਾਣੀ ਘੜ ਲਈ ਸੀ—''ਚਿਮਣਾ ਜ਼ਿੰਦਗੀ ਤੋਂ ਤੰਗ ਆ ਕੇ ਖੁਦਕੁਸ਼ੀ ਕਰਨ ਹੀ ਵਾਲੀ ਸੀ । ਮੈਂ ਐਨ ਮੌਕੇ ਤੇ ਪੁਜ ਗਿਆ ਤੇ ਇਹਨੂੰ ਮੌਤ ਦੇ ਮੂੰਹੋਂ ਬਚਾ ਲਿਆ । ਇਹ ਮੇਰੇ ਪੈਰ ਫੜ ਕੇ ਸਹਾਰਾ ਮੰਗਣ ਲੱਗੀ, ਤਾਂ ਇਹਨੂੰ ਯਤੀਮ ਦੇਖ ਮੇਰਾ ਦਿਲ ਪਸੀਜ ਗਿਆ ਤੇ ਮੈਂ ਡੇਰੇ 'ਚ ਲੈ ਆਇਆ । ਇਸ ਤੋਂ ਵੱਧ ਹੋਰ ਕੋਈ ਗੱਲ ਨਹੀਂ ।''

ਪਰ ਲਿੰਗੱਪਾ ਤਾਂ ਸਾਰੀ ਅਸਲੀਅਤ ਜਾਣਦਾ ਸੀ । ਪਡਦਈਏ ਨੂੰ ਪਤਾ ਸੀ ਕਿ ਇਹਨੂੰ ਪੁਰਦਰਦ ਕਹਾਣੀ ਸੁਣਾਉਣ ਦਾ ਕੋਈ ਫ਼ਾਇਦਾ ਨਹੀਂ ਹੋਣਾ । ਇਸ ਲਈ ਉਹ ਕਹਿਣ ਲੱਗਾ, ''ਗੌੜ ਜੀ, ਤੁਹਾਡੇ ਕੋਲੋਂ ਕੀ ਲੁਕੋਣਾ ਹੈ ? ਮੈਂ ਜੇ ਪਿੰਡ ਦੇ ਬੰਦਿਆਂ ਨੂੰ ਕਹਾਣੀ ਸੁਣਾਈ, ਤਾਂ ਉਨ੍ਹਾਂ ਦੇ ਮੰਨਣ 'ਚ ਆਊਗੀ ਜਾਂ ਨਹੀਂ ?'' ਲਿੰਗੱਪੇ ਨੇ ਕਹਾਣੀ ਸੁਣੀ, ਤਾਂ ਦੰਗ ਰਹਿ ਗਿਆ ।

''ਸਵਾਮੀ ਜੀ ਤੁਹਾਨੂੰ ਗੱਲ ਐਂ ਘੜਨੀ ਆਉਂਦੀ ਐ ਕਿ ਸੱਚਾਈ ਨੂੰ ਵੀ ਸ਼ਰਮ ਆ ਜਾਏ । ਮੈਂ ਤਾਂ ਕਹਿੰਦਾਂ ਤੁਹਾਨੂੰ ਵਕੀਲ ਹੋਣਾ ਚਾਹੀਦਾ ਸੀ, ਸਾਧ ਤਾਂ ਐਵੇਂ ਬਣ ਗਏ,''

ਲਿੰਗੱਪੇ ਨੇ ਮਖੌਲ ਕੀਤਾ।

ਪਡਦਈਆ ਆਪਣੀ ਵਡਿਆਈ ਸੁਣ ਕੇ ਫੁੱਲ ਕੇ ਕੁੱਪਾ ਹੋ ਗਿਆ। ਚਿਮਣਾ ਨੂੰ ਡੇਰੇ ਵਿਚ ਲਿਆਉਣਾ ਬੜੇ ਹੌਂਸਲੇ ਵਾਲੀ ਗੱਲ ਸੀ। ਉਹਨੇ ਸਾਰੀ ਗੱਲ ਦੱਸੀ, "ਜਸਵੰਤਰਾਓ ਸਿੱਧਾ-ਸਾਦਾ ਬੰਦਾ ਨਹੀਂ । ਗੌੜ ਜੀ ਤੁਸੀਂ ਤਾਂ ਉਹਨੂੰ ਚੰਗਾ-ਭਲਾ ਜਾਣਦੇ ਹੋ। ਉਹਨੂੰ ਵੀ ਮੈਂ ਫਸਾਇਆ। ਮੇਰੀ ਗੱਲ ਸੁਣ ਕੇ ਕਹਿੰਦਾ—ਜੇ ਚਿਮਣਾ ਤੇਰੇ ਨਾਲ ਜਾਣ ਨੂੰ ਰਾਜ਼ੀ ਐ, ਤਾਂ ਬੇਸ਼ੱਕ ਲੈ ਜਾ। ਇਹਦਾ ਵੀ ਮੇਰੇ ਕੋਲ ਜਵਾਬ ਸੀ।—ਜੇ ਚਿਮਣਾ ਨਹੀਂ ਆਉਂਦੀ ਤਾਂ ਠੀਕ ਐ' ਮੈਂ ਜ਼ਬਰਦਸਤੀ ਨਹੀਂ ਕਰਦਾ। ਪਰ ਆਪਣੇ ਬੱਚੇ ਦੇ ਪਿਉ ਦੇ ਨਾਂ ਦੀ ਥਾਂ ਮੇਰਾ ਨਾਂ ਦਰਜ ਕਰਾ ਕੇ ਇਹਨੇ ਬੜਾ ਅਨਿਆਂ ਕੀਤੈ। ਹੁਣ ਤਾਂ ਬੱਚਾ ਮੇਰਾ, ਡੇਰੇ ਦਾ ਹੋ ਗਿਆ । ਹੁਣ ਪੰਚ ਮੇਰੇ ਪਿੱਛੇ ਪਏ ਹੋਏ ਆ ਪਈ ਹੁਣ ਡੇਰਾ ਤੇਰੇ ਕੋਲ ਫੇਰ ਆ ਗਿਐ, ਤਾਂ ਨਿਆਣੇ ਨੂੰ ਵੀ ਆਪਣੇ ਕੋਲ ਰਖ । ਜੇ ਮੈਂ ਅੱਜ ਖਾਲੀ ਹੱਥ ਮੁੜਿਆ, ਤਾਂ ਉਨ੍ਹਾਂ ਨੇ ਮੈਨੂੰ ਡੇਰੇ 'ਚ ਪੈਰ ਨਹੀਂ ਪਾਉਣ ਦੇਣੇ। ਸੋ ਬੱਚਾ ਮੇਰੇ ਹਵਾਲੇ ਕਰੋ। ਨਹੀਂ ਤਾਂ ਰਜਿਸਟਰ 'ਚੋਂ ਮੇਰਾ ਨਾਂ ਕਟਵਾਓ।—ਮੈਂ ਤਾਂ ਇਹ ਵੀ ਕਿਹਾ—ਮੈਂ ਚਿਮਣਾ ਨਾਲ ਹੀ ਗੱਲ ਕਰੂੰਗਾ। ਚਿਮਣਾ ਪਤਾ ਕੀ ਬੋਲੀ ? ਕੱਲਾ ਬੱਚਾ ਡੇਰੇ 'ਚ ਕਿੱਦਾਂ ਰਹੂ ? ਮੈਂ ਤੁਹਾਡੇ ਨਾਲ ਚਲਦੀ ਆਂ। ਮੈਂ ਕਿਹਾ—ਠੀਕ ਐ ਚੱਲ। ਏਦਾਂ ਇਹ ਵੀ ਨਾਲ ਆ ਗਈ।" ਸਾਧ ਨੇ ਮਾਣਮੱਤੀ ਮੁਸਕਰਾਹਟ ਸੁੱਟੀ।

ਪਡਦਈਏ ਨੇ ਸਾਰੀ ਗੱਲ ਸੱਚੋ-ਸੱਚ ਦੱਸੀ ਸੀ। ਜਸਵੰਤਰਾਓ ਦੀ ਇੱਛਾ ਚਿਮਣਾ ਨੂੰ ਸਾਧ ਨਾਲ ਭੇਜਣ ਦੀ ਨਹੀਂ ਸੀ। ਉਹਨੂੰ ਹਾਲੇ ਵੀ ਆਸ ਸੀ ਕਿ ਇਕ ਦਿਨ ਦਾਦਾ ਆਪਣੀ ਭੈਣ ਨੂੰ ਜ਼ਰੂਰ ਲੈ ਜਾਏਗਾ । ਪਰ ਉਹਨੇ ਤਾਂ ਭੁੱਲ ਕੇ ਵੀ ਓਧਰ ਪੈਰ ਨਹੀਂ ਪਾਇਆ ਸੀ ਤੇ ਅੱਜ ਪਡਦਈਆ ਅਚਾਨਕ ਆ ਧਮਕਿਆ ਸੀ। ਜਸਵੰਤਰਾਓ ਨੂੰ ਬੜਾ ਦੁੱਖ ਹੋਇਆ ਸੀ। ਅੱਖਾਂ ਦੀ ਪੁਤਲੀ ਸਮਾਨ ਚਿਮਣਾ ਦੀ ਇਥੇ ਹਿਫ਼ਾਜ਼ਤ ਹੁੰਦੀ ਸੀ, ਪਰ ਇਹ ਉਹਦਾ ਘਰ ਕਦੇ ਨਹੀਂ ਹੋ ਸਕਦਾ ਸੀ। ਪਡਦਈਆ ਲੱਖ ਮਾੜਾ ਸੀ, ਪਰ ਕਿਸਮਤ ਨੇ ਦੋਹਵਾਂ ਦਾ ਮਿਲਾਪ ਕਰਵਾਇਆ ਸੀ। ਕਿਸਮਤ ਨੇ ਸਾਰੇ ਭਲੇ ਲੋਕਾਂ ਦਾ ਠੇਕਾ ਥੋਹੜਾ ਲਿਆ ਹੋਇਆ ਹੈ, ਜਿਹੜਾ ਉਨ੍ਹਾਂ ਦਾ ਪੱਲਾ ਭਲੇ ਬੰਦਿਆਂ ਨਾਲ ਹੀ ਬੱਝੇਗਾ। ਇੰਜ ਤਾਂ ਬੁਰੇ ਲੋਕ ਕੁਆਰੇ ਹੀ ਰਹਿੰਦੇ । ਕੋਈ ਕਿੰਨਾ ਵੀ ਮਾੜਾ ਕਿਉਂ ਨਾ ਹੋਵੇ, ਆਪਣੇ ਜੀਵਨ-ਸਾਥੀ ਲਈ ਤਾਂ ਭਲਾ ਹੀ ਰਹੇਗਾ। ਮਮਤਾ ਦਾ ਹੜ੍ਹ ਪਾਪ-ਪੁੰਨ ਦੇ ਹੱਦਬੰਨੇ ਤੋੜ ਕੇ ਅੱਗੇ ਨਿਕਲ ਜਾਂਦਾ ਹੈ—ਇਹ ਸਭ ਕੁਝ ਸੋਚ ਕੇ ਜਸਵੰਤਰਾਓ ਨੇ ਸਾਰੀ ਜ਼ਿੰਮੇਦਾਰੀ ਚਿਮਣਾ ਉਤੇ ਸੁੱਟ ਦਿੱਤੀ ਸੀ ।

ਚਿਮਣਾ ਨੇ ਆਪਣੇ—ਆਪ ਨੂੰ ਸਮਝਾ ਲਿਆ ਸੀ ਕਿ ਉਹਦੀ ਜ਼ਿੰਦਗੀ ਤਾਂ ਧੁਰੋਂ ਸਰਾਪੀ ਹੋਈ ਹੈ। ਉਹ ਕਿਸੇ ਮਨਹੂਸ ਘੜੀ ਪੈਦਾ ਹੋਈ ਸੀ। ਮਾਂ ਦੀ ਛਾਂ ਪਹਿਲਾਂ ਹੀ ਉਠ ਗਈ ਸੀ। ਪਿਉ ਵੀ ਚਲਦਾ ਬਣਿਆ । ਜੇ ਭਾਗ ਨਾਲ ਰਹਿੰਦੇ ਤਾਂ ਕਿਸੇ ਰੁੱਖ ਦਾ ਸਹਾਰਾ ਲੈਣ ਵਾਲੀ ਵੇਲ ਬਣ ਸਕਦੀ ਸੀ। ਪਰ ਇੰਜ ਨਾ ਹੋਇਆ। ਉਹਦਾ ਰੂਪ ਹੀ ਉਹਦਾ ਵੈਰੀ ਹੋ ਗਿਆ। ਪਾਦੱਲੀ ਵਾਲਿਆਂ ਦੀਆਂ ਕਾਮੀ ਅੱਖਾਂ ਨੇ ਉਹਦਾ ਜਿਸਮ ਵਿੰਨ੍ਹ ਦਿੱਤਾ ਸੀ। ਉਹ ਜ਼ਖ਼ਮ ਭਰੇ ਨਹੀਂ ਸਨ। ਇਕੋ-ਇਕ ਕਾਰਣ ਪਡਦਈਆ ਹੀ ਸੀ। ਉਂਜ ਚਿਮਣਾ ਕਦੋਕਣੀ ਮਰ ਚੁਕੀ ਸੀ। ਹੁਣ ਤਾਂ ਉਹ ਜੀਉਂਦੀ ਲਾਸ਼ ਸੀ।

ਉਹਨੂੰ ਦਾਦੇ ਉਤੇ ਬੜਾ ਮਾਣ ਸੀ। ਪਰ ਦਾਦੇ ਦਾ ਦਿਲ ਵੀ ਪਿਘਲਿਆ ਨਹੀਂ ਸੀ। ਸ਼ਾਇਦ ਰੱਬ ਦੀ ਇਹੋ ਰਜ਼ਾ ਸੀ। ਫੇਰ ਉਹ ਜਸਵੰਤਰਾਓ ਦੇ ਘਰ ਆ ਕੇ ਆਪਣੇ ਭਰਾ ਦੀ ਉਡੀਕ ਵਿਚ ਬੈਠੀ ਰਹੀ ਸੀ। ਪਰ ਅੱਜ ਉਹਦੇ ਵੀਰ ਦੀ ਥਾਂ ਉਹਦੀ ਜਾਨ ਦਾ ਖੌ ਪਡਦਈਆ ਸਾਧ ਆ ਧਮਕਿਆ ਸੀ। ਜਦ ਤੋਂ ਸਰਕਾਰੀ ਕਾਗ਼ਜ਼ਾਂ ਵਿਚ ਉਹਦਾ ਨਾਂ ਉਹਦੇ ਬੱਚੇ ਦੇ ਪਿਉ ਵਜੋਂ ਲਿਖਿਆ ਗਿਆ ਸੀ, ਜੱਗ ਦੀਆਂ ਨਜ਼ਰਾਂ ਵਿਚ ਓਹੀ ਉਹਦਾ ਪਤੀ ਸੀ। ਚਿਮਣਾ ਦੇ ਸਾਰੇ ਚਾਅ ਮਰ ਚੁਕੇ ਸਨ। ਉਹਨੂੰ ਪਤਾ ਨਹੀਂ ਸੀ ਪਿਆਰ ਕੀ ਸ਼ੈ ਹੁੰਦੀ ਹੈ? ਦੋ ਦਿਲਾਂ ਦਾ ਮੇਲ ਕੀ ਹੁੰਦਾ ਹੈ?

ਅੱਜ ਉਹ ਜਾਣ-ਬੁੱਝ ਕੇ ਇਸ ਅੱਗ ਵਿਚ ਕੁੱਦ ਪਈ ਸੀ। ਇਹੀ ਇਕੋ-ਇਕ ਰਾਹ ਸੀ। ਚਿਮਣਾ ਨੇ ਬੱਚੇ ਨੂੰ ਕੁੱਛੜ ਚੁੱਕਿਆ, ਉਹਨੇ ਨਾ ਅੱਗੇ ਵੇਖਿਆ, ਨਾ ਪਿੱਛੇ; ਚੁਪਚਾਪ ਸਾਧ ਦੇ ਪਿੱਛੇ-ਪਿੱਛੇ ਤੁਰ ਪਈ। ਇਹ ਦੇਖ ਕੇ ਜਸਵੰਤਰਾਓ ਦਾ ਦਿਲ ਰੋ ਉਠਿਆ।

ਹੁਣ ਲਿੰਗੱਪੇ ਨੂੰ ਫ਼ਿਕਰ ਸੀ ਕਿ ਸਾਧ ਲੋਕਾਂ ਦਾ ਸਾਹਮਣਾ ਕਿਵੇਂ ਕਰੇਗਾ? ਪਰ ਪਡਦਈਏ ਨੂੰ ਪਤਾ ਸੀ ਕਿ ਜਨਤਾ ਬੜੀ ਭੋਲੀ ਹੈ। ਇਸੇ ਦਾ ਲਾਹਾ ਲੈ ਕੇ ਤਾਂ ਉਹ ਗੱਦੀ ਉਤੇ ਬੈਠਾ ਸੀ। ਸਾਰੇ ਪਾਪਾਂ ਨੂੰ ਉਹ ਪੁੰਨ ਬਣਾ ਕੇ ਪੇਸ਼ ਕਰ ਦਿੰਦਾ ਸੀ। ਉਹਨੇ ਹੈਰਾਨ ਖੜ੍ਹੇ ਲਿੰਗੱਪੇ ਨੂੰ ਕਿਹਾ, "ਗੌੜ ਜੀ, ਸੁਣੋ ਅੱਜ ਗੁਰ ਦਸਦਾਂ। ਤੁਸੀਂ ਆਪਣੀ ਹਰ ਗੱਲ ਹਰ ਹਰਕਤ ਧਰਮ ਤੇ ਨੀਤੀ ਦੇ ਮੁਤਾਬਿਕ ਸਿੱਧ ਕਰਨ ਦੀ ਸਿਫ਼ਤ ਹਾਸਲ ਕਰ ਲਓ। ਜਿੱਤ ਤੁਹਾਡੀ ਹੋਏਗੀ। ਤੁਸੀਂ ਪਾਪ ਕਰਦੇ ਹੋ ਜਾਂ ਪੁੰਨ। ਗੱਲ ਇਹ ਨਹੀਂ। ਲੋਕਾਂ ਦਾ ਕੀ ਐ? ਭੇਡਾਂ-ਬਕਰੀਆਂ ਨੇ, ਜਿਧਰ ਮਰਜੀ ਹਿੱਕ ਲਓ।"

ਮਾਰਵਾੜੀ ਸੇਠ ਬਲਰਾਮ ਆ ਗਿਆ। ਇਹ ਕਦੇ ਹੱਥ ਵਿਚ ਲੋਟਾ ਫੜੀ ਨਿਰਾ ਨੰਗ ਪਾਦੱਲੀ ਵਿਚ ਆਇਆ ਸੀ ਤੇ ਹੌਲੀ-ਹੌਲੀ ਹੱਟੀ ਪਾ ਕੇ ਬੈਠ ਗਿਆ ਸੀ। ਹੁਣ ਸਾਰਾ ਪਿੰਡ ਇਹਦਾ ਕਰਜ਼ਾਈ ਸੀ। ਉਹਨੂੰ ਲਿੰਗੱਪੇ ਦੇ ਗੌੜ ਬਣਨ ਨਾਲ ਹੀ ਸਰਕਾਰੀ ਮਦਦ ਬਾਰੇ ਵੀ ਪਤਾ ਲੱਗਾ ਸੀ। ਹੁਣ ਉਹ ਇਸ ਘਾਤ ਵਿਚ ਸੀ ਕਿ ਸਰਕਾਰੀ ਮਦਦ ਵਿਚ ਜੋ ਵੀ ਕੰਮ ਬਣੇ, ਉਹਦਾ ਠੇਕਾ ਕਿਉਂ ਨਾ ਲੈ ਲਵਾਂ। ਉਹਦੇ ਕੋਲ ਸੈਂਕੜੇ ਬੋਰੀਆਂ ਦਾਣੇ ਪਏ ਸਨ। ਸਰਕਾਰੀ ਠੇਕਾ ਲੈ ਕੇ ਕੰਮ ਕਰਵਾਉਣਾ, ਮਨਜ਼ੂਰੀ ਲੈ ਕੇ ਆਪਣੇ ਦਾਣੇ ਵੀ ਵੇਚ ਦੇਣੇ—ਇੰਜ ਉਹ ਇਕ ਤੀਰ ਨਾਲ ਦੋ ਸ਼ਿਕਾਰ ਮਾਰਨਾ ਚਾਹੁੰਦਾ ਸੀ। ਉਹ ਪਡਦਈਏ ਦੇ ਪੈਰੀਂ ਪੈਣ ਆਇਆ ਸੀ। ਪਡਦਈਏ ਨੇ ਉਹਨੂੰ ਯਕੀਨ ਦਿਵਾ ਕੇ ਵਿਦਾ ਕਰ ਦਿਤਾ ਸੀ।

ਸਵੇਰ ਦੇ ਅੱਠ ਵੱਜ ਗਏ ਸਨ। ਮਲੱਪਾ ਅੰਦਰ ਆਇਆ। ਉਹਨੇ ਲਿੰਗੱਪੇ ਨੂੰ ਕਿਹਾ ਕਿ ਸ਼ਾਮਰਾਓ ਜੀ ਨੇ ਸੱਦਿਆ ਹੈ। ਸ਼ਾਮਰਾਓ ਸ਼ੇਸ਼ੱਪੇ ਕੋਲੋਂ ਗੌੜ ਦੇ ਅਹੁਦੇ ਵਾਲੇ ਕਾਗ਼ਜ਼ਾਤ ਲੈ ਕੇ ਲਿੰਗੱਪੇ ਦੇ ਹਵਾਲੇ ਕਰਕੇ ਸੁਰਖ਼ਰੂ ਹੋਣਾ ਚਾਹੁੰਦਾ ਸੀ। ਮਲੱਪੇ ਦੇ ਮੂੰਹੋਂ ਗੱਲ ਸੁਣ ਕੇ ਸਾਧ ਦੀਆਂ ਵਾਛਾਂ ਖਿੜ ਗਈਆਂ, ਜਿਵੇਂ ਉਹ ਆਪ ਗੌੜ ਬਣਨ ਚਲਿਆ ਹੋਵੇ। ਉਹਨੇ ਮਲੱਪੇ ਨੂੰ ਕਿਹਾ, "ਮੱਲੇ ਸ਼ਾਮਰਾਓ ਨੂੰ ਆਖ ਦੇਈਂ, ਗੌੜ ਜੀ ਰੋਟੀ-ਟੁੱਕ ਖਾ ਕੇ ਸਿੱਧੇ ਧਰਮਸਾਲਾ 'ਚ ਆ ਜਾਣਗੇ।" ਫੇਰ ਉਹ ਲਿੰਗੱਪੇ ਨੂੰ ਕਹਿਣ ਲੱਗਾ, "ਦੇਖਿਆ ਨਾ ਗੌੜ ਜੀ ਸਮਾਂ ਕੀ ਰੰਗ ਦਿਖਾਊਂਦੈ? ਤੁਸੀਂ ਤਾਂ ਹਥਿਆਰ ਸੁੱਟ ਕੇ ਬਹਿ ਗਏ ਸੀ। ਤੁਹਾਨੂੰ

ਤਾਂ ਆਸ ਹੀ ਨਹੀਂ ਸੀ ਰਹੀ ਗੌੜ ਹੋਣ ਦੀ। ਹੁਣ ਸਿਰਫ਼ ਗੌੜ ਦਾ ਹੁੱਦਾ ਹੀ ਨਹੀਂ, ਸਗੋਂ ਤਕਾਵੀਆਂ ਤੇ ਹੋਰ ਸੋ-ਨਾ-ਸੋ ਜੋ ਸਰਕਾਰ ਕੋਲੋਂ ਮੰਗੋਗੇ, ਮਿਲਦਾ ਜਾਊ। ਹੁਣ ਤਾਂ ਸੋਨਾ ਵਰਸੂਗਾ, ਸੋਨਾ। ਪਰ ਏਸ ਗ਼ਰੀਬ ਸਾਧੂ ਸੰਨਿਆਸੀ ਨੂੰ ਨਾ ਭੁਲੀਓ।''

ਗੌੜ ਨੇ ਝੂਠਾ ਦਰਦ ਚਿਹਰੇ ਉਤੇ ਲਿਆਉਂਦਿਆਂ ਕਿਹਾ, ''ਸਵਾਮੀ ਜੀ, ਇਹ ਤੁਸੀਂ ਸੋਚ ਕਿਵੇਂ ਲਿਆ ? ਤੁਹਾਡੀ ਕੋਈ ਗੱਲ ਮੈਂ ਭਲਾ ਟਾਲ ਸਕਦਾਂ ?''

ਪਡਦਈਏ ਨੇ ਸੋਚਿਆ--ਮੌਕਾ ਹੱਥ ਆਇਆ ਹੋਇਐ। ਉਹਨੇ ਕਿਹਾ, ''ਹੋਰ ਤਾਂ ਕੋਈ ਗੱਲ ਨਹੀਂ। ਇਕ ਗੱਲ ਜ਼ਰੂਰ ਐ, ਮੇਰੀ ਗੱਲ ਭੁੰਞੇ ਨਾ ਪਾਈਓ। ਸੁਣਿਐ, ਸਾਨੂੰ ਡੇਰੇ 'ਚੋਂ ਕਢਣ ਵਾਲਾ ਅੱਜ ਕਲ ਪਾਰਵੱਤਵਾ ਦੀ ਕੱਛ 'ਚ ਵੜਿਆ ਹੋਇਐ। ਉਹਨੂੰ ਓਥੋਂ ਆਪਾਂ ਕਢਣੈ। ਹਵੇਲੀ 'ਤੇ ਆਪਣਾ ਕਬਜ਼ਾ ਹੋਵੇ। ਇਹ ਦਿਨ ਦੇਖਣ ਨੂੰ ਸਾਡੀਆਂ ਨਜ਼ਰਾਂ ਤਰਸ ਰਹੀਆਂ ਨੇ।''

ਚਾਹੁੰਦਾ ਤਾਂ ਲਿੰਗੱਪਾ ਵੀ ਸੀ; ਪਰ ਉਹਨੂੰ ਸੰਸਾ ਸੀ ਕਿ ਕਬਜ਼ਾ ਕਰਨ ਗਏ ਕਿਤੇ ਗੌੜ ਦੇ ਆਹੁਦੇ ਤੋਂ ਹੀ ਹੱਥ ਨਾ ਧੋਣੇ ਪੈ ਜਾਣ। ਵਕੀਲ ਨੇ ਉਹਨੂੰ ਪਹਿਲਾਂ ਹੀ ਦੱਸ ਦਿਤਾ ਸੀ ਕਿ ਬਿਨਾਂ ਅਦਾਲਤ ਦੇ ਖੇਤ ਤੇ ਹਵੇਲੀ ਉਤੇ ਕਬਜ਼ਾ ਨਹੀਂ ਕਰਨਾ। ਪਰ ਇਹਨੇ ਦਲੀਲ ਦਿਤੀ ਸੀ, ''ਪਿੰਡ ਵਾਲਿਆਂ ਨੂੰ ਨਾਲ ਲੈ ਕੇ ਜ਼ਬਰਦਸਤੀ ਕਬਜ਼ਾ ਕਰ ਲਵਾਂਗੇ। ਅਦਾਲਤ-ਕਚਹਿਰੀ ਉਹ ਕਰਨ, ਅਸੀਂ ਕਾਹਨੂੰ ਕਰਨੀ ਐ ?''

ਪਡਦਈਏ ਨੇ ਪਿੰਡ ਵਾਲਿਆਂ ਨੂੰ ਆਪ ਮਨਾਉਣ ਦਾ ਜ਼ਿੰਮਾ ਲੈ ਲਿਆ। ਇਹ ਕੰਮ ਤਾਂ ਉਹਦੇ ਲਈ ਬੜਾ ਮਾਮੂਲੀ ਸੀ। ਅੱਜ ਲਿੰਗੱਪਾ ਪਿੰਡ ਦਾ ਗੌੜ ਹੋਇਆ ਸੀ। ਉਹਦੀ ਇੱਜ਼ਤ-ਆਬਰੂ ਦੀ ਹਿਫ਼ਾਜ਼ਤ ਕਰਨਾ ਸਾਰਿਆਂ ਦਾ ਫ਼ਰਜ਼ ਸੀ। ਪਰ ਅੱਜ ਕੀ ਹੋਇਆ ਸੀ ? ਗੌੜ ਸੰਨਿਆਸੀ ਵਾਂਙ ਡੇਰੇ ਵਿਚ ਬੈਠਾ ਸੀ। ਕੀ ਇਹ ਸਾਰੇ ਪਿੰਡ ਦੀ ਹੱਤਕ ਨਹੀਂ ਸੀ ? ਪਡਦਈਏ ਨੇ ਯਕੀਨ ਦਿਵਾਇਆ ਕਿ ਉਹ ਉਹਦੀ ਇੱਜ਼ਤ ਰਖਣ ਲਈ ਕੋਈ ਕਸਰ ਨਹੀਂ ਛੱਡੇਗਾ। ਪਤਾ ਨਹੀਂ ਇਹਦੇ ਪਿੱਛੇ ਉਹਦੀ ਕੀ ਚਾਲ ਸੀ !

ਮਲੱਪਾ ਫੇਰ ਨੱਠਾ-ਨੱਠਾ ਆਇਆ। ਐਤਕੀਂ ਫ਼ੌਜਦਾਰ ਨੇ ਸੱਦਿਆ ਸੀ। ਪਡਦਈਏ ਨੂੰ ਪੁਰਾਣੀਆਂ ਗੱਲਾਂ ਯਾਦ ਆ ਗਈਆਂ। ਜਦ ਉਹਨੇ ਸੁਣਿਆ ਕਿ ਫ਼ਖ਼ਰੁੱਦੀਨ ਆ ਰਿਹੈ, ਤਾਂ ਉਹਨੇ ਸੋਚਿਆ ਕਿ ਜ਼ਰੂਰ ਕੋਈ ਗੱਲ ਹੋਣੀ ਹੈ। ਉਹਨੇ ਮਲੱਪੇ ਨੂੰ ਕਿਹਾ, ''ਜਾ ਆਖ ਦੇ, ਅਸੀਂ ਹੁਣੇ ਆਏ।'' ਉਹਨੇ ਜਾਣ ਤੋਂ ਪਹਿਲਾਂ ਮੱਥੇ ਉਤੇ ਵਿਭੂਤ ਮਲੀ, ਪੈਰਾਂ ਵਿਚ ਖੜਾਵਾਂ ਪਾਈਆਂ ਤੇ ਲਿੰਗੱਪੇ ਨੂੰ ਨਾਲ ਲੈ ਕੇ ਧਰਮਸ਼ਾਲਾ ਵਲ ਤੁਰ ਪਿਆ।

ਫ਼ੌਜਦਾਰ ਫ਼ਖ਼ਰੁੱਦੀਨ ਨੇ ਉਨ੍ਹਾਂ ਦਾ ਖ਼ੁਸ਼ੀ-ਖ਼ੁਸ਼ੀ ਸਵਾਗਤ ਕੀਤਾ ਤੇ ਪੁੱਛਿਆ, ''ਇਹ ਕੌਣ ਐ ?'' ਉਹਦਾ ਇਸ਼ਾਰਾ ਲਿੰਗੱਪੇ ਵਲ ਸੀ। ਇਹਦੇ ਬਾਰੇ ਪਡਦਈਏ ਨੇ ਵੇਰਵੇ ਨਾਲ ਦੱਸ ਦਿਤਾ।

ਫ਼ੌਜਦਾਰ ਕਿਸੇ ਬਹੁਤ ਪੁਰਾਣੇ ਵਕੂਏ ਦੀ ਪੜਤਾਲ ਕਰਨ ਆਇਆ ਸੀ। ਉਹਨੇ ਪੁੱਛਿਆ, ''ਸੁਣਿਐ, ਉਹ ਛੋਕਰਾ ਅੱਜ ਇੰਦਰਪੁਰ ਦੇ ਰਾਜਾ ਸਾਹਬ ਦੇ ਅਖਾੜੇ ਦਾ ਉਸਤਾਦ ਬਣਿਆ ਬੈਠੇ। ਇਹ ਸੱਚ ਗੱਲ ਐ ? ਮੈਂ ਤਾਂ ਪੱਕੀ ਧਾਰੀ ਹੋਈ ਸੀ, ਉਹ ਜਿਥੇ ਕਿਤੇ ਵੀ ਹੋਵੇ, ਉਹਨੂੰ ਇਕ ਵਾਰੀ ਫੜ ਕੇ ਅੰਦਰ ਦੇਣੈ। ਸਾਰਾ ਇੰਤਜ਼ਾਮ ਕੀਤਾ ਹੋਇਆ ਸੀ। ਪਰ ਸੁਣਦੇ ਆਂ, ਰਾਜਾ ਸਾਹਬ ਉਹਦੇ ਤੇ ਬੜਾ ਮਿਹਰਬਾਨ ਐ। ਰਾਜਾ ਸਾਹਬ ਨੇ

ਰੱਖ ਲਿਆ ਉਹਨੂੰ। ਨਹੀਂ ਤਾਂ ਪੁਤਲੀਬਾਈ ਦਾ ਕਤਲ ਉਹਦੇ ਸਿਰ ਪਾ ਕੇ ਪਰਚਾ ਕੱਟ ਦੇਣਾ ਸੀ।" ਫ਼ਖ਼ਰੁੱਦੀਨ ਨੇ ਡੂੰਘਾ ਹਉਕਾ ਲਿਆ।

ਪਡਦਈਆ ਪੁੱਛਣ ਲੱਗਾ, "ਤਾਂ ਸਾਬ੍ਹ ਜੀ, ਮਤਲਬ ਇਹ ਹੋਇਆ ਪਈ ਪੁਤਲੀਬਾਈ ਵਾਲਾ ਮਾਮਲਾ ਹਾਲੇ ਰਫ਼ਾ-ਦਫ਼ਾ ਨਹੀਂ ਹੋਇਆ।"

ਇਹ ਮਾਮਲਾ ਸਰਕਾਰੀ ਕਾਗ਼ਜ਼ਾਂ ਵਿਚ ਦੱਬਿਆ ਪਿਆ ਸੀ। ਗਿਬਸਨ ਸਾਹਬ ਨੇ ਪਾਦੱਲੀਓਂ ਜਾ ਕੇ ਪੜਤਾਲ ਨਵੇਂ ਸਿਰਿਓਂ ਸ਼ੁਰੂ ਕਰਵਾ ਦਿਤੀ ਸੀ। ਕੇਸ ਫ਼ਖ਼ਰੁੱਦੀਨ ਦੇ ਹੱਥ ਵਿਚ ਸੀ ਤੇ ਉਹਨੂੰ ਫ਼ਿਕਰ ਖਾਈ ਜਾਂਦੀ ਸੀ ਕਿ ਕਤਲ ਕੀਹਦੇ ਸਿਰ ਪਾਇਆ ਜਾਵੇ। ਜੇ ਦਾਦਾ ਪਿੰਡ ਵਿਚ ਹੁੰਦਾ, ਤਾਂ ਗੱਲ ਹੀ ਕੋਈ ਨਹੀਂ ਸੀ ਹੋਣੀ।

ਪਡਦਈਏ ਨੇ ਗੌੜ ਦੀ ਹਵੇਲੀ ਉਤੇ ਕਬਜ਼ਾ ਕਰਨ ਬਾਬਤ ਫ਼ੌਜਦਾਰ ਨਾਲ ਗਿੱਟ-ਮਿੱਟ ਕੀਤੀ। ਵਿਚ-ਵਿਚ ਲਿੰਗੱਪੇ ਨੇ ਵੀ ਤਰਲਾ ਮਾਰਿਆ। ਪਰ ਫ਼ੌਜਦਾਰ ਮੰਨਣ ਵਿਚ ਨਹੀਂ ਆਉਂਦਾ ਸੀ। ਉਹ ਕਹਿਣ ਲੱਗਾ, "ਇਹ ਤੀਵੀਂਆਂ ਦੇ ਪੰਗੇ 'ਚ ਆਪਾਂ ਨਹੀਂ ਪੈਣਾ। ਮੁਆਫ਼ ਕਰਨਾ, ਸਵਾਮੀ ਜੀ। ਪਿੱਛੇ ਜਿਹੇ ਕਿਸੇ ਦੌਰੇ ਤੇ ਗਿਆ, ਤਾਂ ਮੈਂ ਤਾਂ ਫਸ ਗਿਆ। ਜ਼ਨਾਨੀ ਸੀ ਕੋਈ। ਉਹਦਾ ਪੁੱਤ ਖ਼ੂਨ ਦੇ ਅਲਜ਼ਾਮ 'ਚ ਅੰਦਰ ਹੋ ਗਿਆ ਸੀ। ਮੈਂ ਉਹਨੂੰ ਗ੍ਰਿਫ਼ਤਾਰ ਕਰਕੇ ਲਿਆਉਣ ਲੱਗਾ, ਤਾਂ ਉਹ ਜ਼ਨਾਨੀ ਵੀ ਪਿੱਛੇ-ਪਿੱਛੇ। ਉਹਨੇ ਅੱਖ ਬਚਾ ਕੇ ਖੂਹ 'ਚ ਛਾਲ ਮਾਰ 'ਤੀ। ਮੈਨੂੰ ਤਾਂ ਜਾਨ ਦੀ ਪੈ ਗਈ। ਬੜੀ ਮੁਸ਼ਕਲ ਨਾਲ ਬਚੇ। ਅੱਗੋਂ ਤੋਂ ਕੰਨਾਂ ਨੂੰ ਲਾਏ ਹੱਥ, ਪਈ ਜ਼ਨਾਨੀਆਂ ਨਾਲ ਰੱਬ ਨਾ ਹੀ ਵਾਹ ਪਾਏ।" ਹੁਣ ਦੋਹਵਾਂ ਨੂੰ ਪਤਾ ਲਗ ਗਿਆ ਕਿ ਫ਼ੌਜਦਾਰ ਨੇ ਕੋਈ ਮਦਦ ਨਹੀਂ ਕਰਨੀ। ਉਨ੍ਹਾਂ ਨੂੰ ਬਹੁਤ ਨਿਰਾਸਤਾ ਹੋਈ। ਸਾਧ ਸ਼ਿਵ ਪੂਜਾ ਦੇ ਬਹਾਨੇ ਓਥੋਂ ਟਿਭ ਗਿਆ ਤੇ ਲਿੰਗਪਾ ਉਹਦੇ ਪਿਛੇ-ਪਿਛੇ ਹੋ ਲਿਆ। ਰੋਟੀ-ਟੁੱਕ ਮਗਰੋਂ ਲਿੰਗੱਪਾ ਸ਼ਾਮਰਾਓ ਕੋਲ ਗਿਆ। ਉਹਨੇ ਗੌੜ ਦੇ ਅਹੁਦੇ ਵਾਲੇ ਸਾਰੇ ਕਾਗ਼ਜ਼ਾਤ ਲੈ ਲਏ। ਉਸ ਵੇਲੇ ਉਹ ਸਾਰੇ ਪਿੰਡ ਦਾ ਬਾਦਸ਼ਾਹ ਬਣ ਗਿਆ। ਉਸ ਰਾਤ ਡੇਰੇ ਵਿਚ ਵਾਹਵਾ ਰੌਣਕ ਲਗੀ।

ਪਡਦਈਏ ਨੇ ਤਾਅ ਵਿਚ ਆ ਕੇ ਕਿਹਾ, "ਪੁੱਤਰੋ, ਲਿੰਗਪਾ ਜੀ ਨੂੰ ਸਿਰਫ਼ ਗੌੜ ਜੀ ਆਖ ਕੇ ਗੱਲ ਨਹੀਂ ਸਰਨੀ। ਤੁਹਾਡੀਆਂ ਗੱਲਾਂ ਦੇ ਕੜਾਹ ਨਾਲ ਰਜ ਨਹੀਂ ਆਉਣਾ। ਏਸ ਆਦਮੀ ਨੇ ਤੁਹਾਡੇ ਲਈ ਕੁਸ਼ ਕਰਨ ਲਈ ਕਮਰਕੱਸਾ ਕੀਤਾ ਹੋਇਐ। ਸੋ ਤੁਸੀਂ ਵੀ ਕੁਸ਼ ਕਰੋ, ਇਹਦੇ ਵਾਸਤੇ। ਦੱਸੋ, ਤੁਸੀਂ ਕੀ ਕਰੋਗੇ? ਤੁਸੀਂ ਇਹਨੂੰ ਸ਼ੰਕਰੱਪਾ ਗੌੜ ਦੀ ਔਲਾਦ ਮੰਨ ਕੇ ਇਹਦੀ ਇੱਜ਼ਤ ਕਰਦੇ ਹੋ। ਪਰ ਤੁਹਾਨੂੰ ਪਤੈ ਕਿ ਨਹੀਂ, ਕਿ ਇਹਨੂੰ ਆਪਣੇ ਬਾਪ ਦੇ ਘਰ ਦਾ ਇਕ ਚੱਪਾ ਵੀ ਨਸੀਬ ਨਹੀਂ। ਤੁਹਾਡੇ 'ਚੋਂ ਕਿਸੇ 'ਚ ਹੈ ਦਮ, ਜੋ ਇਹਨੂੰ ਗੌੜ ਦੀ ਹਵੇਲੀ ਦੀ ਇਕ ਕੋਠੜੀ ਹੀ ਦਿਵਾ ਸਕੇ? ਕੀ ਤੁਸੀਂ ਐਦਾਂ ਹੀ ਚੁੱਪ ਬੈਠੇ ਰਹਿਣੈ? ਮੈਂ ਹੁਕਮ ਦਿੰਦਾਂ, ਤੁਸੀਂ ਸਾਰੇ ਮੇਰੇ ਪੈਰੀਂ ਹਥ ਲਾ ਕੇ ਸਹੁੰ ਖਾਓ, ਭਲਕੇ ਸਵੇਰ ਹੋਣ-ਸਾਰ ਤੁਸੀਂ ਸਾਰੇ ਗੌੜ ਦੀ ਹਵੇਲੀ 'ਤੇ ਕਬਜ਼ਾ ਕਰ ਲਓਗੇ। ਜਿਹੜੇ ਇਹ ਸੂਰਮਗਤੀ ਕਰਨਗੇ, ਉਹ ਹਥ ਖੜ੍ਹੇ ਕਰਨ।"

ਲੋਕਾਂ ਨੇ ਹੱਥ ਖੜੇ ਕਰ ਦਿੱਤੇ। ਪਰ ਪਡਦਈਏ ਨੂੰ ਤਸੱਲੀ ਨਹੀਂ ਹੋ ਰਹੀ ਸੀ। ਉਹਨੇ ਕਿਹਾ, "ਬਚਿਓ, ਮੈਨੂੰ ਯਕੀਨ ਜਿਹਾ ਨਹੀਂ ਆਉਂਦਾ ਪਈ ਤੁਸੀਂ ਇਹ ਕੰਮ ਕਰ ਲਓਗੇ। ਏਸ ਲਈ, ਰੁਦਰਾ, ਤੂੰ ਆਪਣੀ ਪੱਤੀ ਦੇ ਸਾਰੇ ਬੰਦਿਆਂ ਨੂੰ ਨਾਲ ਲਿਆਈਂ,

ਚੇਤੇ ਰਖੀਂ, ਭੁੱਲੀਂ ਨਾ। ਤੇ ਕਰਿਅੱਪੇ ਤੂੰ ਸੁਣਦੈਂ ਨਾ ? ਵੱਡੀ ਹਵੇਲੀ ਦੇ ਸਾਰੇ ਨੌਕਰ-ਚਾਕਰ ਲਿੰਗੱਪੇ ਦੇ ਨਾਲ ਆਣ ! ਸਮਝੇ ? ਜੇ ਸਾਰਾ ਪਿੰਡ ਗੌੜ ਦੀ ਪਿੱਠ ਪਿਛੇ ਹੋਊਗਾ, ਤਾਂ ਗੌੜ ਜੀ ਹਵੇਲੀ 'ਚ ਰਹਿਣਗੇ। ਹਾਂ, ਗੱਲ ਪੱਲੇ ਬੰਨ੍ਹ ਲਓ।"

"ਇਹ ਸਾਰੀ ਗੱਲ ਸਾਡੇ 'ਤੇ ਛੱਡ ਦਿਓ। ਤੁਸੀਂ ਫ਼ਿਕਰ ਨਾ ਕਰੋ।" ਸਾਰਿਆਂ ਨੇ ਇਕ ਆਵਾਜ਼ ਵਿਚ ਕਿਹਾ। ਜਦ ਮਲੱਪਾ ਰਾਤ ਦੇ ਪਹਿਰੇ ਬਾਰੇ ਪੁੱਛਣ ਗੌੜ ਕੋਲ ਆਇਆ, ਤਾਂ ਉਹ ਇਹ ਗੱਲ ਸੁਣ ਕੇ ਹੈਰਾਨ ਰਹਿ ਗਿਆ। ਓਥੋਂ ਉਠਕੇ ਉਹ ਸਿੱਧਾ ਪਾਰਵਤੱਵਾ ਦੇ ਘਰ ਗਿਆ ਤੇ ਉਹਨੂੰ ਖ਼ਬਰਦਾਰ ਕੀਤਾ।

ਸ਼ਾਮਰਾਓ ਬਾਲਾਚਾਰੀਆ ਨਾਲ ਗੱਲ ਕਰਕੇ ਹਟਿਆ ਹੀ ਸੀ ਕਿ ਹਵੇਲੀ ਦੇ ਨੌਕਰਾਂ ਨੇ ਕੰਮ ਬੰਦ ਕਰ ਦਿਤਾ ਹੈ, ਉਨ੍ਹਾਂ ਦਾ ਕੀ ਕੀਤਾ ਜਾਵੇ ? ਬਾਲਾਚਾਰੀਏ ਨੇ ਮਲੱਪੇ ਦੀ ਅੱਵਾਜ਼ ਸੁਣ ਕੇ ਬੂਹਾ ਖੋਲ੍ਹਿਆ। ਘਬਰਾਏ ਹੋਏ ਮਲੱਪੇ ਨੇ ਸਾਰੀ ਗੱਲ ਆਖ ਸੁਣਾਈ।

ਬਾਲਾਚਾਰੀਏ ਨੇ ਨਿਰਾਸ ਹੋ ਕੇ ਕਿਹਾ, "ਸਭ ਭਗਵਾਨ ਦੀ ਇੱਛਾ ਹੈ। ਸ੍ਰੀ ਹਰੀ ਦੀ ਲੀਲਾ ਹੈ।" ਇਹ ਗੱਲਾਂ ਉਹਨੇ ਆਪਣੇ-ਆਪ ਨੂੰ ਆਖੀਆਂ। ਫੇਰ ਮਲੱਪੇ ਤੋਂ ਪੁਛਿਆ, "ਕਿਉਂ, ਅਜ ਪਹਿਰੇ 'ਤੇ ਜਾਣਾ ਨਹੀਂ ?" "'ਚਾਰੀਆ ਜੀ, ਪਹਿਰਾ ਕਾਹਦਾ ? ਪਿੰਡ ਦਾ ਗੌੜ ਆਪ ਲੁੱਟਣ ਚੜ੍ਹੇ ਤਾਂ ਮੈਂ ਪਹਿਰਾ ਕਾਹਦਾ ਦੇਵਾਂ ?"

ਆਚਾਰੀਏ ਨੇ ਕਿਹਾ, "ਨਹੀਂ ਇਹ ਗੱਲ ਨਹੀਂ। ਕੋਈ ਕੁਸ਼ ਕਰੇ, ਤੂੰ ਆਪਣਾ ਕੰਮ ਕਿਉਂ ਛੱਡੇਂ ? ਪਹਿਰਾ ਦੇਣਾ ਤੇਰਾ ਫ਼ਰਜ਼ ਐ। ਤੂੰ ਇਹੀ ਸੋਚ ਕੇ ਆਪਣਾ ਕੰਮ ਕਰੀ ਚਲ।" ਇਹ ਆਖ ਕੇ ਉਹ ਫੇਰ ਲੰਮਾ ਪੈ ਗਿਆ। ਇਹ ਖ਼ਬਰ ਸੁਣ ਕੇ ਉਹਦਾ ਮਨ ਉਦਾਸ ਹੋ ਗਿਆ। ਉਹਨੇ ਸ਼ੰਕਰੱਪੇ ਗੌੜ ਨਾਲ ਇਕਰਾਰ ਕੀਤਾ ਸੀ ਕਿ ਉਹ ਉਹਦੇ ਘਰ ਦੀ ਇੱਜ਼ਤ ਦੀ ਰਾਖੀ ਕਰੇਗਾ। ਇਹ ਫ਼ਰਜ਼ ਨਿਭਾਉਣ ਦਾ ਅਜ ਮੌਕਾ ਆ ਗਿਆ ਸੀ।

ਸੋਚਾਂ ਵਿਚ ਸਾਰੀ ਰਾਤ ਲੰਘ ਗਈ। ਉਹਨੂੰ ਇਹ ਗੱਲ ਪ੍ਰੇਸ਼ਾਨ ਕਰੀ ਜਾਂਦੀ ਸੀ ਕਿ ਸਾਧੂ ਬਿਰਤੀ ਵਾਲੇ ਬੰਦੇ ਕੋਲ ਬਲ ਕਿਉਂ ਨਹੀਂ ਹੁੰਦਾ ? ਉਂਜ ਤਾਂ ਉਹਨੇ ਪੁਰਾਣਾਂ ਵਿਚ ਪੜ੍ਹਿਆ ਸੀ ਕਿ ਦਾਨਵੀ ਸ਼ਕਤੀ ਦੈਵੀ ਸ਼ਕਤੀ ਤੋਂ ਵੱਡੀ ਹੁੰਦੀ ਹੈ। ਕੀ ਅਸਲ ਜ਼ਿੰਦਗੀ ਵਿਚ ਵੀ ਇੰਜ ਹੀ ਹੁੰਦਾ ਹੈ ? ਜੀਵਨ ਦਾ ਸਤਿ ਕੀ ਇਹੀ ਹੈ ? ਫੇਰ ਤਾਂ ਰੱਬੀ ਅਵਤਾਰ ਦੀ ਲੋੜ ਪੈਰ-ਪੈਰ ਉਤੇ ਰਹੇਗੀ।

ਕੁੱਕੜ ਨੇ ਬਾਂਗ ਦਿਤੀ। ਆਚਾਰੀਆ ਉਠਿਆ ਤੇ ਇਸ਼ਨਾਨ ਕਰਨ ਨਦੀ ਵਲ ਨਿਕਲ ਗਿਆ। ਇਸ਼ਨਾਨ ਤੋਂ ਨਵਿਰਤ ਹੋ ਕੇ ਉਹ ਸਿੱਧਾ ਗੌੜਨੀ ਦੇ ਘਰ ਗਿਆ। ਪਾਰਵੱਤਵਾ ਹਾਲੇ ਜਾਗੀ ਹੀ ਸੀ। ਉਹ ਡੰਗਰਾਂ ਨੂੰ ਦਾਣੇ-ਪੱਠੇ ਪਾਉਣ ਬਾਰੇ ਨੌਕਰਾਂ ਨੂੰ ਆਖ ਰਹੀ ਸੀ। ਇੰਨੇ ਦਿਨਾਂ ਮਗਰੋਂ ਅਣਸੱਦੇ ਆਚਾਰੀਏ ਨੂੰ ਦੇਖ ਕੇ ਉਹਨੂੰ ਸ਼ਰਮ ਜਿਹੀ ਆਈ। ਉਹ ਉਹਦੇ ਪੈਰੀਂ ਪੈ ਗਈ। "ਅਚਾਰੀਆ ਸਵਾਮੀ ਜੀ, ਤੁਹਾਡੀਆਂ ਗੱਲਾਂ ਟਾਲ-ਟਾਲ ਕੇ ਮੈਂ ਆਫ਼ਤਾਂ ਹੀ ਸਹੇੜੀਆਂ। ਜੋ ਵੀ ਮੈਥੋਂ ਭੁੱਲ ਹੋਈ, ਮੁਆਫ਼ ਕਰ ਦਿਓ। ਤੁਹਾਡੀਆਂ ਧੀਆਂ ਵਰਗੀ ਆਂ। ਮੈਨੂੰ ਬਚਾ ਲਓ।"

ਆਚਾਰੀਆ ਬੋਲਣ ਦੀ ਹਾਲਤ ਵਿਚ ਨਹੀਂ ਸੀ। ਉਹ ਥੋੜ੍ਹੇ ਚਿਰ ਮਗਰੋਂ ਬੋਲਿਆ। "ਪਾਰਵਤੱਵਾ, ਹੌਂਸਲਾ ਰਖ ! ਹਵੇਲੀ ਦਾ ਸਦਰ ਦਰਵਾਜ਼ਾ ਅੰਦਰੋਂ ਬੰਦ ਕਰਵਾ ਦੇ ! ਮੈਂ ਬਾਹਰ ਬੈਠਾ ਸਭ ਕੁਸ਼ ਸਾਂਭ ਲਊਂਗਾ। ਮੈਂ ਦੱਸਿਆ ਨਾ, ਹੌਂਸਲਾ ਨਾ ਹਾਰੀਂ। ਭਗਵਾਨ

ਜੋ ਕਰੂ, ਭਲੀ ਕਰੂ," ਇਹ ਆਖ ਕੇ ਉਹ ਦਰਵਾਜ਼ੇ ਵਲ ਚਲੇ ਗਿਆ। ਉਹਦੀ ਹਰ ਗੱਲ ਤੇ ਚਾਲ ਤੋਂ ਲਗਦਾ ਸੀ ਕਿ ਉਹ ਸਭ ਕੁਝ ਸਾਂਭ ਹੀ ਲਏਗਾ।

ਅਜ ਤਕ ਕਦੇ ਵੀ ਗੌੜਾਂ ਦੀ ਹਵੇਲੀ ਦਾ ਸਦਰ ਦਰਵਾਜ਼ਾ ਬੰਦ ਨਹੀਂ ਹੋਇਆ ਸੀ। ਸੈਂਕੜੇ ਵਰ੍ਹਿਆਂ ਤੋਂ ਇਹ ਦਿਨੇ-ਰਾਤ ਖੁਲ੍ਹਾ ਹੀ ਰਿਹਾ ਸੀ। ਅਜ ਜਦ ਪਾਰਵਤੱਵਾ ਨੇ ਨੌਕਰਾਂ ਨੂੰ ਦਰਵਾਜ਼ਾ ਬੰਦ ਕਰਨ ਲਈ ਕਿਹਾ, ਤਾਂ ਉਹ ਝਿਜਕ ਗਏ। ਦਰਵਾਜ਼ਾ ਬੰਦ ਕਰਨਾ ਬਹੁਤ ਵੱਡੀ ਗੱਲ ਸੀ। ਪਰ ਬਾਲਾਚਾਰੀਆ ਜੀ ਦਾ ਕਿਹਾ ਟਾਲਿਆ ਨਹੀਂ ਜਾ ਸਕਦਾ ਸੀ।

ਨੌਕਰ ਦਰਵਾਜ਼ਾ ਬੰਦ ਕਰਨ ਆਏ, ਤਾਂ ਉਨ੍ਹਾਂ ਨੇ ਆਚਾਰੀਏ ਨੂੰ ਪੰਜ-ਛੇ ਜਣਿਆਂ ਨਾਲ ਗੱਲਾਂ ਕਰਦਿਆਂ ਦੇਖਿਆ। ਉਨ੍ਹਾਂ ਨੂੰ ਲਗਾ ਕਿ ਹੁਣ ਕੋਈ ਬਿਪਤਾ ਆਣ ਪਏਗੀ।

ਆਚਾਰੀਆ ਸਾਖਿਆਤ 'ਨਰ ਸਿੰਘ' ਬਣ ਕੇ ਗੋਡਿਆਂ ਜਿੰਨੀ ਉੱਚੀ ਦਹਿਲੀਜ਼ ਉਤੇ ਬੈਠਾ ਸੀ। ਉਹਨੇ ਨੌਕਰਾਂ ਨੂੰ ਦੇਖ ਕੇ ਕਿਹਾ, "ਜੇ ਤੁਸੀਂ ਦਰਵਾਜ਼ਾ ਬੰਦ ਨਹੀਂ ਕਰਨਾ, ਤਾਂ ਚਲੇ ਜਾਓ। ਇਥੇ ਖੜ੍ਹੇ ਨਾ ਹੋਵੋ। ਜਾਓ, ਆਪਣਾ-ਆਪਣਾ ਕੰਮ ਕਰੋ।" ਉਨ੍ਹਾਂ ਚੁਪਚਾਪ ਦਰਵਾਜ਼ਾ ਬੰਦ ਕਰ ਦਿਤਾ। ਨੌਕਰ ਚਲੇ ਗਏ। ਉਹ ਦਹਿਲੀਜ਼ ਤਾਂ ਚਹੁੰ ਬੰਦਿਆਂ ਦੇ ਸੌਣ ਜੋਗੇ ਪਲੰਘ ਜਿੱਡੀ ਸੀ। ਆਚਾਰੀਆ ਕਬਜ਼ਾ ਕਰਨ ਆਉਣ ਵਾਲਿਆਂ ਦੀ ਉਡੀਕ ਕਰਨ ਲੱਗਾ। ਆਚਾਰੀਆ ਦਹਿਲੀਜ਼ ਵਿਚੋਂ ਉਗਿਆ ਹੋਇਆ ਲਗਦਾ ਸੀ। ਦਸ ਵਜੇ ਦੇ ਕਰੀਬ ਪਡਦਈਆ ਤੇ ਲਿੰਗੱਪਾ ਹੇੜ੍ਹ ਦੀ ਹੇੜ੍ਹ ਲੈ ਕੇ ਓਥੇ ਆ ਧਮਕਿਆ।

ਕਿਸੇ ਨੇ ਸੋਚਿਆ ਵੀ ਨਹੀਂ ਸੀ ਕਿ ਆਚਾਰੀਆ ਜੀ ਓਥੇ ਮਿਲਣਗੇ। ਦਹਿਲੀਜ਼ ਉਤੇ ਆਚਾਰੀਏ ਨੂੰ ਦੇਖ ਕੇ ਬੰਦੇ ਖੜ੍ਹ ਗਏ। ਉਨ੍ਹਾਂ ਵਲ ਅੱਗ ਵਰ੍ਹਾਉਂਦੀਆਂ ਅੱਖਾਂ ਨਾਲ ਦੇਖਦਿਆਂ ਉਹ ਗਰਜ ਪਿਆ, "ਸਾਰੇ ਸੁਣ ਲਓ। ਤੁਸੀਂ ਏਸ ਹਵੇਲੀ 'ਚ ਮੇਰੀ ਲੋਥ ਉਤੋਂ ਦੀ ਲੰਘ ਕੇ ਜਾਓਗੇ। ਮੈਂ ਜਦੋਂ ਤਕ ਜੀਉਂਦਾ, ਕੋਈ ਅੰਦਰ ਪੈਰ ਨਹੀਂ ਪਾ ਸਕਦਾ।"

"ਲਿੰਗੱਪਾ, ਆਪਣੇ ਘਰ ਆਪ ਆਇਐ। ਤੁਸੀਂ ਵਿਚ ਅੜ੍ਹਿਕਾ ਕਾਸ ਨੂੰ ਪਾ ਰਹੇ ਹੋ, 'ਚਾਰੀਆ ਜੀ ?" ਪਡਦਈਏ ਨੇ ਟੋਕਦਿਆਂ ਕਿਹਾ। "ਇਹਦਾ ਘਰ ਹੈ ਅਜਰਾਣੀ ਪਿੰਡ ਦੀ ਕੁਰੂਬਾਂ ਦੀ ਪੱਤੀ ਵਿਚ। ਉਥੇ ਜਾਏ ! ਕੀਹਨੇ ਰੋਕਿਐ ?" ਆਚਾਰੀਏ ਨੇ ਲਾਪਰਵਾਹੀ ਨਾਲ ਕਿਹਾ।

"'ਚਾਰੀਆ ਜੀ, ਸਰਕਾਰ ਦਾ ਲਿਖਤੀ ਹੁਕਮ ਐ, ਲਿੰਗੱਪਾ ਸ਼ੰਕਰੱਪਾ ਗੌੜ ਜੀ ਦਾ ਪੁੱਤ ਐ। ਤੁਹਾਨੂੰ ਪਤੈ, ਇਹ ਗੌੜ ਦੇ ਅਹੁਦੇ ਉਤੇ ਲਗਿਐ।" ਪਡਦਈਏ ਨੇ ਕੁਝ ਕਰੜਾਈ ਨਾਲ ਕਿਹਾ।

"ਸਰਕਾਰੀ ਫ਼ਰਮਾਨ ਦੀ ਗੱਲ ਕਰਦੇ ਹੋ, ਤਾਂ ਹਵੇਲੀ ਤੇ ਕਬਜ਼ਾ ਵੀ ਸਰਕਾਰੀ ਫ਼ਰਮਾਨ ਲਿਆ ਕੇ ਹੀ ਕਰੀਓ। ਏਨਾ ਸਿੱਧਾ-ਸੌਖਾ ਤਰੀਕਾ ਛੱਡ ਕੇ ਮਲੋ-ਮੱਲੀ ਕਬਜ਼ੇ ਦਾ ਰਾਹ ਕਿਉਂ ਫੜਿਐ ?" ਆਚਾਰੀਏ ਨੇ ਸਵਾਲ ਦੇ ਜਵਾਬ ਵਿਚ ਪੁੱਛਿਆ।

ਪਡਦਈਏ ਨੇ ਦਲੀਲਾਂ ਪੇਸ਼ ਕੀਤੀਆਂ, "ਪਿੰਡ ਦੇ ਲੋਕ ਪਿੰਡ ਦੇ ਬਾਦਸ਼ਾਹ ਨੂੰ ਡੇਰੇ 'ਚ ਸਾਧਾਂ ਵਾਂਙ ਨਹੀਂ ਰਹਿਣ ਦੇਣਾ ਚਾਹੁੰਦੇ। ਇਸ ਗਲ 'ਚ ਉਨ੍ਹਾਂ ਦੀ ਹੇਠੀ ਐ। ਏਸ ਲਈ ਅਸੀਂ ਚਾਹੁੰਦੇ ਹਾਂ ਪਈ ਪਾਰਵਤੱਵਾ ਗੌੜ ਜੀ ਨੂੰ ਆਪਣੇ ਘਰੇ ਰਹਿਣ ਦਾ ਮੌਕਾ

ਦੇਵੇ। ਇਹਦੇ 'ਚ ਜ਼ੋਰ-ਜ਼ਬਰਦਸਤੀ ਦੀ ਕੋਈ ਗੱਲ ਹੀ ਨਹੀਂ।''

ਆਚਾਰੀਆ ਚੁਪ ਰਿਹਾ। ਪਡਦਈਏ ਨੂੰ ਸੁਝੱਦਾ ਨਹੀਂ ਸੀ ਕਿ ਅੱਗੇ ਕੀ ਕੀਤਾ ਜਾਏ। ਉਹਨੂੰ ਪਤਾ ਸੀ ਕਿ ਆਚਾਰੀਏ ਨੂੰ ਮਨਾਉਣਾ ਸੌਖਾ ਨਹੀਂ। ਉਹਨੇ ਧਮਕੀ ਦਿਤੀ, ''ਆਚਾਰੀਆ ਜੀ ਤੁਸੀਂ ਵੀ ਕੰਨ ਖੋਲ੍ਹ ਕੇ ਸੁਣ ਲਓ। ਪਿੰਡ ਦੇ ਲੋਕਾਂ ਨੂੰ ਚੰਗੀ ਤਰ੍ਹਾਂ ਪਤੈ ਪਈ ਗੌੜ ਨੇ ਕਿੱਥੇ ਰਹਿਣੈ ਤੇ ਕਿੱਥੇ ਨਹੀਂ ਰਹਿਣਾ। ਤੁਸੀਂ ਰਾਹ 'ਚੋਂ ਹਟ ਜਾਓ, ਵਰਨਾ ਹੇਠਲੀ ਉਤੇ ਆ ਜਾਊ। ਜੇ ਲੋਕ ਤੈਸ਼ 'ਚ ਆ ਗਏ ਤੇ ਪਤਾ ਨਹੀਂ ਕੀ ਕਰ ਬੈਠਣ।'' ਲਿੰਗੱਪੇ ਨੇ ਵੀ ਇਸੇ ਲਹਿਜੇ ਵਿਚ ਆਚਾਰੀਏ ਨੂੰ ਧਮਕਾਇਆ।

ਆਚਾਰੀਆ ਨਿਡਰ ਰਿਹਾ, ''ਤਾਂ ਤੂੰ ਵੀ ਸੁਣ ਲੈ, ਲਿੰਗੇ। ਮੇਰੇ ਪੈਰੀਂ ਹੱਥ ਲਾ ਕੇ ਸਹੁੰ ਖਾ ਕਿ ਤੂੰ ਸ਼ੰਕਰੱਪੇ ਦੀ ਹੀ ਔਲਾਦ ਹੈਂ। ਮੈਂ ਰਾਹ ਛਡ ਦਊਂਗਾ। ਫੇਰ ਬੜੀ ਖ਼ੁਸ਼ੀ ਨਾਲ ਅੰਦਰ ਆ ਜਾਈਂ। ਨਹੀਂ ਤਾਂ ਮੇਰੀ ਲਾਸ਼ 'ਤੋਂ ਲੰਘ ਕੇ ਜਾਈਂ।''

''ਕਾਨੂੰਨਨ ਜੋ ਹੱਕ ਮਿਲ ਚੁਕੈ, ਉਹਦੇ ਲਈ ਮੈਨੂੰ ਸਹੁੰ ਖਾਣ ਦੀ ਕੀ ਲੋੜ? ਜੇ ਝੂਠੀ ਸਹੁੰ ਖਾ ਕੇ ਅੰਦਰ ਚਲੇ ਜਾਈਏ, ਤਾਂ ਕੀ ਕਰ ਲਓਗੇ?'' ਇਹ ਪਡਦਈਏ ਦੀ ਦਲੀਲ ਸੀ। ਉਹਨੇ ਲਿੰਗੱਪੇ ਨੂੰ ਉਕਸਾਇਆ, ''ਲਿੰਗੱਪਾ ਗੌੜ ਜੀ, ਚੁੱਕੋ ਸਹੁੰ, ਇਹਦੇ ਨਾਲ ਕੀ ਵਿਗੜਨ ਲੱਗੈ? ਚੁੱਕੋ ਸਹੁੰ ਕਿ ਤੁਸੀਂ ਸ਼ੰਕਰੱਪੇ ਦੇ ਪੁੱਤ ਹੋ।'' ਇਹ ਸੁਣਦਿਆਂ ਲੋਕ ਬੋਲ ਪਏ, ''ਗੌੜ ਜੀ ਤੁਸੀਂ ਝੂਠੀ ਸਹੁੰ ਖਾਓਗੇ?''

ਲਿੰਗੱਪਾ ਸ਼ਸ਼ੋਪੰਜ ਵਿਚ ਪੈ ਗਿਆ। ਉਹਨੂੰ ਸਹੁੰ ਖਾਣ ਦੀ ਹਿੰਮਤ ਨਾ ਪਈ। ਉਹਨੂੰ ਆਪਣੀ ਲਾਚਾਰੀ ਉਤੇ ਬੜਾ ਗ਼ੁੱਸਾ ਆਇਆ। ਇਸ ਬੁੜ੍ਹੇ ਨੇ ਹੁਣੇ ਹੀ ਪੰਗਾ ਪਾਉਣਾ ਸੀ? ਸਾਰਾ ਕੀਤਾ-ਕੱਤਰਿਆ ਖੂਹ ਵਿਚ ਪਾ ਦਿਤਾ। ਉਹ ਗ਼ੁੱਸੇ ਵਿਚ ਕਹਿਣ ਲਗਾ, ''ਤੁਸੀਂ ਦੇਖਦੇ ਕੀ ਹੋ? ਚੁਕ ਕੇ ਮਾਰੋ ਪਰ੍ਹੇ 'ਚਾਰੀਏ ਨੂੰ ਤੇ ਵੜ ਜਾਓ ਅੰਦਰ।''

''ਕਿਹੜੈ ਓਏ? 'ਚਾਰੀਏ ਨੂੰ ਪਰ੍ਹਾਂ ਸੁਟਣ ਵਾਲਾ? ਕਿਹੜੈ ਮਾਈ ਦਾ ਲਾਲ? ਹੱਥਕੜੀਆਂ ਲੁਆ ਦਊਂ, ਹੱਥਕੜੀਆਂ। ਪਡਦਈਏ ਤੇਰੀ ਅਕਲ ਟਿਕਾਣੇ ਵੀ ਐ। ਕਿਉਂ ਫਾਹਾ ਲੈਣ ਲੱਗੈਂ? ਚਲੇ ਜਾਓ ਸਾਰੇ ਮੁੜ ਕੇ।'' ਲੋਕਾਂ ਦੀ ਭੀੜ ਵਿਚੋਂ ਉਭਰੀ ਆਵਾਜ਼ ਸ਼ੇਸ਼ੱਪੇ ਦੀ ਸੀ। ਲੋਕ ਇਹ ਸੁਣ ਕੇ ਡਰ ਗਏ। ਸ਼ੇਸ਼ੱਪੇ ਨਾਲ ਵੈਰ ਮੁਲ ਲੈਣ ਲਈ ਕੋਈ ਤਿਆਰ ਨਹੀਂ ਸੀ। ਲਿੰਗੱਪੇ ਦੇ ਵਾਰਸ ਵਾਲਾ ਸਾਰਾ ਚਿੱਠਾ ਉਹ ਜਾਣਦੇ ਸੀ। ਲਾਚਾਰ ਹੋ ਕੇ ਸਾਰੇ ਘਰੋ-ਘਰੀ ਚਲੇ ਗਏ।

ਉਨ੍ਹਾਂ ਦੇ ਚਲੇ ਜਾਣ ਮਗਰੋਂ ਆਚਾਰੀਆ ਵੀ ਡੂੰਘਾ ਹਉਕਾ ਭਰ ਕੇ ਆਪਣੇ ਘਰ ਵਲ ਨੂੰ ਤੁਰ ਪਿਆ। ਪਾਰਵਤੱਵਾ ਨੇ ਦੇਖਿਆ ਕਿ ਆਚਾਰੀਆ ਜੀ ਅੰਦਰ ਨਹੀਂ ਆਏ। ਉਹਨੂੰ ਇਸ ਗੱਲ ਦਾ ਦੁੱਖ ਹੋਇਆ।

# 39

ਪਾਦੱਲੀ ਵਿਚ ਪਡਦਈਏ ਦੇ ਆਉਣ ਨਾਲ ਛੋਟਾ ਸਾਧ 'ਮਰੀ' ਆਪਣੇ ਘਰ ਚਲੇ ਗਿਆ। ਗੰਗਾਧਰੱਈਏ ਨੂੰ ਹੁਣ ਇਸ ਛੋਟੇ ਸ਼ਿਵਯੋਗੀ ਸਵਾਮੀ ਦੇ ਭਵਿੱਖ ਦੀ ਬੜੀ ਚਿੰਤਾ ਸੀ। ਜਦ ਸਦਾਸ਼ਿਵਯੋਗੀ ਸਵਾਮੀ ਜੀਉਂਦਾ ਸੀ, ਓਦੋਂ ਤੋਂ ਇਹਦਾ ਡੇਰੇ ਨਾਲ ਸੰਬੰਧ ਸੀ। ਵੱਡਾ ਭਰਾ ਸਵਾਮੀ ਸੀ, ਤਾਂ ਛੋਟੇ ਭਰਾ ਡੇਰੇ ਦੀ ਦੇਖ-ਭਾਲ ਕਰਦੇ ਸਨ। ਉਹ ਵੀ ਕੀ ਜ਼ਮਾਨਾ ਸੀ, ਡੇਰੇ ਦਾ ਸਤਜੁੱਗ ਸੀ! ਅਜ ਉਹਦਾ ਆਪਣਾ ਪੁੱਤ ਗੱਦੀ ਉਤੇ ਬੈਠ ਗਿਆ ਸੀ, ਤਾਂ ਉਹਦੀ ਜ਼ਿੰਮੇਵਾਰੀ ਹੋਰ ਵੀ ਵਧ ਗਈ ਸੀ। ਗੰਗਾਧਰੱਈਆ ਸਵਾਮੀ ਜੀ ਵਾਸਤੇ ਡੇਰਾ ਅਧਿਆਤਮਕ ਕੇਂਦਰ ਸੀ। ਹੁਣ ਉਹ ਡੇਰੇ ਵਿਚ ਪਏ ਗੰਦ ਨੂੰ ਦੇਖ ਕੇ ਬੜਾ ਪਸ਼ੇਮਾਨ ਸੀ। ਇਸ ਲਈ ਗੰਗਾਧਰੱਈਆ ਜੀ ਬਾਲਾਚਾਰੀਏ ਜੀ ਕੋਲ ਗਏ।

ਬਾਲਾਚਾਰੀਆ ਭੋਜਨ ਪਾ ਰਿਹਾ ਸੀ। ਇਹ ਦੇਖ ਕੇ ਗੰਗਾਧਰੱਈਆ ਮੁੜਨ ਲਗਾ, ਤਾਂ ਆਚਾਰੀਏ ਨੇ ਰੋਕ ਲਿਆ।

"ਗੰਗਾਧਰੱਈਆ ਜੀ, ਮੈਂ ਜਾਣ ਗਿਆਂ, ਤੁਸੀਂ ਕਿਸ ਕੰਮ ਮੇਰੇ ਕੋਲ ਆਏ ਹੋ। ਮੈਂ ਕਲ੍ਹ ਹੀ ਸ਼ਾਮਰਾਓ ਨਾਲ ਇਸ ਬਾਬਤ ਗੱਲ ਕਰ ਰਿਹਾ ਸੀ। ਰਾਜਾ ਸਾਹਬ ਵੀ ਕਹਿ ਗਏ ਸਨ, ਉਹ ਸਵਾਮੀ ਜੀ ਦੀ ਦੇਖ-ਭਾਲ ਖ਼ੁਦ ਆਪ ਕਰਨਗੇ। ਮੈਂ ਤੁਹਾਨੂੰ ਸੱਦ ਕੇ ਇਹ ਗੱਲ ਕਰਨੀ ਹੀ ਸੀ।"

ਗੰਗਾਧਰੱਈਏ ਨੂੰ ਇਹ ਜਾਣ ਕੇ ਖ਼ੁਸ਼ੀ ਹੋਈ। ਪਰ ਡੇਰੇ ਦੀ ਬਦਨਾਮੀ ਦੀ ਉਹਨੂੰ ਬੜੀ ਚਿੰਤਾ ਖਾਈ ਜਾਂਦੀ ਸੀ। ਉਹਨੇ ਡੇਰੇ ਦੀ ਪਵਿਤਰਤਾ ਬਾਰੇ ਆਚਾਰੀਏ ਨੂੰ ਕਿਹਾ, "ਆਚਾਰੀਆ ਸਵਾਮੀ, ਡੇਰੇ ਬਾਬਤ ਰਾਜਾ ਸਾਹਬ ਨਾਲ ਕੋਈ ਗੱਲ ਹੋਈ ਸੀ? ਇਹ ਪਾਪ ਕਦੋਂ ਤਕ ਇਹ ਅੱਖਾਂ ਦੇਖਦੀਆਂ ਰਹਿਣਗੀਆਂ? ਇਹ ਤਾਂ ਕੰਜਰਾਂ ਦਾ ਡੇਰਾ ਬਣਿਆ ਪਿਐ। ਪਿੰਡ ਦੇ ਬਜ਼ੁਰਗ ਅੱਖਾਂ ਬੰਦ ਕਰੀ ਬੈਠੇ ਆ। ਡੇਰੇ ਬਾਬਤ ਕੁਸ਼ ਤਾਂ ਉਪਾਅ ਕਰੋ ਨਾ!"

ਆਚਾਰੀਏ ਕੋਲ ਇਹਦਾ ਕੋਈ ਜਵਾਬ ਨਹੀਂ ਸੀ। ਪਿੰਡ ਦੇ ਬਜ਼ੁਰਗਾਂ ਨੂੰ ਚਾਹੀਦਾ ਸੀ ਕਿ ਉਹ ਇਹ ਜ਼ਿੰਮੇਦਾਰੀ ਨਿਭਾਉਂਦੇ। ਪਰ ਉਨ੍ਹਾਂ ਵਿਚ ਏਕਾ ਨਹੀਂ ਸੀ। ਦੂਜਾ ਹੁਣ ਡੇਰੇ ਵਿਚ ਕਿਸੇ ਦਾ ਯਕੀਨ ਨਹੀਂ ਸੀ। ਜ਼ਿੰਦਗੀ ਦਾ ਸਿਲਸਿਲਾ ਹੀ ਬਦਲ ਗਿਆ ਸੀ। ਆਚਾਰੀਏ ਨੇ ਉਦਾਸ ਹੋ ਕੇ ਕਿਹਾ, "ਗੰਗਾਧਰੱਈਆ, ਜੋ ਵੀ ਹੋ ਰਿਹੈ, ਠੀਕ ਨਹੀਂ ਹੋ ਰਿਹਾ। ਪਰ ਕੀਤਾ ਕੀ ਜਾਵੇ? ਹੜ੍ਹ ਆਉਂਦੈ, ਤਾਂ ਸਭ ਕੁਸ਼ ਵਹਾ ਲੈ ਜਾਂਦੈ। ਜਦ ਪਾਣੀ ਸਿਰੋਂ ਲੰਘ ਜਾਏ, ਤਾਂ ਫੇਰ ਕੀਤਾ ਕੀ ਜਾ ਸਕਦੈ?"

ਗੰਗਾਧਰੱਈਏ ਦੀ ਤਸੱਲੀ ਨਾ ਹੋਈ। ਉਹਦੇ ਕੋਲੋਂ ਡੇਰੇ ਦੀ ਹੁਣ ਦੀ ਹਾਲਤ ਸਹਾਰੀ ਨਹੀਂ ਜਾਂਦੀ ਸੀ—ਅੱਵਲ ਦਰਜੇ ਦਾ ਕਮੀਨਾ ਪਡਦਈਆ ਡੇਰੇ ਵਿਚ ਚਿਮਣਾ ਨੂੰ ਰੱਖ ਕੇ ਘਰ-ਗ੍ਰਹਸਥੀ ਚਲਾ ਰਿਹਾ ਸੀ; ਉਹਦੇ ਆੜੀ ਲੁੱਚੇ, ਲਫ਼ੰਗੇ ਤੇ ਸ਼ਰਾਬੀ-ਕਬਾਬੀ

ਸਨ । ਸਾਰੀ-ਸਾਰੀ ਰਾਤ ਸ਼ਰਾਬ ਦੇ ਦੌਰ ਚਲਦੇ ਸਨ; ਜੂਆ ਖੇਲਿਆ ਜਾਂਦਾ ਸੀ । ਪਿੰਡ ਦਾ ਅਮਨ ਚੈਨ ਖ਼ਰਾਬ ਕਰਨ ਲਈ ਸਾਜ਼ਸ਼ਾਂ ਰਚੀਆਂ ਜਾਂਦੀਆਂ ਸਨ । ਇਹ ਸਭ ਕੁਝ ਦੇਖ ਕੇ ਵੀ ਪਿੰਡ ਦੇ ਲੋਕ ਚੁਪ-ਚਾਪ ਸਹਾਰੀ ਜਾਂਦੇ ਸਨ ।

ਆਚਾਰੀਏ ਨੂੰ ਵੀ ਏਸ ਗੱਲ ਦਾ ਅਹਿਸਾਸ ਸੀ । ਪਰ ਉਹਨੂੰ ਕੋਈ ਆਸ ਦੀ ਕਿਰਣ ਨਜ਼ਰ ਨਹੀਂ ਆਉਂਦੀ ਸੀ । ਅੱਜ ਪਿੰਡ ਵਿਚ ਕਿਹੜਾ ਵੱਡਾ ਮੋਹਤਬਰ ਸੀ ? ਅਜਰਾਣੀ ਦਾ ਨਕੰਮਾ ਬੰਦਾ ਅਜ ਪਿੰਡ ਦਾ ਗੌੜ ਬਣ ਬੈਠਾ ਸੀ । ਪਡਦਈਆ ਉਹਦੀ ਸੱਜੀ ਬਾਂਹ ਸੀ । ਬਾਕੀ ਸ਼ਾਮਰਾਓ ਸੀ । ਉਹ ਹਾਲੇ ਅਜਨਬੀ ਸੀ । ਲੋਕਾਂ ਨੇ ਉਹਦਾ ਆਖਾ ਤਾਂ ਕੀ ਮੰਨਣਾ ਸੀ, ਉਹ ਹਾਲੇ ਉਹਦੇ ਤੋਂ ਜਾਣੂ ਹੀ ਨਹੀਂ ਸਨ ।

ਆਚਾਰੀਏ ਨੇ ਆਪਣੇ ਦਿਲ ਦੀਆਂ ਗੱਲਾਂ ਆਖੀਆਂ, "ਇਸੇ ਲਈ ਤਾਂ ਮੈਂ ਆਖਦਾਂ । ਗੰਗਾਧਰੱਈਆ ਜੀ, ਏਸ ਸੰਸਾਰ ਦੀ ਚਿੰਤਾ ਹੀ ਛੱਡ ਦਿਓ । ਜਿਹੜਾ ਮਾੜਾ-ਮੋਟਾ ਪੁੰਨ ਖ਼ਚਿਆ ਪਿਐ, ਉਹਦੀ ਰੱਖਿਆ ਕਰੋ । ਸ਼ਿਵਯੋਗੀ ਸਵਾਮੀ ਜੀ ਤੁਹਾਡੇ ਪੁੱਤਰ ਹਨ । ਪਰ ਭਲਕੇ ਉਹ ਗੱਦੀ ਦਾ ਹੱਕਦਾਰ ਹੋਊਗਾ । ਸੋ ਸਾਨੂੰ ਇਸ ਤਰ੍ਹਾਂ ਬਣਤ ਬਣਾਉਣੀ ਚਾਹੀਦੀ ਐ ਕਿ ਉਹ ਏਸ ਥਾਂ ਦੇ ਕਾਬਲ ਹੋ ਜਾਏ । ਉਨ੍ਹਾਂ ਨੂੰ ਪਿੰਡ ਦੇ ਹੁਣ ਦੇ ਮਾਹੌਲ ਵਿਚ ਰਹਿਣ ਨਹੀਂ ਦੇਣਾ ਚਾਹੀਦਾ । ਸ਼ਾਮਰਾਓ ਨਾਲ ਉਨ੍ਹਾਂ ਨੂੰ ਇੰਦਰਪੁਰੀ ਭਿਜਵਾ ਦਿਓ ।"

ਗੰਗਾਧਰੱਈਆ ਸੋਚੀਂ ਪੈ ਗਿਆ । "ਤੁਸੀਂ ਠੀਕ ਆਖਿਐ, ਆਚਾਰੀਆ ਸਵਾਮੀ ਜੀ । ਮੈਂ ਏਸ ਉਮਰ 'ਚ ਆਪਣੇ ਪੁੱਤ ਨੂੰ ਦੂਰ ਕਿੱਦਾਂ ਰੱਖੂੰ ? ਪਰ ਇਥੇ ਉਹਦੀ ਤਾਲੀਮ ਦਾ ਪ੍ਰਬੰਧ ਤਾਂ ਠੀਕ ਨਹੀਂ ਹੋਣਾ ।" ਉਹ ਆਚਾਰੀਏ ਦੀ ਰਾਏ ਜਾਣਨਾ ਚਾਹੁੰਦਾ ਸੀ ।

"ਮੈਂ ਤਾਂ ਇਹੀ ਕਹਿੰਦਾਂ, ਇਨ੍ਹਾਂ ਹਾਲਤਾਂ 'ਚ ਉਨ੍ਹਾਂ ਦਾ ਇਥੇ ਰਹਿਣਾ ਕਿਸੇ ਸੂਰਤ 'ਚ ਵੀ ਠੀਕ ਨਹੀਂ । ਤੁਹਾਨੂੰ ਤਾਂ ਸਾਰਾ ਪਤੈ, ਤੁਹਾਨੂੰ ਮੈਂ ਕੀ ਸਮਝਾਵਾਂ ? ਇਸ ਦੁਨੀਆਂ 'ਚ ਮਾੜੇ ਲੋਕਾਂ ਦੀ ਹੀ ਤੂਤੀ ਬੋਲਦੀ ਐ । ਪਰ ਪੁੰਨ ਵਾਸਤੇ ਆਪਾਂ ਨੂੰ ਕੁੱਝ ਨਾ ਕੁੱਝ ਕੁਰਬਾਨੀ ਤਾਂ ਕਰਨੀ ਹੀ ਪਊ । ਜੇ ਤੁਸੀਂ ਡੇਰੇ ਦੀ ਭਲਾਈ ਲੋੜਦੇ ਹੋ, ਤਾਂ ਆਪਣੇ ਪੁੱਤਰ ਨੂੰ ਇਥੋਂ ਘਲ ਦਿਓ ।" ਆਚਾਰੀਏ ਨੇ ਜਿਵੇਂ ਆਪਣਾ ਫ਼ੈਸਲਾ ਸੁਣਾ ਦਿਤਾ ।

"ਆਚਾਰੀਆ ਜੀ, ਅਸੀਂ ਤੁਹਾਡੀ ਗੱਲ ਕਦੇ ਮੋੜੀ ਨਹੀਂ । ਓਦਣ ਤੁਸੀਂ ਹੁਕਮ ਦਿਤਾ ਸੀ ਕਿ ਪੁੱਤ ਨੂੰ ਡੇਰੇ ਵਾਸਤੇ ਦਾਨ ਕਰ ਦੇਵਾਂ । ਮੈਂ ਦਾਨ ਕਰ 'ਤਾ । ਅਜ ਤੁਹਾਡਾ ਹੁਕਮ ਐ ਪਈ ਉਹਨੂੰ ਪਿੰਡ ਦੇ ਇਸ ਮਾਹੌਲ ਤੋਂ ਦੂਰ ਰਖਾਂ, ਇਹ ਵੀ ਮੈਂ ਮੰਨਦਾਂ । ਮੈਂ ਉਹਨੂੰ ਇੰਦਰਪੁਰ ਘਲ ਦਊਂਗਾ ।" ਗੰਗਾਧਰੱਈਆ ਰਜ਼ਾਮੰਦ ਸੀ ।

ਪਰ ਇਕ ਗੱਲ ਉਹਦੇ ਮਨ ਨੂੰ ਸੱਲ੍ਹਦੀ ਰਹੀ । ਪਡਦਈਏ ਵਰਗੇ ਬੰਦੇ ਨੂੰ ਪਿੰਡ ਵਿਚ ਨਹੀਂ ਰਹਿਣ ਦੇਣਾ ਚਾਹੀਦਾ । ਜੇ ਮੌਕਾ ਮਿਲਿਆ ਤਾਂ ਵੀਰਸ਼ੈਵ ਬਿਰਾਦਰੀ (ਡੇਰਾ ਇਸ ਬਿਰਦਾਰੀ ਦਾ ਸੀ ਤੇ ਪਡਦਈਆ ਇਨ੍ਹਾਂ ਦਾ ਆਚਾਰੀਆ ਗੁਰੂ ਸੀ) ਦਾ ਇਕੱਠ ਬੰਨ੍ਹ ਕੇ ਇਸ ਪਡਦਈਏ ਨੂੰ ਗੱਦੀਓਂ ਲਾਹੁਣਾ ਹੈ । ਆਚਾਰੀਆ ਇਸ ਗੱਲ ਨਾਲ ਸਹਿਮਤ ਨਹੀਂ ਸੀ । ਇਹ ਵੀ ਗੱਲ ਨਹੀਂ ਕਿ ਆਚਾਰੀਆ ਪਡਦਈਏ ਦੀ ਹਮਾਇਤ ਕਰ ਰਿਹਾ ਸੀ ਤੇ ਚਿਮਣਾ ਦੇ ਡੇਰੇ ਵਿਚ ਹੋਣ ਨੂੰ ਦਰੁੱਸਤ ਕਰਾਰ ਦਿੰਦਾ ਸੀ । ਪਰ ਉਹਦਾ ਕਹਿਣਾ ਸੀ ਕਿ ਇਹ ਕੋਈ ਨਵੀਂ ਗੱਲ ਨਹੀਂ ਹੈ । ਚਿਮਣਾ ਤੋਂ ਪਹਿਲਾਂ ਦਾਨੱਵਾ ਸੀ, ਜੋ ਡੇਰੇ

ਵਿਚ ਉਹਦੀ ਸੇਵਾ ਕਰਦੀ ਹੁੰਦੀ ਸੀ। ਓਦੋਂ ਲੋਕ ਕਿਥੇ ਗਏ ਹੋਏ ਸੀ? ਓਦੋਂ ਉਨ੍ਹਾਂ ਦੀਆਂ ਅੱਖਾਂ ਬੰਦ ਕਿਉਂ ਸਨ? ਅੱਜ ਉਹ ਇਸ ਗੱਲ ਨੂੰ ਏਨੀ ਤੂਲ ਕਿਉਂ ਦੇ ਰਹੇ ਸਨ? ਗੰਗਾਧਰੱਈਆ ਚੁੱਪ ਰਿਹਾ। ਉਹ ਉਥੋਂ ਉੱਠ ਕੇ ਆ ਗਿਆ। ਆਚਾਰੀਏ ਨੇ ਆਉਂਦੀ ਵਾਰ ਉਹਨੂੰ ਫੇਰ ਕਿਹਾ ਕਿ ਸ਼ਿਵਯੋਗੀ ਜੀ ਨੂੰ ਇੰਦਰਪੁਰੀ ਘਲਵਾ ਦਿਓ। ਪਰ ਗੰਗਾਧਰੱਈਏ ਦੇ ਦਿਮਾਗ ਉਤੇ ਤਾਂ ਪਡਦਈਏ ਸਾਧ ਦੀ ਖ਼ਬਤ ਸਵਾਰ ਹੋਈ ਪਈ ਸੀ।

ਥੋੜ੍ਹੇ ਚਿਰ ਮਗਰੋਂ ਸ਼ਿਲੇਦਾਰ ਲੱਛਮਣ ਰੋਂਦਾ-ਰੋਂਦਾ ਆਚਾਰੀਏ ਦੇ ਘਰ ਆ ਧਮਕਿਆ। ਆਚਾਰੀਏ ਨੂੰ ਪਤਾ ਸੀ ਕਿ ਪਾਦੱਲੀ ਵਿਚ ਕੁਝ ਵੀ ਹੋ ਜਾਏ, ਪਰ ਲੱਛਮਣ ਦੀ ਰੋਂਦੂ ਸੂਰਤ ਨਹੀਂ ਬਦਲ ਸਕਦੀ। "ਕਿਉਂ ਭਾਈ ਲੱਛੂ, ਕੀ ਖ਼ਬਰ ਲਿਆਇਐਂ?"

"'ਚਾਰੀਆ ਜੀ, ਮੈਂ ਹੱਲ ਦਾ ਚਊ ਠਕਾਉਣ ਤਖਾਣ ਕੋਲ ਗਿਆ। ਓਥੇ ਹੋਲੱਈਆ ਰੁਦਰ ਬੈਠਾ ਸੀ। ਕਹਿਣ ਲੱਗਾ—ਓਏ ਲੱਛੂ, ਹੁਣ ਹੱਲ ਦੀ ਮੁਰੰਮਤ ਕਾਹਦੇ ਲਈ? ਹੁਣ ਤਾਂ ਇਹਦੀ ਲੋੜ ਹੀ ਨਹੀਂ ਪੈਣੀ। ਭਲਕੇ ਪਡਦਈਆ ਮ੍ਹਾਰਾਜ ਚਿਮਣਾ ਦੀ ਪੈਲੀ ਤੇ ਕਬਜ਼ਾ ਕਰਕੇ ਬਿਜਾਈ ਕਰਵਾਉਣ ਵਾਲੇ ਐ। ਮਖਿਆ, ਰੁਦਰ ਹੁੱਜਤਾਂ ਕਰਦਾ ਹੋਣੈ। ਗੱਲ ਮੰਨਣ 'ਚ ਨਹੀਂ ਆਉਂਦੀ ਸੀ। ਪਰ ਮਿਸਤਰੀ ਸਤਯੱਪੇ ਨੇ ਵੀ ਇਹੀ ਗੱਲ ਦੱਸੀ। ਸਵਾਮੀ ਜੀ, ਮੇਰੇ ਤਾਂ ਖੁੱਚ ਵੱਢੇ ਗਏ ਖੱਤੇ ਵਾਹੁੰਦਿਆਂ। ਹੁਣ ਪਡਦਈਏ ਦੇ ਹਵਾਲੇ ਕਰ ਕੇ ਮੈਂ ਚੁਪ ਕਰ ਕੇ ਬਹਿ ਜਾਵਾਂ? ਭਲਕੇ ਦਾਦੇ ਨੂੰ ਪਤਾ ਲੱਗਾ, ਤਾਂ ਮੈਂ ਕਿਹਦੀ ਮਾਂ ਨੂੰ ਮਾਸੀ ਕਹੂੰਗਾ?" ਲੱਛਮਣ ਹਾਲੇ ਵੀ ਰੋਈ ਜਾਂਦਾ ਸੀ।

ਆਚਾਰੀਏ ਨੇ ਸੋਚਿਆ ਕਿ ਪਡਦਈਏ ਨੇ ਹਵੇਲੀ ਉਤੇ ਕਬਜ਼ਾ ਨਾ ਹੋਣ ਕਾਰਣ ਬਦਲੇ ਦੀ ਨਵੀਂ ਚਾਲ ਚੱਲੀ ਹੈ। ਸਾਧ ਨੂੰ ਪੰਗੇ ਪਾਉਣ ਦਾ ਸ਼ੌਕ ਸੀ। ਆਚਾਰੀਏ ਨੇ ਲੱਛਮਣ ਨੂੰ ਕਿਹਾ, "ਬੱਸ, ਇੰਨੀ ਹੀ ਗੱਲ ਐ? ਵਾਰਸ ਵਾਲੇ ਕਾਗ਼ਜ਼ਾਂ 'ਚ ਤੂੰ ਚਿਮਣਾ ਦਾ ਨਾਂ ਲਿਖਾਉਣ ਲਈ ਰਾਜ਼ੀ ਹੋ ਗਿਆ ਸੀ, ਤੇ ਹੁਣ ਖੇਤ ਉਹਦੇ ਹਵਾਲੇ ਕਰਦਿਆਂ ਸੇਕ ਕਿਉਂ ਲਗਦੈ?"

ਲੱਛਮਣ ਆਚਾਰੀਏ ਦੇ ਵਿਅੰਗ ਨੂੰ ਸਮਝ ਨਾ ਸਕਿਆ। ਉਹ ਇਕੋ ਗੱਲ ਨੂੰ ਦਸ ਵਾਰ ਆਖ ਕੇ ਹਟਦਾ। ਉਹਨੇ ਕਿਹਾ, "ਚਿਮਣਾ ਚਾਹਵੇ, ਤਾਂ ਖੇਤ ਲੈ ਲਏ। ਜੇ ਮੈਂ ਕੁਸ਼ ਆਖ ਗਿਆ, ਤਾਂ ਮੇਰੀ ਜੀਭ ਕੱਟ ਦਈਓ। ਮੈਂ ਤਾਂ ਕਹੂੰਗਾ—ਓਏ ਸਾਧ ਦਿਆ ਪੁੱਤਰਾ, ਖੇਤ 'ਚ ਆਉਣੈ, ਤਾਂ ਚਿਮਣਾ ਨੂੰ ਨਾਲ ਲੈ ਕੇ ਆ। ਕੱਲਾ ਆਇਆ, ਤਾਂ ਪੈਰ ਵਢ ਦਊਂ।"

"ਤੂੰ ਵੀ ਨਿਰਾ ਸੁਦਾਈ ਐਂ, ਲੱਛੂਆ। ਭਲਕੇ ਚਿਮਣਾ ਆਖੂ, ਮੈਂ ਆਪਣੇ ਹਿੱਸੇ ਦੇ ਖੇਤ ਪਡਦਈਏ ਦੇ ਨਾਂ ਕੀਤੇ, ਤਾਂ ਤੂੰ ਕੀ ਕਰ ਲਏਂਗਾ? ਓਏ ਮੂਰਖਾ, ਹੁਣ ਚਿਮਣਾ ਪਡਦਈਏ ਦੀ ਹੋ ਗਈ, ਤਾਂ ਉਹਦਾ ਖੇਤ ਉਹਦਾ ਨਾ ਹੋਇਆ? ਤੂੰ ਐਵੇਂ ਕੋਈ ਨਵੀਂ ਛੇੜ ਨਾ ਛੇੜ ਲਈਂ।" ਬਾਲਾਚਾਰੀਏ ਨੇ ਉਹਨੂੰ ਸਮਝਾਇਆ।

ਲੱਛਮਣ ਸਿਰ ਫੜ ਕੇ ਬੈਠ ਗਿਆ। ਉਹ ਸੋਚ ਕੇ ਅਵਾਜ਼ਾਰ ਹੋਈ ਜਾਂਦਾ ਸੀ ਕਿ ਨਾਨੇ ਦੀ ਧੀ ਦੀ ਕੀ ਦੁਰਗਤ ਹੋ ਰਹੀ ਹੈ। ਨਾਨੇ ਮਗਰੋਂ ਚਿਮਣਾ ਨੂੰ ਉਹਨੇ ਹੀ ਪਾਲਿਆ-ਪੋਸਿਆ ਸੀ। ਗੇੜ ਐਸਾ ਰਿਹਾ ਕਿ ਉਹ ਚਿਮਣਾ ਨੂੰ ਡੇਰੇ ਵਿਚ ਜਾ ਕੇ ਮਿਲ ਨਹੀਂ ਸਕਿਆ ਸੀ। ਚਿਮਣਾ ਹੁਣ ਸਦਾ ਲਈ ਉਹਦੇ ਤੋਂ ਦੂਰ ਹੋ ਗਈ ਸੀ। ਉਹ ਬਿਨਾਂ ਕੁਝ ਆਖਿਆਂ ਉਥੋਂ ਉਠ ਕੇ ਆ ਗਿਆ।

ਪਡਦਈਏ ਦੇ ਗੜਵੱਈ ਰਾਤ ਨੂੰ ਡੇਰੇ ਵਿਚ ਇਕੱਠੇ ਹੋਏ, ਤਾਂ ਸਾਰਿਆਂ ਦੇ ਮੂੰਹ ਉਤਰੇ ਹੋਏ ਸਨ, ਕਿਉਂਕਿ ਉਨ੍ਹਾਂ ਦਾ ਹਵੇਲੀ ਉਤੇ ਕਬਜ਼ਾ ਕਰਨ ਦਾ ਮਨਸੂਬਾ ਸਿਰੇ ਨਹੀਂ ਚੜ੍ਹਿਆ ਸੀ। ਪਰ ਪਡਦਈਏ ਨੇ ਹੌਂਸਲਾ ਨਹੀਂ ਹਾਰਿਆ ਸੀ। ਉਹਦੀ ਦਲੀਲ ਸੀ ਕਿ ਉਹ ਸਵੇਰੇ ਅਸਫਲ ਰਹੇ, ਤਾਂ ਕੀ ਹੋਇਆ। ਇਹ ਜ਼ਰੂਰੀ ਨਹੀਂ ਕਿ ਬੰਦੇ ਦੀ ਹਰ ਕੋਸ਼ਿਸ਼ ਕਾਮਯਾਬ ਹੋਵੇ। ਇਹਦਾ ਮਤਲਬ ਢੇਰੀ-ਢਾਹ ਕੇ ਬੈਠ ਜਾਣਾ ਨਹੀਂ ਹੁੰਦਾ। ਉਹ ਨਵਾਂ ਮਨਸੂਬਾ ਪੇਸ਼ ਕਰਨ ਲੱਗਾ, ਜਿਵੇਂ "ਦੋਡੱਟਵਾਲਾ" (ਲੋਕ-ਨਾਟਕ) ਦਾ ਕੋਈ ਪਾਤਰ ਬੋਲ ਰਿਹਾ ਸੀ।

"ਤੁਹਾਡਾ ਖਿਆਲ ਐ ਪਈ ਕਬਜ਼ੇ ਵਾਲੀ ਜਾਇਦਾਦ ਉਤੇ ਹੱਕ ਜਤਾ ਕੇ ਆਪਣੇ ਵੱਸ ਕਰ ਲੈਣਾ ਕੋਈ ਬੱਚਿਆਂ ਦੀ ਖੇਡ ਹੁੰਦੀ ਐ। ਇਹ ਇਕ ਤਰ੍ਹਾਂ ਦੀ ਜੰਗ ਐ, ਜੰਗ। ਜੰਗ ਵੇਲੇ ਕੀ ਕਰੀਦੈ ? ਦੁਸ਼ਮਣ ਦੀ ਤਾਕਤ ਨੂੰ ਜੋਖੀਦੈ। ਇਸ ਵਾਰ ਅਸੀਂ ਮਾਤ ਖਾ ਗਏ। ਗੱਲ ਈ ਕੋਈ ਨਹੀਂ। ਗੌੜ ਦੀ ਹਵੇਲੀ 'ਤੇ ਕਬਜ਼ੇ ਦਾ ਮਤਲਬ ਐ, ਸਾਰੇ ਪਿੰਡ ਉਤੇ ਕਬਜ਼ਾ। ਕਬਜ਼ਾ ਨਹੀਂ ਹੋ ਸਕਿਆ; ਹਾਲ ਦੀ ਘੜੀ, ਇਹ ਰਹਿਣ ਦਿੰਦੇ ਆਂ। ਪਰ ਲੜਾਈ ਬੰਦ ਨਹੀਂ ਕਰਨੀ। ਜਾਰੀ ਰਖਾਂਗੇ। ਨਵੇਂ ਤਰੀਕੇ ਨਾਲ ਲੜਾਂਗੇ। ਮੈਂ ਉਹ ਤਰੀਕਾ ਤੁਹਾਨੂੰ ਦਸਦਾਂ। ਮੈਂ ਸੋਚਿਐ ਪਈ ਭਲਕੇ ਆਪਾਂ ਨਾਨੇ ਦੇ 'ਮਡਰੀ' ਵਾਲੇ ਖੇਤਾਂ ਵਿਚ ਬਿਜਾਈ ਕਰਨ ਚੱਲੀਏ। ਕਰਿਅੱਪੇ ਨੇ ਸਾਰਾ ਬੰਦੋਬਸਤ ਕਰ ਲਿਐ। ਭਲਕੇ ਲਛਮਣ ਆਊਗਾ ਕਿ ਖੇਤ ਮੇਰੇ ਕਬਜ਼ੇ 'ਚ ਨੇ। ਸ਼ੇਸ਼ੱਪਾ, ਬਾਲਾਚਾਰੀਆ ਤੇ ਬਿਰਾਦਰੀ ਦੇ ਹੋਰ ਗੌੜ ਤੇ ਮੁਜ਼ਾਰੇ ਉਹਦਾ ਪੱਖ ਪੂਰਨ ਆਉਣਗੇ ਹੀ, ਮੈਂ ਤਾਕਤ ਦੀ ਗੱਲ ਕਰਦਾਂ। ਜੇ ਆਪਾਂ ਜ਼ਿਆਦਾ ਹੋਏ, ਤਾਂ ਉਨ੍ਹਾਂ ਨੂੰ ਮਾਰ ਕੇ ਨਠਾ ਦੇਵਾਂਗੇ। ਤੇ ਕਬਜ਼ਾ ਕਰ ਲਵਾਂਗੇ।" ਇਹ ਆਖ ਕੇ ਉਹਨੇ ਸਾਰਿਆਂ ਵਲ ਦੇਖਿਆ।

ਪਡਦਈਏ ਦੀ ਇਹ ਨਵੀਂ ਤਰਕੀਬ ਚੰਗੀ ਬਣੀ ਸੀ। ਖੇਤਾਂ ਉਤੇ ਕਬਜ਼ਾ ਕਰਨ ਮਗਰੋਂ ਗੌੜਨੀ ਦੇ ਦਾਣੇ ਲੁੱਟਣ ਜਾਣਾ ਸੀ। ਫੇਰ ਗੌੜਾਂ ਦੀ ਹਵੇਲੀ ਉਤੇ ਕਬਜ਼ਾ ਕਰਨਾ ਸੀ। ਸਾਰੇ ਸਵੇਰ ਦੀ ਹਾਰ ਤੋਂ ਬੜੇ ਸ਼ਰਮਿੰਦਾ ਸਨ ਤੇ ਉਹ ਵਾਰ-ਵਾਰ ਆਖਦੇ ਸਨ, "ਅੱਜ ਸਵੇਰੇ ਜੋ ਹੋਇਆ, ਸੋ ਹੋਇਆ ਹੁਣ ਇਹ ਗੱਲ ਮੁੜ ਕੇ ਨਾ ਹੋਵੇ।"

ਹੋਲਈਆ ਰੁਦਰ ਉਠਿਆ ਤੇ ਕਹਿਣ ਲੱਗਾ, "ਬੱਪਾ ਮ੍ਹਾਰਾਜ, ਮੰਨ ਲਓ, ਸਾਡੀ ਪੱਤੀ ਦੇ ਸਾਰੇ ਲੋਕ ਤੁਹਾਡੇ ਨਾਲ ਨੇ। ਇਸ ਵਾਰੀ ਇਹ ਮੈਦਾਨ ਨਹੀਂ ਛੱਡਦੇ। ਤੁਸੀਂ ਕਿਹਾ ਸੀ ਹਵੇਲੀ ਤੇ ਕਬਜਾ ਕਰਾਂਗੇ, ਦਾਣੇ ਲੁੱਟਾਂਗੇ ਤਾਂ ਬੜੀ ਆਸ ਬੱਝੀ ਸੀ। ਪਰ ਸਾਰੀਆਂ ਆਸਾਂ ਹਵਾਈ ਕਿਲੇ ਹੀ ਸਾਬਤ ਹੋਈਆਂ। ਅਸੀ ਤਾਂ ਸਾਰੇ ਕੰਗਾਲ ਹੋ ਗਏ। ਘਰ ਖਾਣ ਨੂੰ ਦਾਣੇ ਨਹੀਂ। ਭਲਕੇ ਨਾਨੇ ਦੇ ਖੇਤਾਂ 'ਚ ਬੀਜਾਈ ਕਰਾਂਗੇ।"

ਮਾਯੱਪਾ ਸੁਲਫ਼ੇ ਦੇ ਨਸ਼ੇ ਵਿਚ ਗੁੱਟ ਸੀ। ਉਹਨੇ ਇਕ ਮੁਸ਼ਕਲ ਵਲ ਸਾਰਿਆਂ ਦਾ ਧਿਆਨ ਦਿਵਾਇਆ, "ਬਾਬਿਓ, ਉਹ ਭਲਕੇ ਪੁਛਣ ਪਈ ਤੁਸੀਂ ਕੌਣ ਹੁੰਦੇ ਹੋ ਨਾਨੇ ਦੇ ਖੇਤਾਂ 'ਚ ਬੀ ਪਾਉਣ ਵਾਲੇ ? ਨਾਨਾ ਤੁਹਾਡਾ ਕੀ ਲਗਦੈ ? ਤਾਂ ਅਸੀਂ ਕੀ ਜਵਾਬ ਦੇਵਾਂਗੇ ?"

ਪਡਦਈਆ ਇਸ ਸਵਾਲ ਲਈ ਤਿਆਰ ਬੈਠਾ ਸੀ। "ਬੇਟਾ, ਜੇ ਕਿਸੇ ਨੇ ਪੁਛ ਲਿਆ ਤਾਂ ਮੇਰੀ ਵਲ ਸੈਨਤ ਕਰ ਦਈਓ ਤੇ ਆਪ ਲਾਂਭੇ ਹੋ ਜਾਈਓ। ਮੈਨੂੰ ਕਿਸੇ ਨੇ ਪੁਛਿਆ ਤਾਂ ਉਹ ਮੈਥੋਂ ਜਵਾਬ ਵੀ ਲੈ ਲਊ। ਤਸੱਲੀ ਕਰਾ ਦੇਊਂ ਇਕੇਰਾਂ ਉਹਦੀ।"

ਉਹਨੇ ਇਹ ਆਖ ਕੇ ਦਾਰੂ ਦੀ ਬਾਟੀ ਚਾੜ੍ਹ ਲਈ । ਉਹਦੇ ਗੜਵੱਈ ਇਹ ਗੱਲ ਸੁਣ ਕੇ ਧੰਨ-ਧੰਨ ਕਰ ਉਠੇ ।

ਐਨ ਓਸੇ ਵੇਲੇ ਡੇਰੇ ਦੇ ਦਰਵਾਜ਼ੇ ਉਤੇ ਗੰਗਾਧਰੱਈਆ ਆਇਆ । ਉਹਨੇ ਸਾਧ ਤੋਂ ਪੁਛਿਆ, "ਮੈਂ ਵੀ ਪੁੱਛਾਂ ਰਤਾ ਤੈਨੂੰ । ਦੇਖਾਂ ਤਾਂ ਸਹੀ ਤਸੱਲੀ ਕਰਵਾਉਣ ਵਾਲੇ ਦੀ ਸ਼ਕਲ !"

ਪਡਦਈਏ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਗੰਗਾਧਰੱਈਆ ਡੇਰੇ ਵਿਚ ਆ ਜਾਏਗਾ । ਪਿੰਡ ਵਿਚ ਆਚਾਰੀਏ ਮਗਰੋਂ ਗੰਗਾਧਰੱਈਏ ਦੀ ਕਦਰ ਹੁੰਦੀ ਸੀ । ਸਾਰੇ ਲੋਕਾਂ ਵਿਚ ਉਹਦਾ ਆਦਰ-ਮਾਣ ਸੀ । ਪਡਦਈਏ ਦਾ ਦਿਲ ਕੰਬ ਗਿਆ । ਕਈ ਜਣੇ ਉਠ ਕੇ ਖੜ੍ਹੇ ਹੋ ਗਏ । ਗੰਗਾਧਰੱਈਏ ਦੇ ਨਾਲ ਪਿੰਡ ਦੇ ਵੀਰਸ਼ੈਵ ਬਿਰਾਦਰੀ ਦੇ ਲੋਕ ਵੀ ਆਏ ਸਨ ।

ਪਡਦਈਏ ਨੇ ਆਪਣੇ ਆਪ ਨੂੰ ਸੰਭਾਲਿਆ । ਉਹ ਆਪਣੇ ਕੱਪੜੇ ਸਾਂਭਦਾ ਆਸਣ ਬਦਲ ਕੇ ਬੈਠ ਗਿਆ । ਉਹਨੇ ਗੰਭੀਰਤਾ ਨਾਲ ਪੁਛਿਆ, "ਕਿਹੜੈ ਮੈਨੂੰ ਸਵਾਲ ਕਰਨ ਵਾਲਾ ?"

"ਮੈਂ ਹਾਂ । ਇਸੇ ਡੇਰੇ ਦਾ ਚੇਲਾ । ਮੈਨੂੰ ਦਸੋ, ਸੰਨਿਆਸੀ ਗੁਰੂ ਨੂੰ ਨਾਨੇ ਦੇ ਖੇਤ ਵਾਹੁਣ ਦਾ ਹੱਕ ਕਿਥੋਂ ਮਿਲਿਆ ? ਮੈਂ ਕੱਲਾ ਨਹੀਂ, ਡੇਰੇ ਦੇ ਹੋਰ ਸਾਰੇ ਚੇਲੇ ਅੱਜ ਆਪਣੇ ਗੁਰੂ ਤੋਂ ਇਹ ਸਵਾਲ ਪੁਛਣ ਆਏ ਨੇ । ਆਓ ਭਾਈ, ਸਾਰੇ ਅੰਦਰ ਆ ਜਾਓ । ਆਪਾਂ ਵੀ ਸੁਣ ਲਈਏ ਗੁਰੂ ਮਹਾਰਾਜ ਦੇ ਮੁਖਾਰਵਿੰਦ ਤੋਂ ਕੁਸ਼ ਬਚਨ !" ਸਾਰੇ ਵੀਰਸ਼ੈਵੱਈਏ ਅੰਦਰ ਆ ਗਏ ।

ਪਡਦਈਏ ਨੇ ਇਕੱਲੇ-ਇਕੱਲੇ ਜਣੇ ਨੂੰ ਦੇਖਿਆ । ਜਿਨ੍ਹਾਂ ਬੰਦਿਆਂ ਨੇ ਰਲ ਕੇ ਉਹਨੂੰ ਡੇਰਿਓਂ ਕੱਢਿਆ ਸੀ, ਉਹ ਸਾਰੇ ਅੱਜ ਫੇਰ ਆਏ ਸਨ । ਪਡਦਈਆ ਝਟਪਟ ਸਾਰੀ ਗੱਲ ਤਾੜ ਗਿਆ ਤੇ ਕਹਿਣ ਲਗਾ, "ਆਓ, ਭਾਈ ਆ ਜਾਓ । ਇੰਨੀ ਰਾਤ ਗਏ, ਸਾਰੇ ਐਦਾਂ ਕੱਠੇ ਹੋ ਕੇ ਕਿਵੇਂ ਆਏ ? ਸਾਨੂੰ ਵੀ ਪਤਾ ਲਗੇ । ਆ ਜਾਓ ਸਾਰੇ, ਉਪਰ ਆ ਕੇ ਬੈਠੋ ।" ਇਹ ਕਹਿ ਕੇ ਉਹ ਬੇਮਤਲਬ ਹਾਸਾ ਹੱਸਿਆ ।

ਵੀਰੱਈਆ ਅੱਗੇ ਹੋ ਕੇ ਕਹਿਣ ਲੱਗਾ, "ਏਸ ਡੇਰੇ 'ਚ ਹੁਣ ਤਕ ਹਮੇਸ਼ਾਂ ਤੋਂ ਵਿਰੱਕਤ ਲੋਕ ਰਹਿੰਦੇ ਰਹੇ ਨੇ । ਹੁਣ ਤੁਸੀਂ ਗ੍ਰਹਸਥੀ ਵਸਾ ਲਈ ਐ । ਤਾਂ ਅਸੀਂ ਚੁੱਪ ਕਿਵੇਂ ਬੈਠ ਜਾਈਏ ? ਸੰਨਿਆਸੀ ਤੇ ਉਹ ਵੀ ਗ੍ਰਹਸਥੀ ਤੇ ਉਹ ਬੈਠੇ ਡੇਰੇ ਦੀ ਗੱਦੀ ਤੇ, ਇਹ ਅਨਰਥ ਅਸੀਂ ਨਹੀਂ ਹੋਣ ਦੇਣਾ । ਇਹ ਗੱਲ ਸਾਰੇ ਧੁੰਮ ਗਈ, ਤਾਂ ਸਾਡੀ ਰੋਟੀ-ਬੇਟੀ ਦੀ ਸਾਂਝ ਤਾਂ ਖਤਮ ਹੋ ਜਾਊ । ਅਸੀਂ ਜਵਾਬਤਲਬੀ ਵਾਸਤੇ ਆਏ ਆਂ । ਜੇ ਘਰ ਵਸਾਉਣੈ, ਤਾਂ ਸੰਨਿਆਸ ਛੱਡੋ । ਜੇ ਸੰਨਿਆਸੀ ਰਹਿਣੈ, ਤਾਂ ਗ੍ਰਹਸਥੀ ਦਾ ਨਾਤਾ ਤੋੜਨਾ ਪਊ ।"

ਪਡਦਈਆ ਤਾਂ ਜਿਵੇਂ ਇਹਦੇ ਲਈ ਹੀ ਤਿਆਰ ਬੈਠਾ ਸੀ । ਇਹ ਉਹਨੇ ਪਹਿਲਾਂ ਹੀ ਸੋਚ ਵਿਚਾਰ ਲਿਆ ਸੀ । ਉਹ ਸਾਰੇ ਗੁਰ ਤਿਆਰ ਕਰਕੇ ਹੀ ਚਿਮਣਾ ਨੂੰ ਡੇਰੇ ਵਿਚ ਲਿਆਇਆ ਸੀ । ਪਰ ਐਨੇ ਸਾਰੇ ਲੋਕਾਂ ਅੱਗੇ ਗੱਲ ਕਰਨੀ ਔਖੀ ਜਿਹੀ ਸੀ । ਉਹ ਪਲ ਭਰ ਤਾਂ ਸੋਚਦਾ ਰਿਹਾ । ਉਹ ਅਚਾਨਕ ਹਿੜ-ਹਿੜ ਕਰਕੇ ਹੱਸ ਪਿਆ । ਤੇ ਉਹਨੇ ਲਾਗੇ ਬੈਠੇ ਲਿੰਗੱਪੇ ਦੇ ਮੋਢੇ ਹਿਲਾਏ । ਦੇਖਣ ਵਾਲੇ ਹੈਰਾਨ ਕਿ ਇਹ ਸਾਧ ਕਰਨ ਕੀ ਲਗਾ ਹੋਇਆ ਹੈ । ਪਡਦਈਏ ਦੇ ਗੜਵਈ ਵੀ ਹੈਰਾਨੀ ਨਾਲ ਗੂੰਗੇ ਬਣੇ ਬੈਠੇ ਸਨ ।

''ਗੌੜ ਜੀ, ਮੈਂ ਲੱਖ ਸਮਝਾਇਆ, ਪਰ ਤੁਸੀਂ ਇਕ ਨਾ ਮੰਨੀ, ਮੈਂ ਹਜ਼ਾਰ ਵਾਰੀ ਕਹਿੰਦਾ ਰਿਹਾ, ਲਿੰਗੱਪਾ ਜੀ, ਤੁਸੀਂ ਜੋ ਕੁਸ਼ ਕਰ ਰਹੇ ਹੋ, ਇਹਦਾ ਨਤੀਜਾ ਮੈਨੂੰ ਭੁਗਤਣਾ ਪਊ। ਲੋਕਾਂ ਨੇ ਮੇਰੇ ਮਗਰ ਹੀ ਪੈਣੈ। ਪਰ ਤੁਸੀਂ ਕੰਨੀ ਘੇਸਲ ਮਾਰੀ ਰੱਖੀ। ਤੁਸੀਂ ਕਿਹਾ ਮੈਂ ਪਿੰਡ ਦਾ ਹੋਇਆ ਗੌੜ, ਮੇਰੇ ਅੱਗੇ ਅੜ ਕੇ ਮਰਨਾ ਕਿਸੇ ਨੇ ? ਹੁਣ ਬੋਲੋ, ਆ ਗਏ ਲੋਕ ਪੁੱਛਣ, ਦੱਸੋ ਜੋ ਪੁੱਛਦੇ ਨੇ। ਇਹ ਸਾਰੇ ਮੇਰੇ ਚੇਲੇ ਨੇ। ਮੈਂ ਇਨ੍ਹਾਂ ਦਾ ਗੁਰੂ। ਮੈਂ ਇਨ੍ਹਾਂ ਨੂੰ ਦੱਸਾਂ ਬੇਟਾ ਚਿਮਣਾ ਨੂੰ ਡੇਰੇ 'ਚ ਲਿਆਉਣ ਵਾਲਾ ਮੈਂ ਨਹੀਂ, ਇਹ ਲਿੰਗੱਪਾ ਐ, ਤਾਂ ਇਹ ਮੰਨ ਲੈਣਗੇ ? ਕਦੰਤ ਨਹੀਂ। ਮ੍ਹਾਰਾਜ, ਹੁਣ ਤਾਂ ਮੂੰਹੋਂ ਕੁਝ ਫੁਟੋ। ਸਾਰੀ ਹਕੀਕਤ ਲੋਕਾਂ ਨੂੰ ਦਸੋ, ਸ਼ਰਮਾਉਣਾ ਕਾਹਦਾ ਹੋਇਆ ?'' ਸਾਧ ਨੇ ਅਰਥ ਭਰਿਆ ਹਾਸਾ ਹੱਸਦਿਆਂ ਕਿਹਾ।

ਲਿੰਗੱਪੇ ਨੂੰ ਤਾਂ ਜਿਵੇਂ ਸੱਪ ਸੁੰਘ ਗਿਆ। ਉਹਨੂੰ ਸੁੱਝਦਾ ਨਹੀਂ ਸੀ ਕਿ ਉਹ ਕੀ ਆਖੇ। ਉਦੋਂ ਹੀ ਡੇਰੇ ਦੀ ਰਸੋਈ ਦੇ ਦਰਾਂ ਉਤੇ ਖੜ੍ਹੀ ਚਿਮਣਾ ਦਾ ਰੂਪ ਉਹਦੀਆਂ ਅੱਖਾਂ ਅੱਗੇ ਚਮਕ ਪਿਆ। ਡੇਰੇ ਵਿਚ ਰਹਿਣ ਦੇ ਬਾਵਜੂਦ ਉਹਨੇ ਚਿਮਣਾ ਵਲ ਅੱਖ ਚੁੱਕ ਕੇ ਨਹੀਂ ਦੇਖਿਆ ਸੀ। ਕਦੇ ਨਿਆਣਾ ਰੋਣ ਲਗਦਾ, ਤਾਂ ਉਹ ਇਸ ਆਸ ਨਾਲ ਓਧਰ ਝਾਕਣ ਲਗ ਪੈਂਦਾ, ਸ਼ਾਇਦ ਚਿਮਣਾ ਦਾ ਮੂੰਹ ਦਿਸ ਹੀ ਪਏ। ਪਰ ਉਹਦੀ ਇਹ ਇੱਛਾ ਕਦੇ ਪੂਰੀ ਨਹੀਂ ਹੋਈ ਸੀ। ਉਹ ਇਸ ਤੀਵੀਂ ਨੂੰ ਦੇਖਣ ਲਈ ਤਰਸਦਾ ਰਿਹਾ ਸੀ। ਪਡਦਈਏ ਵਰਗੇ ਵੈਰਾਗੀ ਨੂੰ ਵੀ ਪਾਗ਼ਲ ਕਰ ਦੇਣ ਵਾਲੀ ਚਿਮਣਾ ਦਾ ਰੂਪ ਕਿਹੋ ਜਿਹਾ ਹੋਏਗਾ; ਉਹ ਇਹ ਸੋਚ ਕੇ ਸਵਾਦ ਲੈਂਦਾ ਰਹਿੰਦਾ ਸੀ। ਅੱਜ ਉਹਦਾ ਸੁਪਨਾ ਸਾਕਾਰ ਹੋ ਗਿਆ ਸੀ। ਲਿੰਗੱਪੇ ਦੇ ਮਨ ਵਿਚ ਸੁੱਤਾ ਹੋਇਆ ਸੱਪ ਫ਼ਨ ਫੈਲਾ ਕੇ ਫੁੰਕਾਰ ਉੱਠਿਆ।

ਲਿੰਗੱਪੇ ਨੂੰ ਇਸ ਕਦਰ ਗੁੰਮਸੁੰਮ ਦੇਖ ਕੇ ਪਡਦਈਏ ਨੇ ਉਹਨੂੰ ਫੇਰ ਸਮਝਾਇਆ, ''ਗੌੜ ਜੀ ਦੱਸ ਦਿਓ ਨਾ, ਸੱਚੋ ਸੱਚ ਗੱਲ। ਛੇਤੀ ਕਰੋ। ਨਹੀਂ ਤਾਂ ਲੋਕ ਮੇਰੇ ਬਾਰੇ ਕੀ ਸੋਚਣਗੇ ? ਮੈਂ ਤਾਂ ਕੋਈ ਜੁਰਮ ਨਹੀਂ ਕੀਤਾ। ਜਵਾਨੀ ਐ, ਉਮਰ ਦਾ ਤਕਾਜ਼ਾ ਐ। ਪਿੰਡ ਦੇ ਗੌੜ ਜੀ ਹੋ। ਤੁਸੀਂ ਚਿਮਣਾ ਵਰਗੀ ਜਵਾਨ-ਜਹਾਨ ਕੁੜੀ ਨੂੰ ਰਖ ਲਓਗੇ, ਤਾਂ ਕੋਈ ਤੁਹਾਡਾ ਕੀ ਵਿਗਾੜ ਲਊ ? ਤੁਹਾਨੂੰ ਤਾਂ ਕਿਸੇ ਨੇ ਓਏ ਤਕ ਨਹੀਂ ਆਖ ਸਕਣਾ, ਮੇਰਾ ਹੀ ਲਹੂ ਪੀਣਗੇ ਸਾਰੇ। ਮੈਨੂੰ ਕਾਹਨੂੰ ਬੁਰਾ ਬਣਾਉਂਦੇ ਹੋ, ਸਾਰਿਆਂ ਅੱਗੇ ?''

ਲਿੰਗੱਪਾ ਪਸੀਨਾ-ਪਸੀਨਾ ਹੋ ਗਿਆ। ਪਤਾ ਨਹੀਂ ਉਹਦੇ ਵਿਚ ਕਿਥੋਂ ਹੌਂਸਲਾ ਆ ਗਿਆ, ਸ਼ਾਇਦ ਪਡਦਈਏ ਦਾ ਮੂੰਹ ਦੇਖ ਕੇ ਜਾਂ ਚਿਮਣਾ ਦਾ ਰੂਪ ਦੇਖ ਕੇ। ਉਹਨੇ ਪਡਦਈਏ ਦੀ ਗੱਲ ਦੀ ਤਾਈਦ ਕਰ ਦਿੱਤੀ। ਪੰਚਾਂ ਅੱਗੇ ਕਹਿ ਦਿੱਤਾ ਕਿ ਸਵਾਮੀ ਜੀ ਜੋ ਕਹਿੰਦੇ ਨੇ, ਸੱਚ ਕਹਿੰਦੇ ਨੇ। ਝੂਠ ਦੇ ਜ਼ੋਰ ਉਹ ਕਿਸੇ ਦਾ ਪੁੱਤ ਬਣਿਆ ਸੀ ਤੇ ਜਾਇਦਾਦ ਲੈ ਲਈ ਸੀ। ਤੇ ਅੱਜ ਵੀ ਝੂਠ ਦੇ ਜ਼ੋਰ ਉਹ ਕਿਸੇ ਦੀ 'ਖ਼ਰਾਬ' ਕੀਤੀ ਔਰਤ ਦਾ ਹੱਕਦਾਰ ਬਣ ਬੈਠਾ ਸੀ। ਲਿੰਗੱਪਾ ਓਦੋਂ ਵੀ ਡਰਿਆ ਸੀ; ਹੁਣ ਵੀ ਡਰ ਰਿਹਾ ਸੀ। ਪਰ ਨਾਂਹ ਕਰਨ ਦਾ ਹੌਂਸਲਾ ਨਾ ਓਦੋਂ ਸੀ ਤੇ ਨਾ ਹੁਣ। ਉਹਨੇ ਆਪਣੇ ਵਲੋਂ ਵੀ ਇਕ ਗੱਲ ਜੋੜ ਦਿੱਤੀ ਸੀ, ''ਜੇ ਭਲਕੇ ਗੌੜਜੀ ਦੀ ਹਵੇਲੀ ਤੇ ਮੇਰਾ ਕਬਜ਼ਾ ਹੋ ਜਾਏ, ਤਾਂ ਮੈਂ ਚਿਮਣਾ ਨੂੰ ਲੈ ਕੇ ਓਥੇ ਜਾ ਬੈਠੂੰਗਾ।''

ਇਹ ਸੁਣ ਕੇ ਸਾਰੇ ਚੁੱਪ ਹੋ ਗਏ। ਪਰ ਕੋਈ ਕਹਿਣ ਲੱਗਾ, ''ਸਵਾਮੀ ਜੀ ਮਹਾਰਾਜ, ਸੁਣਿਐ ਕਾਗਜ਼ਾਂ 'ਚ ਚਿਮਣਾ ਦੇ ਪੁੱਤ ਦੇ ਬਾਪ ਦਾ ਨਾਂ ਤੁਹਾਡਾ ਲਿਖਿਆ ਹੋਇਐ।''

"ਮੈਂ ਕਦ ਮੁੱਕਰਦਾਂ ਇਸ ਗੱਲੋਂ ? ਜਿਨ੍ਹਾਂ ਦੇ ਹੱਥ ਸਰਕਾਰੀ ਕਾਗਜ਼ ਨੇ, ਉਹ ਤਾਂ ਭਾਈ ਸਭ ਕੁਸ਼ ਲਿਖ ਦੇਣਗੇ। ਬਾਪੂਸਾਹਬ ਦਾ ਸਹੁਰਾ ਗੌੜ ਸੀ। ਉਹ ਆਪਣੇ ਜਵਾਈ ਦਾ ਨਾਂ ਕਿੱਦਾਂ ਲਿਖਾ ਦਿੰਦਾ ? ਉਹਦੇ ਭਾ ਤਾਂ ਉਹਦੇ ਜਵਾਈ ਵਰਗਾ ਨੇਕ ਕੁੱਲ ਦੁਨੀਆਂ ਤੇ ਕੋਈ ਨਹੀਂ ਹੋਣਾ। ਆਪਣੇ ਪਾਪਾਂ ਦੀ ਗੰਢ ਮੇਰੇ ਸਿਰ ਤੇ ਰਖ 'ਤੀ,ਵੱਡੇ ਮੁੱਤਬਰਾਂ ਨੇ। ਜਵਾਈ ਸਾਰੇ ਪਾਪਾਂ ਤੋਂ ਬਰੀ ਹੋ ਗਿਆ।" ਸਵਾਮੀ ਦੀ ਦਲੀਲ ਵਕੀਲਾਂ ਤੋਂ ਵੀ ਵਧ ਸੀ।

ਓਥੇ ਆਏ ਲੋਕਾਂ ਵਿਚੋਂ ਕਿਸੇ ਨੂੰ ਵੀ ਸਾਧ ਦੀਆਂ ਗੱਲਾਂ ਉਤੇ ਯਕੀਨ ਨਹੀਂ ਆ ਰਿਹਾ ਸੀ। ਪਰ ਇਸ ਬੇਹੱਯਾ ਝੂਠ ਅੱਗੇ ਦਲੀਲ ਪੇਸ਼ ਕਰਨ ਦਾ ਕੋਈ ਮਤਲਬ ਨਹੀਂ ਸੀ। ਸਾਰਿਆਂ ਨੇ ਸੋਚਿਆ ਕਿ ਉਨ੍ਹਾਂ ਨੇ ਡੇਰੇ ਵਿਚ ਆ ਕੇ ਵੱਡੀ ਭੁੱਲ ਕੀਤੀ। ਗੰਗਾਧਰੱਈਏ ਨੂੰ ਆਚਾਰੀਏ ਦੀ ਗੱਲ ਚੇਤੇ ਆ ਗਈ। ਉਹਨੂੰ ਪਤਾ ਨਹੀਂ ਸੀ ਕਿ ਸਾਧ ਹੋਛੇਪਨ ਦੀ ਇਸ ਹੱਦ ਤਕ ਵੀ ਉਤਰ ਆਏਗਾ। ਅੱਜ ਉਹਨੇ ਆਪ ਅਜ਼ਮਾ ਲਿਆ ਸੀ। ਸਾਰੇ ਵਾਪਸ ਜਾਣ ਲੱਗੇ, ਤਾਂ ਸਾਧ ਨੇ ਉਨ੍ਹਾਂ ਨੂੰ ਰੋਕ ਕੇ ਕਿਹਾ, "ਇਕ ਗੱਲ ਹੋਰ ਸੁਣਦੇ ਜਾਓ। ਭਲਕੇ ਲਿੰਗੱਪਾ ਗੌੜ ਜੀ ਨੇ ਨਾਨੇ ਦੇ ਖੇਤਾਂ ਤੇ ਕਬਜ਼ਾ ਕਰਨੈ। ਮੈਂ ਇਨ੍ਹਾਂ ਦੀ ਮਦਤ ਤੇ ਜਾਣੈ। ਤੁਸੀਂ ਇਹ ਢੰਡੋਰਾ ਨਾ ਪਿੱਟੀਓ ਕਿ ਇਹ ਵੀ ਮੇਰੀ ਹੀ ਕਰਤੂਤ ਐ। ਮੈਂ ਤਾਂ ਕਹਿੰਦਾਂ ਸਾਰਾ ਪਿੰਡ ਗੌੜ ਜੀ ਦਾ ਸਾਥ ਦੇਵੇ।" ਪਡਦਈਆ ਹੋਣ ਵਾਲੀ ਵਾਰਦਾਤ ਦੇ ਦੋਸ਼ ਤੋਂ ਪਹਿਲਾਂ ਹੀ ਬਚ ਗਿਆ ਸੀ।

ਸਾਰੇ ਬਿਨਾਂ ਕੁਝ ਆਖੇ ਓਥੋਂ ਆ ਗਏ। ਪਡਦਈਏ ਦੇ ਗੜਵਈ ਵੀ ਘਰੋਘਰੀ ਚਲੇ ਗਏ।

ਸਾਰੀ ਰਾਤ ਲਿੰਗੱਪੇ ਨੂੰ ਨੀਂਦ ਨਾ ਆਈ। ਉਹਨੂੰ ਆਪਣੀ ਕਿਸਮਤ ਉਤੇ ਹੈਰਾਨੀ ਹੋ ਰਹੀ ਸੀ। ਅਜਰਾਣੀ ਦੇ ਕੁਰੂਬਾਂ ਦੀ ਬੀਹੀ ਵਿਚ ਪਲਦਿਆਂ ਉਹਨੇ ਸੁਪਨਾ ਤਕ ਨਹੀਂ ਲਿਆ ਸੀ ਕਿ ਉਹਦੇ ਭਾਗ ਵੀ ਖੁਲ੍ਹਣਗੇ। ਪਰ ਅੱਜ ਉਹਨੂੰ ਜਾਪਿਆ ਕਿ ਉਹ ਕਲਪਬ੍ਰਿਖ ਦੀ ਛਾਂਵੇਂ ਬੈਠਾ ਹੈ। ਬਾਹਰਲੀਆਂ ਗੱਲਾਂ ਉਹਦੇ ਵਸੋਂ ਬਾਹਰੀਆਂ ਸਨ। ਗੌੜ ਬਣਨ ਦੀ ਲਿਆਕਤ ਵੀ ਉਹਦੇ ਵਿਚ ਨਹੀਂ ਸੀ। ਇਸ ਲਈ ਉਹ ਡਰਿਆ ਹੋਇਆ ਸੀ। ਪਡਦਈਆ ਤਾਂ ਉਹਦੇ ਲਈ ਰੱਬ ਸੀ। ਉਹਦੇ ਸਦਕਾ ਉਹਨੂੰ ਏਨਾ ਕੁਝ ਮਿਲੀ ਜਾਂਦਾ ਸੀ।

ਚਿਮਣਾ ਨੂੰ "ਖ਼ਰਾਬ ਹੋਈ" ਸਮਝ ਕੇ ਲਿੰਗੱਪੇ ਦੀ ਵਾਸਨਾ ਜਾਗ ਗਈ ਸੀ। ਪਰ ਅੱਜ ਉਹਨੂੰ ਸਾਕਾਰ ਦੇਖ ਕੇ ਉਹਨੇ ਸੋਚਿਆ ਕਿ ਸਾਧ ਦੀ ਚਲਾਕੀ ਕਰਕੇ ਉਹ ਹੁਣ ਉਸੇ ਦੀ ਹੋ ਗਈ ਹੈ। ਲਿੰਗੱਪਾ ਆਪਣੇ ਭਾਗਾਂ ਨੂੰ ਸਰਾਹੁਣ ਲੱਗਾ। ਅੰਨ੍ਹੇ ਦੇ ਪੈਰ ਥੱਲੇ ਬਟੇਰੇ ਦੇ ਆਉਣ ਵਾਲੀ ਗੱਲ ਹੋ ਗਈ। ਉਹ ਕਾਹਲਾ ਪਿਆ ਹੋਇਆ ਸੀ ਕਿ ਕਿਹੜੀ ਘੜੀ ਚਿਮਣਾ ਉਹਦੇ ਕੋਲ ਆ ਜਾਏ।

ਅਗਲੇ ਦਿਨ 'ਨਾਗਚੌਤੀ' ਦਾ ਪੁਰਬ ਸੀ। ਸਾਉਣ ਮਹੀਨੇ ਦੀ ਘਸਮੈਲੀ ਸਵੇਰ ਹੋ ਗਈ ਸੀ। ਰਾਤੀਂ ਪਏ ਮੀਂਹ ਕਾਰਣ ਠੰਢੀ-ਠੰਢੀ ਹਵਾ ਵਗ ਰਹੀ ਸੀ। ਸਵੇਰ ਉਤੇ ਮਨਹੂਸੀਅਤ ਭਾਰੂ ਸੀ।

ਕੁੱਕੜ ਨੇ ਬਾਂਗ ਦਿੱਤੀ। ਚੱਕੀਆਂ ਪੀਂਹਦੀਆਂ ਸੁਆਣੀਆਂ ਗਾਉਣ ਲੱਗੀਆਂ। ਨਾਗਚੌਤੀ ਕਾਰਣ ਉਸ ਸਵੇਰ ਤੀਵੀਆਂ ਉਚੇਚਾ ਰੁੱਝੀਆਂ ਹੋਈਆਂ ਸਨ। ਸੁਹਾਗਣਾਂ ਨੂੰ ਆਪਣੇ ਪੇਕੇ ਯਾਦ ਆ ਰਹੇ ਸਨ।

ਪਰ ਡੇਰੇ ਵਿਚ ਇਹੋ ਜਿਹੀ ਕੋਈ ਇਨਸਾਨੀ ਸਰਗਰਮੀ ਨਹੀਂ ਸੀ। ਲਿੰਗੱਪਾ ਸਾਰੀ ਰਾਤ ਸੌਂ ਨਹੀਂ ਸਕਿਆ ਸੀ। ਉਹਨੇ ਰੜਕਦੀਆਂ ਅੱਖਾਂ ਨਾਲ ਸਵੇਰ ਦੇ ਦਰਸ਼ਨ ਕੀਤੇ, ਚਿਮਣਾ ਦੀ ਯਾਦ ਆਈ, ਤਾਂ ਉਹਦੇ ਕਾਲਜੇ ਵਿਚ ਚੀਸ ਉਠੀ। ਪਡਦਈਆ ਵੀ ਉਠਿਆ। ਉਹ ਡੇਰੇ ਦੇ ਖੂੰਜੇ ਵਿਚ ਪਏ ਕਰਿਅੱਪੇ ਨੂੰ ਜਗਾ ਰਿਹਾ ਸੀ। ''ਓਏ ਆਪਣੇ ਆਪ ਨੂੰ ਕਿਸਾਨ ਦਸਦੈਂ, ਅੱਜ ਬਿਜਾਈ ਕਰਨੀ ਐ, ਹਾਲੇ ਤਕ ਸੁੱਤਾ ਪਿਐਂ। ਉਠ।''ਉਹਨੇ ਕਰਿਅੱਪੇ ਨੂੰ ਝਿੜਕਿਆ।

ਕਰਿਅੱਪੇ ਨੇ ਅੱਖਾਂ ਖੋਲ੍ਹੀਆਂ, ਫੇਰ ਬੰਦ ਕਰ ਲਈਆਂ। ਉਹਨੇ ਆਕੜ ਭੰਨੀ ਤੇ ਲੰਮੀ ਉਬਾਸੀ ਲੈਂਦਿਆਂ ਕਿਹਾ, ''ਖਾਬਿਓ, ਰਾਤੀਂ ਕੁਸ਼ ਜਾਦਾ ਪੀਤੀ ਗਈ। ਨੀਂਦ ਪਤਾ ਨਹੀਂ ਕਿਥੋਂ ਆਈ ਜਾਂਦੀ ਐ ?''

''ਤੂੰ ਛੱਡ ਪਰ੍ਹਾਂ ਬਹਾਨੇਬਾਜ਼ੀਆਂ। ਹੁਣ ਬੀਜਾਈ ਕਰਨ ਜਾਣੈ। ਹੁਣ ਤਕ ਤੈਨੂੰ ਜੋਗ ਸਮੇਤ ਖੇਤਾਂ 'ਚ ਹੋਣਾ ਚਾਹੀਦਾ ਸੀ। ਪਰ ਤੂੰ ਇਥੇ ਪਿਆ ਪਾਸੇ ਹੀ ਮਾਰੀ ਜਾਂਦੈਂ।'' ਪਰ ਬਹਾਨੇ ਕਰਨ ਵਿਚ ਕਰਿਅੱਪੇ ਦਾ ਕੋਈ ਸਾਨੀ ਨਹੀਂ ਸੀ। ''ਮ੍ਹਾਰਾਜ, ਖੇਤ ਹੁੰਦਾ ਸਾਡਾ ਆਪਣਾ, ਤੇ ਹੁਣ ਤਕ ਉਥੇ ਪਹੁੰਚੇ ਨਾ ਹੁੰਦੇ ? ਪਰਾਏ ਖੇਤਾਂ 'ਚ ਬੀਜਾਈ ਕਰਨ ਜਾਈਏ, ਇਹ ਕਿਥੇ ਲਿਖਿਐ ? ਚਲੋ ਕੋਈ ਨਹੀਂ, ਮੈਂ ਹੁਣੇ ਤਿਆਰ ਹੋਇਆ ਲਓ, ਮਾਪਿਓ।'' ਕਰਿਅੱਪੇ ਨੇ ਗੱਲ ਹਾਸੇ ਵਿਚ ਪਾਉਂਦਿਆਂ ਕਿਹਾ।

''ਮੈਂ ਉਥੇ ਕੀ ਕਰਨ ਜਾਣੈ ? ਲਿੰਗੱਪਾ ਗੌੜ ਜੀ ਤੁਹਾਡੇ ਨਾਲ ਹੋਣਗੇ। ਇਹ ਅੱਗੇ-ਅੱਗੇ ਹੋਣਗੇ, ਤੁਸੀਂ ਪਿੱਛੇ-ਪਿੱਛੇ ਆ ਜਾਈਓ।'' ਸਾਧ ਨੇ ਕਿਹਾ।

ਲਿੰਗੱਪੇ ਨੂੰ ਲੱਗਾ ਕਿ ਸਾਧ ਜ਼ਿੰਮੇਦਾਰੀ ਤੋਂ ਟਲ ਰਿਹਾ ਹੈ। ਉਹ ਸਾਧ ਕੋਲ ਜਾ ਕੇ ਕਹਿਣ ਲੱਗਾ, ''ਸਵਾਮੀ ਜੀ ਮੈਂ ਤਕਾਵੀਆਂ ਵਾਲੀ ਫ਼ਹਰਿਸਤ ਤਿਆਰ ਕਰਨੀ ਐ। ਮੈਥੋਂ ਜਾ ਨਹੀਂ ਹੋਣਾ। ਤੁਸੀਂ ਹੀ ਅਜ ਜਾ ਕੇ ਬੀਜਾਈ ਕਰਵਾ ਆਓ।''

''ਚੰਗਾ ਭਾਈ, ਨਵਾਂ-ਨਵਾਂ ਅਹੁਦਾ ਮਿਲਿਐ। ਹੁਣ ਲਗਨ ਨਹੀਂ ਦਿਖਾਓਗੇ ਤਾਂ ਕੰਮ ਕਿੱਦਾਂ ਚੱਲੂ ? ਇਹ ਵੀ ਠੀਕ ਐ, ਤੁਸੀਂ ਇਥੇ ਕੰਮ ਕਰੋ, ਮੈਂ ਕਬਜ਼ਾ ਕਰਦਾਂ ਚਲ ਕੇ।'' ਪਡਦਈਏ ਨੇ ਸਲਾਹ ਮੰਨ ਲਈ।

ਲਿੰਗੱਪਾ ਫੇਰ ਚਾਦਰ ਤਾਣ ਕੇ ਪੈ ਗਿਆ। ਉਹਦੇ ਦਿਮਾਗ਼ ਉਤੇ ਤਾਂ ਚਿਮਣਾ ਹੀ ਛਾਈ ਹੋਈ ਸੀ। ਉਹ ਸੋਚਣ ਲੱਗਾ -- 'ਕਿਹੜਾ ਤਰੀਕਾ ਐ, ਜੀਹਦੇ ਨਾਲ ਉਹਨੂੰ ਮੈਂ ਆਪਣੇ ਵੱਸ ਕਰ ਲਵਾਂ ?' ਇਹ ਸੋਚਦਿਆਂ-ਸੋਚਦਿਆਂ ਉਹਦੀ ਅੱਖ ਲੱਗ ਗਈ। ਉਹਨੂੰ ਮਲੱਪੇ ਨੇ ਹਾਕ ਮਾਰ ਕੇ ਜਗਾਇਆ। ਪਡਦਈਆ ਹਾਲੇ ਇਸ਼ਨਾਨ ਕਰਨ ਦੀ ਤਿਆਰੀ ਵਿਚ ਸੀ।

''ਕੁਲਕਰਣੀ ਜੀ ਜਾਣ ਨੂੰ ਤਿਆਰ ਬੈਠੇ ਨੇ। ਕਹਿੰਦੇ ਸੀ, ਸਰਕਾਰੀ ਮਦਦ ਦੇ ਹੱਕਦਾਰ ਲੋਕਾਂ ਦੀ ਫ਼ਹਰਿਸਤ ਤਿਆਰ ਕਰ ਲਈ ਐ। ਹੁਣ ਤੁਹਾਨੂੰ ਦੇਣਗੇ। ਤੁਹਾਨੂੰ ਸੱਦਦੇ ਨੇ।'' ਮਲੱਪੇ ਨੇ ਸੁਨੇਹਾ ਦਿੱਤਾ।

''ਹਾਂ, ਹਾਂ ! ਆਖ ਦੇ ਮੈਂ ਹੁਣੇ ਆਇਆ।'' ਕਹਿ ਕੇ ਲਿੰਗੱਪਾ ਗੌੜ ਤਿਆਰ ਹੋਣ ਲੱਗਾ। ਸਾਧ ਨੇ ਉਹਨੂੰ ਖ਼ਬਰਦਾਰ ਕੀਤਾ, ''ਇਕ ਗੱਲ ਚੇਤੇ ਰੱਖਣੀ, ਸ਼ਾਮਰਾਓ ਨੇ ਜਿਹੜੀ ਫ਼ਹਰਿਸਤ ਤਿਆਰ ਕੀਤੀ ਐ, ਉਹਦੇ ਤੇ ਮੈਥੋਂ ਪੁੱਛੇ ਬਗ਼ੈਰ ਦਸਤਖ਼ਤ ਨਾ ਕਰੀਂ।

ਤੇ ਮੈਥੋਂ ਪੁੱਛੇ ਬਿਨਾਂ ਘੱਲੀਂ ਵੀ ਨਾ।"

"ਇਹ ਭਲਾ ਕੋਈ ਦੱਸਣ ਵਾਲੀ ਗੱਲ ਐ ?" ਲਿੰਗੱਪੇ ਨੇ ਰਸਮੀ ਤੌਰ ਉਤੇ ਕਿਹਾ। ਉਹ ਸਾਰਾ ਰਾਹ ਸੋਚਦਾ ਰਿਹਾ। ਪਡਦਈਆ ਸਵਾਮੀ ਜੀ ਹਰ ਗੱਲ ਵਿਚ ਲੱਤ ਕਿਉਂ ਅੜਾਉਂਦੇ ਹਨ ? ਮੈਂ ਕਦੋਂ ਤਕ ਇਹਦੇ ਇਸ਼ਾਰਿਆਂ ਉਤੇ ਨੱਚਦਾ ਰਹਾਂਗਾ। ਜਦ ਤਕ ਗੌੜ ਨਹੀਂ ਬਣਿਆ, ਇਹਦੇ ਆਖੇ ਲਗਦਾ ਰਿਹਾ। ਓਦੋਂ ਇੰਜ ਕਰਨਾ ਜ਼ਰੂਰੀ ਵੀ ਸੀ। ਹੁਣ ਤਾਂ ਮੈਂ ਗੌੜ ਹੋ ਗਿਆ ਹਾਂ, ਹੁਣ ਇਹਦੀ ਧੌਂਸ ਕਿਉਂ ਮੰਨਾਂ ? ਇਹ ਸੋਚ ਕੇ ਉਹਨੂੰ ਬੜੀ ਸ਼ਰਮ ਆਈ।

ਸ਼ਾਮਰਾਓ ਦੇ ਘਰ ਕੋਈ ਨਹੀਂ ਸੀ। ਉਹ ਘਰ ਨੂੰ ਤਾਲਾ ਲਾ ਕੇ ਜਾਣ ਲੱਗਾ ਸੀ। ਉਹਨੂੰ ਦੇਖ ਕੇ ਗੌੜ ਨੇ ਸਲਾਮ ਅਰਜ਼ ਕੀਤੀ ਤੇ ਪੁੱਛਿਆ, "ਓਹੋ, ਤੁਸੀਂ ਜਾਣ ਲੱਗੇ ਸੀ ?" ਸ਼ਾਮਰਾਓ ਨੇ ਵੀ ਮੁਸਕਰਾ ਕੇ ਉਹਦਾ ਸਵਾਗਤ ਕੀਤਾ, ਤੇ ਜੇਬ ਵਿਚੋਂ ਪਰਚਾ ਕਢਦਿਆਂ ਕਿਹਾ, "ਚੰਗਾ ਹੋਇਆ, ਤੁਸੀਂ ਆ ਗਏ। ਇਹ ਲਓ ਉਹ ਫ਼ਹਰਿਸਤ, ਏਸ ਵਿਚ ਕਾਲ ਮਾਰਿਆਂ ਦੇ ਨਾਂ ਵੀ ਦਰਜ ਹਨ ਤੇ ਤਕਾਵੀਆਂ ਵਾਲਿਆਂ ਦੇ ਵੀ। ਇਹਦੇ ਉਤੇ ਦਸਤਖ਼ਤ ਕਰੋ ਤੇ ਘਲ ਦਿਓ।" ਇਹ ਆਖ ਕੇ ਫ਼ਹਰਿਸਤ ਗੌੜ ਦੇ ਹੱਥ ਫੜਾ ਕੇ ਉਹ ਤੁਰਨ ਹੀ ਲੱਗਾ ਸੀ ਕਿ ਲਿੰਗੱਪੇ ਨੇ ਉਹਨੂੰ ਰੋਕ ਕੇ ਬੜੀ ਮੂਰਖਤਾ ਨਾਲ ਪੁੱਛਿਆ, "ਕਿਉਂ ਕੁਲਕਰਣੀ ਮ੍ਹਾਰਾਜ, ਜੇ ਮੈਂ ਅੱਜ ਤੁਹਾਨੂੰ ਨਾ ਮਿਲਦਾ, ਤਾਂ ਤੁਸੀਂ ਇਹ ਫ਼ਹਰਿਸਤ ਕਿਹਨੂੰ ਦਿੰਦੇ ?" ਸ਼ਾਮਰਾਓ ਸਹਿਵਨ ਕਹਿਣ ਲੱਗਾ, "ਬਈ ਇਹਦੇ 'ਚ ਐਡੀ ਕੀ ਗੱਲ ਐ ? ਮਾਮਲੇਦਾਰ ਦੇ ਸਰਨਾਮੇ ਉਤੇ ਡਾਕ 'ਚ ਪਾ ਦਿੰਦਾ।"

"ਤਾਂ ਮੇਰੇ ਦਸਖ਼ਤਾਂ ਬਗ਼ੈਰ ਫ਼ਹਰਿਸਤ ਘੱਲੀ ਜਾ ਸਕਦੀ ਐ ?" ਲਿੰਗੱਪੇ ਦਾ ਇਕ ਹੋਰ ਮੂਰਖਾਨਾ ਸਵਾਲ ਸੀ। ਸ਼ਾਮਰਾਓ ਨੇ ਸਮਝਾਇਆ, "ਗੌੜ ਜੀ ਸੁਣ ਲਓ, ਉਹ ਕਾਗਜ਼ਾਤ ਹੋਰ ਹੀ ਹੁੰਦੇ ਹਨ, ਜਿਨ੍ਹਾਂ ਉਤੇ ਗੌੜ ਦੇ ਦਸਖ਼ਤ ਜ਼ਰੂਰੀ ਹੁੰਦੇ ਹਨ। ਇਹ ਤਾਂ ਫ਼ਹਰਿਸਤ ਹੀ ਐ, ਇਹਦੇ ਉਤੇ ਕੁਲਕਰਣੀ ਦੇ ਦਸਖ਼ਤ ਕਾਫ਼ੀ ਹੁੰਦੇ ਹਨ।" ਲਿੰਗੱਪਾ ਇਹ ਮੰਨਣ ਨੂੰ ਤਿਆਰ ਨਹੀਂ ਸੀ। "ਪਰ ਜੇ ਫ਼ਹਰਿਸਤ ਠੀਕ ਠੀਕ ਨਾ ਬਣੀ ਹੋਵੇ ਤਾਂ ?"

"ਉਹਦੀ ਜ਼ਿੰਮੇਦਾਰੀ ਮੇਰੇ ਉਤੇ ਹੋਊਗੀ।"

"ਤੁਹਾਡਾ ਕੀ ਖ਼ਿਆਲ ਐ, ਮੈਂ ਗ਼ੈਰ ਜ਼ਿੰਮੇਦਾਰ ਬੰਦਾ ਆਂ ? ਇਸ ਮਾਮਲੇ 'ਚ ਮੇਰੀ ਕੋਈ ਪੁੱਛ ਹੀ ਨਹੀਂ ? ਇਹ ਸਭ ਕੁਸ਼ ਮੈਂ ਨਹੀਂ ਜੇ ਹੋਣ ਦੇਣਾ। ਇਹ ਗੱਲ ਪੱਲੇ ਬੰਨ੍ਹ ਲਓ। ਕੁਲਕਰਣੀ ਜੀ, ਮੈਨੂੰ ਦਿਖਾਏ ਬਗ਼ੈਰ ਕੋਈ ਵੀ ਕਾਗ਼ਜ਼-ਪੱਤਰ ਉਪਰ ਨਹੀਂ ਘੱਲਣਾ। ਮੈਂ ਸਾਫ਼-ਸਾਫ਼ ਆਖ ਦਿਤੈ, ਇਹਦਾ ਬੁਰਾ ਨਾ ਮਨਾਉਣਾ ?" ਲਿੰਗੱਪੇ ਦੀ ਆਵਾਜ਼ ਵਿਚ ਡਰ ਵੀ ਸੀ।

ਸ਼ਾਮਰਾਓ ਨੂੰ ਇਹ ਸਭ ਕੁਝ ਬਚਗਾਨਾ ਲੱਗਾ। ਉਹਨੇ ਅੱਜ ਤਕ ਕਈ ਚੜ੍ਹਦੇ ਤੋਂ ਚੜ੍ਹਦੇ ਗੌੜ ਦੇਖੇ ਸਨ। ਅੱਜ ਲਿੰਗੱਪਾ ਵੀ ਇਕ ਮਿਸਾਲ ਹੀ ਸੀ। ਉਹ ਨਵਾਂ-ਨਵਾਂ ਗੌੜ ਜੁ ਬਣਿਆ ਸੀ। ਤਾਕਤ ਦਾ ਨਵਾਂ-ਨਵਾਂ ਨਸ਼ਾ ਸੀ। ਸ਼ਾਮਰਾਓ ਸਭ ਕੁਝ ਸਮਝ ਗਿਆ। ਉਹਨੇ ਸਿਰਫ਼ ਇਹੀ ਕਿਹਾ, "ਲਿੰਗੱਪਾ ਜੀ, ਗੁੱਸੇ ਦੀ ਗੱਲ ਤੁਸੀਂ ਕਿਉਂ ਕਹੀ ? ਜੇ ਤੁਸੀਂ ਸਾਰੀਆਂ ਗੱਲਾਂ ਦੀ ਜ਼ਿੰਮੇਵਾਰੀ ਆਪ ਲੈਣਾ ਚਾਹੁੰਦੇ ਹੋ, ਤਾਂ ਇਹ ਤਾਂ ਹੋਰ ਵੀ ਚੰਗੀ ਗੱਲ ਹੈ। ਠੀਕ ਐ, ਤੁਸੀਂ ਸਾਰਾ ਕੁਸ਼ ਸੰਭਾਲੋ।" ਇਹ ਆਖ ਕੇ ਉਹ ਚਲੇ ਗਿਆ।

ਗਗਾਧਰੱਈਏ ਨੇ ਡੇਰੇ ਵਿਚ ਆਪਣੇ ਨਾਲ ਆਏ ਸਾਰੇ ਜਣਿਆਂ ਨੂੰ ਇਹ ਗੱਲ ਦੱਸ ਦਿੱਤੀ ਸੀ ਕਿ ਉਹ ਸ਼ਿਵਯੋਗੀ ਸਵਾਮੀ ਜੀ ਨੂੰ ਸ਼ਾਮਰਾਓ ਦੇ ਨਾਲ ਇੰਦਰਪੁਰੀ ਘਲ ਰਿਹਾ ਹੈ। ਪਰ ਉਹ ਆਪਣੇ ਇਕੱਲੇ-ਕਾਰੇ ਪੁੱਤ ਨੂੰ ਘੱਲ ਕੇ ਰਾਜ਼ੀ ਨਹੀਂ ਸੀ। ਪਰ ਡੇਰੇ ਦੀ ਪਵਿਤਰਤਾ ਦੀ ਗੱਲ ਨਾ ਹੁੰਦੀ, ਤਾਂ ਉਹ ਆਪਣੇ ਪੁੱਤ ਨੂੰ ਭੇਜਣ ਲਈ ਕਦੇ ਵੀ ਰਾਜ਼ੀ ਨਾ ਹੁੰਦਾ।

ਸਾਰੇ ਪਿੰਡ ਵਿਚ ਹੂਲਾ ਉਡ ਗਿਆ ਕਿ ਸ਼ਿਵਯੋਗੀ ਸਵਾਮੀ ਜੀ ਪਿੰਡ ਛਡ ਕੇ ਜਾ ਰਹੇ ਹਨ। ਲੋਕ ਉਹਦਾ ਬੜਾ ਸਤਿਕਾਰ ਕਰਦੇ ਸਨ, ਪਰ ਕੁਝ ਲੋਕਾਂ ਦਾ ਉਹਦੇ ਵਿਚ ਵਿਸ਼ਵਾਸ ਨਹੀਂ ਸੀ। ਥੋੜ੍ਹਾ ਚਿਰ ਪਹਿਲਾਂ ਸ਼ਿਵਯੋਗੀ ਭਿਖਸ਼ਾ ਲੈਣ ਮਾਰਵਾੜੀ ਬਾਲੱਰਾਮ ਦੇ ਘਰ ਗਿਆ, ਤਾਂ ਸੇਠ ਨੇ ਉਹਦੀ ਬਗਲੀ ਖੋਹ ਲਈ ਸੀ। ਉਹ ਕਹਿਣ ਲੱਗਾ ਕਿ ਜਦ ਪਡਦਈਆ ਡੇਰੇ ਵਿਚ ਆ ਗਿਆ ਹੈ, ਤਾਂ ਇਹ ਸ਼ਿਵਯੋਗੀ ਡੇਰੇ ਦੇ ਨਾਂ ਉਤੇ ਗਜਾ ਕਿਉਂ ਕਰਦਾ ਹੈ। ਲੋਕਾਂ ਨੇ ਇਸ ਗੱਲ ਦਾ ਬੁਰਾ ਮਨਾਇਆ। ਕੁਝ ਤਾਂ ਸੇਠ ਦੀ ਹੱਟੀ ਉਤੇ ਜਾ ਕੇ ਉਹਦੀ ਲਾਹ-ਪਾਹ ਕਰ ਆਏ। ਇਸੇ ਗਲੋਂ ਗੰਗਾਧਰੱਈਆ ਆਪਣੇ ਪੁੱਤ ਨੂੰ ਇੰਦਰਪੁਰ ਘਲਣ ਲੱਗਾ ਸੀ। ਇਸ ਗੱਲ ਦਾ ਸਾਰੇ ਪਿੰਡ ਨੂੰ ਪਤਾ ਸੀ।

ਲਿੰਗੱਪੇ ਨੇ ਦੇਖਿਆ ਕਿ ਸਾਰਾ ਪਿੰਡ ਸ਼ਿਵਯੋਗੀ ਨੂੰ ਛੱਡਣ ਆਇਆ ਹੈ। ਲੋਕਾਂ ਵਿਚੋਂ ਕੋਈ ਉਹਨੂੰ ਲਾ-ਕੇ ਕਹਿਣ ਲੱਗਾ, "ਕਿਉਂ ਬਈ, ਲਗਦੈ ਗੌੜ ਜੀ ਵੱਡੇ ਸਵਾਮੀ ਦੀ ਵਿਦਾਈ 'ਚ ਸ਼ਰੀਕ ਹੋਣਗੇ। ਕਿਉਂਕਿ ਸਾਡੇ ਮਰੀਸਵਾਮੀ ਜੀ (ਛੋਟਾ ਸਵਾਮੀ) ਇਨ੍ਹਾਂ ਦੇ ਗੁਰੂ ਨਹੀਂ ਨਾ!" ਲਿੰਗੱਪੇ ਨੂੰ ਇਹ ਗੱਲ ਬਹੁਤ ਚੁਭੀ। ਉਹਨੂੰ ਲੱਗਾ ਕਿ ਲੋਕ ਉਹਨੂੰ ਸਾਧ ਦਾ ਗੜਵਈ ਮੰਨਦੇ ਹਨ। ਉਹ ਪਿੰਡ ਵਿਚ ਨਵਾਂ-ਨਵਾਂ ਆਇਆ ਸੀ। ਲੋਕਾਂ ਦਾ ਛੋਟੇ ਸਵਾਮੀ ਤਾਈਂ ਸਤਿਕਾਰ ਦੇਖ ਕੇ ਉਹਨੂੰ ਹੈਰਾਨੀ ਹੋਈ। ਉਹ ਇਹ ਸੋਚ ਕੇ ਨਦੀ ਵਲ ਤੁਰ ਪਿਆ—'ਚਲੋ, ਇਹ ਮੌਕਾ ਕਾਹਨੂੰ ਹੱਥੋਂ ਜਾਣ ਦੇਵਾਂ? ਵੱਧ ਤੋਂ ਵੱਧ ਪੈਰੀਂ ਹੱਥ ਲਾਉਣੇ ਪੈਣਗੇ। ਹੋਰ ਤਾਂ ਨਹੀਂ ਕੁਸ਼ ਕਰਨਾ। ਲੋਕਾਂ ਦੀ ਵਡਿਆਈ ਵੱਖਰੀ ਮਿਲ ਜਾਏਗੀ।'

ਨਦੀ ਦੋਵ੍ਹਾਂ ਕੰਢਿਆਂ ਨੂੰ ਤੋੜ ਕੇ ਵਹਿ ਰਹੀ ਸੀ। ਸ਼ਾਮਰਾਓ ਬੇੜੀ ਵਿਚ ਸਵਾਰ ਹੋ ਚੁੱਕਾ ਸੀ। ਪੱਤਣ ਉਤੇ ਲੋਕ ਕਤਾਰ ਬੰਨ੍ਹ ਕੇ ਖੜ੍ਹੇ ਸਨ। ਮੱਲਾਹ ਸ਼ਿਵਯੋਗੀ ਦੀ ਉਡੀਕ ਕਰ ਰਹੇ ਸਨ। ਗੰਗਾਧਰੱਈਆ ਆਪਣੇ ਪੁੱਤ ਦੀ ਉਂਗਲ ਫੜੀ ਆ ਰਿਹਾ ਸੀ। ਉਨ੍ਹਾਂ ਦੇ ਪਿਛੇ ਲੋਕਾਂ ਦੀ ਭੀੜ ਸੀ। ਸ਼ਿਵਯੋਗੀ ਨੇ ਗੇਰੂਏ ਕਪੜੇ ਪਾਏ ਹੋਏ ਸਨ ਤੇ ਕੰਨਾਂ ਤਕ ਲੰਮਾ ਟੋਪਾ, ਪੈਰੀਂ ਖੜਾਵਾਂ ਪਾਈਆਂ ਹੋਈਆਂ ਸਨ। ਉਹਦੇ ਮੱਥੇ ਉਤੇ ਵਿਭੂਤ ਮਲੀ ਹੋਈ ਸੀ।

ਲੋਕ ਇਕ-ਇਕ ਕਰਕੇ ਸਾਹਮਣੇ ਆਉਂਦੇ। ਉਹ ਛੋਟੇ ਸਵਾਮੀ ਦੇ ਪੈਰੀਂ ਹੱਥ ਲਾਉਂਦੇ ਤੇ ਮੁੜ ਜਾਂਦੇ। ਤੀਵੀਂਆਂ ਤਾਂ ਜ਼ਾਰੋ-ਜ਼ਾਰ ਰੋਈ ਜਾਂਦੀਆਂ ਸਨ। ਬਹੁਤ ਸਾਰੇ ਚੁੱਪ-ਚਾਪ ਖੜ੍ਹੇ ਸਨ। ਲਿੰਗੱਪੇ ਨੇ ਸੋਚਿਆ—'ਮੈਂ ਕੱਲਾ ਪਿੱਛੇ ਕਿਉਂ ਰਹਾਂ?' ਉਹ ਸਵਾਮੀ ਦੇ ਪੈਰੀਂ ਹੱਥ ਲਾਉਣ ਲਈ ਅੱਗੇ ਹੋਇਆ। ਕੋਈ ਜਣਾ ਬੋਲਿਆ, "ਸਵਾਮੀ ਜੀ, ਗੌੜ ਤੁਹਾਡੇ ਚਰਨ ਛੁਹਣਾ ਚਾਹੁੰਦੇ ਨੇ!" ਸਵਾਮੀ ਜੀ ਮੁੜ ਕੇ ਕਹਿਣ ਲੱਗੇ, "ਨਹੀਂ, ਉਹ ਚਰਣ ਡੇਰੇ ਵਿਚ ਹਨ, ਇਥੇ ਨਹੀਂ। ਲਿੰਗੱਪਾ ਉਨ੍ਹਾਂ ਚਰਣਾਂ ਦੀ ਸ਼ਰਣ ਵਿਚ ਜਾਏ।"

ਉਹ ਇਹ ਆਖ ਕੇ ਬੇੜੀ ਵਿਚ ਸਵਾਰ ਹੋ ਗਿਆ।

ਬੇੜੀ ਨਦੀ ਦੀ ਧਾਰ ਨੂੰ ਚੀਰਦੀ ਅੱਗੇ ਨਿਕਲ ਗਈ। ਸ਼ਿਵਯੋਗੀ ਸਵਾਮੀ ਜੀ ਖੜ੍ਹੇ ਹੋ ਕੇ ਪੱਤਣ ਉਤੇ ਖੜ੍ਹੇ ਲੋਕਾਂ ਨੂੰ ਦੇਖ ਕੇ ਮੁਸਕਰਾ ਰਹੇ ਸਨ। ਲੋਕਾਂ ਨੇ ਫੇਰ ਹੱਥ ਜੋੜੇ। ਸ਼ਿਵਯੋਗੀ ਦੇ ਅੱਖਾਂ ਤੋਂ ਓਝਲ ਹੋਣ ਤਕ ਉਹ ਖੜ੍ਹੇ ਦੇਖਦੇ ਹੀ ਰਹੇ।

ਲੋਕ ਆਪਣੇ ਘਰੀਂ ਮੁੜ ਗਏ। ਲਿੰਗੱਪਾ ਵੀ ਮੁੜ ਗਿਆ। ਉਹ ਬੜਾ ਫ਼ਿਕਰਮੰਦ ਸੀ। ਉਹ ਮੂਰਖਾਂ ਦੀ ਸੁਹਬਤ ਵਿਚ ਵੱਡਾ ਹੋਇਆ ਸੀ। ਧਰਮ ਤੋਂ ਉਹ ਡਰਦਾ ਵਧ ਸੀ, ਇਹਦੇ ਵਿਚ ਅਕੀਦਤ ਘਟ ਸੀ। ਸਵਾਮੀ ਜੀ ਨੇ ਕਿਸ ਤਰ੍ਹਾਂ ਉਹਨੂੰ ਠਿੱਠ ਕੀਤਾ ਸੀ। ਉਹਨੂੰ ਲਗਣ ਲੱਗਾ ਕਿ ਜੋ ਵੀ ਉਹ ਕਰ ਰਿਹਾ ਹੈ, ਉਹ ਪਾਪ ਹੈ। ਚਿਮਣਾ ਬਾਰੇ ਉਹਦੇ ਮਨ ਵਿਚ ਜਾਗੀ ਵਾਸਨਾ ਪਾਪ ਹੈ। ਸਵਾਮੀ ਜੀ ਨੇ ਅੱਜ ਇਸੇ ਕਰਕੇ ਉਹਨੂੰ ਠੁਕਰਾ ਦਿੱਤਾ ਸੀ।

"ਏਸ ਸਵਾਮੀ 'ਚ ਤੁਸੀਂ ਕੀ ਵੱਡੀ ਗੱਲ ਦੇਖੀ ?" ਲਿੰਗੱਪੇ ਨੇ ਕੁਝ ਜਣਿਆਂ ਨੂੰ ਪੁੱਛਿਆ। ਲੋਕ ਵੀ ਗੱਲਾਂ ਦੇ ਭੁੱਖੇ ਸਨ। ਅੱਜ ਉਨ੍ਹਾਂ ਦਾ ਧਾਰਮਿਕ ਜਜ਼ਬਾ ਜਾਗਿਆ ਹੋਇਆ ਸੀ। ਦੂਜੇ ਪਿੰਡ ਦਾ ਬੰਦਾ ਉਨ੍ਹਾਂ ਦੇ ਪਿੰਡ ਦੇ ਸਵਾਮੀ ਬਾਰੇ ਪੁੱਛ ਰਿਹਾ ਸੀ, ਤਾਂ ਉਹ ਚੁੱਪ ਕਿਵੇਂ ਰਹਿੰਦੇ ?

"ਗੌੜ ਜੀ, ਤੁਹਾਨੂੰ ਪਤਾ ਹੀ ਐ, ਇਹ ਕੌਣ ਨੇ। ਇਨ੍ਹਾਂ ਤੋਂ ਪਹਿਲਾਂ ਜਿਹੜੇ ਨਾਮੀ-ਗਰਾਮੀ ਸਵਾਮੀ ਸੀਗੇ, ਉਨ੍ਹਾਂ ਦਾ ਨਾਂ ਵੀ ਸ਼ਿਵਯੋਗੀ ਸਵਾਮੀ ਹੀ ਸੀ। ਉਨ੍ਹਾਂ ਦੇ ਹੀ ਅਵਤਾਰ ਹਨ ਇਹ। ਉਹ ਸਵਾਮੀ ਜੀ ਅੰਤ ਵੇਲੇ ਵਚਨ ਕਹ ਗਏ ਸਨ ਕਿ ਉਹ ਪਾਦੱਲੀ ਨੂੰ ਛਡ ਕੇ ਹੋਰ ਕਿਤੇ ਨਹੀਂ ਜਾ ਸਕਦੇ।" ਬਾਕੀ ਜਣੇ ਜੋ ਮੂੰਹ ਵਿਚ ਆਇਆ, ਸੁਣਾਈ ਗਏ। ਲਿੰਗੱਪਾ ਵੀ ਮੂੰਹ ਅੱਡੀ ਉਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ।

"ਪੜਦਈਏ ਤੋਂ ਪਹਿਲਾਂ ਵਾਲੇ ਸਵਾਮੀ ਸਦਾਸ਼ਿਵਯੋਗੀ ਜੀ ਜਦ ਸ਼ਿਵਾਂ ਵਿਚ ਸਮਾਉਣ ਲੱਗੇ ਤਾਂ ਲੋਕਾਂ ਨੇ ਅਰਜ਼ ਕੀਤੀ ਮ੍ਹਾਰਾਜ ਅੱਗੇ ਕੀ ਹੋਊਗਾ ? ਤਾਂ ਉਨ੍ਹਾਂ ਨੇ ਯਕੀਨ ਦਿਵਾਇਆ ਸੀ—ਰੋਂਦੇ ਕਿਉਂ ਹੋ ? ਜੇ ਅੱਜ ਮੈਂ ਇਹ ਦੇਹ ਤਿਆਗ ਦਿਆਂ, ਤਾਂ ਭਲਕੇ ਕਿਸੇ ਹੋਰ ਦੇਹ ਵਿਚ ਜੀਅ ਪਵਾਂਗਾ ਤੇ ਤੁਹਾਡੀ ਸੇਵਾ ਕਰਾਂਗਾ। ਮੈਂ ਮੁੜ ਕਿਥੇ ਅਵਤਾਰ ਧਾਰਾਂਗਾ, ਕਦੋਂ ਧਾਰਾਂਗਾ ? ਇਹ ਮੈਂ ਤੁਹਾਨੂੰ ਦੱਸ ਦਿੰਦਾਂ। ਆਪਣੇ ਡੇਰੇ ਦੀ ਗਊ ਸੂਣ ਵਾਲੀ ਐ। ਜਦ ਇਹਨੇ ਵੱਛਾ ਦਿੱਤਾ, ਤਾਂ ਮੈਂ ਓਦੋਂ ਹੀ ਪਿੰਡ ਦੇ ਕਿਸੇ ਘਰ ਵਿਚ ਅਵਤਾਰ ਧਾਰਾਂਗਾ। ਓਸ ਵੇਲੇ ਜੰਮੇ ਬੱਚੇ ਦਾ ਮੂੰਹ ਗਊ ਦੇ ਥਣ ਨੂੰ ਲਾ ਦਈਓ। ਗਊ ਜਿਸ ਬੱਚੇ ਨੂੰ ਆਪਣੇ ਥਣ ਨਾਲ ਦੁੱਧ ਪਿਆਏਗੀ, ਉਹ ਬੱਚਾ ਮੈਂ ਹੀ ਹੋਵਾਂਗਾ। ਇਹ ਗੱਲ ਯਾਦ ਰਖੀਓ।" ਭਗਤਾਂ ਨੇ ਇਸ ਹੁਕਮ ਦਾ ਪਾਲਣ ਕੀਤਾ ਸੀ। ਜਦੋਂ ਸ਼ਿਵਯੋਗੀ ਜੀ ਜਨਮੇ ਸਨ, ਓਦੋਂ ਹੀ ਡੇਰੇ ਵਾਲੀ ਗਊ ਸੂਈ ਸੀ। ਉਹਦਾ ਵੱਛਾ ਜੰਮਦਿਆਂ ਹੀ ਮਰ ਗਿਆ ਸੀ। ਇਧਰ ਸ਼ਿਵਯੋਗੀ ਦੀ ਮਾਂ ਵੀ ਜਣੇਪੇ ਮਗਰੋਂ ਮਰ ਗਈ। ਖਿਨਾਂ ਦੁੱਧ ਵਿਲਕਦੇ ਬੱਚੇ ਨੂੰ ਦੇਖ ਕੇ ਗੰਗਾਧਰੱਈਏ ਨੇ ਗਊ ਦਾ ਥਣ ਇਹਦੇ ਮੂੰਹ ਲਾ ਦਿੱਤਾ। ਗਾਂ ਦਾ ਲੇਵਾ ਦੁਧ ਨਾਲ ਆਕੜਿਆ ਹੋਇਆ ਸੀ। ਉਹਨੇ ਬੱਚੇ ਦਾ ਸਿਰ ਚੱਟਿਆ ਤੇ ਉਹਦੇ ਥਣ 'ਚੋਂ ਦੁੱਧ ਦੀ ਧਾਰ ਵਹਿ ਤੁਰੀ। ਬੱਚੇ ਨੇ ਥਣ ਮੂੰਹ ਵਿਚ ਲਿਆ ਤੇ ਚੁੰਘੀ ਗਿਆ।"

ਇਹ ਸਾਰੀ ਕਥਾ ਸੁਣ ਕੇ ਲਿੰਗੱਪੇ ਨੂੰ ਸ਼ਿਵਯੋਗੀ ਦੀ ਮਹਿਮਾ ਵਿਚ ਅਪਾਰ ਸ਼ਰਧਾ

ਹੋ ਗਈ। ਖ਼ਾਸਕਰ ਇਨ੍ਹਾਂ ਦੇ ਅਵਤਾਰ ਧਾਰਣ ਦੀ ਗੱਲ ਨੇ ਉਸ ਦੇ ਉੱਤੇ ਬੜਾ ਅਸਰ ਕੀਤਾ ਸੀ।

''ਸਵਾਮੀ ਜੀ ਦੀ ਮਹਿਮਾ ਕਰਦਿਆਂ-ਕਰਦਿਆਂ ਜ਼ਬਾਨ ਥੱਕ ਜਾਂਦੀ ਐ ਜੀ,'' ਇਹ ਆਖ ਕੇ ਇਕ ਹੋਰ ਜਣੇ ਨੇ ਆਪਣੀ ਕਹਾਣੀ ਛੁਹ ਲਈ। ਲਿੰਗੱਪੇ ਨੇ ਇਹ ਵੀ ਬੜੀ ਗਹੁ ਨਾਲ ਸੁਣੀ।

''ਸ਼ਿਵਯੋਗੀ ਜੀ ਤਾਂ ਘੁੱਛਾਂ ਦੇਣ ਲਗ ਪਏ। ਇਨ੍ਹਾਂ ਦੇ ਮੂੰਹੋਂ ਕੈਲਾਸ਼ਵਾਸੀ ਸਵਾਮੀ ਜੀ ਦੀਆਂ ਗੱਲਾਂ ਹੀ ਨਿਕਲਦੀਆਂ। ਇਨ੍ਹਾਂ ਦੀਆਂ ਦੱਸੀਆਂ ਗੱਲਾਂ ਏਨੀਆਂ ਡੂੰਘੀਆਂ ਹੁੰਦੀਆਂ ਕਿ ਇਨ੍ਹਾਂ ਦੇ ਮਤਲਬ ਲਭਦਿਆਂ ਵੱਡੇ-ਵੱਡੇ ਪੰਡਤ ਵੀ ਮੈਦਾਨ ਛਡ ਜਾਂਦੇ। ਗੰਗਾਧਰੱਈਆ ਜੀ ਇਸ ਪੁੰਨ ਦੇ ਬੀ ਨੂੰ ਸਾਂਭ-ਸਾਂਭ ਰਖਣ ਲੱਗੇ। ਸ਼ੰਕਰੱਪੇ ਗੌੜ ਦੇ ਮਰਨ ਤੋਂ ਰਤਾ ਪਹਿਲਾਂ ਦੀ ਗੱਲ ਐ। ਹੈਜ਼ਾ ਹਾਲੇ ਪਿਆ ਹੀ ਸੀ। ਹੋਲਈਆਂ ਦੀ ਗ਼ੀਹੀ 'ਚ ਬੱਲੀਆ ਮਰ ਗਿਆ। ਸ਼ਿਵਯੋਗੀ ਜੀ ਆਪਣੇ ਘਰ ਦੇ ਵਿਹੜੇ ਵਿਚ ਖੇਲ੍ਹਦੇ ਪਏ ਸੀ। ਅਚਾਨਕ ਇਨ੍ਹਾਂ ਨੇ ਕਿਹਾ—'ਜੋ ਵਧ ਚੁੱਕਿਐ, ਉਹ ਘਟ ਕੇ ਰਹੂਗਾ। ਜੋ ਘਟ ਚੁੱਕੈ, ਉਹ ਵਧੂਗਾ। ਬਾਕੀ ਸਭ ਕੁਸ਼ ਘਾਟ ਉਤਰੂਗਾ।' ਇਹ ਸੁਣ ਕੇ ਸਾਰੇ ਸੁੰਨ ਰਹਿ ਗਏ। ਇਸ ਗੱਲ ਦਾ ਨਾ ਕੋਈ ਅੱਗਾ, ਨਾ ਕੋਈ ਪਿੱਛਾ, ਨਾ ਕੋਈ ਮਤਲਬ। ਸਵਾਮੀ ਜੀ ਨੇ ਕਹਿ ਕੀ ਦਿੱਤਾ? ਗੰਗਾਧਰੱਈਆ ਜੀ ਇਹ ਬੁਝਾਰਤ ਨਾ ਬੁੱਝ ਸਕੇ। ਫੇਰ ਕਿਸੇ ਨੇ ਬਾਲਾਚਾਰੀਆ ਜੀ ਕੋਲ ਜਾ ਕੇ ਇਨ੍ਹਾਂ ਗੱਲਾਂ ਦਾ ਮਤਲਬ ਪੁੱਛਿਆ। ਆਚਾਰੀਆ ਜੀ ਕਿੰਨਾ ਚਿਰ ਦਿਮਾਗ ਲੜਾਉਂਦੇ ਰਹੇ। ਉਹ ਹਮੇਸ਼ਾ ਸ਼ਿਵਯੋਗੀ ਜੀ ਦੇ ਨਾਲ ਰਹਿੰਦੇ ਰਹੇ ਸੀ। ਉਨ੍ਹਾਂ ਨੂੰ ਕੋਈ ਗੱਲ ਚੇਤੇ ਆ ਗਈ, ਕਹਿਣ ਲੱਗੇ—ਹੁਣ ਯਾਦ ਆਇਆ। ਇਹ ਗੱਲ ਬੜਾ ਚਿਰ ਪਹਿਲਾਂ ਸਵਾਮੀ ਜੀ ਨੇ ਵੀ ਆਖੀ ਸੀ। ਡੇਰੇ 'ਚ ਉਹ ਕਥਾ ਮੁਕਾ ਕੇ ਹਟੇ ਹੀ ਸੀ। ਉਨ੍ਹਾਂ ਨੇ ਅੱਖਾਂ ਮੁੰਦੀਆਂ ਤੇ ਇਹ ਗੱਲ ਮੂੰਹੋਂ ਉਚਾਰੀ ਸੀ। ਪਿੰਡ ਦੇ ਵੱਡੇ ਵੱਡੇ ਸਭ ਚਲੇ ਜਾਣਗੇ। ਕੌਡੀ ਦਾ ਬੰਦਾ ਪਿੰਡ 'ਚ ਆਕੜਿਆ ਫਿਰੇਗਾ। ਉਹਦੀ ਦਾਦਾਗੀਰੀ 'ਚ ਪਿੰਡ ਦਾ ਬਹੁਤ ਘਟਾਅ ਹੋਊਗਾ। ਤਦੇ ਘੋੜਿਓਂ ਡਿਗ ਕੇ ਜ਼ਿਮੀਂਦਾਰ ਰਾਣੋਜੀਰਾਓ ਪੂਰੇ ਹੋ ਗਏ। ਹੁਣ ਇਥੇ ਕੀ ਘਟੂ, ਕਿਸੇ ਨੂੰ ਕੀ ਪਤਾ? ਬਾਲਸ਼ਿਵਯੋਗੀ ਦੇ ਕਹਿਣ ਦੇ ਚਾਰ-ਪੰਜ ਦਿਨਾਂ ਮਗਰੋਂ ਗੌੜ ਜੀ ਚਲਦੇ ਹੋਏ। ਏਦਾਂ ਬਾਬਿਆਂ ਨੇ ਪਹਿਲਾਂ ਹੀ ਦੱਸ 'ਤਾ ਸੀ।''

ਲੋਕ ਇਨ੍ਹਾਂ ਨੂੰ ਰੱਬ ਐਵੇਂ ਹੀ ਨਹੀਂ ਮੰਨਦੇ। ਇਹ ਜਿਸ ਘਰ ਵੀ ਗਜਾ ਕਰਨ ਗਏ, ਉਸ ਘਰ 'ਚ ਫੇਰ ਕਦੀ ਰੋਟੀ ਦੀ ਥੁੜ ਨਹੀਂ ਆਈ। ਇਹ ਕਿਸੇ ਦੇ ਘਰ ਐਵੇਂ ਹੀ ਮੂੰਹ ਚੁੱਕ ਕੇ ਨਹੀਂ ਤੁਰ ਪੈਂਦੇ। ਜੇ ਇਹ ਕਿਸੇ ਅੱਗੇ ਹੱਥ ਕਰ ਕੇ ਪੈਸਾ ਮੰਗ ਲੈਣ ਤਾਂ ਅਗਲੇ ਦੇ ਤਾਂ ਭਾਗ ਖੁਲ੍ਹ ਜਾਂਦੇ ਨੇ। ਜੇ ਕੋਈ ਅੱਗੋਂ ਨਾਂਹ ਕਰ ਦਏ, ਤਾਂ ਉਹਦਾ ਤਾਂ ਘਰ ਉਜੜ ਜਾਂਦੈ। ਇਕ ਵਾਰ ਇਨ੍ਹਾਂ ਨੇ ਬਾਪੂ ਸਾਹਬ ਅੱਗੇ ਹੱਥ ਪਸਾਰਿਆ ਸੀ। ਉਹਨੇ ਕਰ 'ਤੀ ਨਾਂਹ। ਨਾਨੇ ਦੇ ਮਰਨ ਮਗਰੋਂ ਉਹਦਾ ਸਾਰਾ ਪੈਸਾ ਪਾਣੀ ਵਾਂਙੂ ਵਹਿ ਗਿਆ। ਜਦ ਉਹਨੇ ਪਿੰਡ ਛੱਡਿਆ ਤਾਂ ਉਹਦੇ ਪੱਲੇ ਰਾਹ ਦੇ ਖ਼ਰਚ ਲਈ ਧੇਲੀ ਵੀ ਨਹੀਂ ਸੀ। ਬੰਦੇ ਦੀ ਇਕੋ ਕਰਤੂਤ ਦੇਖ ਕੇ ਉਹਦੀ ਸਾਰੀ ਜਿੰਦਗੀ ਦਾ ਲੇਖਾ-ਪੱਤਾ ਕਰ ਦਿੰਦੇ ਸੀ।

''ਬਾਬਿਆਂ ਦੀ ਕਿੰਨੀ ਮਹਿਮਾ ਸੀ। ਤਿੰਨ ਦਿਨਾਂ ਤੋਂ ਕਹੀ ਜਾਂਦੇ ਸੀ—ਬੇਟਾ ਗਰਮੀ ਬੜੀ ਲਗਦੀ ਐ। ਭਗਤਾਂ ਨੇ ਕਾਰਣ ਵੀ ਦੱਸਿਆ। ਸ਼ਿਵਯੋਗੀ ਜੀ ਤਿੰਨ ਦਿਨ

ਗਰਮੀ ਦੀ ਸ਼ਿਕਾਇਤ ਤਾਂ ਕਰਦੇ ਰਹੇ। ਪਰ ਇਹਦਾ ਕਾਰਣ ਕਿਸੇ ਨੂੰ ਪਤਾ ਨਹੀਂ ਸੀ। ਜਦ ਦੀ ਚਿਮਣਾ ਡੇਰੇ 'ਚ ਆਈ ਸੀ, ਉਦੋਂ ਦੀ ਇਨ੍ਹਾਂ ਦੀ ਇਹ ਹਾਲਤ ਹੋ ਗਈ ਸੀ। ਸੋ ਸਾਰਿਆਂ ਨੇ ਰਲ ਕੇ ਪਡਦਈਏ ਨੂੰ ਕਿਹਾ—ਚਿਮਣਾ ਨੂੰ ਡੇਰੇ 'ਚੋਂ ਕਢ ਦੇ। ਪਰ ਉਹ ਨਹੀਂ ਮੰਨਿਆ। ਏਸ ਲਈ ਸ਼ਿਵਯੋਗੀ ਜੀ ਕਹਿਣ ਲੱਗੇ—ਚਲ ਮੈਂਹੀਓ ਇਸ ਪਿੰਡ 'ਚੋਂ ਨਿਕਲਦਾਂ। ਅਸੀਂ ਪਡਦਈਏ ਦੀਆਂ ਮਿੰਨਤਾਂ ਕਰ-ਕਰ ਥੱਕ ਗਏ, ਪਰ ਉਹ ਨਹੀਂ ਮੰਨਿਆ। ਤੇ ਤੁਸੀਂ ਵੀ ਤਾਂ ਪਡਦਈਏ ਵਲ ਦੇ ਹੀ ਸੀਗੇ। ਤੇ ਛੋਟੇ ਬਾਬੇ ਅੜ ਗਏ ਪਈ ਅਸੀਂ ਪਿੰਡ 'ਚੋਂ ਚਲੇ ਜਾਵਾਂਗੇ, ਸਾਨੂੰ ਗਰਮੀ ਲਗ ਰਹੀ ਐ।" ਬਜ਼ੁਰਗ ਨੇ ਗੱਲਾਂ ਦਾ ਤੋੜਾ ਝਾੜਿਆ।

ਲੋਕਾਂ ਦਾ ਇਨ੍ਹਾਂ ਗੱਲਾਂ ਵਿਚ ਅਟੁੱਟ ਵਿਸ਼ਵਾਸ ਸੀ। ਹਜ਼ਾਰਾਂ ਵਰ੍ਹਿਆਂ ਦੀ ਪਰੰਪਰਾ ਨੇ ਉਨ੍ਹਾਂ ਉਤੇ ਅਮਿੱਟ ਛਾਪ ਛੱਡੀ ਹੋਈ ਸੀ। ਅੰਧਵਿਸ਼ਵਾਸ ਵਿਚ ਦਲੀਲ ਦਾ ਕੋਈ ਦਖ਼ਲ ਨਹੀਂ ਹੁੰਦਾ। ਕਿਸੇ ਨੂੰ ਇਹਦੀ ਲੋੜ ਹੀ ਨਹੀਂ ਸੀ। ਅੱਜ ਛੋਟਾ ਸਵਾਮੀ ਪਿੰਡ ਛੱਡ ਕੇ ਗਿਆ ਸੀ, ਤੇ ਲੋਕਾਂ ਨੂੰ ਚਿੰਤਾ ਖਾਈ ਜਾਂਦੀ ਸੀ ਕਿ ਪਿੰਡ ਉਤੇ ਕੋਈ ਆਫ਼ਤ ਆਉਣ ਵਾਲੀ ਹੈ।

ਬੇੜੀ ਬਹੁਤ ਦੂਰ ਨਿਕਲ ਗਈ ਸੀ। ਪਾਰਲੇ ਪੱਤਣ ਸ਼ਾਮਰਾਓ ਜੀ ਉੱਤਰੇ; ਸਵਾਮੀ ਜੀ ਨੂੰ ਗੱਡੀ ਵਿਚ ਬੈਠਾ ਕੇ ਆਪ ਪੈਦਲ ਤੁਰ ਪਏ। ਭਾਵੇਂ ਸ਼ਿਵਯੋਗੀ ਪਿੰਡ ਛਡ ਗਿਆ ਸੀ, ਪਰ ਉਹਦੀ ਮਹਿਮਾ ਹਾਲੇ ਵੀ ਪਿੰਡ ਦੀ ਫ਼ਿਜ਼ਾ ਵਿਚ ਤੈਰ ਰਹੀ ਸੀ। ਲਿੰਗੱਪਾ ਵੀ ਮਾਯੂਸ ਹੋ ਕੇ ਆਪਣੇ ਡੇਰੇ ਪੁੱਜਾ। ਸਾਧਾਂ ਦੀਆਂ ਕਹਾਣੀਆਂ ਸੁਣ ਕੇ ਉਹਦੇ ਮਨ ਵਿਚ ਕਈ ਵਿਚਾਰ ਆ ਰਹੇ ਸਨ। ਉਹਨੇ ਸੋਚਿਆ 'ਹੁਣ ਤਾਂ ਮੇਰੇ ਭਾਗ ਜਾਗਣ ਦੇ ਦਿਨ ਆ ਗਏ ਹਨ। ਹੁਣ ਪਾਦੱਲੀ ਤੇ ਰਾਜ ਕਰੂੰਗਾ। ਚਿਮਣਾ ਵਰਗੀ ਸੁਹਣੀ ਦਾ ਪਤੀ ਬਣੂੰਗਾ। ਅੱਜ ਤਕ ਤਾਂ ਮੈਂ ਅਗਿਆਤ ਰਿਹਾ, ਪਰ ਅੱਜ ਤਾਂ ਵੱਡਾ ਆਦਮੀ ਹੋ ਗਿਆਂ। ਵੱਡੇ ਲੋਕਾਂ ਨਾਲ ਬਹਿਣ-ਉੱਠਣ ਹੋਊਗਾ।' ਇਸ ਸ਼ੁਭ ਮੌਕੇ ਉਤੇ ਉਹਨੂੰ ਗੁਰੂ ਦੇ ਆਸ਼ੀਰਵਾਦ ਦੀ ਲੋੜ ਮਹਿਸੂਸ ਹੋਈ ਸੀ। ਉਹ ਉਨ੍ਹਾਂ ਦੇ ਚਰਣੀਂ ਹੱਥ ਲਾਉਣ ਗਿਆ ਸੀ। ਤੇ ਅਗੋਂ ਬਾਬਿਆਂ ਨੇ ਝਾੜ ਕੇ ਰਖ ਦਿੱਤਾ ਸੀ—'ਉਹ ਚਰਣ ਇਥੇ ਨਹੀਂ, ਡੇਰੇ 'ਚ ਹੀ ਨੇ। ਉਨ੍ਹਾਂ ਚਰਣਾਂ ਦੀ ਸ਼ਰਣ 'ਚ ਹੀ ਜਾ।' ਅੱਜ ਉਹਨੇ ਉਹਦੀ ਸ਼ਕਤੀ ਆਪਣੀ ਅੱਖੀਂ ਦੇਖ ਲਈ ਸੀ।

ਲਿੰਗੱਪਾ ਇਸ ਗੱਲ ਦਾ ਰਹੱਸ ਜਾਣਨਾ ਚਾਹੁੰਦਾ ਸੀ। ਮੇਰੇ ਛੁਹਣ ਲਾਇਕ ਚਰਣ ਡੇਰੇ ਵਿਚ ਹਨ? ਇਹ ਚਰਣ ਪਡਦਈਆ ਸਵਾਮੀ ਜੀ ਦੇ ਹਨ ਜਾਂ ਚਿਮਣਬਾਈ ਦੇ? ਅੱਜ ਤਕ ਉਹ ਪਡਦਈਏ ਦੇ ਚਰਣਾਂ ਦੀ ਸ਼ਰਣ ਵਿਚ ਰਿਹਾ ਸੀ। ਹੁਣ ਸ਼ਾਇਦ ਉਹਨੂੰ ਚਿਮਣਾ ਦੇ ਚਰਣਾਂ ਦੀ ਸ਼ਰਣ ਵਿਚ ਰਾਹਤ ਮਿਲਣੀ ਸੀ। ਸ਼ਾਇਦ ਗੁਰੂ ਬਾਬਿਆਂ ਦਾ ਇਹੀ ਮਤਲਬ ਸੀ।

ਉਹ ਇਨ੍ਹਾਂ ਖ਼ਿਆਲਾਂ ਵਿਚ ਡੁੱਬਾ ਡੇਰੇ ਵਿਚ ਵੜਿਆ। ਦਿਨ ਦੇ ਦਸ ਵੱਜ ਗਏ ਸਨ। ਪਡਦਈਆ ਆਪਣੇ ਬੰਦਿਆਂ ਨੂੰ ਨਾਲ ਲੈ ਕੇ ਨਾਨੇ ਦੇ ਖੇਤਾਂ ਉਤੇ ਕਬਜ਼ਾ ਕਰਨ ਜਾ ਚੁੱਕਾ ਸੀ। ਤੁਰਹੀ ਵਜਾਉਣ ਵਾਲਾ ਸਿੰਗਾ ਤੁਰਹੀ ਕੱਛ ਵਿਚ ਦਬਾਈ ਹੁਕਮ ਦੀ ਉਡੀਕ ਵਿਚ ਡੇਰੇ ਦੇ ਸਾਹਮਣੇ ਬੈਠਾ ਸੀ।

# 41

ਸਾਰਿਆਂ ਨੇ ਉੱਠ ਕੇ ਲਿੰਗੱਪੇ ਨੂੰ ਸਲਾਮ ਕੀਤਾ । ਪਡਦਈਏ ਨੇ ਲਿੰਗੱਪੇ ਨੂੰ ਸੱਦ ਕੇ ਆਪਣੇ ਕੋਲ ਬੈਠਾ ਲਿਆ । ਕੋਈ ਖ਼ਾਸ ਚਰਚਾ ਚਲ ਰਹੀ ਸੀ । ਗੌੜਨੀ ਦੇ ਦਾਣੇ ਲੁੱਟਣ ਦੀਆਂ ਸਬੀਲਾਂ ਬਣ ਰਹੀਆਂ ਸਨ ।

ਲਿੰਗੱਪੇ ਨੇ ਆਪਣੀ ਰਾਏ ਦਿੱਤੀ, ''ਕਿਉਂਕਿ ਹੁਣ ਮੈਂ ਪੁਲਸ ਪਾਟਲ ਹੋ ਗਿਆਂ । ਗੌੜਨੀ ਦੇ ਦਾਣੇ ਦਿਨ ਦਿਹਾੜੇ ਲੁੱਟੇ ਜਾਣਗੇ । ਤਾਂ ਸਰਕਾਰ ਨੂੰ ਰਪਟ ਘਲਣ ਦੀ ਮੇਰੀ ਹੀ ਜ਼ਿੰਮੇਦਾਰੀ ਹੋਊਗੀ । ਫੇਰ ਪੁਲਸ ਆਊ, ਤੇ ਗੌੜਨੀ ਦੀ ਫ਼ਰਿਆਦ ਮੂਜਬ ਲੋਕਾਂ ਦੀ ਫੜਾ-ਫੜਾਈ ਹੋਊਗੀ । ਏਸ ਲਈ ਏਸ ਕੰਮ 'ਚ ਮੈਂ ਨਹੀਂ ਆਉਣਾ ਚਾਹੁੰਦਾ । ਇਹਦੇ 'ਚ ਕਿਸੇ ਦਾ ਕੱਖ ਨਹੀਂ ਸੌਰਨਾ । ਕੋਈ ਐਸਾ ਉਪਾਅ ਸੋਚੋ, ਸੱਪ ਵੀ ਮਰ ਜਾਏ ਤੇ ਲਾਠੀ ਵੀ ਨਾ ਟੁੱਟੇ ।''

ਪਡਦਈਏ ਨੇ ਉਪਾਅ ਪਹਿਲਾਂ ਹੀ ਕਢ ਰਖਿਆ ਸੀ । ਪਿੰਡ ਵਿਚ ਗੌੜਾਂ ਦੇ ਦਾਣਿਆਂ ਨਾਲ ਭਰੇ ਛੇ ਕੋਠੇ ਸਨ । ਇਨ੍ਹਾਂ ਤਿੰਨਾਂ ਵਿਚੋਂ ਸ਼ੰਕਰੱਪੇ ਨੇ ਆਪ ਦਾਣੇ ਕਢ ਕੇ ਵੰਡੇ ਸਨ । ਇਸ ਗੱਲ ਦਾ ਸਾਰੇ ਪਿੰਡ ਨੂੰ ਪਤਾ ਸੀ । ਬਾਕੀ ਤਿੰਨ ਕੋਠੇ ਭਰੇ ਹੋਏ ਸਨ । ਇਸ ਗੱਲ ਦਾ ਜਾਂ ਪਾਰਵਤੱਵਾ ਨੂੰ ਪਤਾ ਸੀ ਜਾਂ ਉਹਦੇ ਇਕ-ਦੋ ਨੌਕਰਾਂ-ਚਾਕਰਾਂ ਨੂੰ । ਜੇ ਦਾਣੇ ਰਾਤ ਨੂੰ ਲੁੱਟੇ ਜਾਣ, ਤਾਂ ਗੌੜਨੀ ਲਈ ਰਪਟ ਲਿਖਾਉਣੀ ਮੁਸ਼ਕਲ ਹੋ ਜਾਣੀ ਸੀ । ਗਵਾਹੀਆਂ ਤੇ ਸਬੂਤ ਨਹੀਂ ਮਿਲਣੇ ਸਨ । ਜੇ ਉਹ ਰਪਟ ਕਰਾ ਵੀ ਦੇਵੇ, ਤਾਂ ਲਿੰਗੱਪਾ ਗੌੜ ਬਿਆਨ ਦੇ ਦੇਵੇਗਾ ਕਿ ਦਾਣੇ ਲੁੱਟੇ ਨਹੀਂ ਗਏ । ਉਹਨੇ ਆਪਣੇ ਹਿੱਸੇ ਦੇ ਦਾਣੇ ਲੋਕਾਂ ਨੂੰ ਵੰਡੇ ਹਨ : ਇਸ ਹਾਲਤ ਵਿਚ ਪੁਲਸੀਆਂ ਦੀਆਂ ਜੇਬਾਂ ਗਰਮ ਕਰਨ ਲਈ ਕੋਈ ਬੰਦਾ ਦਰਕਾਰ ਸੀ । ਪੰਜ-ਛੇ ਬੋਰੀਆਂ ਬਾਲਾਰਾਮ ਹਟਵਾਣੀਏ ਨੂੰ ਦੇ ਦਿਆਂਗੇ; ਉਹ ਪੁਲਸ ਦਾ ਖ਼ਰਚ ਆਪਣੇ ਸਿਰ ਲੈ ਲਏਗਾ । ਤੈਅ ਹੋਇਆ ਕਿ ਕਾਰਵਾਈ ਰਾਤ ਨੂੰ ਕੀਤੀ ਜਾਏ । ਇਸ ਲਈ ਹੋਲੱਈਏ ਰੁਦਰ ਨੂੰ ਤਿਆਰ ਕੀਤਾ ਗਿਆ ।

ਲਿੰਗੱਪੇ ਨੂੰ ਗੱਲ ਜਚ ਗਈ । ਉਹਨੇ ਸੋਚਿਆ ਕਿ ਉਹ ਸਰਕਾਰ ਨੂੰ ਲਿਖ ਕੇ ਘਲ ਦੇਵੇਗਾ ਕਿ ਕਾਲਮਾਰੇ ਲੋਕਾਂ ਨੇ ਭੁੱਖਮਰੀ ਦੀ ਹਾਲਤ ਵਿਚ ਗੌੜਨੀ ਦੇ ਦਾਣੇ ਲੁੱਟ ਲਏ । ਸਾਰੇ ਲੋਕਾਂ ਨੂੰ ਮੁਲਜ਼ਮ ਬਣਾਉਣ ਦਾ ਤਰੀਕਾ ਠੀਕ ਸੀ ।

ਰੁਦਰ ਨੂੰ ਇਹ ਗੱਲ ਨਹੀਂ ਜਚੀ । ਉਹਨੇ ਏਤਰਾਜ਼ ਕੀਤਾ, ''ਕਿਉਂ ਮ੍ਹਾਰਾਜ ? ਇਹ ਗੱਲ ਤਾਂ ਠੀਕ ਨਹੀਂ । ਅਸੀਂ ਚੋਰਾਂ ਵਾਂਙੂ ਦਾਣੇ ਕਿਉਂ ਲੁਟੀਏ ? ਇਹ ਕੰਮ ਦਿਨ-ਦਿਹਾੜੇ ਕਰਨ ਵਾਲੇ । ਤੁਰਹੀ ਵੱਜੇਗੀ, ਢੋਲ-ਢਮੱਕਿਆਂ ਨਾਲ ਅਸੀਂ ਜਾਵਾਂਗੇ । ਸਾਰਾ ਪਿੰਡ 'ਕੱਠਾ ਹੋਊਗਾ । ਸਾਰੇ ਰਲ ਕੇ ਕੋਠੇ ਖੋਲ੍ਹਣਗੇ, ਦਾਣੇ ਵੰਡਣਗੇ, ਇਹ ਤਾਂ ਕੋਈ ਗੱਲ ਵੀ ਹੋਈ ।''

''ਓਏ, ਇਹਦੇ ਨਾ, ਕੀ ਫ਼ਰਕ ਪੈਂਦੈ ? ਤੁਹਾਨੂੰ ਕੀ ਚਾਹੀਦੈ ? ਦਾਣੇ ਚਾਹੀਦੇ ਨੇ,

ਇਹੋ ਹੀ ਨਾ ? ਉਨ੍ਹਾਂ ਦਾ ਇੰਤਜ਼ਾਮ ਹੋ ਜਾਊ । ਡਕੈਤੀ ਰਾਤ ਨੂੰ ਹੋਵੇ ਜਾਂ ਦਿਨ ਨੂੰ, ਬੱਚਾ, ਇਸ ਗੱਲ ਤੋਂ ਤੈਂ ਕੀ ਲੈਣੇ ?'' ਪਡਦਈਏ ਨੇ ਉਹਨੂੰ ਚੁਪ ਕਰਵਾਉਣ ਦੀ ਕੋਸ਼ਿਸ਼ ਕੀਤੀ । ਪਰ ਰੁਦਰ ਨੇ ਅੜੀ ਨਾ ਛੱਡੀ । ਉਹਨੇ ਹੋਰ ਦਲੀਲ ਦਿੱਤੀ, ''ਮਾਰ੍ਹਾਜ, ਸਾਨੂੰ ਅੱਜ ਦਾਣਾ ਵੀ ਖਾਣ ਨੂੰ ਨਸੀਬ ਨਹੀਂ ਹੋਇਆ । ਕਿਸੇ ਦੇ ਘਰ ਲੱਪ ਕੁ ਚੌਲ਼ ਵੀ ਨਹੀਂ । ਅੱਜ ਤਾਂ ਨਾਗਚੌਤੀ ਐ । ਹੁਣੇ-ਹੁਣੇ ਦਾਣੇ ਲੁੱਟਦੇ ਆਂ ਤੇ ਘਰੀਂ ਜਾ ਕੇ ਤਿਹਾਰ ਮਨਾਵਾਂਗੇ ।''

''ਬਾਲੇ ਦੀ ਹੱਟੀਓਂ ਤੁਹਾਨੂੰ ਸਾਰਿਆਂ ਨੂੰ ਦਾਲ ਤੇ ਗੁੜ ਉਧਾਰ ਲੈ ਦਿੰਦੇ ਆਂ । ਦਾਣੇ ਲੁੱਟ ਕੇ ਫੇਰ ਉਹਦੇ ਨਾਲ ਹਿਸਾਬ ਕਰ ਲਈਓ । ਉਸ ਰਕਮ ਦੇ ਬਦਲੇ ਦਾਣੇ ਦੇ ਦਈਓ । ਤੁਹਾਡਾ ਕੰਮ ਵੀ ਸਰ ਜਾਊ । ਕਿਉਂ ਹੈ ਨ੍ਹਾ ਠੀਕ ?'' ਪਡਦਈਏ ਨੇ ਹੱਠ ਨਾ ਛੱਡਿਆ । ਉਹਦਾ ਫੈਸਲਾ ਅੰਤਿਮ ਸੀ ।

ਸਾਰੇ ਲੋਕਾਂ ਨੇ ਬਾਲੇ ਦੀ ਹੱਟੀ ਉਤੇ ਜਿਵੇਂ ਹੱਲਾ ਬੋਲ ਦਿੱਤਾ । ਹਰ ਜਣੇ ਨੂੰ ਪੰਸੇਰੀ ਗੁੜ, ਲੋੜ ਮੂਜਬ ਦਾਲ, ਕਣਕ ਆਦਿ ਮਿਲ ਗਈ । ਸਾਰੀ ਹੱਟੀ ਖਾਲੀ ਹੋ ਗਈ । ਤਾਂ ਵੀ ਬਾਲਾ ਖ਼ੁਸ਼ ਸੀ ਕਿ ਚਲੋ ਗੌੜ ਨਾਲ ਦੋਸਤੀ ਤਾਂ ਪੱਕੀ ਹੋ ਗਈ ।

ਦੁਪਹਿਰ ਹੋ ਚੁਕੀ ਸੀ । ਧੁੱਪ ਤੇਜ਼ ਨਹੀਂ ਸੀ । ਤਾਂ ਵੀ ਬੱਦਲਵਾਈ ਕਰਕੇ ਕੁਝ ਹੁੱਟ ਸੀ । ਪਡਦਈਆ ਆਪਣੇ ਭਗਤਾਂ ਨੂੰ ਲੈ ਕੇ ਵਿਜੇ-ਯਾਤਰਾ ਲਈ ਨਿਕਲ ਤੁਰਿਆ । ਹੁਣ ਉਨ੍ਹਾਂ ਦੀ ਨਜ਼ਰ ਨਾਨੇ ਦੇ ਖੇਤਾਂ ਉਤੇ ਸੀ । ਪਿੰਡ ਦੇ ਦਰਵਾਜ਼ੇ ਕੋਲ ਆ ਕੇ ਕਰਿੱਅਪਾ ਕਹਿਣ ਲੱਗਾ, ''ਬਾਬਿਓ, ਲੱਛੂ ਦੇ ਘਰ ਅਗਿਓਂ ਤੁਰਹੀ ਤਾਂ ਵਜਾਈਏ । ਨਾਲ ਇਹ ਵੀ ਆਖ ਦਈਏ ਕਿ ਖੇਤਾਂ 'ਚ ਆ ਜਾਏ ।'' ਉਹਦਾ ਵਿਚਾਰ ਸੀ ਕਿ ਲੱਛਮਣ ਨੂੰ ਪਹਿਲਾਂ ਦੱਸ ਕੇ ਕਬਜ਼ਾ ਕਰਨਾ ਚਾਹੀਦਾ ਹੈ ।

ਕੁਰੁਬ ਮਾਯੱਪਾ ਕਹਿਣ ਲੱਗਾ, ''ਓਏ ਪਾਗ਼ਲਾ, ਉਹਦੇ ਦਰਵਾਜ਼ੇ 'ਤੇ ਤਾਂ ਤਾਲਾ ਲੱਗਾ ਹੋਇਐ । ਉਹਨੂੰ ਜਦ ਪਤਾ ਲੱਗਾ ਕਿ ਲੋਕ ਉਹਦੇ ਖੇਤਾਂ ਤੇ ਕਬਜ਼ਾ ਕਰਨ ਚੱਲੇ ਨੇ, ਉਹਦੇ ਤਾਂ ਹੋਸ਼ ਉੜ ਗਏ । ਆਪਣੇ ਸਾਕਾਂ ਤੋਂ ਇਮਦਾਦ ਮੰਗਣ ਤਾਸਗਾਂਵ ਚਲੇ ਗਿਐ । ਓਏ ਇਹ ਕੁਸ਼ ਕਰਨ ਜੋਗਾ ਨਹੀਂ । ਤੂੰ ਇਹਨੂੰ ਜਾਣਦਾ ਨਹੀਂ ?''

''ਜਾਣਦਾਂ, ਜਾਣਦਾ ਕਿਉ ਨਹੀਂ ? ਤਾਂ ਵੀ ਭਲਕ ਨੂੰ ਆਖੇ ਨਾ ਕਿ ਦੱਸਿਆ ਨਹੀਂ ਸੀ । ਮੈਂ ਤਾਂ ਧਰਮ ਦੀ ਗੱਲ ਕਰਨ ਵਾਲਾ ਬੰਦਾ ਹਾਂ । ਧਰਮ ਇਹੀ ਕਹਿੰਦੈ, ਸਰੇਆਮ ਡੰਕੇ 'ਤੇ ਚੋਟ ਲਾ ਕੇ ਆਖੋ ਕਬਜ਼ਾ ਕਰਨ ਚੱਲੇ ਆਂ । ਕਿਸੇ ਨੇ ਆਉਣੈ ਤਾਂ ਆ ਜਾਏ । ਇਸੇ ਲਈ ਮੈਂ ਕਹਿੰਦਾਂ, ਜਿਹੜਾ ਫ਼ਰਜ਼ ਹੈ, ਉਹ ਪੂਰਾ ਕਰ ਲਓ । ਤੁਰਹੀ ਉਹਦੇ ਦਰਵੱਜੇ ਅੱਗੇ ਵਜਾ ਦਿਓ ।''

ਸ਼ਿੰਗੇ ਨੂੰ ਤੁਰਹੀ ਵਜਾਉਣ ਦਾ ਹੁਕਮ ਹੋਇਆ । ਉਹਨੇ ਦਰਵਾਜ਼ੇ ਤੇ ਖੜ੍ਹੇ ਹੋ ਕੇ ਐਸੀ ਤੁਰਹੀ ਵਜਾਈ ਕਿ ਦਸੇ ਦਿਸ਼ਾਵਾਂ ਗੂੰਜ ਉਠੀਆਂ । ਦੁਪਹਿਰ ਦੇ ਸੱਨਾਟੇ ਵਿਚ ਸਾਰਿਆਂ ਦੇ ਕੰਨਾਂ ਦੇ ਕੀੜੇ ਨਿਕਲ ਗਏ । ਲੋਕ ਲੱਛਮਣ ਦੇ ਘਰ ਅੱਗੇ ਖੜ੍ਹੇ ਹੋ ਕੇ ਕਹਿਣ ਲੱਗੇ, ''ਓਏ, ਆਉਣੈ ਤਾਂ ਆ ਕੇ ਆਪਣਾ ਖੇਤ ਬਚਾ ਲੈ ।'' ਜਦ ਅਗੋਂ ਕੋਈ ਜਵਾਬ ਨਾ ਆਇਆ, ਤਾਂ ਲੋਕ ਸਿੱਧੇ ਖੇਤ ਵਲ ਨਿਕਲ ਗਏ ।

ਸ਼ਾਮਰਾਓ ਨੇ ਸਰਕਾਰੀ ਇਮਦਾਦ ਦੇ ਹੱਕਦਾਰ ਲੋਕਾਂ ਦੀ ਤੇ ਤਕਾਵੀਆਂ ਵਾਲੇ ਲੋਕਾਂ ਦੀ ਫਹਰਿਸਤ ਪਹਿਲਾਂ ਹੀ ਤਿਆਰ ਕਰ ਰਖੀ ਸੀ । ਹੁਣ ਲਿੰਗੱਪੇ ਨੂੰ ਕੋਈ ਕੰਮ ਨਹੀਂ

ਸੀ। ਇਸ ਲਈ ਉਹ ਵੀ ਡੁਰਲੀ ਜੱਥੇ ਨਾਲ ਆ ਗਿਆ ਸੀ। ਪਰ ਹੋਰ ਅਗਾਂਹ ਜਾਣ ਨੂੰ ਉਹਦਾ ਮਨ ਨਹੀਂ ਸੀ। ਉਹਨੇ ਪਡਦਈਏ ਕੋਲ ਬਹਾਨਾ ਲਾਇਆ, "ਅੱਜ ਤੁਸੀਂ ਚਲੇ ਜਾਓ। ਸਾਰਾ ਕੰਮ ਹੁਸ਼ਿਆਰੀ ਨਾਲ ਸਾਂਭਣਾ। ਤੁਹਾਡੇ ਮੁੜਨ ਤਕ ਮੈਂ ਸਾਰਾ ਕੰਮ ਪੂਰਾ ਕਰ ਲਊਗਾ।" ਪਡਦਈਏ ਨੇ ਵੀ ਅੱਗੇ ਜਾਣ ਲਈ ਨਾ ਕਿਹਾ ਤੇ ਲਿੰਗੱਪਾ ਡੇਰੇ ਮੁੜ ਆਇਆ।

ਲਿੰਗੱਪੇ ਦੇ ਮਨ ਵਿਚ ਜਵਾਲਾਮੁਖੀ ਉਗਲ ਰਿਹਾ ਸੀ। ਚਿਮਣਾ ਡੇਰੇ ਵਿਚ ਇਕੱਲੀ ਹੈ, ਇਹ ਸੋਚ ਕੇ ਉਹਦਾ ਅੰਗ-ਅੰਗ ਮਘਣ ਲਗ ਪਿਆ ਸੀ। ਉਹ ਬੜਾ ਤੇਜ਼ ਤੁਰਨ ਲੱਗਾ, ਪਰ ਉਹਨੂੰ ਲੱਗ ਰਿਹਾ ਸੀ ਕਿ ਫ਼ਾਸਲਾ ਵਧਦਾ ਹੀ ਜਾਂਦਾ ਹੈ। ਉਹਨੇ ਚਾਰੇ ਪਾਸੇ ਦੇਖਿਆ। ਨਾਗਚੌਤੀ ਦੇ ਪੁਰਬ ਉਤੇ ਪਹਿਨ-ਪੱਚਰ ਕੇ ਆਈਆਂ ਤੀਵੀਆਂ ਗੁੱਗੇ ਨੂੰ ਦੁਧ ਚੜ੍ਹਾ ਰਹੀਆਂ ਸਨ। ਉਹਦੀ ਕਲਪਨਾ ਦੀਆਂ ਅੱਖਾਂ ਨੇ ਓਥੇ ਚਿਮਣਾ ਨੂੰ ਦੇਖ ਲਿਆ। ਉਹ ਸੋਚਣ ਲੱਗਾ, ਜੇ ਚਿਮਣਾ ਨੇ ਵੀ ਅੱਜ ਨਵੀਂ ਸਾੜ੍ਹੀ ਪਾਈ ਹੁੰਦੀ, ਤਾਂ ਉਹਦੇ ਰੂਪ ਨੂੰ ਚਾਰ-ਚੰਦ ਲਗ ਜਾਣੇ ਸੀ। ਲਿੰਗੱਪੇ ਦਾ ਦਿਲ ਲੁਹਾਰ ਦੀ ਧੌਂਕਣੀ ਹੋ ਗਿਆ। ਉਹਦੇ ਕਰ-ਪੈਰ ਕੰਬ ਰਹੇ ਸਨ। ਜਿਧਰ ਵੀ ਦੇਖਦਾ, ਜੋ ਵੀ ਸੋਚਦਾ, ਉਹਨੂੰ ਚਿਮਣਾ ਹੀ ਨਜ਼ਰ ਆਉਂਦੀ। ਉਹਦੇ ਮਨ ਦੀਆਂ ਅੱਖਾਂ ਬੰਦ ਹੋ ਚੁਕੀਆਂ ਸਨ। ਵਾਸਨਾ ਦੀਆਂ ਅੱਖਾਂ ਮਟਕ ਰਹੀਆਂ ਸਨ।

ਲਿੰਗੱਪਾ ਸਿੱਧਾ ਬਾਲੇ ਦੀ ਹੱਟੀ ਗਿਆ। ਉਹਨੇ ਆਪਣੀ ਪਸੰਦ ਦੀ ਗੂੜ੍ਹੇ ਨੀਲੇ ਰੰਗ ਦੀ ਸਾੜ੍ਹੀ ਖ਼ਰੀਦੀ। ਬਾਲੱਰਾਮ ਜਾਣਦਾ ਸੀ ਕਿ ਗੌੜ ਦਾ ਸਾਰਾ ਸੌਦਾ-ਪੱਤਾ ਉਧਾਰ-ਖਾਤੇ ਹੀ ਚੜ੍ਹਦਾ ਹੈ। ਉਹਨੇ ਇਹ ਨਾ ਪੁਛਿਆ ਕਿ ਸਾੜ੍ਹੀ ਕੀਹਦੇ ਲਈ ਚਾਹੀਦੀ ਹੈ। ਸਾੜ੍ਹੀ ਕੱਛ ਵਿਚ ਮਾਰੀ ਲਿੰਗੱਪਾ ਡੇਰੇ ਵਿਚ ਦਾਖ਼ਲ ਹੋਇਆ।

ਡੇਰੇ ਵਿਚ ਕੋਈ ਨਹੀਂ ਸੀ। ਇਹ ਜਾਣਦਿਆਂ ਵੀ ਉਹਨੇ ਹਰ ਖੂੰਜੇ ਵਿਚ ਝਾਕ ਕੇ ਤਸੱਲੀ ਕਰ ਲਈ। ਦੁਪਹਿਰ ਵੇਲੇ ਡੇਰੇ ਵਿਚ ਨਾ ਕੋਈ ਹੁੰਦਾ ਸੀ ਤੇ ਨਾ ਕੋਈ ਆਉਂਦਾ ਸੀ। ਲਿੰਗੱਪੇ ਅੱਗੇ ਹੁਣ ਇਕੋ ਮਸਲਾ ਸੀ ਕਿ ਉਹ ਚਿਮਣਾ ਨੂੰ ਕਿਸ ਤਰ੍ਹਾਂ ਮਿਲੇ। ਅੱਜ ਤਕ ਉਹਨੇ ਸਿਰਫ ਖੇਤਾਂ ਵਿਚ ਕੰਮ ਕਰਨ ਵਾਲੀਆਂ ਤੀਵੀਆਂ ਨਾਲ ਹੀ ਛੇੜਖ਼ਾਨੀ ਕੀਤੀ ਸੀ। ਪਰ ਚਿਮਣਾ ਤਾਂ ਉਨ੍ਹਾਂ ਨਾਲੋਂ ਕਿਤੇ ਵਧ ਸੁਚੱਜੀ ਸੀ। ਉਹ ਆਪ ਮਿਲਣੋਂ ਡਰ ਰਿਹਾ ਸੀ। ਉਹ ਕੁਰਾਹੇ ਪਈ ਤੀਵੀਂ ਸੀ, ਇਹ ਸੋਚ ਕੇ ਉਹਨੇ ਕੁਝ ਹੌਂਸਲਾ ਕੀਤਾ।

ਲਿੰਗੱਪੇ ਨੇ ਖੰਘੂਰਾ ਮਾਰਿਆ। ਇਹ ਸਾਰੇ ਡੇਰੇ ਵਿਚ ਗੂੰਜ ਪਿਆ। ਇਹ ਸੁਣ ਕੇ ਉਹ ਆਪ ਵੀ ਡਰ ਗਿਆ। ਥੋਹੜਾ ਚਿਰ ਉਹ ਚੁੱਪ ਰਿਹਾ ਫੇਰ ਉਹਨੇ ਚੋਰੀ-ਚੋਰੀ ਚਿਮਣਾ ਦੇ ਕਮਰੇ ਵਲ ਝਾਕਿਆ। ਦਰਵਾਜ਼ਾ ਬੰਦ ਸੀ। ਫੇਰ ਉਹ ਸੋਚਣ ਲੱਗਾ ਕਿ ਅੰਦਰ ਕਿਵੇਂ ਜਾਵਾਂ।

ਦੇਰ ਕਰਨ ਦਾ ਕੋਈ ਕਾਰਣ ਨਹੀਂ ਸੀ। ਕਾਫ਼ੀ ਸਮਾਂ ਹੋ ਚੁਕਾ ਸੀ। ਪਡਦਈਆ ਛੇਤੀ ਮੁੜ ਸਕਦਾ ਸੀ। ਇਹ ਸੋਚ ਕੇ ਉਹਨੇ ਕਾਹਲੀ ਨਾਲ ਪਰ ਬੜੀ ਘਬਰਾਹਟ ਵਿਚ ਦਰਵਾਜ਼ਾ ਖੜਕਾਇਆ।

ਚੰਗੇ ਭਾਗੀਂ ਦਰਵਾਜ਼ਾ ਖੁਲ੍ਹਾ ਹੀ ਸੀ ਲਿੰਗੱਪਾ ਇਹ ਜਾਣ ਕੇ ਹੋਰ ਵੀ ਡਰ ਗਿਆ। ਅੰਦਰੋਂ ਚਿਮਣਾ ਨੇ ਪੁਛਿਆ ਕਿ ਕੌਣ ਹੈ। ਉਹ ਸਾੜ੍ਹੀ ਅਗਾਂਹ ਕਰੀ ਅੰਦਰ ਵੜ ਹੀ ਗਿਆ। ਉਹਦੀਆਂ ਅੱਖਾਂ ਬੰਦ ਸਨ। ਚਿਮਣਾ ਘਬਰਾ ਗਈ। ਜਦ ਉਹਨੇ ਦੇਖਿਆ ਕਿ

ਬੰਦਾ ਲਿੰਗੱਪਾ ਗੌੜ ਹੈ, ਤਾਂ ਉਹ ਸ਼ਸ਼ੋਪੰਜ ਵਿਚ ਪ ਗਈ। ਉਹ ਦੇਖਦੀ ਰਹਿ ਗਈ । ਬੱਚਾ ਉਹਦੀ ਗੋਦ ਵਿਚ ਬੇਫ਼ਿਕਰ ਸੁੱਤਾ ਪਿਆ ਸੀ ।

"ਚਿਮਣ ਬਾ ਤੇਰੇ ਲਈ...ਲੈ...ਇਹ ਸਾੜੀ...ਲਿਆਇਆਂ। ਲੈ...ਲੈ...ਲੈ...", ਲਿੰਗੱਪਾ ਮੂਰਖਾਂ ਵਾਂਙ ਹੱਸਦਾ ਤੇ ਡਿਗਦੀ ਲਾਰ ਨੂੰ ਜੀਭ ਨਾਲ ਚੱਟਦਾ ਥਥਲਾਉਂਦਿਆਂ ਬੋਲਿਆ। ਉਹਦਾ ਮੂੰਹ ਪੂਣੀ ਵਰਗਾ ਚਿੱਟਾ ਹੋਇਆ ਪਿਆ ਸੀ। ਮੱਥੇ ਉਤੇ ਤਰੇਲੀ ਆ ਗਈ ਸੀ। ਪਸੀਨੇ ਨਾਲ ਪੱਗ ਭਿੱਜ ਚਲੀ ਸੀ।

ਚਿਮਣਾ ਨੂੰ ਉਹਦੀਆਂ ਅੱਖਾਂ ਦੀ ਵਾਸਨਾ ਨੂੰ ਪਛਾਣਨ ਵਿਚ ਦੇਰ ਨਾ ਲੱਗੀ। ਪਰਸੋਂ ਰਾਤ ਪਡਦਈਏ ਨੇ ਆਪਣੀ ਇੱਜ਼ਤ ਬਚਾਉਣ ਲਈ ਪਿੰਡ ਦੇ ਲੋਕਾਂ ਅੱਗੇ ਜੋ ਝੂਠ ਬੋਲਿਆ ਸੀ, ਉਹਨੂੰ ਸੱਚ ਕਰਨ ਲਈ ਅੱਜ ਲਿੰਗੱਪਾ ਆ ਧਮਕਿਆ ਸੀ। ਚਿਮਣਾ ਦੇ ਹੱਥ ਪਹਿਲਾਂ ਹੀ ਸੜੇ ਹੋਏ ਸਨ। ਅਧਖਿੜੀ ਕਲੀ ਮਸਲੀ ਗਈ ਸੀ। ਹੁਣ ਉਹ ਕਿਸੇ ਦੀ ਜੂਠ ਹੋ ਚੁੱਕੀ ਸੀ। ਵਾਸਨਾ ਉਹਦੇ ਲਈ ਪ੍ਰਹੇਜ਼ ਦੀ ਸ਼ੈ ਬਣ ਗਈ ਸੀ। ਲਿੰਗੱਪੇ ਨੂੰ ਦੇਖ ਕੇ ਉਹਨੂੰ ਬੜੀ ਕਰਿਹਤ ਆਈ।

"ਮੈਂ ਕੱਲੀ ਆਂ—ਇਸ ਤਰ੍ਹਾਂ ਮੇਰੇ ਕੋਲ ਕੀ ਲੈਣ ਆਏ ਹੋ ? ਚੁੱਪ ਕਰਕੇ ਬਾਹਰ ਚਲੇ ਜਾਓ।" ਪਰ ਵਾਸਨਾ ਦੀ ਅੱਗ ਵਿਚ ਤਪਦਾ ਲਿੰਗੱਪਾ ਗੱਲਾਂ ਤੋਂ ਡਰਨ ਵਾਲਾ ਨਹੀਂ ਸੀ। ਉਹ ਭੁੱਖੀਆਂ ਹਿਰਸ-ਭਰੀਆਂ ਅੱਖਾਂ ਨਾਲ ਚਿਮਣਾ ਨੂੰ ਦੇਖਦਾ ਰਿਹਾ । ਚਿਮਣਾ ਨੇ ਫੇਰ ਉੱਚੀ ਆਵਾਜ਼ ਵਿਚ ਕਿਹਾ—"ਕਿਉਂ, ਉਚਾ ਸੁਣਦੈ ਤੈਨੂੰ ?" ਪਰ ਲਿੰਗੱਪਾ ਫੇਰ ਮੂਰਖਾਂ ਵਾਂਙ ਹੱਸ ਪਿਆ। ਉਹ ਉਹਨੂੰ ਟਿਕਟਿਕੀ ਬੰਨ੍ਹ ਕੇ ਦੇਖਦਾ ਸੋਚਦਾ ਰਿਹਾ ਕਿ ਜ਼ਿਮੀਂਦਾਰ ਬਾਪੂ ਸਾਹਬ ਇਸੇ ਦੇ ਪਿਛੇ ਪਾਗ਼ਲ ਸੀ ? ਸੰਨਿਆਸੀ ਹੋ ਕੇ ਵੀ ਪਡਦਈਏ ਨੇ ਇਹਦੇ ਨਾਲ ਜ਼ਬਰ-ਜਨਾਹ ਕੀਤਾ ਸੀ ?

"ਚਿਮਣਾ, ਤੇਰੇ ਲਈ ਨਵੀਂ ਸਾੜ੍ਹੀ ਲਿਆਇਆਂ। ਗੂੜੇ ਨੀਲੇ ਰੰਗ ਦੀ। ਜ਼ਰਾ ਇਹਨੂੰ ਪਾ ਕੇ ਤਾਂ ਦਿਖਾ ਮੈਨੂੰ।" ਉਹਨੇ ਕੁਝ-ਕੁਝ ਇਸ਼ਾਰਿਆਂ ਨਾਲ ਤੇ ਕੁਝ-ਕੁਝ ਗੱਲਾਂ ਨਾਲ ਆਪਣੀ ਇੱਛਾ ਦੱਸੀ।

"ਮੈਨੂੰ ਤੇਰੀ ਸਾੜ੍ਹੀ-ਸੂੜ੍ਹੀ ਦੀ ਲੋੜ ਨਹੀਂ । ਮੈਨੂੰ ਸਾੜ੍ਹੀ ਦੇਣ ਵਾਲਾ ਤੂੰ ਹੁੰਦਾ ਕੌਣ ਐ ?" ਚਿਮਣਾ ਨੇ ਬੁਲ੍ਹ ਟੁੱਕਦਿਆਂ ਕਿਹਾ। ਉਹਦੀਆਂ ਅੱਖਾਂ ਗ਼ੁੱਸੇ ਨਾਲ ਲਾਲ ਸਨ। ਉਹ ਉਹਨੂੰ ਘੂਰਨ ਲੱਗੀ, ਜਿਵੇਂ ਉਹਦੇ ਚਲੇ ਜਾਣ ਦੀ ਉਡੀਕ ਕਰ ਰਹੀ ਹੋਵੇ।

"ਕਿਉਂ ? ਤੂੰ ਸੁਣਿਆ ਨਹੀਂ, ਕੱਲ੍ਹ ਪਡਦਈਆ ਮ੍ਹਾਰਾਜ ਨੇ ਸਾਰਿਆਂ ਅੱਗੇ ਕੀ ਕਿਹਾ ਸੀ ? ਜੱਗ ਜਾਣਦੈ ਕਿ ਮੈਂ ਤੇਰੇ ਨਾਲ ਵਿਆਹ ਕਰਨ ਵਾਲਾ ਹਾਂ। ਫੇਰ ਤੇਰੀ ਇਹ ਅੜੀ ਕਿਉਂ ?" ਉਹ ਜਿਥੇ ਬੈਠਾ ਸੀ, ਓਥੇ ਹੀ ਪੈਰ ਪਸਾਰ ਕੇ ਬੈਠਾ ਰਿਹਾ ਤੇ ਬੋਲਿਆ, "ਚਿਮਣਾ ਕੰਨ ਖੋਲ੍ਹ ਕੇ ਸੁਣ ਲੈ। ਹੁਣ ਤੇਰੇ ਹੱਥ ਕੁਸ਼ ਵੀ ਨਹੀਂ ਐ। ਤੂੰ ਕੁਸ਼ ਨਹੀਂ ਕਰ ਸਕਦੀ। ਇਕ ਵਾਰ ਤੂੰ ਤਿਲ੍ਹਕ ਚੁੱਕੀ ਐਂ। ਹੁਣ ਤੇਰੇ ਝੁੱਗੇ 'ਚ ਹੈ ਕੀ ? ਏਸ ਸਾਧ ਦੇ ਭਰੋਸੇ ਕਦੋਂ ਤਾਂਈਂ ਬੈਠੀ ਰਹੇਂਗੀ ? ਇਹਦਾ ਕੀ ਭਰੋਸਾ ਐ ? ਏਸ ਕਰਕੇ ਕੁਸ਼ ਅਕਲ ਕਰ ਤੇ ਮੇਰੇ ਨਾਲ ਆ ਜਾ। ਤੇਰੇ ਨਾ' ਮੈਂ ਵਿਆਹ ਕਰੂੰਗਾ। ਤੂੰ ਪਿੰਡ ਦੀ ਗੌੜਨੀ ਬਣ ਕੇ ਜ਼ਿੰਦਗੀ ਦੇ ਮਜ਼ੇ ਲਵੀਂ, ਮਜ਼ੇ......"

ਚਿਮਣਾ ਆਪਣੇ ਆਪ ਵਿਚ ਨਹੀਂ ਸੀ। ਉਹਨੂੰ ਹੋਰ ਗ਼ੁੱਸਾ ਚੜ੍ਹ ਗਿਆ। ਉਹਦੇ

ਬੁਲ੍ਹ ਫਰਕਣ ਲੱਗੇ। ਉਹਦੀਆਂ ਅੱਖਾਂ ਵਿਚ ਹੰਝੂ ਆ ਗਏ। ਉਹ ਕਹਿਣ ਲੱਗੀ, "ਮੈਂ ਕੀ ਕਰੂੰਗੀ ? ਤੂੰ ਸਮਝਦਾ ਕੀ ਐਂ ? ਅੱਗੇ ਪੈਰ ਵਧਾ ਕੇ ਤਾਂ ਦੇਖ, ਫੇਰ ਤੈਨੂੰ ਚਾਨਣ ਹੋ ਜੂ, ਕਿ ਮੈਂ ਕਰੂੰਗੀ ਕੀ ?"

ਲਿੰਗੱਪਾ ਢੀਠ ਸੀ, "ਲਾਡੋ, ਪੈਰ ਅੱਗੇ ਵਧਾਉਣਾ ਤਾਂ ਕੀ ਸਾਰਾ ਹੀ ਅੱਗੇ ਆ ਜਾਂਦਾਂ। ਹਿੱਕ ਨਾਲ ਹਿੱਕ ਲਾਉਂਦਾਂ।" ਇਹ ਆਖ ਕੇ ਉਹ ਚਿਮਣਾ ਦੇ ਬਿਲਕੁਲ ਨੇੜੇ ਢੁਕ ਗਿਆ। ਉਹਨੂੰ ਕਾਹਲੀ ਸੀ ਮਤੇ ਮੌਕਾ ਹੱਥੋਂ ਨਿਕਲ ਜਾਏ। ਉਤੋਂ ਕੋਈ ਆ ਨਾ ਜਾਏ, ਇਹ ਡਰ ਵੀ ਸੀ। ਉਹਦੇ ਪੈਰ ਕੰਬੀ ਜਾਂਦੇ ਸੀ। ਉਹਦਾ ਥੁੱਲ-ਥੁੱਲ ਕਰਦਾ ਸਰੀਰ ਦੇਖ ਕੇ ਕੋਈ ਹੋਰ ਵੇਲਾ ਹੁੰਦਾ ਤਾਂ ਚਿਮਣਾ ਨੂੰ ਹਾਸਾ ਆ ਜਾਂਦਾ। ਪਰ ਹੁਣ ਉਹ ਡਰੀ ਹੋਈ ਸੀ। ਉਹ ਡਰਦੇ ਮਾਰੇ ਚੀਕ ਮਾਰਨਾ ਚਾਹੁੰਦੀ ਸੀ। ਪਰ ਪਤਾ ਨਹੀਂ ਉਹਦੇ ਵਿਚੋਂ ਬਲਾ ਦੀ ਤਾਕਤ ਕਿਥੋਂ ਆ ਗਈ। ਉਹਨੇ ਸਾਰੇ ਜ਼ੋਰ ਨਾਲ ਲਿੰਗੱਪੇ ਦੇ ਮੂੰਹ ਉਤੇ ਚਪੇੜ ਮਾਰੀ। ਉਹਨੇ ਇੰਨੇ ਜ਼ੋਰ ਨਾਲ ਚਪੇੜ ਜੜੀ ਸੀ ਕਿ ਉਹਦਾ ਆਪਣਾ ਹੱਥ ਸਾਂ-ਸਾਂ ਕਰਨ ਲਗ ਪਿਆ।

ਲਿੰਗੱਪੇ ਨੂੰ ਇਸ ਗੱਲ ਦੀ ਆਸ ਨਹੀਂ ਸੀ। ਉਹਦਾ ਦਿਲ ਬੈਠ ਗਿਆ। ਉਹ ਗੱਲ੍ਹ ਉਤੇ ਹੱਥ ਫੇਰਦਾ ਜ਼ਮੀਨ ਉਤੇ ਬੈਠ ਗਿਆ। ਉਹਨੂੰ ਸ਼ਿਵਯੋਗੀ ਦੇ ਇਹ ਬੋਲ ਯਾਦ ਆ ਗਏ—ਉਹ ਚਰਣ ਇਥੇ ਨਹੀਂ, ਡੇਰੇ ਵਿਚ ਨੇ। ਉਨ੍ਹਾਂ ਚਰਣਾਂ ਦੀ ਸ਼ਰਣ 'ਚ ਜਾਓ ਗੌੜ ਜੀ। ਉਹ ਚਿਮਣਾ ਦੇ ਪੈਰੀਂ ਪੈ ਗਿਆ, ਡੰਡੌਤ ਕਰਨ ਲਗ ਪਿਆ। ਚਿਮਣਾ ਨੂੰ ਹੋਰ ਗ਼ੁੱਸਾ ਚੜ੍ਹ ਗਿਆ। ਉਹ ਠੋਹਕਰ ਮਾਰ ਕੇ ਬੋਲੀ, "ਦਫ਼ਾ ਹੋ ਜਾ ਇਥੋਂ।" ਉਹਦੀ ਚੀਖ਼ ਨਾਲ ਸੁੱਤਾ ਬੱਚਾ ਅੱਭੜਵਾਹਾ ਜਾਗ ਕੇ ਜ਼ੋਰ-ਦੇਣੀਂ ਰੋਣ ਲਗ ਪਿਆ। ਚਿਮਣਾ ਨੇ ਨੱਠ ਕੇ ਬੱਚੇ ਨੂੰ ਕੁੱਛੜ ਚੁੱਕ ਲਿਆ। ਲਿੰਗੱਪਾ ਪਾਣੀ-ਪਾਣੀ ਹੋਇਆ ਬੈਠਾ ਸੀ। ਚਿਮਣਾ ਦੇ ਠੁੱਡੇ ਨਾਲ ਗੌੜ ਜੀ ਦੀ ਪੱਗ ਖੁਲ੍ਹ ਕੇ ਹੇਠਾਂ ਡਿਗ ਪਈ ਸੀ ਤੇ ਉਹਦਾ ਗੰਜਾ ਸਿਰ ਨਜ਼ਰ ਆ ਰਿਹਾ ਸੀ। ਉਹ ਝਿੜਕ-ਖਾਧੇ ਬੱਚੇ ਵਾਂਗ ਅੱਖਾਂ ਭਰ ਕੇ ਰੋਣ ਲਗ ਪਿਆ, "ਚਿਮਣਾ, ਤੈਨੂੰ ਕੀ ਪਤਾ, ਮੇਰਾ ਦਿਲ ਤੇਰੇ ਵਾਸਤੇ ਕਿੰਨਾ ਤੜਫਦੈ। ਮੇਰਾ ਜੋ ਕੁਸ਼ ਐ, ਉਹ ਸਭ ਤੇਰੇ ਹਵਾਲੇ ਕਰ ਦਊਂਗਾ। ਤੇਰੇ ਨਾਲ ਘਰ-ਗ੍ਰਹਸਥੀ, ਸੁੱਖ ਸੰਸਾਰ ਰਚਾਊਂਗਾ। ਕਿਸੇ ਨੇ ਤੇਰੀ ਜ਼ਿੰਦਗੀ ਬਰਬਾਦ ਕੀਤੀ ਐ, ਇਹ ਦੇਖ ਕੇ ਮੈਥੋਂ ਜਰ ਨਹੀਂ ਹੁੰਦਾ।"

ਚਿਮਣਾ ਚੁੱਪ ਰਹੀ। ਉਹਨੂੰ ਲੱਗਾ ਕਿ ਉਹਨੇ ਠੀਕ ਨਹੀਂ ਕੀਤਾ। ਉਹਦੀਆਂ ਅੱਖਾਂ ਭਰ ਆਈਆਂ। ਪਰ ਉਹਨੇ ਆਪਣੇ ਮਨ ਦੇ ਭਾਵ ਜ਼ਾਹਰ ਨਾ ਹੋਣ ਦਿੱਤੇ। ਉਹਨੂੰ ਚੁੱਪ ਦੇਖ ਕੇ ਲਿੰਗੱਪਾ ਫੇਰ ਬੋਲਿਆ, "ਮੈਂ ਕੋਈ ਕਸੂਰ ਤਾਂ ਨਹੀਂ ਕੀਤਾ। ਜੇ ਉਹ ਕਸੂਰ ਸੀ, ਤਾਂ...ਤਾਂ, ਤੂੰ ਕਹਿਦੇ। ਮੈਂ ਮੰਨ ਲਊਂਗਾ। ਫੇਰ ਜੋ ਮਰਜੀ ਐ ਮੈਨੂੰ ਸਜ਼ਾ ਦੇਈਂ। ਕਿਸੇ ਨਾਲ ਪਿਆਰ ਕਰਨਾ ਕੋਈ ਪਾਪ ਐ ?"

"ਜਿਹਦੇ ਨਾਲ ਵਿਆਹ ਰਚਾਇਆ, ਜਿਹਦੀ ਮਾਂਗ 'ਚ ਸੰਧੂਰ ਭਰਿਆ, ਜਿਹਨੇ ਗਲ 'ਚ ਮੰਗਲਸੂਤਰ ਬੰਨ੍ਹਿਆ, ਜੇ ਉਹਨੂੰ ਪਿਆਰ ਕਰੋ ਤਾਂ ਕੋਈ ਪਾਪ ਨਹੀਂ। ਉਹਨੂੰ ਤਾਂ ਰੱਬ ਵੀ ਮੰਨੂੰਗਾ। ਪਰਾਈ ਤੀਵੀਂ ਪਿੱਛੇ ਇਸ ਤਰ੍ਹਾਂ ਪਾਗ਼ਲ ਹੋ ਜਾਣਾ ਪਾਪ ਨਹੀਂ, ਤਾਂ ਹੋਰ ਕੀ ਹੈ ?" ਚਿਮਣਾ ਹਾਲੇ ਵੀ ਗ਼ੁੱਸੇ ਵਿਚ ਸੀ।

ਲਿੰਗੱਪੇ ਨੇ ਆਪਣਾ ਕਸੂਰ ਮੰਨ ਲਿਆ। ਉਹ ਮਿੰਨਤਾਂ ਕਰਕੇ ਹਫ਼ਤੇ-ਖੰਡ ਦੀ

ਮੁਹਲਤ ਮੰਗਣ ਲੱਗਾ। ਜੇ ਇਸ ਅਰਸੇ ਵਿਚ ਉਹਦਾ ਮਨ ਬਣ ਗਿਆ ਤਾਂ ਠੀਕ, ਨਹੀਂ ਤਾਂ ਚਿਮਣਾ ਦੀ ਗੱਲ ਮੰਨ ਲਏਗਾ। ਉਹਨੇ ਉਪਦੇਸ਼ ਦਿੱਤਾ ਕਿ ਇੰਜ ਜੂਠਾ ਪੱਤਲ ਬਣ ਕੇ ਜੀਉਣ ਦਾ ਕੋਈ ਫ਼ਾਇਦਾ ਨਹੀਂ। ਬੜਾ ਚੰਗਾ ਮੌਕਾ ਹੈ, ਪੜਦਈਏ ਦੀ ਕੈਦ ਵਿਚੋਂ ਨਿਕਲਣ ਦਾ।

ਚਿਮਣਾ ਨੇ ਕਿਹਾ ਕਿ ਉਹ ਸੋਚੇਗੀ। ਤੇ ਫੇਰ ਮਿੰਨਤ ਕਰਨ ਲੱਗੀ ਕਿ ਰੱਬ ਦੇ ਵਾਸਤੇ ਬਾਹਰ ਚਲੇ ਜਾ। ਲਿੰਗੱਪਾ ਹੁਕਮਾਂ ਦਾ ਬੱਝਾ ਬਾਹਰ ਆ ਗਿਆ। ਜਾਣ ਵੇਲੇ ਸਾੜ੍ਹੀ ਕਮਰੇ ਵਿਚ ਹੀ ਛਡ ਆਇਆ। ਖਵਰੇ ਉਹਦਾ ਮਨ ਬਦਲ ਜਾਏ।

ਚਿਮਣਾ ਕਮਰੇ ਵਿਚੋਂ ਕਦੇ ਨਿਕਲੀ ਨਹੀਂ ਸੀ। ਤਾਂ ਵੀ ਸਾਰਾ ਜੱਗ ਉਹਨੂੰ ਬਾਹਰੋਂ ਘੂਰ ਰਿਹਾ ਸੀ। ਉਹਨੂੰ ਸਾਰੀਆਂ ਘਟਨਾਵਾਂ ਯਾਦ ਆ ਗਈਆਂ। ਨਾਨੇ ਦੀ ਮੌਤ, ਪੁਤਲੀਬਾਈ ਦੀ ਖ਼ੁਦਕੁਸ਼ੀ, ਦਾਦੇ ਦਾ ਗ਼ੁੱਸਾ। ਇਨ੍ਹਾਂ ਸਾਰੀਆਂ ਘਟਨਾਵਾਂ ਵਿਚ ਉਹਦਾ ਰੂਪ ਹੀ ਪ੍ਰਧਾਨ ਰਿਹਾ ਸੀ। ਉਹ ਸੋਚਣ ਲੱਗੀ, "ਮੇਰਾ ਜਨਮ ਇਸੇ ਲਈ ਹੋਇਆ ਸੀ?" ਉਹਦਾ ਮਨ ਭਰ ਗਿਆ। ਅੱਜ ਲਿੰਗੱਪਾ ਉਹਦਾ ਦਾਮਨ ਫੜਨ ਆਇਆ ਸੀ। ਇਹ ਤਾਂ ਪੜਦਈਏ ਵਰਗਾ ਕਮੀਨਾ ਨਹੀਂ। ਫੇਰ ਵੀ ਉਹ ਮਰਦ ਹੈ, ਇਹਦੀ ਤਾਕਤ ਅੱਗੇ ਇਹ ਕਦੋਂ ਤਕ ਅੜੀ ਰਹੇਗੀ? ਅੱਜ ਤਾਂ ਉਹ ਮੇਰਾ ਗੁੱਸਾ ਦੇਖ ਕੇ ਠੰਢਾ ਪੈ ਗਿਆ; ਚਲੇ ਗਿਆ; ਪਰ ਜਾਣ ਲੱਗਾ ਇਹ ਵੀ ਕਹਿ ਗਿਆ ਕਿ ਫੇਰ ਆਵਾਂਗਾ। ਅੱਗੇ ਕੀ ਹੋਏਗਾ? ਚਿਮਣਾ ਨੂੰ ਇਹਦਾ ਫ਼ਿਕਰ ਲਗ ਗਿਆ। ਉਹ ਜ਼ਿੰਦਗੀ ਤੋਂ ਅੱਕੀ ਪਈ ਸੀ।

ਓਧਰ ਡੇਰੇ ਦੇ ਬਾਹਰਲੇ ਕਮਰੇ ਵਿਚ ਲਿੰਗੱਪਾ ਕੌਲੇ ਦੇ ਸਹਾਰੇ ਖੜ੍ਹਾ ਸੋਚ ਰਿਹਾ ਸੀ। ਅੱਜ ਉਹਦਾ ਹੰਕਾਰ ਟੁੱਟ ਗਿਆ ਸੀ। ਦਿਲ ਚੂਰ-ਚੂਰ ਹੋ ਗਿਆ ਸੀ। ਉਹਨੇ ਸੋਚਿਆ ਕਿ ਚਲੋ ਹਫ਼ਤੇ-ਭਰ ਦੀ ਮੁਹਲਤ ਤਾਂ ਮਿਲੀ। ਕਿਉਂ ਨਾ ਪੜਦਈਏ ਨਾਲ ਹੀ ਗੱਲ ਕਰ ਲਵਾਂ? ਪਰ ਉਹਨੇ ਸੋਚਿਆ ਕਿ ਇਹ ਗੱਲ ਠੀਕ ਨਹੀਂ ਹੋਵੇਗੀ। ਉਹ ਪੜਦਈਏ ਦੇ ਸੁਭਾਅ ਤੋਂ ਜਾਣੂ ਸੀ। ਉਹ ਆਪਣੀ ਗ਼ਰਜ਼ ਲਈ ਕਿਸੇ ਨੂੰ ਵੀ ਬਲੀ ਚੜ੍ਹਾ ਸਕਦਾ ਸੀ। ਲਿੰਗੱਪਾ ਆਪ ਤਾਂ ਗੌੜ ਹੋ ਗਿਆ ਸੀ। ਉਹਦਾ ਸਿਤਾਰਾ ਬੁਲੰਦ ਸੀ। ਹੁਣ ਸਿਰਫ਼ ਚਿਮਣਾ ਉਤੇ ਫ਼ਤਿਹ ਪਾਉਣੀ ਬਾਕੀ ਸੀ। ਲਿੰਗੱਪੇ ਦੀ ਗਲ੍ਹ ਹਾਲੇ ਵੀ ਸੁੰਨ ਪਈ ਸੀ। ਉਹਨੇ ਰੋਂਦੂ ਸੂਰਤ ਬਣਾ ਕੇ ਆਪਣੀ ਗੱਲ੍ਹ ਉਤੇ ਹੱਥ ਫੇਰਿਆ। ਲਿੰਗੱਪੇ ਦੀ ਹਾਲਤ ਖੂਹ ਕੋਲ ਖੜ੍ਹੇ ਤ੍ਰਿਹਾਏ ਕੁੱਤੇ ਵਰਗੀ ਸੀ।

ਉਹਨੂੰ ਭੁੱਖ ਲੱਗੀ ਸੀ, ਪਰ ਖਾਣ ਨੂੰ ਦਿਲ ਨਹੀਂ ਕਰਦਾ ਸੀ। ਚਿਮਣਾ ਤੇ ਲਿੰਗੱਪਾ ਦੋਵ੍ਹਾਂ ਦੇ ਮਨਾਂ ਅੰਦਰ ਝੱਖੜ ਝੁੱਲਿਆ ਪਿਆ ਸੀ। ਲਿੰਗੱਪਾ ਸੋਚ ਰਿਹਾ ਸੀ ਕਿ ਕਬਜ਼ਾ ਕਰਨ ਗਏ ਬੰਦੇ ਹਾਲੇ ਤਕ ਮੁੜੇ ਕਿਉਂ ਨਹੀਂ। ਇੰਨੇ ਨੂੰ ਉਹਨੇ ਬਿੜਕ ਸੁਣੀ। ਪੜਦਈਏ ਦੀਆਂ ਖੜਾਵਾਂ ਦੀ ਆਵਾਜ਼ ਆਈ। ਉਹ ਜਿੱਤ ਦੇ ਨਸ਼ੇ ਵਿਚ ਸੀ, "ਗੌੜ ਜੀ ਦੇਖਿਆ ਫੇਰ? ਅਸੀਂ ਚਿਮਣਾ ਦੇ ਖੇਤਾ 'ਤੇ ਕਬਜ਼ਾ ਕਰ ਹੀ ਲਿਆ।"

# 42

ਸਾਉਣ ਸੋਮਵਾਰ ਦਾ ਤਿਉਹਾਰ ਸੀ । ਸਾਰੇ ਕਿਸਾਨ ਕੰਮਕਾਜ ਤੋਂ ਵਿਹਲੇ ਸਨ । ਓਸੇ ਦਿਨ ਨਾਗਪੰਚਮੀ ਵੀ ਸੀ । ਹਰ-ਪਾਸੇ ਖ਼ੁਸ਼ੀਆਂ ਤੇ ਰੌਣਕ ਸੀ । ਪੀਂਘਾਂ ਪਈਆਂ ਹੋਈਆਂ ਸਨ । ਨੂੰਹਾਂ-ਧੀਆਂ ਪਹਿਨ-ਪੱਚਰ ਕੇ ਪੀਂਘਾਂ ਝੂਟਣ ਨਿਕਲੀਆਂ ਸਨ । ਪਿੰਡ ਦੇ ਦਰਵਾਜ਼ੇ 'ਤੇ ਇਕੱਠੀਆਂ ਹੋਈਆਂ ਤੀਂਵੀਆਂ ਨੂੰ ਦੇਖ ਕੇ ਬਿਰਾਦਰ ਨਿੰਗੱਵਾ ਤੋਂ ਤਾਰੱਵਾ ਪੁੱਛਣ ਲੱਗੀ, "ਕਿਉਂ ਚਾਚੀ, ਅੱਜ ਇਥੇ ਦੰਗਲ ਹੋਊਗਾ ?"

"ਦੰਗਲ-ਦੁੰਗਲ ਕੋਈ ਨਹੀਂ ਹੋਣਾ । ਪੰਚੈਤ ਬੈਠੀ ਐ, ਧਰਮਸਾਲਾ 'ਚ ਇਹ ਫੈਸਲਾ ਕਰਨ ਲਈ ਕਿ ਦੰਗਲ ਹੋਵੇ ਜਾਂ ਨਾ ?" ਇਹ ਆਖ ਕੇ ਘਬਰਾਈ ਜਿਹੀ ਲਿੰਗੱਵਾ ਅੱਗੇ ਨਿਕਲ ਗਈ । ਉਹਨੂੰ ਹਮੇਸ਼ਾ ਕਿੰਨੇ ਸਾਰੇ ਕੰਮ ਪਏ ਰਹਿੰਦੇ ਸਨ । ਨਿੰਬੱਕਾ ਉਹਨੂੰ ਛੇੜਦੀ ਕਹਿਣ ਲੱਗੀ, "ਨੀ ਚਾਚੀ, ਨੱਠੀ ਕਿਥੇ ਜਾਂਦੀ ਐਂ ? ਤੈਨੂੰ ਕਿਹੜਾ ਕੋਈ ਪੁੱਛਣ ਲੱਗੈ ਪਈ ਤੇਰੇ ਪੁੱਤ ਨੇ ਕਿੰਨੇ ਦਾਣੇ ਘਰ ਲਿਆ ਕੇ ਰਖੇ ਆ ? ਸੁਣਿਐ ਗੌੜ ਜੀ ਨੇ ਸਾਰਿਆਂ ਦੀ ਬੋਲਣੀ ਬੰਦ ਕਰ 'ਤੀ ਐ, ਇਹ ਆਖ ਕੇ ਕਿ ਉਹਨੇ ਆਪਣੇ ਦਾਣੇ ਗ਼ਰੀਬਾਂ ਨੂੰ ਵੰਡੇ ਐ ।" ਪਿਛਲੀ ਰਾਤ ਲਿੰਗੱਪੇ ਗੌੜ ਨੇ ਗੌੜਨੀ ਪਾਰਵਤੱਵਾ ਦੇ ਕੋਠੇ ਖੁਲ੍ਹਵਾ ਕੇ ਦਾਣੇ ਵੰਡ ਦਿੱਤੇ ਸਨ ।

ਨਿੰਗੱਵਾ ਨੂੰ ਇਸ ਗੱਲ ਦਾ ਪਤਾ ਸੀ । ਪਰ ਉਹਨੇ ਛੇਤੀ ਕੀਤਿਆਂ ਕਦੇ ਕੋਈ ਗੱਲ ਮੰਨੀ ਨਹੀਂ ਸੀ ।

"ਕਿਉਂ ਨੀ ? ਕੀ ਕਹਿੰਦੀ ਐਂ ਤੂੰ ? ਮੇਰੇ ਪੁੱਤ ਨੇ ਕੀਹਦੇ ਦਾਣੇ ਚੋਰੀ ਕਰ ਲਏ ? ਗੌੜ ਆਪ ਚਲਕੇ ਸਾਡੇ ਘਰੇ ਆਇਆ ਸੀ । ਕਹਿੰਦਾ ਭੁੱਖੇ ਕਾਹਨੂੰ ਮਰਨ ਡਹੇ ਹੋ ? ਇਹ ਲਓ, ਜਵਾਰ ! ਸਮਝੀ ? ਫੇਰ ਕਿਤੇ ਅਸੀਂ ਲਏ । ਕੋਈ ਮੈਨੂੰ ਦੱਸੇ, ਜੇ ਗੌੜ ਆਪਣੇ ਹਿੱਸੇ ਦੇ ਦਾਣੇ ਵੰਡਦੈ, ਤਾਂ ਪੰਚੈਤ ਨੂੰ ਸੂਲ ਕਾਹਦਾ ਹੁੰਦੈ ?" ਨਿੰਗੱਵਾ ਨੇ ਅੱਗੋਂ ਸਵਾਲ ਕੀਤਾ ।

ਪਰ ਨਿੰਬੱਕਾ ਨੂੰ ਪਤਾ ਸੀ ਕਿ ਇਹ ਕੋਈ ਸਾਧਾਰਣ ਜਿਹੀ ਗੱਲ ਨਹੀਂ । ਉਹ ਇਹ ਮੰਨਦੀ ਸੀ ਕਿ ਪਡਦਈਏ ਤੇ ਲਿੰਗੱਪੇ ਨੇ ਰਲ ਕੇ ਦਾਣੇ ਲੁੱਟੇ ਹਨ । ਇਸ ਲਈ ਜੋ ਉਸਨੂੰ ਪਤਾ ਸੀ, ਉਹ ਉਹਨੇ ਕਹਿ ਦਿੱਤਾ ।

"ਪਰੂੰ ਸ਼ੰਕਰੱਪਾ ਗੌੜ ਜੀ ਨੇ ਵੀ ਦਾਣੇ ਗ਼ਰੀਬਾਂ ਨੂੰ ਵੰਡੇ ਸਨ । ਪਰ ਉਨ੍ਹਾਂ ਅੱਧੀ ਰਾਤੇ ਦਾਣਿਆਂ ਦੇ ਕੋਠੇ ਨਹੀਂ ਸੀ ਖੋਲ੍ਹੇ । ਦੋਵ੍ਹੀਂ ਹੱਥ ਦਾਣੇ ਨਹੀਂ ਸੀ ਵੰਡੇ । ਤੂੰ ਨਹੀਂ ਜਾਣਦੀ ਚਾਚੀ ? ਰਾਤੀਂ ਕੀ ਹੋਇਆ ? ਹੋਲਗੇਰੀਏ ਤਾਂ ਦਾਣਿਆਂ 'ਤੇ ਟੁੱਟ ਕੇ ਪੈ ਗਏ । ਜਿਹਦੇ ਹੱਥ ਜਿੰਨੇ ਦਾਣੇ ਆਏ, ਉਨੇ ਲੈ ਕੇ ਟਿਭਦਾ ਬਣਿਆ । ਹੋਰ ਤਾਂ ਹੋਰ ਤੂੰ ਸੁਣਿਐ ? ਏਸ ਲੁੱਟ 'ਚ ਬਾਲੱਾਰਾਮ ਕਰਾੜ ਵੀ ਸੀਗਾ । ਇਹ ਕਿਧਰੋਂ ਗ਼ਰੀਬ-ਗੁਰਬਾ ਐ ? ਬਾਰਾਂ ਬੋਰੇ ਲੈ ਗਿਆ, ਕੱਠੇ ਬਾਰਾਂ ! ਪੰਚੈਤ ਪੁੱਛਣ ਲੱਗੀ, ਤਾਂ ਲਿੰਗੱਪਾ ਕਹਿਣ ਲੱਗਾ ਮੇਰੇ ਦਾਣੇ

ਸੀ, ਮੈਂ ਵੰਡ 'ਤੇ, ਤੁਸੀਂ ਕਾਹਨੂੰ ਸੜਦੇ ਹੋ ?''

ਨਿੰਗੱਵਾ ਕਹਿਣ ਲੱਗੀ, ''ਨੀ ਤੈਨੂੰ ਕੀ ਪਤਾ, ਪਿੰਡ ਦੀਆਂ ਗੱਲਾਂ ਦਾ ? ਤੂੰ ਘਰੋਂ ਨਿਕਲਦੀ ਐਂ, ਭੇਡਾਂ-ਬੱਕਰੀਆਂ ਚਰਾਉਣ। ਤਿਕਾਲਾਂ ਨੂੰ ਹਿੱਕ ਲਿਆਉਂਦੀਂ ਐਂ 'ਤੇ ਹੁਣ ਮੇਰੇ ਅੱਗੇ ਆ ਕੇ ਉਘਦੀਆਂ ਪਤਾਲ ਮਾਰੀ ਜਾਂਦੀ ਐ। ਜਿਦਾਂ ਤੈਥੋਂ ਪੁਛੇ ਬਿਨਾਂ ਪਿੰਡ ਦਾ ਕੋਈ ਕੰਮ ਹੀ ਨਹੀਂ ਹੁੰਦਾ।'' ਦੋਹਵੇਂ ਗੱਲਾਂ ਕਰਦੀਆਂ ਕਰਦੀਆਂ ਗੌੜਾਂ ਦੀ ਬੀਹੀ ਕੋਲ ਪਈ ਪੀਂਘ ਲਾਗੇ ਆ ਗਈਆਂ। ਉਨ੍ਹਾਂ ਕੋਲ ਹੋਰ ਤੀਵੀਆਂ ਵੀ ਆ ਗਈਆਂ।

ਨਾਗੱਵਾ ਨੂੰ ਦਾਣੇ ਨਹੀਂ ਮਿਲੇ ਸਨ ਤੇ ਉਹ ਸੜੀ-ਬਲੀ ਬੈਠੀ ਸੀ। ਉਹਨੂੰ ਜਦ ਪਤਾ ਲੱਗਾ ਕਿ ਸਵੇਰ ਤਕ ਨਿੰਗੱਵਾ ਦੇ ਘਰ ਦਾਨਿਆਂ ਦੀਆਂ ਛੇ ਬੋਰੀਆਂ ਆ ਗਈਆਂ, ਤਾਂ ਉਹਨੂੰ ਤਾਂ ਜਿਵੇਂ ਅੱਗ ਲੱਗ ਗਈ।

''ਕਿਉਂਕਿ ਨਿੰਗਵਾ, ਸਾਡੇ ਘਰ ਖਾਣ ਵਾਲੇ ਦਸ ਜੀਅ ਨੇ ਦਸ। ਦਾਣੇ-ਦਾਣੇ ਨੂੰ ਤਰਸ ਦੇ ਐ ਸਾਰੇ। ਫਾਕੇ ਰਖ ਰਖ ਦਿਨ ਟੱਪਦੇ ਐ। ਸਾਨੂੰ ਤਾਂ ਇਕ ਦਾਣਾ ਵੀ ਨਸੀਬ ਨਹੀਂ ਹੋਇਆ। ਤੁਹਾਡੇ ਘਰ 'ਚ ਤੂੰ ਜਾਂ ਤੇਰਾ ਪੁੱਤ। ਸਾਰੇ ਦੋ ਜੀਅ। ਤੇ ਘਰ ਭਰ ਲਿਆ ਛੇ ਬੋਰਿਆਂ ਨਾਲ। ਕਿਉਂ ਨਾ ਭਰੇ ? ਨਵੇਂ ਗੌੜ ਦੀ ਚਾਚੀ ਜੁ ਬਣੀ-ਫਿਰਦੀ ਐ। ਚਲੋ ਚੰਗਾ ਹੋਇਆ।'' ਨਾਗੱਵਾ ਨੇ ਮਿਹਣਾ ਮਾਰਿਆ।

ਨਿੰਗੱਵਾ ਸਫ਼ਾਈ ਦੇਣ ਲੱਗੀ, ''ਨੀ ਤੇਰਾ ਕੀ ਖ਼ਿਆਲ ਐ, ਉਹ ਸਾਰੇ ਦਾਣੇ ਸਾਨੂੰ ਮਿਲਣਗੇ ? ਲਿੰਗੱਪੇ ਗੌੜ ਨੇ ਆਪਣੇ ਹਿੱਸੇ ਦੇ ਦਾਣੇ ਸਾਡੇ ਘਰ ਰੱਖ ਤੇ ਨੇ।'' ਇਹ ਸੁਣ ਕੇ ਨਾਗੱਵਾ ਨੇ ਭੇਤ ਜ਼ਾਹਰ ਕਰ ਦਿੱਤਾ, ''ਕਿਉਂ ਨਹੀਂ, ਕਿਉਂ ਨਹੀਂ ? ਚਲੋ ਚੰਗਾ ਹੋਇਆ। ਤੇਰੇ ਘਰ ਨੂੰਹ-ਪੁੱਤ ਤਾਂ ਆ ਗਏ। ਪੋਤਾ ਵੀ ਆ ਜੂ।'' ਉਹਦਾ ਇਸ਼ਾਰਾ ਚਿਮਣਾ ਵਲ ਸੀ। ਇਸ ਗੱਲ ਦਾ ਸਾਰਿਆ ਨੂੰ ਪਤਾ ਲਗ ਗਿਆ ਸੀ।

ਨਿੰਗੱਵਾ ਇਹਦੇ ਬਾਰੇ ਗੱਲ ਨਹੀਂ ਕਰਨਾ ਚਾਹੁੰਦੀ ਸੀ, ''ਨਹੀਂ, ਮੈਂ ਤਾਂ ਇਹੋ ਜਿਹੀ ਕੋਈ ਗੱਲ ਨਹੀਂ ਸੁਣੀ। ਕਿਉਂ ਨੀ ਨਿੰਬੱਕਾ, ਮੈਂ ਸੁਣਿਐ, ਦਾਨੱਵਾ ਡੇਰੇ 'ਚ ਫੇਰ ਮੁੜ ਕੇ ਆਉਣ ਵਾਲੀ ਐ। ਤੂੰ ਕੁਝ ਸੁਣਿਆ ?'' ਉਹਨੇ ਗੱਲ ਦੂਜੇ ਪਾਸੇ ਪਾ ਦਿੱਤੀ।

''ਨੀ ਚਾਚੀ, ਹੁਣ ਉਹ ਕਾਹਦੇ ਲਈ ਆਊਗੀ ਮੁੜ ਕੇ ? ਸੁਣਿਐ ਬੀਜਾਪੁਰ ਦੇ ਕਿਸੇ ਵੱਡੇ ਵਪਾਰੀ ਨੇ ਉਹਨੂੰ ਫਸਾ ਲਿਐ। ਘਰ-ਬਾਰ ਦੀ ਮਾਲਕਣ ਹੋ ਗਈ ਐ। ਮੇਰਾ ਘਰ ਵਾਲਾ ਪਰਸੋਂ ਬੀਜਾਪੁਰ ਸੌਦਾਪੱਤਾ ਲੈਣ ਗਿਆ ਸੀ। ਓਥੇ ਉਹ ਮਿਲ ਪਈ ਸੀ। ਦੱਸਦਾ ਸੀ, ਉਹ ਆਪਣੇ ਘਰ ਲੈ ਗਈ, ਚੰਗੀ ਖ਼ਾਤਰ ਕੀਤੀ।''

ਇੰਜ ਗੱਲ ਹੋਰ ਪਾਸੇ ਨਿਕਲ ਗਈ ਸੀ ਨਿੰਬੱਕਾ ਕਹਿ ਰਹੀ ਸੀ ਕਿ ਪਡਦਈਏ ਕਰਕੇ ਹੀ ਲਿੰਗੱਪਾ ਇੰਨਾ ਵੱਡਾ ਬਣ ਗਿਆ ਹੈ। ਉਂਜ ਦੇਖੀਏ, ਤਾਂ ਉਹ ਵੀ ਬਾਪੂ ਸਾਹਬ ਵਰਗਾ ਹੀ ਹੈ। ਨਾਗੱਵਾ ਇਸ ਗੱਲ ਨਾਲ ਸਹਿਮਤ ਸੀ। ਇਹ ਤਾਂ ਉਹਦੇ ਅੱਖੀਂ ਦੇਖੀ ਗੱਲ ਸੀ। ਉਹ ਕਹਿਣ ਲਗੀ, ''ਪਿੰਡ 'ਚ ਜੇ ਏਦਾਂ ਦਾ ਗੌੜ ਹੀ ਰਿਹਾ ਤਾਂ, ਸਮਝ ਲਓ ਗਰੀਬਾਂ ਦਾ ਸਤਿਆਨਾਸ ਹੋ ਕੇ ਰਹੂ। ਚੋਰ-ਉੱਚਕਿਆਂ, ਲੁੱਚਿਆਂ ਲਫ਼ੰਗਿਆਂ ਦੀ ਤਾਂ ਕੇਰਾਂ ਚੜ੍ਹ ਮੱਚ ਜਾਊ। ਮੇਰਾ ਘਰ ਵਾਲਾ ਪੀਣੀ ਛਡ ਕੇ ਟਿਕਾਣੇ ਤੇ ਆ ਗਿਆ ਸੀ। ਜਦ ਇਹ ਖਸਮਾਂ ਨੂੰ ਖਾਣਾ ਗੌੜ ਆਇਐ, ਇਹ ਫੇਰ ਲਗ ਗਿਐ ਪੀਣ। ਪੀ ਕੇ ਅੰਨ੍ਹਾ ਹੋ ਕੇ ਆਉਂਦੈ ਤੇ ਰੋਜ਼ ਮੇਰੇ ਪਾਸੇ ਸੇਕਦੈ।''

''ਨੀ ਆਪਣੇ ਘਰ ਵਾਲੇ ਦੇ ਤਾਂ ਗੁਣ ਗਾਉਣ ਲਗੀ ਹੋਈ ਐ; ਜਿਦਾਂ ਉਹ ਨੂੰ ਕੋਈ ਜਾਣਦਾ ਹੀ ਨਹੀਂ ਹੁੰਦਾ । ਬਾਪੂਸਾਹਬ ਦਾ ਰਾਜ ਸੀ ਤਾਂ ਕਿਦਾਂ ਆਕੜ ਕੇ ਤੁਰਦਾ ਸੀ ਤੇਰਾ ਮਰਦ । ਪਡਦਈਏ ਦਾ ਚੇਲਾ ਬਣਿਆ, ਲਿੰਗੱਪੇ ਦੇ ਖੇਤਾਂ 'ਚ ਅੱਗ ਲਾਈ । ਪਿੰਡ ਵਾਲਿਆਂ ਉਹਨੂੰ ਨੰਗਾ ਨਹੀਂ ਸੀ ਕੀਤਾ ! ਜੀਅ-ਜੀਅ ਨੇ ਥੁੱਕਿਆ ਨਹੀਂ ਸੀ ਉਹਦੇ 'ਤੇ ?'' ਲਿੱਗਵਾ ਨੇ ਪੁਰਾਣੀਆਂ ਗੱਲਾਂ ਚਤਾਰੀਆਂ ।

ਨਾਗੱਵਾ ਨੇ ਡੂੰਘਾ ਸਾਹ ਲਿਆ ਤੇ ਕਹਿਣ ਲੱਗੀ, ''ਨੀ ਪਿੰਡ ਨੇ ਥੁੱਕਿਆ ਤਾਂ ਕਿਹੜਾ ਮਾੜਾ ਕੀਤਾ । ਓਦੂੰ ਮਗਰੋਂ ਸ਼ਰਾਬ ਨੂੰ ਹੱਥ ਨਾ ਸੀ ਲਾਇਆ । ਪਰਸੋਂ ਇਹ ਲਿੰਗੱਪੜਾ ਆਇਆ, ਸਾਰੇ ਪਿੰਡ 'ਚ ਗੁੜ ਵੰਡਿਆ । ਓਦਣ ਹੀ ਮੈਨੂੰ ਆਖ ਗਿਆ ਮੈਂ ਰਤਾ ਡੇਰੇ ਚਲਿਆਂ । ਓਥੋਂ ਆਇਆ, ਤਾਂ ਰੱਜਿਆ ਹੋਇਆ ਸੀ ।''

ਨਿੰਬੱਵਾ ਦੀ ਵੀ ਇਹੀ ਕਹਾਣੀ ਸੀ । ਅੱਜ ਤਕ ਉਹਨੇ ਆਪਣੇ ਘਰ ਦੀ ਗੱਲ ਕਦੇ ਬਾਹਰ ਨਹੀਂ ਕਢੀ ਸੀ । ਉਹ ਵੀ ਦੁੱਖ ਫੋਲਣ ਲੱਗੀ, ''ਭੈਣੇ, ਇਨ੍ਹਾਂ ਪੀਣ-ਪਿਆਉਣ ਵਾਲਿਆਂ ਦੀਆਂ ਗੱਲਾਂ ਕਦੋ ਤਕ ਕਰੇਂਗੀ ? ਮੇਰਾ ਪੁਤ ਐ ਨਾ ਮਾਇਆ, ਉਹਦਾ ਔਤਰੇ ਦਾ ਵੀ ਇਹੋ ਹਾਲ ਐ । ਕੱਖ ਭੰਨ ਕੇ ਦੂਹਰਾ ਨਹੀਂ ਕਰਦਾ । ਫ਼ਸਲਾਂ ਆਪਣੇ-ਆਪ ਤਾਂ ਉਗਣੋਂ ਰਹੀਆਂ । ਹੁਣ ਤਾਂ ਨਮੁੜਲ ਜਾਣਾ ਸ਼ਰਾਬ ਵੀ ਡਫਣ ਲਗ ਪਿਐ । ਡੇਰੇ ਚਲੇ ਜਾਂਦੇ, ਜਦ ਉਠਦੈ, ਤਾਂ ਸੂਰਜ ਗੋਡੇ-ਗੋਡੇ ਆਇਆ ਹੁੰਦੈ । ਪਿੰਡ ਦੇ ਸਾਰੇ ਮੁੰਡੇ ਭਲਵਾਨੀ ਛਡ ਕੇ ਡੇਰੇ ਦੇ ਵੱਸ ਪੈ ਗਏ, ਭੈਣੇ । ਵਰ੍ਹੇ-ਦਿਨਾਂ ਦੇ ਦਿਨ ਵੀ ਘਰ ਰੋਟੀ ਖਾਣ ਨਹੀਂ ਆਇਆ । ਕੀ ਕਰਾਂ, ਭੈਣ ? ਪਡਦਈਏ ਦੇ ਹੱਥੋਂ ਕਦੇ ਕੋਈ ਭਲਾਈ ਹੋਈ ਐ ? ਗੌੜ ਜੀ ਦੇ ਘਰ ਦੀ ਇੱਜ਼ਤ ਇਹਨੇ ਰੋਲ ਕੇ ਰਖ 'ਤੀ । ਹੁਣ ਉਹਦਾ ਵਿਚਾਰੀ ਦਾ ਬਚਿਆ ਹੀ ਕੀ ਐ ? ਸੁਣਿਐ ਭਲਕੇ ਸਾਰਾ ਲਾਣਾ ਉਹਦੇ ਖੇਤਾਂ 'ਚ ਹਲ ਚਲਾਉਣ ਚਲੇ ਐ ।'' ਨਿੰਬੱਵਾ ਹੰਝੂ ਨਾ ਰੋਕ ਸਕੀ ।

ਆਪਣੇ ਥਾਂ ਹਰ ਕੋਈ ਦੁਖੀ ਸੀ । ਸ਼ੁਰੂ ਸ਼ੁਰੂ ਵਿਚ ਨਿੰਗਵਾ ਦਾ ਪੁਤ ਲਿੰਗੱਪੇ ਨਾਲ ਖਾਰ ਖਾਂਦਾ ਸੀ । ਪਰ ਹੁਣ ਉਹਦੇ ਨਾਲੋਂ ਕਦੇ ਅੱਡ ਹੀ ਨਹੀਂ ਹੁੰਦਾ ਸੀ । ਹੁਣ ਨਿੰਗੱਵਾ ਪਾਰਵਤੱਵਾ ਦੇ ਸਾਹਮਣੇ ਹੋਣੋਂ ਝੱਕਦੀ ਸੀ । ਪੁਸ਼ਤੋ-ਪੁਸ਼ਤੀ ਇਸ ਟੱਬਰ ਨੇ ਗੌੜਾਂ ਦਾ ਲੂਣ ਖਾਧਾ ਸੀ । ਅੱਜ ਕੀ ਹੋ ਗਿਆ ਸੀ ? ਉਹਦਾ ਹੀ ਪੁਤ ਅੱਜ ਓਸੇ ਖ਼ਾਨਦਾਨ ਨੂੰ ਰੋਲਣ ਵਿਚ ਲੱਗਾ ਹੋਇਆ ਸੀ । ਇਕੱਲਾਕਾਰਾ ਪੁਤ ਸੀ; ਉਹਨੂੰ ਬਥੇਰਾ ਸਮਝਾਇਆ ਸੀ । ਨਾਲ ਉਹਨੂੰ ਇਹ ਡਰ ਵੀ ਖਾਈ ਜਾਂਦਾ ਸੀ ਕਿ ਭਲਕ ਨੂੰ ਲਿੰਗੱਪੇ ਨੇ ਚਿਮਣਾ ਸਮੇਤ ਉਨ੍ਹਾਂ ਦੇ ਘਰ ਡੇਰਾ ਪਾ ਲਿਆ ਤਾਂ ਕੀ ਹੋਏਗਾ ? ਇਕ ਵਾਰੀ ਹਾਂ ਕਰਕੇ ਹੁਣ ਉਹ ਨਾਂਹ ਕਿਸ ਤਰ੍ਹਾਂ ਕਰ ਸਕਦੀ ਸੀ ? ਤੇ ਦੂਜੇ ਪਾਸੇ ਦੁਨੀਆਂ ਨੂੰ ਮੂੰਹ ਦਿਖਾਉਣ ਜੋਗੀ ਵੀ ਨਹੀਂ ਰਹੀ ਸੀ ।

ਪੀਂਘਾਂ ਆਸਮਾਨਾਂ ਨੂੰ ਛੂਹ ਰਹੀਆਂ ਸਨ । ਇਸ ਖ਼ੁਸ਼ੀ ਵਿਚ ਔਰਤਾਂ ਨੇ ਜ਼ਿੰਦਗੀ ਦੀ ਕੁੜੱਤਣ ਭੁਲਾਈ ਹੋਈ ਸੀ ।

ਅੱਜ ਪੰਚਾਇਤ ਜੁੜੀ ਸੀ, ਇਸ ਗੱਲ ਨੂੰ ਵਿਚਾਰਨ ਲਈ ਕਿ ਕਲ੍ਹ ਰਾਤ ਲਿੰਗੱਪੇ ਤੇ ਪਡਦਈਏ ਨੇ ਰਲ ਕੇ ਗੌੜਨੀ ਦੇ ਦਾਣੇ ਕਿਉਂ ਲੁਟੇ ਸਨ ? ਪਰ ਹੋਇਆ ਕੁਝ ਨਾ ਸਿਰਫ ਗੱਲਾਂ ਹੋਈਆਂ, ਬਹਿਸ-ਮੁਬਾਹਸਾ ਹੋਇਆ । ਹਰ ਕੋਈ ਆਪਣਾ ਰਾਗ ਅਲਾਪਦਾ

ਰਿਹਾ। ਪਾਰਵੱਤਵਾ ਦੇ ਹਮਾਇਤੀਆਂ ਨੇ ਸਾਬਤ ਕਰਨ ਦੀ ਪੂਰੀ ਵਾਹ ਲਾਈ ਕਿ ਲਿੰਗੱਪੇ ਨੇ ਇਹ ਬੜਾ ਮਾੜਾ ਕੰਮ ਕੀਤਾ ਹੈ। ਇਹ ਸਰੀਹਣ ਜੁਰਮ ਹੈ। ਪਰ ਲਿੰਗੱਪੇ ਦੇ ਜੋਟੀਦਾਰ ਕਹਿੰਦੇ ਸੀ ਕਿ ਉਹਨੇ ਕੋਈ ਜੁਰਮ ਨਹੀਂ ਕੀਤਾ। ਉਹਨੇ ਆਪਣੇ ਹਿੱਸੇ ਆਉਂਦੇ ਦਾਣੇ ਗ਼ਰੀਬ-ਗੁਰਬਿਆਂ ਨੂੰ ਹੀ ਵੰਡੇ। ਤਾਂ ਇਹ ਸ਼ੰਕਰੱਪਾ ਗੌੜ ਜੀ ਦੇ ਦਰਸਾਏ ਰਾਹ ਉਤੇ ਚਲਿਆ ਸੀ। ਇਸ ਹਾਲਤ ਵਿਚ ਪੰਚਾਇਤ ਫ਼ੈਸਲਾ ਨਾ ਕਰ ਸਕੀ। ਬਾਲਾਚਾਰੀਆ ਨੇ ਇਕ ਵਾਰ ਬਹਿਸ ਵਿਚ ਹਿੱਸਾ ਲਿਆ, ਤਾਂ ਕਿਸੇ ਨੇ ਉਹਨੂੰ ਚੁਪ ਕਰਾ ਦਿੱਤਾ ਤੇ ਉਹਨੇ ਬਹੁਤ ਹੱਤਕ ਮਹਿਸੂਸ ਕੀਤੀ। ਅੱਜ ਤਕ ਕਿਸੇ ਨੇ ਉਹਨੂੰ 'ਓਏ' ਤਕ ਨਹੀਂ ਕਿਹਾ ਸੀ। ਅੱਜ ਇਹ ਵੀ ਹੋ ਗਿਆ। ਉਹ ਉਠ ਕੇ ਤੁਰ ਪਿਆ, ਤਾਂ ਲਿੰਗੱਪੇ ਦੇ ਹਮਾਇਤੀਆਂ ਨੇ ਆਵਾਜ਼ੇ ਕੱਸੇ। ਪੰਚਾਇਤ ਉਠ ਗਈ। ਲਿੰਗੱਪਾ ਬੇਦਾਗ਼ ਬਚ ਗਿਆ।

ਲਿੰਗੱਪੇ ਦਾ ਸਵੈ-ਵਿਸ਼ਵਾਸ ਵਧ ਰਿਹਾ ਸੀ। ਨਾਗਪੰਚਮੀ ਦੇ ਅਗਲੇ ਦਿਨ ਤਸੀਲੋਂ ਕੋਈ ਸਿਪਾਹੀ ਹੁਕਮਨਾਮਾ ਲਿਆਇਆ।

ਗਿਬਸਨ ਸਾਹਬ ਨੇ ਹੁਕਮ ਘੱਲਿਆ ਸੀ ਕਿ ਪਾਦੱਲੀ ਦੇ ਕਾਲ੍ਹ-ਮਾਰੇ ਕਿਸਾਨਾਂ ਨੂੰ ਜਿੰਨੀ ਤਕਾਵੀਆਂ ਚਾਹੀਦੀਆਂ ਹਨ, ਉਹ ਮਨਜ਼ੂਰ ਕਰ ਦਿੱਤੀਆਂ ਜਾਣਗੀਆਂ। ਜਿੰਨੀ ਰਕਮ ਲੋੜੀਂਦੀ ਹੈ, ਉਹਦਾ ਵੇਰਵਾ ਲਿੰਗੱਪਾ ਤਿਆਰ ਕਰਕੇ ਘਲ ਦੇਵੇ। ਤੇ ਸਾਰੇ ਮੁਜ਼ਾਰਿਆਂ ਨੂੰ ਲੈ ਕੇ ਤਸੀਲੇ ਆ ਜਾਏ। ਸ਼ਾਮਰਾਓ ਆਪਣੇ ਬਾਲ-ਬੱਚਿਆਂ ਨੂੰ ਲੈਣ ਇੰਦਰਪੁਰ ਗਿਆ ਹੋਇਆ ਸੀ। ਲਿੰਗੱਪੇ ਨੇ ਸੋਚਿਆ—ਚਲੋ ਚੰਗਾ ਹੋਇਆ। ਇਸ ਨੇਕ ਕੰਮ ਦਾ ਸਿਹਰਾ ਕਿਸੇ ਹੋਰ ਦੇ ਸਿਰ ਕਿਉਂ ਬੱਝੇ! ਉਹ ਫੁੱਲ ਕੇ ਕੁੱਪਾ ਹੋ ਗਿਆ।

ਲਿੰਗੱਪੇ ਨੇ ਪਿੰਡ ਵਿਚ ਡੌਂਡੀ ਫਿਰਾਈ ਕਿ ਤਕਾਵੀਆਂ ਲੈਣ ਵਾਲੇ ਸਾਰੇ ਮੁਜ਼ਾਰੇ ਦੁਪਹਿਰ ਤਕ ਧਰਮਸ਼ਾਲਾ ਵਿਚ ਇਕੱਠੇ ਹੋ ਜਾਣ। ਲੋਕਾਂ ਨੂੰ ਲੱਗਾ ਕਿ ਲਿੰਗੱਪੇ ਦੀਆਂ ਜੜ੍ਹਾਂ ਹੁਣ ਪਿੰਡ ਵਿਚ ਲਗ ਗਈਆਂ ਹਨ।

ਡੌਂਡੀ ਪਿੱਟਣ ਵਾਲੇ ਦੇ ਮੁੜਨ ਤਕ ਲੋਕ ਧਰਮਸ਼ਾਲਾ ਵਿਚ ਆਉਣੇ ਸ਼ੁਰੂ ਹੋ ਗਏ। ਲਿੰਗੱਪੇ ਨੇ ਸਾਰਿਆਂ ਨੂੰ ਕਿਹਾ ਕਿ ਉਹ ਸ਼ਹਿਰ ਚਲਣ ਲਈ ਤਿਆਰ ਹੋ ਜਾਣ। ਇਹ ਆਖ ਕੇ ਉਹ ਡੇਰੇ ਨੂੰ ਚਲੇ ਗਿਆ। ਹਾਲੇ ਉਹ ਪਡਦਈਏ ਤੋਂ ਬਾਹਰ ਨਹੀਂ ਹੋਇਆ ਸੀ। ਪਡਦਈਏ ਨੇ ਸਲਾਹ ਦਿੱਤੀ ਕਿ ਮੁਜ਼ਾਰਿਆਂ ਨੂੰ ਅਸਾਨੀ ਨਾਲ ਤਕਾਵੀਆਂ ਨਾ ਮਿਲਣ। ਉਹਨੇ ਇਹ ਸ਼ਰਤ ਰਖਣ ਲਈ ਕਿਹਾ ਕਿ ਪਹਿਲਾਂ ਮੁਜ਼ਾਰੇ ਪਾਰਵੱਤਵਾ ਦੇ ਖੇਤਾਂ ਉਤੇ ਕਬਜ਼ਾ ਕਰਨ ਵਿਚ ਮਦਦ ਕਰਨ, ਉਨ੍ਹਾਂ ਨੂੰ ਫੇਰ ਤਕਾਵੀਆਂ ਮਿਲਣਗੀਆਂ। ਲਿੰਗੱਪੇ ਨੂੰ ਇਹ ਗੱਲ ਬੜੀ ਜਚੀ।

ਸ਼ਹਿਰ ਜਾਣ ਨੂੰ ਤਿਆਰ ਹੋ ਕੇ ਮੁਜ਼ਾਰੇ ਗੌੜ ਨੂੰ ਲੈਣ ਡੇਰੇ ਆਏ। ਪਡਦਈਆ ਬੜੇ ਤਪਾਕ ਨਾਲ ਉਠਿਆ। ਉਹਨੇ ਸਾਰਿਆਂ ਤੋਂ ਸੁੱਖ ਸਾਂਦ ਪੁੱਛੀ ਤੇ ਫੇਰ ਹੌਲੀ-ਦੇਣੀਂ ਆਪਣੇ ਦਿਲ ਦੀ ਗੱਲ ਆਖ ਦਿੱਤੀ। ਉਹਨੇ ਕਿਹਾ ਕਿ ਜਦ ਗੌੜ ਲੋਕਾਂ ਦੀ ਮਦਦ ਕਰਨ ਵਿਚ ਕੋਈ ਕਸਰ ਨਹੀਂ ਛਡ ਰਿਹਾ, ਤਾਂ ਉਨ੍ਹਾਂ ਦਾ ਵੀ ਫ਼ਰਜ਼ ਬਣਾ ਹੈ ਕਿ ਉਹ ਪਾਰਵੱਤਵਾ ਦੇ ਖੇਤਾਂ ਉਤੇ ਕਬਜ਼ਾ ਕਰਨ ਵਿਚ ਗੌੜ ਦਾ ਸਾਥ ਦੇਣ। ਉਹਨੇ ਫ਼ੈਸਲਾ ਸੁਣਾ ਦਿੱਤਾ ਕਿ ਜਿਹੜਾ ਵੀ ਮੁਜ਼ਾਰਾ ਸਹੁੰ ਨਹੀਂ ਖਾਏਗਾ, ਉਹਨੂੰ ਮਦਦ ਦਿਵਾਉਣ ਵਿਚ ਗੌੜ ਜੀ ਕੁਝ ਨਹੀਂ ਕਰ ਸਕਣਗੇ।

ਲੋਕਾਂ ਨੂੰ ਹੁਣ ਤਕ ਪਤਾ ਲਗ ਗਿਆ ਸੀ ਕਿ ਪਡਦਈਆ ਉਨ੍ਹਾਂ ਤੋਂ ਕੀ ਚਾਹੁੰਦਾ ਹੈ। ਇਕ ਜਣਾ ਉਠਿਆ ਤੇ ਸਹਿਵਨ ਕਹਿਣ ਲੱਗਾ, "ਇਹਦੇ 'ਚ ਕਹਿਣ ਸੁਣਨ ਵਾਲੀ ਕੀ ਗੱਲ ਐ ਜੀ ? ਪਹਿਲਾਂ ਤੋਂ ਸਭ ਕੁਝ ਮੁੱਕਰਰ ਐ। ਬੱਝੀ-ਬਝਾਈ ਰਕਮ ਐ। ਪਹਿਲਾਂ ਵੀ ਦਿੰਦੇ ਸੀ, ਹੁਣ ਵੀ ਦਿਆਂਗੇ। ਗੌੜ ਦਾ ਜੋ ਵੀ ਹਿੱਸਾ-ਪੱਤੀ ਹੋਇਆ ਅਸੀਂ ਜ਼ਰੂਰ ਦਿਆਂਗੇ।" ਬਾਕੀਆਂ ਨੇ ਵੀ ਹੁੰਗਾਰਾ ਭਰਿਆ।

ਪਡਦਈਏ ਨੇ ਸ਼ਾਬਾਸ਼ ਆਖੀ, "ਓਏ ਇਹ ਗੱਲ ਆਖਣ ਦੀ ਨਹੀਂ। ਤੁਹਾਡੇ ਸਮਝਣ ਦੀ ਐ। ਜ਼ਰਾ ਸੋਚੋ ! ਪਿੰਡ 'ਚ ਲਿੰਗੱਪਾ ਜੀ ਗੌੜ ਹੋ ਕੇ ਆਏ। ਪਰ ਇਨ੍ਹਾਂ ਦੇ ਨਾਂ ਚੱਪਾ ਵੀ ਜ਼ਮੀਨ ਹੈਗੀਆ ? ਇਹ ਗੱਲ ਨਾ ਉਹਨੂੰ ਸੋਭਦੀ ਐ ਤੇ ਨਾ ਤੁਹਾਨੂੰ। ਚਿਮਣਾ ਵਰਗੀ ਦੇ ਖੇਤ ਉਤੇ ਕਬਜ਼ਾ ਕਰਨ 'ਚ ਸਾਰੇ ਪਿੰਡ ਨੇ ਮਦਤ ਕੀਤੀ। ਪਰ ਗੌੜ ਵਾਸਤੇ ਤੁਸੀਂ ਕੁਝ ਸੋਚਿਆ ! ਕੁਝ ਕੀਤਾ ? ਏਸ ਲਈ ਮੇਰੀ ਸੁਣੋ, ਤੇ ਲਿੰਗੱਪਾ ਜੀ ਨੂੰ ਇਨ੍ਹਾਂ ਦੇ ਹੱਕ ਦੇ ਖੇਤਾਂ ਉਤੇ ਕਬਜ਼ਾ ਕਰਵਾ ਦਿਓ। ਅਹਿਸਾਨ ਐਦਾਂ ਹੀ ਉਤਰਦੇ ਹੁੰਦੇ ਨੇ, ਸਮਝੇ ?"

ਮੁਜ਼ਾਰੇ ਸਾਰੀ ਗੱਲ ਸਮਝ ਗਏ। ਉਨ੍ਹਾਂ ਨੇ ਥੋੜ੍ਹੀ ਦੇਰ ਸੋਚ-ਵਿਚਾਰ ਕੀਤੀ। ਪਡਦਈਏ ਦੀ ਗੱਲ ਵਿਚ ਜ਼ਰੂਰ ਕੁਝ ਹੈ ਸੀ। ਪਰ ਇੰਨੀ ਆਸਾਨੀ ਨਾਲ ਗੱਲ ਬਣ ਜਾਏ, ਇਹ ਵੀ ਸੰਭਵ ਨਹੀਂ ਸੀ। ਇਕ ਮੁਜ਼ਾਰਾ ਉਠ ਕੇ ਪੁੱਛਣ ਲੱਗਾ, "ਬਾਬਿਓ ਗੱਲ ਤੁਹਾਡੀ ਠੀਕ ਐ। ਪਰ ਵੱਡੀ ਮੁਸ਼ਕਲ ਵੀ ਐ। ਅਸੀਂ ਨਾਨੇ ਦੇ ਖੇਤ ਦਾ ਕਬਜ਼ਾ ਦਿਵਾਇਆ। ਕਿਉਂਕਿ ਉਹਦੇ 'ਚ ਹਾਲੇ ਬੀਜਾਈ ਨਹੀਂ ਹੋਈ ਸੀ। ਤੁਸੀਂ ਆਪ ਬੀ ਸੁੱਟ ਕੇ ਖੇਤ ਕ਼ਾਬੂ 'ਚ ਕਰ ਲਿਆ, ਇਹ ਤਾਂ ਗੱਲ ਠੀਕ ਹੋ ਗਈ। ਪਰ ਪਾਰਵੱਤਵਾ ਦੇ ਖੇਤਾਂ ਦੀ ਗੱਲ ਹੋਰ ਐ। ਹੁਣ ਕਬਜ਼ਾ ਕਿਦਾਂ ਹੋਊ ? ਅਗਲੀ ਫ਼ਸਲ ਤੇ ਕਬਜ਼ਾ ਹੋਊਗਾ।"

ਪਡਦਈਏ ਨੇ ਇਸ ਮਾਮਲੇ ਬਾਰੇ ਵੀ ਸੋਚਿਆ ਹੋਇਆ ਸੀ। ਉਹ ਕਹਿਣ ਲੱਗਾ, "ਬਈ ਪਾਰਵੱਤਵਾ ਨੇ ਬੀ ਸੁੱਟ 'ਤਾ, ਤਾਂ ਕੀ ਹੋਇਆ ? ਅਸੀਂ ਚਲ ਕੇ ਫੇਰ ਹਲ ਵਾਹ ਦਿੰਦੇ ਹਾਂ ! ਨਵੇਂ ਸਿਰਿਓਂ ਬੀ ਪਾ ਦਿਆਂਗੇ। ਤੇ ਕਬਜ਼ਾ ਹੋ ਜਾਊ।" ਲਿੰਗੱਪੇ ਨੇ ਵੀ ਇਸ ਗੱਲ ਨਾਲ ਸਹਿਮਤੀ ਪ੍ਰਗਟਾਈ।

ਸਾਰੇ ਮੁਜ਼ਾਰੇ ਅਨਪੜ੍ਹ ਸਨ, ਪਰ ਉਹ ਸੰਸਕਾਰੀ ਲੋਕ ਸਨ। ਉਹ ਗ਼ਰੀਬ ਭਾਵੇਂ ਸਨ, ਪਰ ਅਣਖੀਲੇ ਸਨ। ਖੇਤ ਉਨ੍ਹਾਂ ਲਈ ਰੱਬ ਤੋਂ ਵੀ ਵਧ ਕੇ ਸਨ। ਉਨ੍ਹਾਂ ਨੂੰ ਸਾਧ ਦੀਆਂ ਗੱਲਾਂ ਸੁਣ ਕੇ ਬੜਾ ਧੱਕਾ ਲੱਗਾ। ਪੁੰਗਰੇ ਖੇਤ ਵਿਚ ਹਲ ਚਲਾਉਣ ਨਾਲੋਂ ਵੱਡਾ ਪਾਪ ਕੋਈ ਨਹੀਂ ਸੀ।

ਸਾਧ ਦੀ ਗੱਲ ਸੁਣ ਕੇ ਸਾਰਿਆਂ ਨੇ ਕਿਹਾ, "ਇਹ ਕੀ ਕਹਿੰਦੇ ਹੋ, ਬਾਬਿਓ ? ਅਸੀਂ ਸਾਰੇ ਕਿਸਾਨ ਆਂ। ਖੇਤਾਂ ਨੂੰ ਪੂਜਣ ਵਾਲੇ ਕਿਸਾਨ। ਖੇਤ ਸਾਡੀ ਮਾਂ ਬਰੋਬਰ ਹਨ। ਇਹਦੀ ਕੁੱਖੋਂ ਜੰਮਦੇ ਆਂ, ਇਹਦੀ ਗੋਦ 'ਚ ਮਰਦੇ ਆਂ। ਅਸੀਂ ਬੀ ਉਲਟਾ ਕੇ ਪਾਪ ਨਹੀਂ ਕਰਨਾ। ਕੋਈ ਮਾਂ ਨਾਲ ਬੁਰਾ ਕਰਨ ਵਾਲਾ ਹੀ ਇਹ ਕੰਮ ਕਰੂਗਾ। ਇਹ ਰਈਅਤ ਦਾ ਧਰਮ ਨਹੀਂ ਐ, ਸਵਾਮੀ ਜੀ, ਬੱਸ ਸਾਨੂੰ ਏਸ ਗੱਲੋਂ ਮੁਆਫ਼ ਕਰ ਦਈਓ। ਬਾਕੀ ਜੋ ਤੁਸੀਂ ਕਹੋਗੇ, ਉਹ ਸਾਨੂੰ ਮੰਜ਼ੂਰ ਐ।"

ਪਡਦਈਆ ਅੱਗੋਂ ਬੋਲਿਆ, "ਤੁਹਾਡਾ ਕੀ ਖ਼ਿਆਲ ਐ ਸਾਨੂੰ ਰਈਅਤ ਦੇ ਧਰਮ

ਦਾ ਇਲਮ ਨਹੀਂ ਐ ? ਪਰ ਧਰਮ ਉਹ ਹੁੰਦੈ, ਜੋ ਵੇਲੇ ਨਾਲ ਬਦਲਿਆ ਜਾ ਸਕੇ। ਇਹ ਗੱਲ ਠੀਕ ਐ ਕਿ ਪੁੰਗਰੇ ਹੋਏ ਖੇਤ ਨੂੰ ਵਾਹੁਣਾ ਠੀਕ ਨਹੀਂ ! ਪਾਪ ਹੈ। ਪਰ ਮੈਨੂੰ ਦਸੋ ਪਿੰਡ ਦਾ ਮਾਈਬਾਪ ਗੌੜ ਭੁੱਖ ਮਰੇ, ਤਾਂ ਉਹ ਪਾਪ ਨਹੀਂ ? ਮੈਂ ਤਾਂ ਕਹਿੰਦਾਂ ਇਹ ਸਭ ਤੋਂ ਵੱਡਾ ਪਾਪ ਐ। ਜ਼ਰਾ ਸੋਚੋ, ਬੀ ਪਾ 'ਤਾ। ਮੀਂਹ ਨਾ ਪਿਆ, ਬੀ ਸੁੱਕ ਗਏ। ਓਸ ਹਾਲਤ 'ਚ ਕੀ ਕਰੋਗੇ ? ਚੁੱਪ ਬਹਿ ਜਾਓਗੇ ? ਜਾਂ ਮੀਂਹ ਪੈਣ ਤੇ ਨਵੇਂ ਸਿਰਿਓਂ ਫੇਰ ਬੀਜਾਈ ਕਰ ਦਿਓਗੇ ? ਜਾਣੋਂ ਹੁਣ ਵੀ ਐਦਾਂ ਹੀ ਹੋਇਐ। ਮੇਰੀ ਮੰਨੋਂ ਤਾਂ ਫ਼ਜ਼ੂਲ ਦੇ ਝਮੇਲਿਆਂ 'ਚ ਨਾ ਪਵੋ। ਪਾਪ-ਪੁੰਨ ਦੀਆਂ ਗੱਲਾਂ ਮੇਰੇ ਤਾਈਂ ਛਡ ਦਿਓ। ਉਹ ਸਾਰਾ ਬੋਝ ਮੈਂ ਆਪੇ ਚੁੱਕ ਲਊਂ। ਮੈਨੂੰ ਦਸੋ, ਜੇ ਤੁਹਾਡੇ ਖੇਤਾਂ 'ਚ ਕਿਸੇ ਨੇ ਬੀ ਪਾ 'ਤਾਂ, ਤਾਂ ਚੁੱਪ ਬੈਠੇ ਰਹੋਗੇ ! ਨਹੀਂ ਨਾ ? ਮੈਂ ਵੀ ਇਹੀ ਆਖਦਾਂ। ਗੌੜ ਜੀ ਦੇ ਹਿੱਸੇ ਦੀ ਜ਼ਮੀਨ ਇਨ੍ਹਾਂ ਨੂੰ ਮਿਲਣੀ ਹੀ ਚਾਹੀਦੀ ਐ। ਇਸ ਪੁੰਨ ਵਾਲੇ ਯੱਗ ਵਿਚ ਸਾਰੇ ਹਿੱਸਾ ਪਾਓ। ਜਿਹਨੂੰ ਮੇਰੀ ਗੱਲ ਜਚਦੀ ਐ, ਉਹ ਮੇਰੇ ਪੈਰਾਂ ਨੂੰ ਹੱਥ ਲਾ ਦੇਵੇ। ਜਿਹਨੂੰ ਨਹੀਂ ਜਚਦੀ, ਉਹ ਸਾਫ਼-ਸਾਫ਼ ਦੱਸ ਦਵੇ।"

ਕਿਸਾਨਾਂ ਦੀਆਂ ਦੋ ਰਾਵਾਂ ਹੋ ਗਈਆਂ। ਇਕ ਧੜਾ ਕਹਿੰਦਾ ਸੀ ਕਿ ਸਾਧ ਦੀ ਗੱਲ ਮੰਨਣ ਵਿਚ ਕੋਈ ਹਰਜ਼ ਨਹੀਂ। ਦੂਜਾ ਧੜਾ ਅੜਿਆ ਬੈਠਾ ਸੀ।

ਮਾਯੱਪਾ ਉਠਿਆ ਤੇ ਸਾਧ ਕੋਲ ਗਿਆ। ਉਹਨੇ ਉਹਦੇ ਪੈਰੀਂ ਹੱਥ ਲਾਏ ਤੇ ਕਿਹਾ, "ਗੁਰੂ ਮ੍ਹਾਰਾਜ ਦੇ ਚਰਣਾਂ ਨੂੰ ਛੂਹ ਕੇ ਸਹੁੰ ਖਾਂਦਾ। ਮੈਨੂੰ ਬਾਬੇ ਜੋ ਹੁਕਮ ਦੇਣਗੇ, ਉਹ ਪੂਰਾ ਕਰੂੰਗਾ।" ਸਾਧ ਦਾ ਮੂੰਹ ਖਿੜ ਗਿਆ। ਉਹਨੇ ਬੜੇ ਪਿਆਰ ਨਾਲ ਮਾਯੱਪੇ ਦੀ ਪਿੱਠ ਉਤੇ ਹੱਥ ਫੇਰਿਆ। ਉਹਦੀ ਠੋਢੀ ਉਪਰ ਚੁੱਕੀ ਤੇ ਕਹਿਣ ਲੱਗਾ, "ਇਹਨੂੰ ਕਹਿੰਦੇ ਆ ਗੁਰੂ ਭਗਤੀ। ਜੇ ਪਿੰਡ 'ਚ ਦਸ ਬੰਦੇ ਐਹੋ-ਜਿਹੇ ਮਿਲ ਜਾਣ, ਤਾਂ ਪਿੰਡ ਤੇ ਰਾਜ ਕੀਤਾ ਜਾ ਸਕਦੈ, ਰਾਜ। ਸਵਾਰਥੀ ਹਜ਼ਾਰਾਂ ਦੀ ਗਿਣਤੀ 'ਚ ਹੋਣ ਤਾਂ ਵੀ ਕੀ ਫ਼ਾਇਦਾ ? ਤਕਾਵੀ ਦੀ ਲੋੜ ਹੋਵੇ ਤਾਂ ਗੌੜ ਜੀ ਦਾ ਚੇਤਾ ਆ ਜਾਂਦੈ। ਪਰ ਜਦ ਇਨ੍ਹਾਂ ਦੇ ਖੇਤਾਂ ਵਿਚ ਹਲ ਚਲਾਉਣ ਦਾ ਵੇਲਾ ਆਉਂਦੈ ਤਾਂ ਧਰਮ-ਕਰਮ ਦੀਆਂ ਗੱਲਾਂ ਚੇਤੇ ਆ ਜਾਂਦੀਐ। ਛਡੋ ਪਰ੍ਹਾਂ ਇਨ੍ਹਾਂ ਅਕ੍ਰਿਤਘਨਾਂ ਦੀਆਂ ਗੱਲਾਂ। ਮਾਯੱਪਾ ਪੁੱਤਰ, ਚੇਲਾ ਹੋਵੇ ਤਾਂ ਤੇਰੇ ਵਰਗਾ, ਨਹੀਂ ਤਾਂ ਹੋਵੇ ਹੀ ਨਾ।" ਇਹ ਸੁਣ ਇਕ ਹੋਰ ਮੁਜ਼ਾਰਾ ਉਠ ਕੇ ਪੁੱਛਣ ਲੱਗਾ, "ਸਵਾਮੀ ਜੀ, ਇਹ ਗੱਲ ਵੀ ਸੋਚੀ ਐ ਤੁਸੀਂ ਪਈ ਅੱਜ ਅਸੀਂ ਹਲ ਵਾਹ ਦਿੰਦੇ ਆਂ ਤਾਂ ਭਲਕ ਨੂੰ ਗੌੜਨੀ ਫੇਰ ਹਲ ਵਾਹ ਸਕਦੀ ਐ। ਇਹ ਗੇੜ ਚਲ ਪਿਆ, ਤਾਂ ਫੇਰ ?"

"ਬਈ ਜੇ ਐਂ ਖੇਤ ਵਿਹਲੇ ਪਏ ਰਹਿੰਦੇ ਆਂ ਤਾਂ ਰਹਿਣ। ਜਦ ਕੋਈ ਸ਼ੁਭ ਕੰਮ ਕਰਨਾ ਹੁੰਦੈ ਤਾਂ ਇਹ ਸਭ ਕੁਸ਼ ਹੋਇਆ ਹੀ ਕਰਦੈ। ਜੇ ਕੋਈ ਜਾਣ-ਬੁੱਝ ਕੇ ਖੇਤ ਖ਼ਾਲੀ ਛਡ ਦਏ, ਤਾਂ ਪਾਪ ਲਗਦੈ। ਪਰ ਅਸੀਂ ਤਾਂ ਪਿੰਡ ਦੇ ਮਾਈਬਾਪ ਗੌੜ ਦੀ ਮਦਤ 'ਤੇ ਚਲੇ ਆਂ। ਨਿੱਕੀਆਂ-ਮੋਟੀਆਂ ਗੱਲਾਂ ਵਿਚਾਰਨ ਦਾ ਕੋਈ ਫ਼ਾਇਦਾ ਨਹੀਂ ਅੱਗੇ ਦੀ ਚਿੰਤਾ ਤੁਸੀਂ ਨਾ ਕਰੋ। ਭੁੱਖੇ ਨਹੀਂ ਮਰਨ ਲੱਗੇ।" ਪਡਦਈਏ ਨੇ ਕਈ ਦਲੀਲਾਂ ਦਿੱਤੀਆਂ।

ਪਰ ਤਾਂ ਵੀ ਮੁਜ਼ਾਰਿਆਂ ਨੂੰ ਕੋਈ ਦਲੀਲ ਪਹੁ ਨਹੀਂ ਰਹੀ ਸੀ। ਇਨ੍ਹਾਂ ਨੇ ਪੁਸ਼ਤੋ-ਪੁਸ਼ਤੀ ਸ਼ੰਕਰੱਪਾ ਗੌੜ ਦਾ ਲੂਣ ਖਾਧਾ ਸੀ। ਉਨ੍ਹਾਂ ਨੇ ਸਾਫ਼ ਨਾਂਹ ਕਰ ਦਿੱਤੀ। ਅਗੋਂ ਸਾਧ ਵੀ ਆਕੜ ਕੇ ਕਹਿਣ ਲੱਗਾ ਕਿ ਫੇਰ ਤਕਾਵੀਆਂ ਦੀ ਉਮੀਦ ਵੀ ਛਡ ਦਿਓ।

ਸਾਧ ਦੇ ਹਮਾਇਤੀ ਮੁਜ਼ਾਰੇ ਕਹਿਣ ਲੱਗੇ, "ਪਿੰਡ ਦੇ ਗੌੜ ਨਾਲ ਵੈਰ ਮੁੱਲ ਲੈਣ ਦਾ ਕੀ ਫ਼ਾਇਦਾ ? ਪਾਣੀ 'ਚ ਰਹਿਣਾ ਤੇ ਮਗਰਮੱਛ ਨਾਲ ਵੈਰ ਕਾਹਦਾ ? ਖੇਤਾਂ 'ਚ ਕੁਸ਼ ਉਗਦੈ ਜਾਂ ਨਹੀਂ, ਇਹਦਾ ਫ਼ਿਕਰ ਕਰਨ ਦੀ ਕੀ ਲੋੜ ? ਗੌੜ ਜੀ ਆਪੇ ਤਕਾਵੀਆਂ ਕਰਜ਼ੇ ਦਿਵਾਣਗੇ।"

ਜਿਨ੍ਹਾਂ ਨੇ ਸਾਧ ਦੇ ਪੈਰੀਂ ਹੱਥ ਨਾ ਲਾਇਆ, ਉਹ ਮਾਯੂਸ ਹੋ ਕੇ ਆਪਣੇ ਘਰੀਂ ਪਰਤ ਗਏ। ਉਨ੍ਹਾਂ ਦੇ ਮਨਾਂ ਵਿਚ ਅਜੀਬ ਜਿਹਾ ਡਰ ਸੀ। ਇਧਰ ਸਾਧ ਗੌੜ ਨਾਲ ਵੀ ਕਾਫ਼ੀ ਬੰਦੇ ਹੋ ਗਏ ਸਨ। ਉਹ ਬਾਬੇ ਦੀ ਅਸੀਸ ਲੈ ਕੇ ਤਸੀਲ ਨੂੰ ਤੁਰ ਪਏ। ਤੈਅ ਇਹ ਹੋਇਆ ਕਿ ਸ਼ਹਿਰੋਂ ਆ ਕੇ ਗੌੜਨੀ ਦੇ ਖੇਤਾਂ ਉਤੇ ਕਬਜ਼ਾ ਕਰਾਂਗੇ।

ਡੇਰੇ ਵਿਚ ਹੋਈ ਗੱਲਬਾਤ ਸਾਰੇ ਪਿੰਡ ਵਿਚ ਧੁੰਮ ਗਈ। ਜਿਹਨੇ ਵੀ ਇਹ ਗੱਲ ਸੁਣੀ, ਉਹ ਦੁਖੀ ਹੋਇਆ। ਜਦ ਦਾ ਇਨ੍ਹਾਂ ਲੋਕਾਂ ਦਾ ਚਿਮਣਾ ਦੇ ਖੇਤ ਉਤੇ ਕਬਜ਼ਾ ਹੋਇਆ ਸੀ, ਓਦੋਂ ਦਾ ਸਾਰਾ ਪਿੰਡ ਫ਼ਿਰਕਮੰਦ ਸੀ।

ਕਿਸੇ ਨੇ ਇਹ ਖ਼ਬਰ ਪਾਰਵੱਤਵਾ ਤਕ ਪਹੁੰਚਾ ਦਿੱਤੀ। ਅਪੀਲ ਹਾਰ ਜਾਣ ਮਗਰੋਂ ਪਾਰਵੱਤਵਾ ਆਪਣੇ ਆਪ ਨੂੰ ਬੇਸਹਾਰਾ ਮਹਿਸੂਸ ਕਰ ਰਹੀ ਸੀ। ਉਹ ਨੇ ਆਪਣੇ ਘਰੋਂ ਬਾਹਰ ਪੈਰ ਨਹੀਂ ਪਾਇਆ ਸੀ। ਉਹਨੇ ਫ਼ੈਸਲਾ ਕਰ ਲਿਆ ਸੀ ਕਿ ਇਨ੍ਹਾਂ ਝਮੇਲਿਆਂ ਵਿਚ ਨਹੀਂ ਪਏਗੀ। ਧੜੇਬੰਦੀ ਵਿਚ ਪੈ ਕੇ ਆਪਣੀ ਬੇਇੱਜ਼ਤੀ ਨਹੀ ਕਰਵਾਏਗੀ। ਉਹਦੇ ਮਨ ਵਿਚ ਆਇਆ ਕਿ ਉਹ ਆਪਣੇ ਨਿਆਣਿਆਂ ਨਾਲ ਆਪਣੇ ਭਰਾ ਕੋਲ ਚਲੀ ਜਾਵੇ। ਪਰ ਉਹਨੂੰ ਇਹ ਸਿਰੇ ਦੀ ਕਮਜ਼ੋਰੀ ਲੱਗੀ। ਸ਼ੰਕਰੱਪੇ ਦੇ ਮਰਨ ਤਕ ਉਹ ਆਪਣੇ ਪੇਕੀਂ ਕਦੀ ਨਹੀਂ ਗਈ ਸੀ। ਹੁਣ ਉਹ ਆਪਣਾ ਭਰਿਆ-ਭਰਾਇਆ ਘਰ ਛਡ ਕੇ ਪੇਕੀਂ ਜਾਏਗੀ ? ਉਹਨੇ ਸੋਚਿਆ ਕਿ ਮੈਂ ਹਵੇਲੀ ਦੇ ਕੰਮਕਾਰ ਤੋਂ ਕੀ ਲੈਣਾ ਹੈ ? ਘਰ ਦਾ ਕੰਮ ਹੀ ਬਥੇਰਾ ਹੈ। ਨੌਕਰਾਂ-ਚਾਕਰਾਂ, ਪਸ਼ੂ-ਡੰਗਰ, ਰੋਟੀ ਟੁੱਕ ਵਿਚ ਹੀ ਦਿਨ ਬੀਤ ਜਾਂਦਾ ਸੀ।

ਉਹਨੇ ਦੁਨੀਆਂ ਨੂੰ ਭੁਲਾ ਦਿੱਤਾ ਸੀ, ਪਰ ਦੁਨੀਆਂ ਨੇ ਉਹਨੂੰ ਭੁਲਾਇਆ ਨਹੀਂ ਸੀ। ਸ਼ੰਕਰੱਪੇ ਦੇ ਮਰਨ ਪਿਛੋਂ ਉਹਨੂੰ ਆਫ਼ਤਾਂ ਨੇ ਆ ਘੇਰਿਆ ਸੀ। ਗੌੜ ਦਾ ਖ਼ਾਨਦਾਨ ਪਿੰਡ ਦੀ ਜ਼ਿੰਦਗੀ ਦਾ ਧੁਰਾ ਸੀ। ਸ਼ਾਇਦ ਇਸ ਕਰਕੇ ਇਸ ਉਤੇ ਹਰ ਪਾਸਿਓਂ ਹੱਲੇ ਹੋ ਰਹੇ ਸਨ। ਵੈਰੀਆਂ ਨੇ ਫ਼ਸਲ-ਵਾੜੀ ਲੁੱਟ ਘੱਤੀ ਸੀ। ਹੋਲੀ ਵਾਲੇ ਦਿਨ ਹਵੇਲੀ ਨੂੰ ਹੀ ਲੁੱਟਣ ਆ ਪਏ ਸਨ। ਕਾਰਹੁਨਿਮੇ ਦੇ ਤਿਉਹਾਰ ਵਿਚ ਉਹਦੇ ਬੌਲਦਾਂ ਕੋਲੋਂ ਰੱਸੀ ਨਹੀਂ ਤੁੜਵਾਈ ਗਈ ਸੀ। ਲਿੰਗੱਪਾ ਜਦੋਂ ਦਾ ਗੌੜ ਬਣਿਆ ਸੀ, ਓਦੋਂ ਦੀ ਉਹਦੀ ਹਵੇਲੀ ਉਤੇ ਅੱਖ ਸੀ। ਪਰ ਅੱਜ ਤੱਕ ਹਰ ਬਿਪਤਾ ਟਲਦੀ ਆਈ ਸੀ। ਗੌੜਨੀ ਨੇ ਰੱਬ ਉਤੇ ਡੋਰੀ ਰਖੀ ਹੋਈ ਸੀ। ਉਹਨੂੰ ਵਿਸ਼ਵਾਸ ਸੀ ਕਿ ਕੁਝ ਵੀ ਹੋ ਜਾਏ, ਪਿੰਡ ਵਾਲੇ ਗੌੜਾਂ ਦੇ ਖ਼ਾਨਦਾਨ ਨੂੰ, ਉਨ੍ਹਾਂ ਦੇ ਕੀਤੇ ਪੁੰਨਾਂ ਨੂੰ, ਉਨ੍ਹਾਂ ਦੀ ਉੱਚੀ-ਸੁੱਚੀ ਰਵਾਇਤ ਨੂੰ ਭੁਲਾਉਣਗੇ ਨਹੀਂ। ਸ਼ੰਕਰੱਪਾ ਜੀ ਹੈਜ਼ੇ ਨਾਲ ਤੁਰ ਗਏ ਸੀ, ਪਰ ਲੋਕਾਂ ਉਨ੍ਹਾਂ ਦੀ ਸੱਜਣਤਾਈ, ਉਨ੍ਹਾਂ ਦੀ ਦਇਆ-ਭਾਵਨਾ ਨੂੰ ਇੰਨੀ ਛੇਤੀ ਤਾਂ ਵਿਸਾਰਨਗੇ ਨਹੀਂ। ਜਦ ਉਨ੍ਹਾਂ ਦਾ ਨੜੋਆ ਉਠਿਆ ਸੀ, ਤਾਂ ਸਾਰਾ ਜੱਗ ਰੋਇਆ ਸੀ। ਅੱਜ ਵੀ ਲੋਕ ਗੌੜਾਂ ਦੇ ਦੁਖ-ਸੁਖ ਨੂੰ ਆਪਣਾ ਦੁਖ-ਸੁਖ ਮੰਨਦੇ ਸੀ। ਇਸੇ ਕਰਕੇ ਉਹ ਤਕਾਵੀਆਂ ਦੇ ਲੋਭ ਵਿਚ ਵੀ ਨਹੀਂ ਆਏ ਸੀ।

ਪਾਰਵੱਤਵਾ ਸੋਚਦੀ-ਆਖ਼ਰ ਮੈਂ ਵਿਧਵਾ, ਤੀਵੀਂ-ਮਾਨੀ। ਆਖ਼ਰ ਮੈਂ ਕਦੋ ਤਕ ਹੱਲੇ

ਝੱਲਦੀ ਰਹਾਂਗੀ ? ਕਹਿਣ-ਕਹਾਉਣ ਵਾਲੇ ਨਜ਼ਦੀਕੀ ਸਾਕ ਰਹਿ ਹੀ ਕਿਹੜੇ ਗਏ ਨੇ ? ਉਹਨੇ ਜਿਹਦੇ ਉਤੇ ਵੀ ਭਰੋਸਾ ਕੀਤਾ, ਉਹਨੇ ਹੀ ਦਗ਼ਾ ਦਿੱਤਾ। ਉਹਨੂੰ ਭਵਿਖ ਅਨ੍ਹੇਰਾ ਦਿਸਦਾ ਸੀ। ਉਹਨੇ ਸੋਚਿਆ—ਜੋ ਵੀ ਹੋਵੇ ਇਕ ਵਾਰੀ ਸ਼ੇਸ਼ੱਪੇ ਤੇ ਬਾਲਾਚਾਰੀਏ ਨੂੰ ਹਵੇਲੀ ਸੱਦ ਕੇ ਗੱਲ ਕਰ ਲਵਾਂ, ਦੇਖਾਂ ਉਹ ਕੀ ਸਲਾਹ ਦਿੰਦੇ ਨੇ ? ਉਹਨੇ ਦੋਹਵਾਂ ਨੂੰ ਆਖ ਘੱਲਿਆ।

# 43

ਧਰਮਸਾਲਾ ਵਿਚ ਹੋਈ ਹੱਤਕ ਤੋਂ ਆਚਾਰੀਆ ਬਹੁਤ ਦੁੱਖੀ ਸੀ । ਉਹਨੇ ਫ਼ੈਸਲਾ ਕਰ ਲਿਆ ਸੀ ਕਿ ਉਹ ਅੱਗੋਂ ਤੋਂ ਭਾਈਚਾਰਕ ਮਸਲਿਆਂ ਵਿਚ ਹਿੱਸਾ ਨਹੀਂ ਲਏਗਾ । ਉਹ ਸੱਤਰਿਆ-ਬਹੱਤਰਿਆ ਹੁਣ ਮੌਤ ਦੀ ਦਹਿਲੀਜ਼ ਉਤੇ ਖੜ੍ਹਾ ਸੀ। ਪਰ ਦੂਜਿਆਂ ਨੂੰ ਉਪਦੇਸ਼ ਦੇ-ਦੇ ਕੇ ਉਹਦੀ ਜ਼ਿੰਦਗੀ ਬੀਤੀ ਸੀ। ਉਹ ਇਕਦਮ ਇਸ ਤੋਂ ਮੂੰਹ ਕਿਵੇਂ ਫੇਰ ਲੈਂਦਾ ? ਜ਼ਿੰਦਗੀ ਤੋਂ ਹਾਸਲ ਕੀਤੀ ਕੌੜੀ ਸੱਚਾਈ ਨੂੰ ਦੂਜਿਆਂ ਅੱਗੇ ਪਰਗਟ ਕਰਨ ਦਾ ਲੋਭ ਉਹ ਕਿਵੇਂ ਰੋਕ ਸਕਦਾ ਸੀ, ਆਚਾਰੀਏ ਨੇ ਕਈ ਵਾਰ ਆਪਣੇ ਆਪ ਨੂੰ ਵਰਜਿਆ ਸੀ, ਪਰ ਉਹ ਸਫਲ ਨਹੀਂ ਹੋ ਸਕਿਆ ਸੀ। ਜ਼ਿੰਦਗੀ ਦੇ ਵਹਿਣ ਵਿਚ ਫਸ ਕੇ ਉਹਨੇ ਬੜੀਆਂ ਸੱਟਾਂ ਖਾਧੀਆਂ ਸਨ । ਤਾਂ ਵੀ ਉਹ ਇਸ ਵਹਿਣ ਵਿਚ ਵਹਿੰਦਾ ਜਾਂਦਾ ਸੀ। ਉਹਦਾ ਸਰੀਰ ਜਵਾਬ ਦਿੰਦਾ ਜਾਂਦਾ ਸੀ, ਪਰ ਉਹਦਾ ਅਹਿਸਾਸ ਹਾਲੇ ਮਰਿਆ ਨਹੀਂ ਸੀ । ਆਚਾਰੀਆ ਹਾਲੇ ਤਕ ਇਹ ਸਮੱਸਿਆ ਸੁਲਝਾ ਨਹੀਂ ਸਕਿਆ ਸੀ ਕਿ ਭਗਵਾਨ ਦੀ ਸ੍ਰਿਸ਼ਟੀ ਵਿਚ ਕਿੰਨਾ ਕੁਝ ਹੈ, ਸੁਖ ਹੈ, ਖੁਸ਼ਹਾਲੀ ਹੈ, ਹਾਸ-ਬਿਲਾਸ ਹੈ; ਨਾਲੇ ਭਗਵਾਨ ਦੀ ਮਿਹਰ ਦੀ ਧਾਰਾ ਵਹਿ ਰਹੀ ਹੈ। ਪਰ ਆਦਮੀ ਮੂਰਖਤਾ ਨਾਲ ਇਹ ਸਭ ਕੁਝ ਮਿੱਟੀ ਵਿਚ ਕਿਉਂ ਰੋਲ੍ਹ ਦਿੰਦਾ ਹੈ ? ਜ਼ਿੰਦਗੀ ਦੇ ਸਰੀਰ ਵਿਚ ਅੱਜ ਜ਼ਹਿਰ ਰਲ ਗਈ ਸੀ। ਦੇਖਣ ਵਾਲੀਆਂ ਅੱਖਾਂ ਜੋਤਹੀਨ ਹੋ ਗਈਆਂ ਸਨ ।......

ਆਚਾਰੀਏ ਨੇ ਭਗਵਦ੍ ਗੀਤਾ ਦੇ ਪੰਨੇ ਖੋਲ੍ਹੇ। ਅੱਜ ਕਲ੍ਹ ਉਹਨੂੰ ਗੀਤਾ ਪਾਠ ਕਰਨ ਦੀ ਫੁਰਸਤ ਵੀ ਨਹੀਂ ਮਿਲੀ ਸੀ । ਜਦ ਉਹ ਨਿੱਕਾ ਹੁੰਦਾ ਸੀ ਤਾਂ ਬਜ਼ੁਰਗਾਂ ਨੇ ਜਬਰਨ ਉਹਨੂੰ ਗੀਤਾ ਦੇ ਸਲੋਕ ਕੰਠ ਕਰਵਾਏ ਸਨ। ਉਹ ਵੱਡਾ ਹੋਇਆ, ਤਾਂ ਰੋਟੀ ਕਮਾਉਣ ਲਈ ਕਥਾਵਾਚਨ ਕਰਨ ਲੱਗਾ । ਉਹ ਬਚਪਨ ਵਿਚ ਜਬਰਨ ਰਟੇ ਹੋਏ ਗੀਤਾ ਦੇ ਸ਼ਲੋਕਾਂ ਦੇ ਹਵਾਲੇ ਦਿੰਦਾ । ਪਰ ਉਹ ਆਪਣੀਆਂ ਜ਼ਾਤੀ ਸਮੱਸਿਆਵਾਂ ਦਾ ਹੱਲ ਨਾ ਲਭ ਸਕਦਾ। ਅੱਜ ਦੁੱਖਾਂ ਦਾ ਹੜ੍ਹ ਕੰਢੇ ਤੋੜ ਕੇ ਵਹਿ ਤੁਰਿਆ ਸੀ ਤੇ ਉਹਨੇ ਸਹਾਰੇ ਵਾਸਤੇ ਗੀਤਾ ਮਾਤਾ ਵੱਲ ਹੱਥ ਵਧਾ ਦਿੱਤਾ ਸੀ ।......

ਆਚਾਰੀਆ ਪੰਨੇ ਉਲੱਟ ਰਿਹਾ ਸੀ । ਹਿਰਦੇ ਵਿਚ ਝੁਲੇ ਝੱਖੜ ਨੂੰ ਥੰਮ੍ਹਣ ਵਾਲਾ ਕੋਈ ਸਾਧਨ ਚਾਹੀਦਾ ਸੀ। ਗੀਤਾ ਦਾ ਦੂਸਰਾ ਅਧਿਆਇ ਅੱਖਾਂ ਅੱਗੇ ਆਇਆ । ਅਰਜਨ ਨੇ ਭਗਵਾਨ ਸ੍ਰੀ ਕ੍ਰਿਸ਼ਨ ਤੋਂ ਪ੍ਰਸ਼ਨ ਪੁਛਿਆ ਸੀ ਕਿ ਸਥਿਤਪ੍ਰਗਯ (ਮੋਕਾਸ਼ਨਾਸ) ਕੌਣ ਹੁੰਦਾ ਹੈ ? ਉਹਦੇ ਗੁਣ ਕੀ ਹੁੰਦੇ ਹਨ ? ਭਗਵਾਨ ਨੇ ਸਥਿਤ-ਪ੍ਰਗਯ ਦੇ ਵਿਸ਼ੇਸ਼ ਗੁਣ ਬਖਾਨੇ ਸਨ ।

ਇਨ੍ਹਾਂ ਨੂੰ ਆਚਾਰੀਆ ਧਿਆਨ ਲਾ ਕੇ ਪੜ੍ਹਨ ਲੱਗਾ। ਉਹਦੇ ਮਨ ਵਿਚ ਵਿਚਾਰ ਉਠਣ ਲੱਗੇ—ਹਰ ਤਰ੍ਹਾਂ ਦੀਆਂ ਇਛਾਵਾਂ ਤੋਂ ਮੁਕਤ ਹੋ ਕੇ ਜਿਸ ਦੀ ਆਤਮਾ ਸੰਤੋਸ਼ ਨੂੰ ਪ੍ਰਾਪਤ ਹੁੰਦੀ ਹੈ,ਉਹੀ ਸਥਿਤਪ੍ਰਗਯ ਅਖਵਾਉਂਦਾ ਹੈ। ਉਹਦੇ ਮਨ ਵਿਚ ਸਵਾਲ ਉਠਿਆ ਕੀ ਮੇਰੀਆਂ ਕਾਮਨਾਵਾਂ ਮਰ ਚੁੱਕੀਆਂ ਹਨ ? ਕੀ ਕੋਈ ਵੀ ਇੱਛਾ ਨਹੀਂ ਰਹੀ ? ਇਹਦੀ ਕਸੌਟੀ ਕੀ ਹੈ, ਜਦ ਤਕ ਆਦਮੀ ਜੀਉਂਦਾ ਰਹਿੰਦਾ ਹੈ, ਓਦੋਂ ਤਕ ਕੋਈ ਨਾ ਕੋਈ ਇੱਛਾ ਤਾਂ ਉਹਦੇ ਨਾਲ ਬੱਝੀ ਹੀ ਰਹਿੰਦੀ ਹੈ। ਉਂਜ ਜ਼ਾਤੀ ਖ਼ਾਹਸ਼ ਤਾਂ ਆਚਾਰੀਏ ਦੀ ਜ਼ਿੰਦਗੀ ਵਿਚ ਕੋਈ ਨਹੀਂ ਰਹਿ ਗਈ ਸੀ । ਭਗਵਾਨ ਨੇ ਉਹਦਾ ਜੀਵਨ ਹੀ ਕੁਝ ਇਸ ਤਰ੍ਹਾਂ ਘੜਿਆ ਸੀ। ਉਹਦੇ ਬਾਹਰਲੇ ਜੀਵਨ ਵਿਚ ਅਸ਼ਾਂਤੀ ਸੀ। ਕੀ ਉਹਦੀ ਇਹ ਇੱਛਾ ਬਾਕੀ ਨਹੀਂ ਸੀ ਕਿ ਸਾਰੇ ਲੋਕ ਉਹਦਾ ਕਹਿਣਾ ਮੰਨਣ। ਗੀਤਾ ਦਾ ਆਦੇਸ਼ ਸੀ ਕਿ 'ਕਾਮਨਾ ਹਰ ਹਾਲਤ ਵਿਚ ਦੁਖ ਹੀ ਦਿੰਦੀ ਹੈ, ਇਹਨੂੰ ਛਡਣਾ ਚਾਹੀਦਾ ਹੈ।' ਪਰ ਇਹ ਕਿਸ ਤਰ੍ਹਾਂ ਛੱਡੀ ਜਾਏ ? ਇੰਦਰੀਆਂ ਤਾਂ ਮਨ ਉਤੇ ਹਾਵੀ ਹੁੰਦੀਆਂ ਹਨ । ਮਨ ਵਿਵੇਕ ਗੁਆ ਬਹਿੰਦਾ ਹੈ। ਤੇ ਫੇਰ ਕੀ—ਬੁਧੀਨਾਸ਼ਤ, ਪ੍ਰਣਸ਼ਯਤਿ ।

ਸਥਿਤਪ੍ਰਗਯ ਦੀ ਤੁਲਨਾ ਗੰਭੀਰ ਸਾਗਰ ਨਾਲ ਦਿੱਤੀ ਗਈ ਹੈ । ਹਜ਼ਾਰਾਂ ਨਦੀਆਂ ਦੇ ਸਮਾ ਜਾਣ ਮਗਰੋਂ ਵੀ ਉਹਦੇ ਵਿਚ ਇਕੋ ਜਿਹੀ ਗੰਭੀਰਤਾ ਰਹਿੰਦੀ ਹੈ। ਨਾ ਘਟਦਾ ਹੈ ਤੇ ਨਾ ਵਧਦਾ ਹੈ। ਆਚਾਰੀਆ ਕਿੰਨੀ ਦੇਰ ਇਸ ਰੂਪਕ ਬਾਰੇ ਵਿਚਾਰ ਕਰਦਾ ਰਿਹਾ । ਮਨ ਨੂੰ ਚਾਹੀਦਾ ਹੈ ਕਿ ਉਹ ਨਦੀ ਸਮਾਨ ਨਾ ਬਣੇ। ਪਾਦੱਲੀ ਵਿਚ ਮੀਂਹ ਨਾ ਵੀ ਪਵੇ, ਤਾਂ ਵੀ ਪਹਾੜਾਂ ਉਤੇ ਵਰ੍ਹੇ ਮੀਂਹ ਦਾ ਪਾਣੀ ਕ੍ਰਿਸ਼ਣਾ ਨਦੀ ਦੇ ਕੰਢੇ ਤੋੜਨ ਲਗਦਾ ਹੈ । ਪਰ ਓਹੀ ਸਮੁੰਦਰ ਇਹੋ ਜਿਹੀਆਂ ਨਦੀਆਂ ਦੇ ਨਿਰੰਤਰ ਪਾਣੀ ਨੂੰ ਸਮਾ ਕੇ ਵੀ ਹਾਥੀ ਜਿੱਡੀਆਂ ਲਹਿਰਾਂ ਹੋਣ ਉਤੇ ਵੀ ਕੰਢਿਆਂ ਨੂੰ ਤੋੜਦਾ ਨਹੀਂ । ਉਹਦਾ ਪਾਣੀ ਬਾਹਰ ਨਹੀਂ ਛਿਲਕਦਾ। ਆਚਾਰੀਏ ਨੇ ਕਦੇ ਸਮੁੰਦਰ ਨਹੀਂ ਦੇਖਿਆ ਸੀ। ਪਰ ਕਲਪਨਾ ਚਿਤ੍ਰ ਅੱਜ ਪੂਰੀ ਤਰ੍ਹਾਂ ਸਾਕਾਰ ਹੋ ਗਿਆ ਸੀ। ਉਨ੍ਹਾਂ ਨੇ ਸੋਚ ਲਿਆ ਕਿ ਹਾਲਾਤ ਦੇ ਸਾਹਮਣੇ ਸੰਜਮ ਨਾਲ ਕੰਮ ਲੈਣਾ ਚਾਹੀਦਾ ਹੈ। ਉਹਨੇ ਪਹਿਲਾਂ ਵੀ ਕਈ ਵਾਰ ਸੰਕਲਪ ਕੀਤੇ ਸਨ, ਪਰ ਜ਼ਿਆਦਾ ਚਿਰ ਅਮਲ ਨਹੀਂ ਕਰ ਸਕਿਆ ਸੀ । ਇਹ ਵੀ ਠੀਕ ਸੀ ਕਿ ਉਹਨੇ ਕੋਈ ਪਾਪ ਨਹੀਂ ਕੀਤਾ ਸੀ, ਆਪਣੇ ਹੱਥੀਂ ਕਿਸੇ ਦਾ ਬੁਰਾ ਨਹੀਂ ਕੀਤਾ ਸੀ। ਕੋਈ ਅਪਰਾਧ ਨਾ ਕਰਨ ਤੇ ਵੀ ਉਹਦਾ ਹਿਰਦਾ ਕਿੰਨਾ ਅਸ਼ਾਂਤ ਸੀ।

ਗੀਤਾ ਖੋਲ੍ਹ ਕੇ ਆਚਾਰੀਏ ਨੇ ਆਪਣੇ ਜੀਵਨ ਨੂੰ ਪੜ੍ਹਨ ਦੀ ਕੋਸ਼ਿਸ਼ ਕੀਤੀ । ਉਹਨੂੰ ਸਾਰਾ ਜੀਵਨ ਸੁੰਨ ਲਗਣ ਲੱਗਾ। ਆਚਾਰੀਆ ਸੋਚ ਕੇ ਦੁੱਖੀ ਹੋ ਗਿਆ ਕਿ ਜ਼ਿੰਦਗੀ ਭਰ ਉਹਦੇ ਕੋਲੋਂ ਕੋਈ ਸੁਭ ਕੰਮ ਨਹੀਂ ਹੋਇਆ । ਕਰਮ ਜ਼ਰੂਰੀ ਹੈ। ਪਰ ਕਰਮ ਵਿਵੇਕ ਨਾਲ ਹੁੰਦਾ ਹੈ।......

ਅੱਜ ਗਿਆਨ ਦਾ ਚਾਨਣ ਹੋਣ ਕਾਰਣ ਪਾਰਵੱਤਵਾ ਦੇ ਸੱਦੇ ਦੇ ਬਾਵਜੂਦ ਆਚਾਰੀਆ ਹਵੇਲੀ ਨਾ ਗਿਆ । ਉਹ ਸਦਾ ਲਈ ਇਨ੍ਹਾਂ ਝੰਜਟਾਂ ਤੋਂ ਮੁਕਤ ਹੋ ਜਾਣਾ ਚਾਹੁੰਦਾ ਸੀ। ਗੀਤਾ ਵਿਚ ਪੂਰਨ ਤੌਰ ਉਤੇ ਰਮ ਜਾਣ ਵਾਲੇ ਆਚਾਰੀਆ ਜੀ ਸੰਸਾਰ ਦੇ ਦਾਅ ਪੇਚਾਂ ਤੋਂ ਇਕਦਮ ਪਾਸੇ ਹੋ ਗਏ ਸਨ । ਇਸੇ ਕਾਰਣ ਉਹਨਾਂ ਮਿਲਣ ਆਏ ਸ਼ੇਣ੍ਹੇ ਇਹੀ ਉਹਦਾ ਨਾਂ ਦੋ ਵਾਰ ਲੈ ਕੇ ਹਾਕ ਮਾਰਨੀ ਪਈ। ਆਚਾਰੀਏ ਨੇ ਮੂੰਹ ਚੁਕ ਕੇ ਨਾ ਨਾ ਹੀ

ਸ਼ੇਸ਼ੱਪਾ ਸਾਹਮਣੇ ਖੜ੍ਹਾ ਸੀ। ਉਹਨੇ ਸੁਣਿਆ ਸੀ ਕਿ ਜਦ ਤੋਂ ਸ਼ਾਮਰਾਓ ਕੁਲਕਰਣੀ ਹੋਇਆ ਹੈ, ਓਦੋਂ ਸ਼ੇਸ਼ੱਪੇ ਨੇ ਆਪਣੇ ਘਰੋਂ ਨਿਕਲਣਾ ਬੜਾ ਘਟ ਕਰ ਦਿੱਤਾ ਹੈ। ਪਰ ਅੱਜ ਆਚਾਰੀਏ ਨੂੰ ਹੈਰਾਨੀ ਹੋ ਰਹੀ ਸੀ। ਉਹਨੇ ਉਹਨੂੰ ਸੱਦ ਕੇ ਆਪਣੇ ਕੋਲ ਬੈਠਾ ਲਿਆ। ਸ਼ੇਸ਼ੱਪੇ ਨੇ ਨਸਵਾਰ ਦੀ ਡੱਬੀ ਆਚਾਰੀਏ ਅੱਗੇ ਕਰ ਦਿੱਤੀ।

ਸ਼ੇਸ਼ੱਪਾ ਪਾਰਵਤੱਵਾ ਦਿਉਂ ਹੋ ਆਇਆ ਸੀ। ਪਾਰਵਤੱਵਾ ਬੜੀ ਦੁਖੀ ਸੀ ਕਿ ਆਚਾਰੀਆ ਉਹਦੇ ਘਰ ਨਹੀਂ ਆਇਆ। ਹੁਣ ਸ਼ੇਸ਼ੱਪਾ ਉਹਨੂੰ ਸੱਦਣ ਆ ਗਿਆ। ਸ਼ੇਸ਼ੱਪਾ ਗੌੜਨੀ ਦਾ ਪੱਖ ਲੈਂਦਾ ਕਹਿਣ ਲੱਗਾ, '' 'ਚਾਰੀਆ ਜੀ, ਮੈਂ ਉਹਨੂੰ ਸਾਰੇ ਗੁਰ ਦੱਸ ਦਿੱਤੇ ਨੇ। ਭਲਕੇ ਪਿੰਡ ਦੇ ਸਾਰੇ ਗੁੰਡੇ ਖੇਤਾਂ 'ਚ ਹਲ੍ਹ ਚਲਾ ਕੇ ਬੀ ਉਲਟਾਣ ਵਾਲੇ ਨੇ। ਇਹਦੀ ਇਤਲਾਹ ਪੁਲਸ ਨੂੰ ਦੇਣ ਦੀ ਮੈਂ ਸਲਾਹ ਦਿੱਤੀ ਐ। ਹਾਂ, ਇਕ ਗੱਲ ਐ, ਤੁਹਾਡੇ ਆਖੇ ਉਹ ਰਪੋਟ ਦੇਣ ਲਈ ਰਜ਼ਾਮੰਦ ਹੋਊਗੀ। ਪਹਿਲਾਂ ਤੁਹਾਥੋਂ ਪੁਛੇ ਬਗ਼ੈਰ ਉਹਨੂੰ ਗੂਠਾ ਲਾ 'ਤਾ ਸੀ ਤੇ ਤੁਸੀਂ ਬਹੁਤ ਗੁਸੇ ਹੋਏ ਸੀ। ਉਹ ਅੱਜ ਵੀ ਬੜੀ ਪਰੇਸ਼ਾਨ ਐ। ਉਹਨੂੰ ਬੜਾ ਸਦਮਾ ਪਹੁੰਚਿਐ। ਵਿਚਾਰੀ ਵਿਧਵਾ ਤੀਵੀਂ, ਸਾਰਾ ਪਿੰਡ ਲਿੰਗੱਪੇ ਵਲ ਦਾ ਹੋ ਗਿਐ। ਏਸ ਕਰਕੇ ਘਬਰਾਈ ਬੈਠੀ ਐ। ਆਪਾਂ ਦੋਹਵੇਂ ਹੀ ਉਹਦੇ ਵਲ ਆਂ। ਇਸੇ ਗੱਲ ਦਾ ਉਹਨੂੰ ਰਤਾ ਹੌਂਸਲਾ ਹੈ।''

ਆਚਾਰੀਏ ਨੇ ਕੁਝ ਨਾ ਕਿਹਾ। ਉਹ ਉਂਗਲ ਦੇ ਪੋਟੇ ਨਾਲ ਜ਼ਮੀਨ ਉਤੇ ਲਕੀਰਾਂ ਮਾਰਦਾ ਰਿਹਾ। ਸ਼ੇਸ਼ੱਪਾ ਰਤਾ ਰੁਕਿਆ। ਉਹਨੇ ਖਖਾਰਿਆ, ਖੰਘਿਆ ਤੇ ਫੇਰ ਨਸਵਾਰ ਚਾੜ੍ਹੀ। ਆਚਾਰੀਆ ਅਹਿਲ ਬੈਠਾ ਰਿਹਾ। ਸ਼ੇਸ਼ੱਪੇ ਨੇ ਫੇਰ ਗੱਲ ਦੁਹਰਾਈ।

ਆਚਾਰੀਏ ਨੇ ਸਾਰੀ ਹਾਲਤ ਦਾ ਜਾਇਜ਼ਾ ਪੇਸ਼ ਕੀਤਾ, ''ਸ਼ੇਸ਼ੱਪਾ, ਸਾਰਾ ਕੁਸ਼ ਸੁਣਨ ਮਗਰੋਂ ਮੇਰੀ ਸਮਝ 'ਚ ਨਹੀਂ ਆਉਂਦਾ, ਮੈਂ ਕੀ ਆਖਾਂ ? ਤੂੰ ਜੋ ਗੁਰ ਦਸਿਐ, ਉਹ ਤੇਰੀ ਨਜ਼ਰ 'ਚ ਠੀਕ ਹੋਊਗਾ। ਪਰ ਮੈਨੂੰ ਇਹ ਠੀਕ ਨਹੀਂ ਲਗ ਰਿਹਾ। ਜੇ ਪਿੰਡ ਦਾ ਕੱਲਾ-ਦੁਕੱਲਾ ਜਣਾ ਖਰੂਦ ਪਾਵੇ ਤਾਂ ਤੇਰਾ ਦੱਸਿਆ ਰਾਹ ਅਖਤਿਆਰ ਕੀਤਾ ਜਾ ਸਕਦਾ ਸੀ। ਪਰ ਅੱਜ ਤਾਂ ਸਾਰਾ ਪਿੰਡ ਗੁੰਡਾਗਰਦੀ ਤੇ ਉਤਾਰੂ ਹੋਇਆ ਪਿਐ।''

''ਤਾਂ ਫੇਰ, ਤੁਹਾਡਾ ਕੀ ਇਰਾਦਾ ਐ, 'ਚਾਰੀਆ ਜੀ ? ਹੁਣ ਕੀਤਾ ਕੀ ਜਾਵੇ ? ਤੁਹਾਡਾ ਕੀ ਖਿਆਲ ਐ ਪਈ ਅਸੀਂ ਲਿੰਗੱਪੇ, ਪਡਦਈਏ ਤੇ ਉਹਦੇ ਗੁੰਡਿਆਂ ਦੀਆਂ ਜ਼ਿਆਦਤੀਆਂ ਚੁੱਪ ਕਰਕੇ ਸਹਾਰੀ ਜਾਈਏ ? ਜਾਂ ਤੁਹਾਡਾ ਖ਼ਿਆਲ ਐ ਕਿ ਉਹ ਆਪਣੀ ਆਤਮਾ ਦੀ ਵਾਜ਼ ਸੁਣ ਕੇ ਪਿਘਲ ਜਾਣਗੇ ? ਐਦਾਂ ਤਾਂ ਪਿੰਡ ਦਾ ਸਤਿਆਨਾਸ ਹੋ ਜਾਊ। ਏਸ ਲਈ ਮੈਨੂੰ ਜੋ ਉਪਾਅ ਸੁਝਿਆ, ਮੈਂ ਪਾਰਵੱਤਵਾ ਨੂੰ ਦੱਸ ਦਿੱਤਾ। ਜੇ ਤੁਸੀਂ ਹਟਾਉਂਦੇ ਹੋ, ਤਾਂ ਠੀਕ ਐ। ਹੋਰ ਕੋਈ ਰਸਤਾ ਦੱਸੋ।'' ਸ਼ੇਸ਼ੱਪੇ ਦੀਆਂ ਗੱਲਾਂ ਵਿਚ ਕੁਝ-ਕੁਝ ਗ਼ੁੱਸਾ ਸੀ ਤੇ ਕੁਝ ਆਚਾਰੀਏ ਦੀ ਮਨ ਦੀ ਗੱਲ ਜਾਣਨ ਦੀ ਉਤਸੁਕਤਾ ਵੀ।

''ਮੈਨੂੰ ਕੀ ਪਤਾ ਰਸਤਿਆਂ ਦਾ ? ਮੈਂ ਤਾਂ ਇਨ੍ਹਾਂ ਸਾਰੀਆਂ ਗੱਲਾਂ ਤੋਂ ਦੂਰ ਹੀ ਰਹਿਣਾ ਚਾਹੁੰਦਾਂ। ਮੈਂ ਪਹਿਲਾਂ ਵਾਂਙ ਇਨ੍ਹਾਂ ਪੰਗਿਆਂ 'ਚ ਨਹੀਂ ਪੈਣਾ। ਚਾਰੇ-ਸਿਰਿਉਂ ਕੁਸ਼ ਨਾ ਬਣਿਆ ਤਾਂ ਮੈਂ ਪਾਰਵਤੱਵਾ ਨੂੰ ਆਖ ਦਊਂਗਾ ਕਿ ਸਾਰੇ ਖੇਤ ਲਿੰਗੱਪੇ ਦੇ ਹਵਾਲੇ ਕਰ ਦੇ। ਮੈਨੂੰ ਤਾਂ ਇਹੀ ਲਗਦੈ ਕਿ ਉਨ੍ਹਾਂ ਖੇਤਾਂ ਨਾਲ ਇਹਦਾ ਕੋਈ ਪਿਛਲੇ ਜਨਮ ਦਾ ਲੈਣ-ਦੇਣ ਐ। ਨਹੀਂ ਤਾਂ ਉਹ ਸ਼ੰਕਰੱਪੇ ਗੌੜ ਦਾ ਪੁੱਤ ਹੋ ਕੇ ਇਥੇ ਕਿਉਂ ਆਉਂਦਾ ?''

ਆਚਾਰੀਏ ਦੀ ਗੱਲ ਵਿਚ ਅਚਵੀਂ ਸੀ ।

ਇਹ ਸੁਣ ਕੇ ਸ਼ੇਸ਼ੱਪਾ ਹੈਰਾਨ ਰਹਿ ਗਿਆ । ਉਹਨੂੰ ਲੱਗਾ, ਕਿਤੇ ਆਚਾਰੀਏ ਦਾ ਦਿਮਾਗ਼ ਤਾਂ ਨਹੀਂ ਹਿੱਲ ਗਿਆ । ਨਹੀਂ ਤਾਂ ਹਰ ਅਨਿਆਂ ਵਿਰੁਧ ਡਟਣ ਵਾਲਾ ਇਹ ਬੁੱਢਾ ਇੰਜ ਗੱਲ ਨਾ ਕਰਦਾ । ਉਹਨੂੰ ਆਚਾਰੀਏ ਉਤੇ ਤਰਸ ਵੀ ਆਇਆ ।

ਸ਼ੇਸ਼ੱਪਾ ਪਿੱਛਾ ਛਡਣ ਵਾਲਾ ਬੰਦਾ ਨਹੀਂ ਸੀ । ਉਹਨੇ ਕਈ ਦਲੀਲਾਂ ਦਿੱਤੀਆਂ । ਉਹਨੇ ਲਿੰਗੱਪੇ ਦਾ ਸਾਰਾ ਕੱਚਾ-ਚਿੱਠਾ ਪੇਸ਼ ਕੀਤਾ । ਉਹਨੇ ਇਹ ਵੀ ਕਿਹਾ ਕਿ ਉਹਦਾ ਆਪਣਾ ਕੋਈ ਸਵਾਰਥ ਨਹੀਂ ਹੈ, ਉਹ ਤਾਂ ਸਿਰਫ਼ ਵਿਚਾਰੀ ਵਿਧਵਾ ਔਰਤ ਪਾਰਵਤੱਵਾ ਦੀ ਭਲਾਈ ਹਿਤ ਸਭ ਕੁਝ ਕਰ ਰਿਹਾ ਹੈ । ਉਹਨੇ ਇਹ ਵੀ ਕਿਹਾ ਕਿ ਜੇ ਹੁਣ ਕੁਝ ਨਾ ਕੀਤਾ, ਤਾਂ ਗੁੰਡਾਗਰਦੀ ਦੀ ਹੋਰ ਚੜ੍ਹ ਮਚੇਗੀ । ਪਰ ਆਚਾਰੀਆ ਲੋਹੇ ਦਾ ਥਣ ਬਣਿਆ ਰਿਹਾ । ਸ਼ੇਸ਼ੱਪੇ ਦੀ ਹੈਰਾਨੀ ਦੀ ਹੱਦ ਨਾ ਰਹੀ । ਪਰ ਉਹ ਆਚਾਰੀਏ ਦੇ ਗ਼ੁਸੈਲ ਤੇ ਹੰਕਾਰੀ ਸੁਭਾਅ ਤੋਂ ਜਾਣੂ ਸੀ । ਉਹਨੂੰ ਪੁਰਾਣੀ ਗੱਲ ਚੇਤੇ ਆ ਗਈ । ਓਦੋਂ ਆਚਾਰੀਏ ਦੇ ਘਰ ਵਿਚ ਵੰਡ-ਵੰਡਾਰੇ ਦੀ ਗੱਲ ਚਲ ਰਹੀ ਸੀ । ਉਹਦੇ ਭਤੀਜੇ ਨਾਰਾਇਣਾਚਾਰੀਏ ਨੇ ਕਿਹਾ ਸੀ ਕਿ ਵੰਡ ਠੀਕ ਨਹੀਂ ਹੋਈ । ਆਚਾਰੀਏ ਨੇ ਪਿੰਡ ਦੇ ਬਜ਼ੁਰਗਾਂ ਨੂੰ ਇਕਠੇ ਕਰਕੇ ਵੰਡ ਕੀਤੀ ਸੀ । ਉਹਨੇ ਆਪਣੇ ਹਿੱਸੇ ਪੰਜ ਗੁੰਟੇ (ਇਕ ਏਕੜ ਦਾ ਅੱਠਵਾਂ ਹਿੱਸਾ) ਖੇਤ ਲਿਆ ਸੀ । ਨਾਰਾਇਣਾਚਾਰੀਆ ਵੀ ਉਹੀ ਟੋਟਾ ਲੈਣਾ ਚਾਹੁੰਦਾ ਸੀ । ਆਚਾਰੀਏ ਨੇ ਸਾਫ਼ ਨਾਂਹ ਕਰ ਦਿੱਤੀ । ਫੇਰ ਉਹਦੇ ਭਤੀਜੇ ਨੇ ਉਹੀ ਕੁਝ ਕੀਤਾ ਸੀ, ਜੋ ਅੱਜ ਲਿੰਗੱਪਾ ਕਰਨ ਵਾਲਾ ਸੀ । ਆਚਾਰੀਆ ਤੈਸ਼ ਵਿਚ ਆ ਗਿਆ ਸੀ । ਉਹਨੇ ਕਚਿਹਰੀ ਚੜ੍ਹ ਕੇ ਖੇਤ ਵਾਪਸ ਲੈ ਲਿਆ ਸੀ । ਅੱਜ ਸ਼ੇਸ਼ੱਪੇ ਨੇ ਆਚਾਰੀਏ ਨੂੰ ਇਸ ਗੱਲ ਦਾ ਚੇਤਾ ਕਰਵਾਇਆ ।

''ਸ਼ੇਸ਼ੱਪਾ ਤੇਰਾ ਕਹਿਣਾ ਠੀਕ ਐ । ਪਰ ਉਹਦੇ ਨਾਲ ਕੀ ਫ਼ਰਕ ਪਿਆ ? ਜੇ ਉਹ ਖੇਤ ਭਤੀਜੇ ਨੂੰ ਦੇ ਦਿੰਦਾ ਤਾਂ ਉਹ ਆਰਾਮ ਨਾਲ ਜ਼ਿੰਦਗੀ ਬਸਰ ਕਰ ਲੈਂਦਾ । ਬੱਚਿਆਂ ਵਾਲਾ ਐ ਵਿਚਾਰਾ ! ਅੱਜ ਉਹਦੀ ਕੀ ਹਾਲਤ ਐ ? ਦਾਣੇ-ਦਾਣੇ ਨੂੰ ਤਰਸਦਾ ਫਿਰਦੈ । ਮੇਰੇ ਨਾਲ ਮੁਕੱਦਮੇਬਾਜ਼ੀ ਕੀਤੀ, ਤਾਂ ਆਪਣਾ ਹਿੱਸਾ ਵੀ ਗੁਆ ਬੈਠਾ । ਪਿੰਡ ਦੀ ਹਾਲਤ ਇਹੋ ਜਿਹੀਆਂ ਲੜਾਈਆਂ-ਭਿੜਾਈਆਂ ਕਰ ਕੇ ਹੀ ਹੋਈ ਐ । ਇਹ ਜੋ ਵੀ ਹੋ ਰਿਹੈ, ਠੀਕ ਨਹੀਂ ਹੋ ਰਿਹਾ ।'' ਆਚਾਰੀਏ ਨੇ ਬੜੇ ਦੁਖੀ ਲਹਿਜੇ ਵਿਚ ਕਿਹਾ ।

ਸ਼ੇਸ਼ੱਪੇ ਨੇ ਜ਼ਿੱਦ ਕੀਤੀ ਕਿ ਘਟੋ ਘਟ ਉਹ ਗੌੜਨੀ ਦੇ ਘਰ ਤਕ ਤਾਂ ਚਲੇ । ਵਿਚਾਰੀ ਨੂੰ ਕੁਝ ਹੌਂਸਲਾ ਮਿਲੇਗਾ । ਆਚਾਰੀਆ ਸ਼ੇਸ਼ੱਪੇ ਨਾਲ ਉਠ ਕੇ ਤੁਰ ਪਿਆ ।

ਸ਼ੇਸ਼ੱਪੇ ਨੇ ਵਧਾ ਕੇ ਗੱਲ ਨਹੀਂ ਕੀਤੀ ਸੀ । ਪਾਰਵੱਤਵਾ ਡੌਰ-ਭੌਰ ਬੈਠੀ ਸੀ । ਘਰ ਵਿਚ ਹੋਰ ਕੋਈ ਨਹੀਂ ਸੀ । ਸਾਰੇ ਨੌਕਰ-ਚਾਕਰ ਆਪੋ-ਆਪਣੇ ਘਰੀਂ ਜਾ ਚੁੱਕੇ ਸਨ । ਟਿਮ-ਟਿਮਾਉਂਦੇ ਦੀਵੇ ਦੀ ਲੋਅ ਵਿਚ ਬੈਠੀ ਪਾਰਵੱਤਵਾ ਫ਼ਿਕਰਾਂ ਵਿਚ ਡੁੱਬੀ ਹੋਈ ਸੀ । ਆਚਾਰੀਏ ਨੂੰ ਦੇਖ ਕੇ ਉਹਦਾ ਮਨ ਭਰ ਆਇਆ । ਉਹ ਭੁੱਬੀਂ ਰੋ ਪਈ । ਤੇ ਆਚਾਰੀਏ ਦੇ ਪੈਰ ਫੜ ਲਏ ।

ਆਚਾਰੀਏ ਕੌਸ਼ੇ ਦਾ ਆਸਰਾ ਲੈ ਕੇ ਬਹਿ ਗਿਆ । ''ਪਾਰਵੱਤਵਾ, ਤੈਨੂੰ ਪਤੈ ਮੈਂ ਇਥੇ ਕਿਉਂ ਆਇਆਂ ? ਐਸ ਮੌਕੇ ਤੇ ਈਰਖਾ ਦਾ ਸ਼ਿਕਾਰ ਹੋਣਾ ਠੀਕ ਨਹੀਂ । ਤੈਨੂੰ ਇਹੀ ਸਮਝਾਉਣ ਆਇਆਂ । ਅੱਜ ਤਕ ਈਰਖਾ 'ਚੋਂ ਕਿਸੇ ਨੇ ਕੁਝ ਨਹੀਂ ਖੱਟਿਆ । ਨਾ ਹੀ

ਅਗਾਂਹ ਨੂੰ ਕੋਈ ਖੱਟੂਗਾ।"

ਇਹ ਸੁਣ ਕੇ ਪਾਰਵੱਤਵਾ ਦਾ ਵੀ ਸ਼ੇਸ਼ੱਪੇ ਵਰਗਾ ਹਾਲ ਹੋਇਆ। ਉਹ ਹੈਰਾਨ ਸੀ, "ਤਾਂ ਤੁਹਾਡੀ ਮਰਜੀ ਐ ਕਿ ਮੈਂ ਓਸ ਸ਼ਤਾਨ ਨੂੰ ਘਰ 'ਚ ਆਉਣ ਦੇਵਾਂ ?"

"ਇਹੋ ਹੀ ਨਹੀਂ, ਸਗੋਂ ਜਿਹੜੇ ਦੋ ਹੋਰ ਕੋਠੇ ਦਾਣਿਆਂ ਨਾਲ ਭਰੇ ਪਏ ਐ, ਉਹ ਵੀ ਲੋਕਾਂ ਨੂੰ ਵੰਡ ਦੇ। ਤੇ ਸਾਰੇ ਖੇਤ ਲਿੰਗੱਪੇ ਦੇ ਹਵਾਲੇ ਕਰ ਦੇ", ਆਚਾਰੀਏ ਨੇ ਸਲਾਹ ਦਿੱਤੀ।

" 'ਚਾਰੀਆ ਜੀ, ਪਤਾ ਨਹੀਂ ਤੁਸੀਂ ਇੰਨਾ ਕਿਉਂ ਡਰੇ ਹੋਏ ਹੋ ?" ਸ਼ੇਸ਼ੱਪੇ ਨੇ ਪੁੱਛਿਆ, ਉਹਦੇ ਲਈ ਗੌੜਨੀ ਦਾ ਪੱਖ ਪੂਰਨ ਦਾ ਇਹ ਸੁਨਹਿਰੀ ਮੌਕਾ ਸੀ।

"ਡਰਿਆ ਹੋਇਆ ਜਾਂ ਨਹੀਂ ਡਰਿਆ, ਇਹ ਤਾਂ ਮੈਨੂੰ ਪਤਾ ਨਹੀਂ। ਮੈਂ ਤਾਂ ਇਹੀ ਕਹਿੰਦਾਂ ਪਈ ਪਿੰਡ ਦੇ ਖੇਤਾਂ ਨੂੰ ਖ਼ਾਲ੍ਹੀ ਛਡਣ ਦਾ ਕੋਈ ਮਤਲਬ ਨਹੀਂ। ਗੌੜ ਦੇ ਹਿੱਸੇ ਆਈ ਜ਼ਮੀਨ ਸਾਰੇ ਪਿੰਡ ਦੀ ਜ਼ਮੀਨ ਵੀ ਹੁੰਦੀ ਐ। ਤੁਸੀਂ ਹੁਣ ਐਨੀ ਅੜੀ ਨਾ ਕਰੋ।" ਇਹ ਆਖ ਕੇ ਆਚਾਰੀਆ ਚੁੱਪ ਹੋ ਗਿਆ।

ਪਾਰਵੱਤਵਾ ਨੂੰ ਹੈਰਾਨੀ ਸੀ ਕਿ ਕਿਤੇ ਆਚਾਰੀਆ ਸੁਦਾਈ ਤਾਂ ਨਹੀਂ ਹੋ ਗਿਆ, ਜਾਂ ਲਿੰਗੱਪੇ ਹੁਰਾਂ ਨਾਲ ਰਲ ਤਾਂ ਨਹੀਂ ਗਿਆ। ਪਰ ਆਚਾਰੀਏ ਦੀਆਂ ਗੱਲਾਂ ਵਿਚ ਉਹਦੇ ਦਿਲ ਦੀ ਵੇਦਨਾ ਤੇ ਪਾਰਵੱਤਵਾ ਪ੍ਰਤੀ ਦਇਆ ਦੀ ਭਾਵਨਾ ਉਮਡ ਰਹੀ ਸੀ। ਉਹਦੀਆਂ ਅੱਖਾਂ ਵਿਚ ਕੋਈ ਕਪਟ-ਛਲ ਨਹੀਂ ਸੀ।

ਪਾਰਵੱਤਵਾ ਨੇ ਆਚਾਰੀਏ ਦੀ ਸਲਾਹ ਨਾ ਮੰਨੀ। ਗੌੜਾਂ ਦਾ ਖ਼ਾਨਦਾਨ ਆਪਣੇ ਖੱਤਰੀ ਪਰੰਪਰਾ ਲਈ ਮਸ਼ਹੂਰ ਸੀ। ਜੇ ਅੱਜ ਉਹਨੇ ਹਥਿਆਰ ਸੁੱਟ ਦਿੱਤੇ, ਤਾਂ ਭਲਕ ਨੂੰ ਸਭ ਕੁਝ ਚੌੜ ਹੋ ਜਾਏਗਾ। ਸ਼ੰਕਰੱਪੇ ਗੌੜ ਦੀ ਰੂਹ ਤੜਫੇਗੀ ਨਾ ? "ਇਹ ਗੱਲ ਨਹੀਂ ਹੋ ਸਕਦੀ, 'ਚਾਰੀਆ ਜੀ। ਮੇਰੇ ਤਾਂ ਦਿਲ ਨੂੰ ਅੱਗ ਲੱਗੀ ਹੋਈ ਐ। ਉਨ੍ਹਾਂ ਨੂੰ ਵੀ ਪਤਾ ਲਗ ਜਾਏ ਗੌੜਨੀ ਦੇ ਹੱਥਾਂ ਦਾ। ਬੱਸ ਤੁਹਾਨੂੰ ਇਹੀ ਅਰਜ਼ ਕਰਦੀ ਆਂ, ਜੇ ਮੈਂ ਰਪਟ ਲਿਖਾ 'ਤੀ, ਤਾਂ ਤੁਸੀਂ ਗ਼ੁੱਸੇ ਨਾ ਹੋਈਓ।" ਪਾਰਵੱਤਵਾ ਦੀ ਆਵਾਜ਼ ਵਿਚ ਵੇਦਨਾ ਸੀ।

ਆਚਾਰੀਆ ਹੱਸ ਪਿਆ। ਉਹਦੀਆਂ ਅੱਖਾਂ ਵਿਚੋਂ ਹੰਝੂਆਂ ਦੇ ਦੋ ਟੇਪੇ ਨਿਕਲ ਆਏ। ਉਹਨੂੰ ਪੂੰਝਦਿਆਂ ਉਹ ਬੋਲਿਆ, "ਮੈਂ ਗ਼ੁੱਸੇ ਕਿਉਂ ਹੋਊਂਗਾ, ਪਾਰਵੱਤਵਾ। ਜਿਹੜਾ ਰਾਹ ਤੈਨੂੰ ਚੰਗਾ ਲਗਦੈ, ਉਹ ਫੜ ਲੈ। ਤੂੰ ਆਪਣੀ ਕਰ। ਮੈਂ ਤਾਂ ਇਹੀ ਕਹਿਣਾ ਸੀ ਕਿ ਇੰਜ ਕਰਨ ਨਾਲ ਤੇਰਾ ਕੋਈ ਭਲਾ ਨਹੀਂ ਹੋਣਾ। ਮੈਂ ਦੱਸ ਕੇ ਆਪਣਾ ਫ਼ਰਜ਼ ਨਿਭਾ ਦਿੱਤੈ। ਇਕ ਹੋਰ ਗੱਲ ਦੱਸ ਦੇਵਾਂ। ਪਿੰਡ ਦੀ ਹਾਲਤ ਠੀਕ ਨਹੀਂ। ਭਲਕ ਨੂੰ ਕੀ ਹੋਊ, ਕੁਸ਼ ਪਤਾ ਨਹੀਂ। ਮੇਰੀ ਮੰਨੇਂ ਤਾਂ ਥੋੜ੍ਹੇ ਚਿਰ ਲਈ ਪਿੰਡ ਛਡ ਕੇ ਚਲੀ ਜਾ। ਤੇਰੇ ਨਿਆਣੇ ਨਿੱਕੇ-ਨਿੱਕੇ ਨੇ। ਤੇਰਾ ਕੱਲਿਆਂ ਇਥੇ ਰਹਿਣਾ ਠੀਕ ਨਹੀਂ ਐ।" ਆਚਾਰੀਆ ਆਪਣੀ ਵਲੋਂ ਭਵਿਖਬਾਣੀ ਕਰ ਰਿਹਾ ਸੀ।

ਪਾਰਵੱਤਵਾ ਨੇ ਆਚਾਰੀਏ ਦੇ ਮੂੰਹ ਵਲ ਦੇਖਿਆ, ਓਥੇ ਡਰ ਹੀ ਡਰ ਨਜ਼ਰ ਆ ਰਿਹਾ ਸੀ। ਫੇਰ ਉਹਨੇ ਸ਼ੇਸ਼ੱਪੇ ਵਲ ਦੇਖਿਆ। ਉਹਨੂੰ ਵੀ ਸੱਪ ਸੁੰਘ ਗਿਆ ਲਗਦਾ ਸੀ। ਉਹਨੇ ਆਪਣੇ ਅੰਦਰ ਝਾਤੀ ਮਾਰੀ। ਉਹਦੀਆਂ ਅੱਖਾਂ ਭਰ ਆਈਆਂ। ਉਹ ਪੱਲੇ ਨਾਲ਼ ਮੂੰਹ ਕੱਜ ਕੇ ਰੋਣ ਲਗ ਪਈ। ਫੇਰ ਉਹਨੇ ਹੌਂਸਲਾ ਫੜਿਆ।

''ਆਚਾਰੀਆ ਜੀ, ਜਿੱਦਣ ਦੀ ਮੈਂ ਵਿਆਹੀ ਆਈ ਆਂ, ਮੈਂ ਕਦੇ ਭੁੱਲ ਕੇ ਵੀ ਪੇਕਿਆਂ ਵੱਲ ਮੂੰਹ ਨਹੀਂ ਕੀਤਾ। ਮੇਰਾ ਆਦਮੀ ਇਹ ਸਭ ਕੁਸ਼ ਮੇਰੇ ਹਵਾਲੇ ਕਰਕੇ ਚਲੇ ਗਿਐ। ਜੇ ਮੈਂ ਇਹ ਸਭ ਛਡ ਕੇ ਚਲੀ ਗਈ ਤਾਂ ਇਥੇ ਚਾਮਚੜਿੱਕਾਂ ਰਹਿਣਗੀਆਂ। ਹੋਰ ਤਾਂ ਹੋਰ, ਮੈਂ ਅੱਜ ਤਕ ਪਿੰਡ 'ਚ ਕਦੇ ਕਿਸੇ ਦੇ ਬੂਹੇ ਪੈਰ ਨਹੀਂ ਪਾਇਆ। ਤੇ ਮੈਂ ਅੱਜ ਪੇਕੀਂ ਜਾਊਂਗੀ ? ਇਹ ਨਹੀਂ ਹੋਊਗਾ। ਜੇ ਤੁਸੀਂ ਕਹਿੰਦੇ ਹੀ ਹੋ ਤਾਂ ਮੈਂ ਬੱਚਿਆਂ ਨੂੰ ਘਲ ਦਿੰਦੀ ਆਂ।'' ਗੌੜਨੀ ਨੇ ਆਪਣਾ ਫ਼ੈਸਲਾ ਦੇ ਦਿੱਤਾ।

''ਠੀਕ ਐ, ਇੰਨਾ ਹੀ ਕਰ ਦੇਵੇਂ, ਤਾਂ ਵੀ ਚੰਗੈ। ਪਰ ਦੇਰ ਨਾ ਕਰੀਂ। ਭਲਕੇ ਹੀ ਬੱਚਿਆਂ ਨੂੰ ਭਿਜਵਾ ਦੇ। ਬੱਸ ਮੇਰੀ ਇਹ ਗੱਲ ਟਾਲੀਂ ਨਾ।''

''ਨਹੀਂ ਟਾਲਦੀ, ਆਚਾਰੀਆ ਜੀ, ਤੁਹਾਡਾ ਕਿਹਾ ਸਿਰ ਮੱਥੇ। ਪਰ ਮੈਨੂੰ ਇਥੋਂ ਜਾਣ ਲਈ ਨਾ ਆਖੋ। ਨਿਆਣੇ ਭਲਕੇ ਹੀ ਆਪਣੇ ਮਾਮੇ ਕੋਲ ਚਲੇ ਜਾਣਗੇ। ਮੈਂ ਆਪ ਘਰ ਪਹਿਰਾ ਦਊਂਗੀ। ਮੇਰੇ ਕੋਈ ਡਕਰੇ ਵੀ ਕਰ ਦਏ, ਤਾਂ ਵੀ ਮੈਂ ਟਲਣ ਵਾਲੀ ਨਹੀਂ। ਤੁਸੀਂ ਗੁੱਸਾ ਨਾ ਕਰੀਓ ਮੇਰੀਆਂ ਗੱਲਾਂ ਦਾ। ਏਸ ਘਰ ਦੀ ਇੱਜ਼ਤ ਬਚਾਉਣ ਦੀ ਜ਼ਿੰਮੇਵਾਰੀ ਮੇਰੇ 'ਤੇ ਵੀ ਐ ? ਤੁਹਾਡੇ 'ਤੇ ਵੀ। ਕੁਲਕਰਣੀ ਜੀ ਤੁਸੀਂ ਅਰਜ਼ੀ ਤਿਆਰ ਕਰੋ। ਜਿਨ੍ਹਾਂ ਲੋਕਾਂ ਨੇ ਮੇਰੇ ਦਾਣੇ ਲੁੱਟੇ ਉਨ੍ਹਾਂ ਨੂੰ ਮੈਂ ਅੰਦਰ ਕਰਵਾ ਕੇ ਸਾਹ ਲਊਂ। ਕਿਹੜੀ ਘੜੀ ਮੈਂ ਉਨ੍ਹਾਂ ਦੇ ਹੱਥਕੜੀ ਲੱਗੀਆਂ ਦੇਖਾਂ। ਗੌੜਾਂ ਨਾਲ ਵਾਹ ਪਿਆ ਸੀ, ਉਨ੍ਹਾਂ ਨੂੰ ਵੀ ਪਤਾ ਲਗ ਜਾਏ।'' ਗੌੜਨੀ ਬਿਫਰੀ ਹੋਈ ਸੀ। ਲੱਖ ਸਮਝਾਉਣ ਉਤੇ ਵੀ ਉਹ ਜ਼ਿੱਦ ਛਡਣ ਲਈ ਤਿਆਰ ਨਹੀਂ ਸੀ। ਹੁਣ ਉਹ ਪਹਿਲਾਂ ਵਾਲੀ ਪਾਰਵੱਤਵਾ ਨਹੀਂ ਰਹੀ ਸੀ। ਉਸ ਵਿਚੋਂ ਡਰ-ਭੈਅ, ਸਭ ਕੁਝ ਗ਼ਾਇਬ ਹੋ ਗਿਆ ਸੀ। ਉਹਦੀ ਆਵਾਜ਼ ਕਰੜੀ ਹੋ ਗਈ।

ਪਾਰਵੱਤਵਾ ਚੁੱਪ ਹੋ ਗਈ। ਆਚਾਰੀਆ ਕੁਝ ਕਹਿਣ ਦੀ ਹਾਲਤ ਵਿਚ ਨਹੀਂ ਸੀ। ਸ਼ੇਸ਼ੱਪਾ ਖ਼ੁਸ਼ ਸੀ। ਕਿਉਂਕਿ ਉਹਦਾ ਪੱਖ ਜਿੱਤ ਗਿਆ ਲਗਦਾ ਸੀ। ਪਰ ਇਹ ਖ਼ੁਸ਼ੀ ਵੀ ਕਿਹੋ ਜਿਹੀ ਖ਼ੁਸ਼ੀ ਸੀ। ਪਾਰਵੱਤਵਾ ਦਾ ਇਹ ਰੂਪ ਦੇਖ ਕੇ ਉਹ ਅੰਦਰੋਂ ਕੰਬ ਗਿਆ। ਉਹਨੂੰ ਲੱਗਾ ਕਿ ਉਹਨੂੰ ਆਚਾਰੀਏ ਦੀ ਸਲਾਹ ਮੰਨ ਲੈਣੀ ਚਾਹੀਦੀ ਸੀ। ਮੁਫ਼ਤ ਵਿਚ ਬਲਾ ਗਲ ਪਾਉਣ ਵਾਲੀ ਗੱਲ ਸੀ।

ਅੱਧੀ ਰਾਤ ਲੰਘ ਚੁੱਕੀ ਸੀ। ਸ਼ੇਸ਼ੱਪੇ ਤੇ ਆਚਾਰੀਆ ਓਥੋਂ ਚਲ ਪਏ। ਪਿੰਡ ਦੇ ਕੁੱਤੇ ਭੌਂਕਣ ਲੱਗੇ ਹੋਏ ਸਨ। ਸ਼ੇਸ਼ੱਪਾ ਕਹਿਣ ਲੱਗਾ, ''ਆਚਾਰੀਆ ਜੀ, ਇਹ ਬੜੀ ਜ਼ਿੱਦੀ ਤੀਵੀਂ ਐ। ਦੇਖਿਆ, ਤੁਹਾਡੀ ਗੱਲ ਵੀ ਟਾਲ 'ਤੀ। ਜੋ ਵੀ ਹੋਇਆ, ਮੈਂ ਅਰਜ਼ੀ ਲਿਖ ਦਊਂਗਾ। ਇਹ ਲਿੰਗੱਪੇ ਪਡਦਈਏ ਸਾਰੇ ਅੰਦਰ ਹੋਣਗੇ। ਮੈਂ ਕੁਲਕਰਣੀ ਨਹੀਂ ਰਿਹਾ ਤਾਂ ਕੀ ਹੋਇਆ ? ਕੁਲਕਰਣੀ ਨਾ ਹੋ ਕੇ ਵੀ ਸ਼ੇਸ਼ੱਪਾ ਬੜਾ ਕੁਸ਼ ਕਰ ਸਕਦੈ, ਲੋਕ ਦੇਖ ਲੈਣਗੇ।'' ਆਚਾਰੀਏ ਨੇ ਉਹਦੀਆਂ ਗੱਲਾਂ ਵੱਲ ਧਿਆਨ ਨਾ ਦਿੱਤਾ। ਉਹਦਾ ਧਿਆਨ ਭਵਿਖ ਵਲ ਸੀ।

# 44

ਲਿੰਗੱਪਾ ਸ਼ਹਿਰੋਂ ਮੁੜ ਆਇਆ । ਮਲੱਪਾ ਪਿੰਡ ਵਿਚ ਨਹੀਂ ਸੀ । ਉਹ ਅਰਜ਼ੀ ਲੈ ਕੇ ਥਾਣੇ ਦੇਣ ਗਿਆ ਹੋਇਆ ਸੀ । ਇਹ ਜਾਣ ਕੇ ਲਿੰਗੱਪੇ ਨੂੰ ਬੜਾ ਗੁੱਸਾ ਆਇਆ । ਜਦ ਉਹਨੇ ਇਹ ਖ਼ਬਰ ਸਾਧ ਨੂੰ ਸੁਣਾਈ ਤਾਂ ਉਹਨੇ ਕਿਹਾ, "ਫ਼ਿਕਰ ਨਾ ਕਰ । ਫ਼ੌਜਦਾਰ ਖਵਰੇ ਭਲਕੇ ਹੀ ਆ ਜਾਏ । ਉਹਦੇ ਆਉਣ ਤੋਂ ਪਹਿਲਾਂ ਹੀ ਅੱਜੇ ਰਾਤ ਗੌੜਨੀ ਦੇ ਖੇਤਾਂ 'ਤੇ ਕਬਜ਼ਾ ਹੋ ਜਾਣਾ ਚਾਹੀਦੈ । ਹੁਣ ਤੋਂ ਹੀ ਤਿਆਰੀ ਸ਼ੁਰੂ ਹੋ ਜਾਣੀ ਚਾਹੀਦੀ ਐ ।"

ਹੋਰ ਮੁਜ਼ਾਰੇ ਵੀ ਲਿੰਗੱਪੇ ਨਾਲ ਹੀ ਸ਼ਹਿਰੋਂ ਮੁੜੇ ਸਨ । ਉਨ੍ਹਾਂ ਨੇ ਤਕਾਵੀ ਦੀ ਰਕਮ ਵਾਲੀ ਗੁੱਥਲੀਆਂ ਹਾਲੇ ਰਖੀਆਂ ਹੀ ਸਨ, ਕਿ ਸਾਧ ਦਾ ਹੁਕਮ ਆ ਗਿਆ ਕਿ ਜੋਗਾਂ ਲੈ ਕੇ ਖੇਤਾਂ ਵਿਚ ਪਹੁੰਚ ਜਾਓ । ਉਹ ਕੁਝ ਖਾ-ਪੀ ਕੇ ਝਟਪਟ ਘਰਾਂ ਵਿਚੋਂ ਆ ਗਏ ।

ਸੌਣ ਦਾ ਵੇਲਾ ਹੋਇਆ, ਤਾਂ ਲਿੰਗੱਪਾ ਵੀ ਰੋਟੀ ਖਾ ਕੇ ਤਿਆਰ ਖੜ੍ਹਾ ਸੀ । ਉਹਦੀ ਅਗਵਾਈ ਵਿਚ ਚਾਲੀ ਜੋਗਾਂ ਤੂਈਆਂ ਵਾਲੇ ਖੇਤਾਂ ਨੂੰ ਉਜਾੜਨ ਨਿਕਲੇ ਸਨ । ਮਸ਼ਾਲ ਦੀ ਰੋਸ਼ਨੀ ਵਿਚ ਲਿੰਗੱਪੇ ਦਾ ਮੂੰਹ ਬੜਾ ਖੂੰਖ਼ਾਰ ਲਗ ਰਿਹਾ ਸੀ । ਇੰਜ ਲਗਦਾ ਸੀ ਕਿ ਉਹਨੇ ਪਹਿਲਾਂ ਵਾਲੀ ਬੁਜ਼ਦਿਲੀ ਨਾ ਦਿਖਾਉਣ ਦਾ ਫ਼ੈਸਲਾ ਕਰ ਲਿਆ ਹੈ । ਅੱਜ ਜ਼ਮੀਨ-ਜਾਇਦਾਦ ਦਾ ਭੂਤ ਸਵਾਰ ਸੀ । ਗੌੜ ਦੇ ਆਹੁਦੇ ਤੋਂ ਲੈ ਕੇ ਸਭ ਕੁਝ ਉਹਨੂੰ ਲੜ ਕੇ ਹੀ ਲੈਣਾ ਪਿਆ ਸੀ ।

ਉਹਦੇ ਨਾਲ ਨਾਲ ਮੁਜ਼ਾਰੇ ਵੀ ਸਨ । ਕਿਸੇ ਵਿਚ ਕੋਈ ਉਤਸਾਹ ਨਹੀਂ ਸੀ । ਸਾਰੇ ਮਹਿਸੂਸ ਕਰ ਰਹੇ ਸਨ ਕਿ ਉਹ ਕੋਈ ਵੱਡਾ ਗੁਨਾਹ ਕਰਨ ਚੱਲੇ ਹਨ । ਪਰ ਤਕਾਵੀਆਂ ਨੇ ਉਨ੍ਹਾਂ ਦਾ ਮੂੰਹ ਬੰਦ ਕੀਤਾ ਹੋਇਆ ਸੀ । ਪਰ ਇਸ ਪਾਪ ਲਈ ਸਾਰੇ ਇਕੱਠੇ ਸਨ । ਪਾਪ ਵਾਸਤੇ ਇਕ ਹੋਰ ਪਾਪੀ ਦਾ ਸਹਾਰਾ ਜ਼ਰੂਰੀ ਹੁੰਦਾ ਹੈ ।

ਪਡਦਈਆ ਡੇਰੇ ਵਿਚ ਹੀ ਸੀ । ਉਹ ਕਿਸੇ ਹੰਗਾਮੀ ਹਾਲਤ ਨੂੰ ਸੰਭਾਲਣ ਲਈ ਕੁਝ ਜਣਿਆਂ ਨਾਲ ਰਹਿ ਪਿਆ ਸੀ । ਬਾਕੀ ਸਾਰੇ ਸਾਧ ਦਾ ਆਸ਼ੀਰਵਾਦ ਲੈ ਕੇ ਗਏ ਸਨ । ਡੇਰੇ ਵਿਚ ਜ਼ਿਆਦਾਤਰ ਸਾਧ ਦੇ ਚੇਲੇ ਹੀ ਸਨ । ਸ਼ਰਾਬ ਦਾ ਦੌਰ ਮਘਿਆ ਹੋਇਆ ਸੀ । ਤੇ ਹਾਸਾ ਠੱਠਾ ਚਲ ਰਿਹਾ ਸੀ । ਭਗਤ ਜਨ ਬਾਬਿਆਂ ਦੇ ਮੁਖਾਰਬਿੰਦ ਤੋਂ ਕੁਝ ਸੁਣਨ ਲਈ ਬੇਤਾਬ ਬੈਠੇ ਸਨ ।

ਕਰਿੱਅਪੇ ਨੂੰ ਆਪਣੀ ਵਹੁਟੀ ਦੀ ਕੋਈ ਗੱਲ ਚੇਤੇ ਆ ਗਈ । ਉਹਨੇ ਬਾਟੀ ਵਿਚ ਸ਼ਰਾਬ ਭਰ ਕੇ ਸਵਾਮੀ ਜੀ ਨੂੰ ਫੜਾਈ ਤੇ ਡੰਡੌਤ ਕਰਕੇ ਨਿਮਰਤਾ ਨਾਲ ਪੁੱਛਿਆ, "ਬਾਬਿਓ, ਤੁਸੀਂ ਫ਼ਰਮਾਇਆ ਸੀ ਕਿ ਗੌੜਨੀ ਦੇ ਖੇਤਾਂ ਉਤੇ ਕਬਜ਼ਾ ਹੋ ਜਾਣ ਮਗਰੋਂ ਲਿੰਗੱਪਾ ਜੀ ਆਪਣੀ ਖੇਤੀ ਕਰਵਾਉਣਗੇ । ਪਰ ਅੱਜ ਹਲ ਵਾਹੁਣ ਸਾਰੇ ਮੁਜ਼ਾਰੇ ਗਏ ਹੋਏ ਨੇ । ਭਲਕ ਨੂੰ ਸਾਰੇ ਕਹਿਣਗੇ ਕਿ ਅਸੀਂ ਸਾਰੇ ਖੇਤੀ ਕਰਾਂਗੇ, ਤਾਂ ਤੁਸੀਂ ਕਿਦਾਂ ਹਟਾਓਗੇ ? ਫੇਰ ਸਾਡੀ ਕੀ ਹਾਲਤ ਹੋਊ, ਬਾਬਾ ਜੀ ?

ਪੜਦਈਏ ਨੇ ਜਾਣ ਕੇ ਘਟ ਸ਼ਰਾਬ ਪੀਤੀ ਸੀ। ਉਹ ਨਸ਼ੱਈ ਨਹੀਂ ਸੀ। ਉਹਨੇ ਭਗਤ ਦੀਆਂ ਗੱਲਾਂ ਧਿਆਨ ਨਾਲ ਸੁਣੀਆਂ। ਪਰ ਜ਼ਾਹਰ ਇੰਜ ਕੀਤਾ ਕਿ ਕੁਝ ਨਹੀਂ ਸੁਣਿਆ। ਉਹਨੂੰ ਕਰਿੱਅਪੇ ਦੇ ਸਵਾਲ ਦਾ ਜਵਾਬ ਨਹੀਂ ਅਹੁੜ ਰਿਹਾ ਸੀ। ਉਹ ਪਖੰਡ ਕਰਨ ਲੱਗਾ ਕਿ ਬਾਬਿਆਂ ਦੀ ਲਿਵ ਲੱਗ ਗਈ ਹੈ। ਉਹਨੇ ਅੱਖਾਂ ਮੀਟ ਲਈਆਂ। ਬੁਲ੍ਹ ਇਕਸਾਰ ਰਫ਼ਤਾਰ ਵਿਚ ਕੰਬਦੇ ਰਹੇ। ਭਾਵਾਂ ਤਣ ਗਈਆਂ। ਉਹ ਪਹਿਲਾਂ "ਹਾਂ-ਹਾਂ-ਹੂੰ" ਦੀਆਂ ਆਵਾਜ਼ਾਂ ਕਢਦਾ ਰਿਹਾ, ਚੇਲਿਆਂ ਨੂੰ ਖ਼ਬਰਦਾਰ ਕਰਨ ਲਈ ਹੂੰਗੇ ਮਾਰਦਾ ਰਿਹਾ। ਉਹਨੇ ਦੂਜੇ ਹੀ ਪਲ ਅੱਖਾਂ ਖੋਲ੍ਹੀਆਂ। ਉਹਦੀ ਕ੍ਰਿਪਾ ਦ੍ਰਿਸ਼ਟੀ ਕਰਿੱਅਪੇ ਉਤੇ ਪਈ। ਭਗਤੀ ਭਾਵਨਾ ਨਾਲ ਹੱਥ ਬੰਨ੍ਹੀ ਬੈਠਾ ਸੀ।

ਪੜਦਈਏ ਨੇ ਫ਼ਰਮਾਇਆ, "ਬੇਟਾ! ਸੁਣ ਲੈ, ਤੇਰੀ ਜ਼ਮੀਨ ਤੇਰੇ ਕੋਲ ਐ। ਉਹਦੇ 'ਚ ਜੌਆਂ ਦੀ ਬੱਲੀਆਂ ਝੂਮ ਰਹੀਆਂ, ਐਸ ਵਕਤ, ਬੇਟਾ ਜੀ।" ਕਰਿੱਅਪੇ ਨੂੰ ਗੱਲ ਦੀ ਸਮਝ ਨਾ ਪਈ। ਉਹਨੇ ਪੁੱਛਿਆ, "ਬਾਬਿਓ, ਜਿਨ੍ਹਾਂ ਨੇ ਭੌਲੀ ਤੇ ਜ਼ਮੀਨਾਂ ਲੈ ਲਈਆਂ, ਉਨ੍ਹਾਂ ਨੇ ਤਾਂ ਬੀਜਾਈ ਵੀ ਕਰ ਲਈ। ਮੇਰੇ ਕੋਲ ਤਾਂ ਖੇਤ ਹੀ ਨਹੀਂ। ਜੌਆਂ ਦੀਆਂ ਬੱਲੀਆਂ ਕਿਥੇ ਝੂਮ ਰਹੀਆਂ, ਐਸ ਵਕਤ, ਬਾਬਾ ਜੀ? ਭਗਤਾਂ ਦਾ ਸ਼ੰਕਾ ਦੂਰ ਕਰੋ, ਮ੍ਹਾਰਾਜ।"

"ਜੋ ਬੀਜਦੈ, ਉਹ ਖਾਂਦਾ ਨਹੀਂ, ਜਿੰਨਾ ਬੀਜਦੈ, ਓਨਾ ਪਾਉਂਦਾ ਨਹੀਂ। ਖ਼ਜ਼ਾਨਾ ਖੁਲ੍ਹੇਗਾ, ਘਰ ਲਜਾਏਂਗਾ, ਘਰ ਲਜਾਏਂਗਾ ਫਿਰ ਹੱਥ ਨਹੀਂ ਆਏਗਾ। ਪਿੜ ਲੱਗਣਗੇ, ਮਿੱਟੀ ਖਾਏਂਗਾ, ਤੇਰੇ ਘਰ ਸੋਨੇ ਦੀਆਂ ਮੁਹਰਾਂ ਬਰਸਣਗੀਆਂ, ਬੇਟਾ ਜੀ", ਸਾਧ ਨੇ ਆਵੇਸ਼ ਵਿਚ ਆ ਕੇ ਕਿਹਾ।

ਕਰਿੱਅਪੇ ਨੂੰ ਹੋਰ ਸ਼ੱਕ ਹੋ ਗਈ। ਉਹ ਹਾਲੇ ਵੀ ਸ਼ਸ਼ੋਪੰਜ ਵਿਚ ਸੀ। ਬਾਬਿਆਂ ਦਾ ਮਹਿਮਾ ਅਪਰੰਪਾਰ ਸੀ। ਕੋਈ ਜਾਣਨਹਾਰ ਹੀ ਜਾਣੇ! ਸਮਝੇ ਕਿਵੇਂ? ਬਾਬੇ ਜੋ ਵੀ ਫ਼ਰਮਾਉਂਦੇ ਹਨ, ਉਹਦੇ ਉਤੇ ਵਿਚਾਰ ਕਰਨਾ ਪਏਗਾ। ਗੁੰਝਲਾਂ ਸੁਲਝਾਉਣੀਆਂ ਪੈਣਗੀਆਂ। ਗੱਲ ਜੇ ਸਮਝ ਆਉਂਦੀ ਹੋਵੇ, ਤਾਂ ਉਹ ਦੇਵ ਬਾਣੀ ਨਹੀਂ ਹੋ ਸਕਦੀ। ਕੋਈ ਗੁਣੀ-ਗਿਆਨੀ ਇਨ੍ਹਾਂ ਦੇ ਬਚਨਾਂ ਦੇ ਮਤਲਬ ਦੱਸ ਸਕਦਾ ਹੈ। ਇਸ ਲਈ ਕਰਿੱਅਪਾ ਸਾਧ ਦੇ ਆਖੇ ਬੋਲ ਰਟਣ ਲਗ ਪਿਆ।

ਥੋੜ੍ਹਾ ਚਿਰ ਮਾਹੌਲ ਵਿਚ ਚੁੱਪ ਛਾਈ ਰਹੀ। ਫੇਰ ਰੁਦਰ ਹੱਥ ਬੰਨ੍ਹ ਕੇ ਕਹਿਣ ਲੱਗਾ, "ਬਾਬਿਓ, ਤੁਸੀਂ ਜੋ ਦਿਵਾਇਆ, ਅਸੀਂ ਘਰ 'ਚ ਖ਼ੂਬ ਖ਼ੁਸ਼ੀ ਕੀਤੀ। ਢਿਡ ਭਰ ਕੇ ਖਾਧਾ। ਪਰ ਤੁਹਾਡੇ ਦੁਸ਼ਮਣ ਇਹ ਕਹਿੰਦੇ ਨੇ ਕਿ ਤੁਸੀਂ ਗੌੜਨੀ ਦੇ ਦਾਣੇ ਲੁੱਟੇ ਹਨ। ਤੁਹਾਡੇ ਖ਼ਿਲਾਫ਼ ਅਰਜ਼ੀ ਪਾਉਣਗੇ। ਜੇ ਐਦਾਂ ਦਾ ਕੁਸ਼ ਹੋ ਗਿਆ, ਤਾਂ ਸਾਡਾ ਬਚਾਅ ਕਿੱਦਾਂ ਹੋਊ?"

ਸਮਾਧੀ-ਅਵਸਥਾ ਨੂੰ ਪ੍ਰਾਪਤ ਪੜਦਈਏ ਦੇ ਕੰਨਾਂ ਵਿਚ ਇਹ ਸ਼ਬਦ ਪਏ। ਸੁਪਤ ਅਵਸਥਾ ਵਿਚੋਂ ਜਾਗਰਤ-ਅਵਸਥਾ ਵਿਚ ਆਉਣਾ ਬੜਾ ਭੈੜਾ ਲਗ ਰਿਹਾ ਸੀ, ਤਾਂ ਵੀ ਜਾਗਰਤ-ਅਵਸਥਾ ਵਿਚ ਆ ਗਿਆ, "ਕਿਉਂ ਬਈ ਰੁਦਰ, ਐ ਕਿਉਂ ਖੜ੍ਹੈਂ? ਡਰ ਗਿਐਂ ਤੂੰ? ਗੌੜਨੀ ਰਪਟ ਲਿਖਾ ਦਊ, ਤਾਂ ਤੈਨੂੰ ਕਿਸ ਬਾਤ ਦਾ ਡਰ?"

"ਮ੍ਹਾਰਾਜ, ਜਦ ਤਕ ਤੁਸੀਂ ਸਾਡੇ ਪਾਲਣਹਾਰ, ਓਦੋਂ ਤਕ ਏਸ ਬੰਦੇ ਨੂੰ ਕਾਹਦਾ

ਡਰ ? ਪਰ ਅਰਜ਼ੀ ਵਾਲੀ ਗੱਲ ਸੱਚੀ ਵੀ ਐ ?'' ਰੁਦਰ ਨੇ ਪੁੱਛਿਆ ।

ਸਾਧ ਨੂੰ ਇਸ ਗੱਲ ਦਾ ਪਤਾ ਨਹੀਂ ਸੀ । ਉਹਨੇ ਸੋਚਿਆ ਸੀ ਕਿ ਕਬਜ਼ਾ ਕਰਨ ਆਏ ਲੋਕਾਂ ਵਿਰੁਧ ਪੁਲਸ ਦੀ ਮਦਦ ਲਈ ਅਰਜ਼ੀ ਲਿਖ ਦਿੱਤੀ ਹੋਣੀ ਹੈ । ਪਰ ਰੁਦ੍ਰ ਕੁਝ ਹੋਰ ਹੀ ਆਖ ਰਿਹਾ ਸੀ । ਪਰ ਹੁਣ ਡਰਨ ਦੀ ਕੋਈ ਗੱਲ ਨਹੀਂ ਸੀ । ਕਿਉਂਕਿ ਪੂਰੇ ਤਿੰਨ ਦਾਣਿਆਂ ਦੇ ਕੋਠੇ ਸਨ । ਲਿੰਗੱਪੇ ਨੇ ਤਾਂ ਇਕੋ ਕੋਠਾ ਖੁਲ੍ਹਵਾ ਕੇ ਵੰਡਿਆ ਸੀ । ਪਰ ਉਹਦੇ ਮਨ ਵਿਚ ਆਇਆ ਕਿ ਸਾਵਧਾਨੀ ਵਰਤੀ ਜਾਏ, ਮਤੇ ਭਲਕ ਨੂੰ ਫੌਜ਼ਦਾਰ ਆ ਕੇ ਉਹਦਾ ਨਾਂ ਡਾਕੇ ਦੇ ਪਰਚੇ ਵਿਚ ਪਾ ਦੇਵੇ ।

ਸ਼ਰਾਬ ਦੇ ਨਸ਼ੇ ਵਿਚ ਹੀ ਪਡਦਈਏ ਦਾ ਦਿਮਾਗ਼ ਤੇਜ਼ ਰਫ਼ਤਾਰ ਨਾਲ ਕੰਮ ਕਰਨ ਲੱਗਾ । ਕਦੇ ਪਹਿਲਾਂ ਸੋਚੀ ਸਾਜ਼ਸ਼ ਉਹਨੂੰ ਚੇਤੇ ਆ ਗਈ । ਜੇ ਉਹ ਸਾਰੇ ਮੁਜ਼ਾਰਿਆਂ ਦੇ ਘਰ ਗੁੰਡੇ ਭੇਜ ਕੇ ਤਕਾਵੀਆਂ ਦੀਆਂ ਰਕਮ ਚੋਰੀ ਕਰਵਾ ਦੇਵੇ, ਤਾਂ ਕੈਸਾ ਰਹੇ ? ਭਲਕੇ ਆਪ ਸਰਕਾਰ ਨੂੰ ਅਰਜ਼ੀ ਪਾ ਦੇਣਗੇ ਕਿ ਗੌੜਨੀ ਨੇ ਲਿੰਗੱਪੇ ਨੂੰ ਫਸਾਉਣ ਲਈ ਹੀ ਇਹ ਕਾਰਾ ਕਰਵਾਇਆ ਹੈ । ਹੁਣ ਵਾਲਾ ਮੌਕਾ ਫੇਰ ਹੱਥ ਨਹੀਂ ਆਉਣਾ । ਇਸ ਵਿਚਾਰ ਨੂੰ ਪੱਕਾ ਕਰਨ ਲਈ ਉਹ ਸ਼ਰਾਬ ਦਾ ਇਕ ਹੋਰ ਹਾੜ੍ਹਾ ਡੀਕ ਗਿਆ ।

''ਰੁਦਰ ਗੌੜਨੀ ਨੇ ਅਰਜ਼ੀ ਦਿੱਤਾ ਜਾਂ ਨਹੀਂ, ਇਹਦੀ ਚਿਤਾ ਤੂੰ ਛਡ ਦੇ । ਅਸੀਂ ਹੁਣ ਜੋ ਤਰਕੀਬ ਤੈਨੂੰ ਦੱਸਾਂਗੇ, ਉਹਦੇ ਤੇ ਅਮਲ ਕਰੇਂਗਾ, ਤਾਂ ਗੌੜਨੀ ਆਪ ਆ ਕੇ ਤੇਰੇ ਪੈਰ ਫੜੇਗੀ, ਸਮਝੇ ? ਅਰਜ਼ੀ ਮੋੜ ਲਊ । ਕਿਉਂ ਤਿਆਰ ਐਂ ?'' ਪਡਦਈਏ ਨੇ ਪੁੱਛਿਆ ।

ਭਗਤ ਪਡਦਈਏ ਵਲ ਅਵਾਕ ਝਾਕਣ ਲੱਗਾ । ਉਹ ਤਰਕੀਬ ਜਾਣਨ ਲਈ ਕਾਹਲਾ ਸੀ ।

''ਸੁਣ ਲੈ, ਹੁਣ ਐਸ ਵੇਲੇ ਸਾਰੇ ਮੁਜ਼ਾਰੇ ਆਪਣੇ ਪੈਸੇ ਘਰੀਂ ਰਖ ਕੇ ਗੌੜਨੀ ਦੇ ਖੇਤਾਂ ਨੂੰ ਗਏ ਆ । ਤੂੰ ਐਂ ਕਰ, ਸਾਰਿਆਂ ਦੇ ਤਾਲੇ ਤੋੜ ਕੇ ਸਾਰੇ ਪੈਸੇ ਉੜਾ ਲਿਆ । ਮੋੜਨ ਦਾ ਜ਼ਿੰਮਾ ਮੇਰਾ ਰਿਹਾ । ਉਹ ਇਸ ਕਰਕੇ ਕਿ ਉਹ ਇ੍ਕ-ਵਾਰੀ ਪਾਰਵੱਤਵਾ ਦੇ ਪਿੱਛੇ ਪੈ ਜਾਣ । ਉਹ ਸਮਝਣਗੇ ਕਿ ਗੌੜਨੀ ਨੇ ਹੀ ਚੋਰੀ ਕਰਵਾਈ ਐ । ਉਹਦੇ ਖ਼ਿਆਫ ਰਪਟ ਹੋ ਜਾਊ, ਤੇ ਸਾਡਾ ਕੰਮ ਬਣ ਜਾਊ ! ਕਿਉਂ ਸੁਣ ਲਿਆ ਨਾ ? ਕਿਹੋ ਜਿਹੀ ਐ ਮੇਰੀ ਤਰਕੀਬ ? ਪਡਦਈਏ ਨੇ ਹੱਸਦਿਆਂ ਪੁੱਛਿਆ ।

ਓਥੇ ਨਿਕੰਮੇ ਬੈਠੇ ਭਗਤਾਂ ਨੂੰ ਹੁਣ ਕੁਝ ਕਰਕੇ ਦਿਖਾਉਣ ਦਾ ਮੌਕਾ ਮਿਲ ਗਿਆ ਸੀ । ਸਾਰਿਆਂ ਵਿਚ ਫੁਰਤੀ ਆ ਗਈ ਸੀ । ਉਹ ਹਾੜ੍ਹੇ ਤੇ ਹਾੜ੍ਹਾ ਦਾਰੂ ਛਕ ਦੇ ਇੰਨੇ ਨੱਸ਼ਈ ਹੋ ਗਏ ਸਨ ਕਿ ਉਹ ਕੁਝ ਵੀ ਕਰਨ ਨੂੰ ਤਿਆਰ ਸਨ । ਗੌੜਨੀ ਦੇ ਖੇਤਾਂ ਨੂੰ ਗਏ ਬੰਦੇ ਹਾਲੇ ਦੇਰ ਨਾਲ ਮੁੜਨੇ ਸਨ । ਹੁਣ ਇਹ ਤੈਅ ਹੋਇਆ ਕਿ ਹਰ ਜਣਾ ਇਕੱਲੇ-ਇਕੱਲੇ ਮੁਜ਼ਾਰੇ ਦੇ ਘਰ ਜਾਏ । ਜੇ ਕਿਸੇ ਦੇ ਘਰ ਕੋਈ ਜੀਅ ਹੋਵੇ ਤਾਂ ਉਹਨੂੰ ਧਮਕਾ ਕੇ ਪੈਸੇ ਖੋਹੇ ਜਾਣ । ਸਾਧ ਨੇ ਕਿ ਕਿਹਾ ਕਿਸੇ ਨਾਲ ਹੱਥੋਪਾਈ ਨਹੀਂ ਕਰਨੀ । ਸਾਰੇ ਭਗਤਜਨ ਆਪਣੇ ਜੌਹਰ ਦਿਖਾਉਣ ਨਿਕਲ ਪਏ ।

ਅੱਧੀ ਰਾਤ ਦਾ ਵੇਲਾ ਸੀ । ਬੱਦਲਵਾਈ ਸੀ । ਹੱਥ ਪਸਾਰਿਆਂ ਹੱਥ ਨਹੀਂ ਦਿਸਦਾ ਸੀ । ਕੁੱਤੇ ਵੀ ਪਤਾ ਨਹੀਂ ਕਿਥੇ ਚਲੇ ਗਏ ਸਨ । ਇਕ ਘੰਟੇ ਵਿਚ ਹੀ ਸਾਰਾ ਕੰਮ ਹੋ ਗਿਆ । ਸੱਠ ਘਰਾਂ ਦੀਆਂ ਗੁੱਥਲੀਆਂ ਡੇਰੇ ਦੇ ਸੰਦੂਕ ਵਿਚ ਪਈਆਂ ਸਨ । ਬਾਕੀ ਗਹਿਣੇ

ਗੱਟੇ ਭਗਤਜਨ ਘਰੀਂ ਲੈ ਗਏ ਸਨ ।

ਸਵੇਰ ਹੋਈ ! ਰਾਤ ਵਾਹੇ ਹੋਏ ਖੇਤਾਂ ਵਿਚ ਸਿਆੜ ਨਜ਼ਰ ਆ ਰਹੇ ਸਨ । ਲਗਦਾ ਸੀ, ਜ਼ਮੀਨ ਦੀ ਕੁੱਖ ਚੀਰੀ ਗਈ ਹੈ । ਹਲ ਵਗਣ ਨਾਲ ਤੂਈਆਂ ਦੀਆਂ ਜੜ੍ਹਾਂ ਉਪਰ ਆ ਗਈਆਂ ਸਨ ਤੇ ਬੌਲਦਾਂ ਦੇ ਖੁਰਾਂ ਨੇ ਮਿੱਧ ਦਿੱਤੀਆਂ ਸਨ । ਜ਼ਮੀਨ ਨੰਗੀ ਹੋ ਕੇ ਮਰੀ ਪਈ ਸੀ, ਕਿਸੇ "ਨਾਜ਼ਾਇਜ਼" ਬੱਚੇ ਵਾਂਙ ।

ਮੁਜ਼ਾਰੇ ਸਵੇਰ ਤਕ ਕੰਮ ਮੁਕਾ ਕੇ ਘਰ ਪਰਤੇ, ਤਾਂ ਉਨ੍ਹਾਂ ਦੇ ਘਰਾਂ ਵਿਚੋਂ ਪੈਸੇ ਗ਼ਾਇਬ ਸਨ । ਘਰਵਾਲਿਆਂ ਨੇ ਜੋ ਦੱਸਿਆ, ਉਹਦੇ ਤੋਂ ਉਹ ਘਬਰਾ ਗਏ । ਘਰ ਦੀਆਂ ਸੁਆਣੀਆਂ ਕਹਿਣ ਲੱਗੀਆਂ ਕਿ ਬੀ ਉਲਟਾਣ ਦੀ ਸਜ਼ਾ ਰੱਬ ਨੇ ਬੜੀ ਛੇਤੀ ਦੇ ਦਿੱਤੀ ਹੈ ।

ਲਿੰਗੱਪਾ ਸਵੇਰੇ ਡੇਰੇ ਪੁੱਜਾ, ਤਾਂ ਸਾਧ ਨੇ ਉਹਨੂੰ ਕੁਝ ਨਾ ਦੱਸਿਆ । ਉਲਟਾ ਉਹਦੇ ਤੋਂ ਪਿੰਡ ਦੀਆਂ ਗੱਲਾਂ ਸੁਣਨ ਲੱਗਾ । ਉਹਨੇ ਵਧਾਈ ਦਿੱਤੀ, "ਗੌੜ ਜੀ, ਅੱਜ ਤੁਸੀਂ ਸਚ-ਮੁੱਚ ਗੌੜ ਦੇ ਅਹੁਦੇ ਦੇ ਲਾਇਕ ਹੋ ਗਏ ।" ਖ਼ੁਸ਼ੀ ਕਾਰਣ ਜਾਂ ਅਨੀਂਦਰੇ ਕਾਰਣ ਲਿੰਗੱਪਾ ਬਹੁਤ ਹੰਭਿਆ ਹੋਇਆ ਸੀ ।

ਸਵੇਰ ਹੋਣ ਨਾਲ ਲੋਕ ਡੇਰੇ ਵਿਚ ਆਉਣ ਲੱਗੇ । ਮੁਜ਼ਾਰੇ ਰੁਪਏ ਤੇ ਗਹਿਣੇ-ਗੱਟੇ ਚੋਰੀ ਹੋਣ ਦੀ ਖ਼ਬਰ ਸੁਣਾ ਕੇ ਰੋਣ ਲਗ ਪਏ । ਪਡਦਈਏ ਨੇ ਹੈਰਾਨੀ ਪ੍ਰਗਟ ਕਰਦਿਆਂ ਬੜਾ ਅਫ਼ਸੋਸ ਮਨਾਇਆ ।

"ਕੀ ਕਰੀਏ, ਇਸ ਪਿੰਡ ਦੀ ਮਿੱਟੀ ਨੂੰ ਹੀ ਕੀ ਹੋ ਗਿਐ ? ਇਥੇ ਚੋਰੀ-ਯਾਰੀ ਨਾਲ ਹੀ ਰਾਜੇ ਆਪਣਾ ਕੰਮ ਚਲਾਉਂਦੇ ਰਹੇ । ਇਹ ਸਾਰੀ ਕਾਰਸਤਾਨੀ ਹੁਲੀਇਆਟੀਆਂ ਦੀ ਐ । ਰਾਜੇ ਦਾ ਆਸਰਾ ਹਟ ਜਾਣ ਮਗਰੋਂ ਮਸੋਸੇ ਹੋਏ ਸੀ । ਹੁਣ ਗੌੜਨੀ ਨੇ ਉਨ੍ਹਾਂ ਨੂੰ ਚੁੱਕਿਆ ਲਗਦੈ । ਹਾਂ, ਐਦਾਂ ਕਰੋ । ਲਿੰਗੱਪੇ ਨੂੰ ਸਾਰੀ ਗੱਲ ਲਿਖਾ ਦਿਓ । ਦੱਸੋ ਤੁਹਾਡੀ ਕੀ ਕੀ ਚੋਰੀ ਹੋਈ ਹੈ । ਭਲਕੇ ਥਾਣੇਦਾਰ ਨੂੰ ਸੱਦ ਲਵਾਂਗੇ । ਬੱਸ ਉਹਦੇ ਆਉਣ ਦੀ ਦੇਰੀ ਐ, ਗੌੜਨੀ ਦੀ ਮੱਤ ਟਿਕਾਣੇ ਆ ਜਾਊ", ਸਾਧ ਬੋਲਿਆ ।

"ਸਵਾਮੀ ਜੀ, ਗੌੜਨੀ ਦੀ ਮੱਤ ਟਿਕਾਣੇ ਆਵੇ ਜਾਂ ਨਾ ਆਵੇ, ਪਰ ਅਸੀਂ ਤਾਂ ਲੁੱਟੇ ਗਏ, ਸਾਡੇ ਪੱਲੇ ਰਿਹਾ ਹੀ ਕੁਸ਼ ਨੀ । ਤਕਾਵੀਆਂ ਮਿਲੀਆਂ ਸੀ । ਇਕ ਪਾਈ ਵੀ ਨਾ ਬਚੀ । ਖਾਣ ਨੂੰ ਦਾਣਾ ਨਹੀਂ । ਜਦ ਲੇਖ ਹੀ ਮਾੜੇ ਆ, ਤਾਂ ਕੀਹਨੂੰ ਦੋਸ਼ ਦਈਏ । ਕੀ ਕਰੀਏ, ਮ੍ਹਾਰਾਜ ?" ਦੁੱਖ ਫੋਲਦੇ ਲੋਕਾਂ ਨੂੰ ਧੀਰਜ ਦੇਣਾ, ਔਖਾ ਸੀ । ਲਿੰਗੱਪੇ ਨੇ ਜਦ ਇਹ ਖ਼ਬਰ ਸੁਣੀ, ਤਾਂ ਉਹਦਾ ਬੁਰਾ ਹਾਲ ਸੀ । ਲਿੰਗੱਪੇ ਨੂੰ ਵਿਸ਼ਵਾਸ ਹੋ ਗਿਆ ਕਿ ਉਹਨੇ ਜੋ ਕੀਤਾ ਹੈ, ਠੀਕ ਨਹੀਂ ਕੀਤਾ । ਹੁਣ ਇਨ੍ਹਾਂ ਸਾਰੇ ਮੁਜ਼ਾਰਿਆਂ ਦਾ ਭਾਰ ਉਹ ਆਪਣੇ ਸਿਰ ਲਵੇ । ਉਹਨੇ ਕਦੇ ਸੋਚਿਆ ਨਹੀਂ ਸੀ ਕਿ ਗੌੜ ਹੋ ਕੇ ਇਹ ਸਾਰੀ ਜ਼ਿੰਮੇਦਾਰੀ ਵੀ ਲੈਣੀ ਪੈਂਦੀ ਹੈ । ਉਹਦੀ ਸਿਰਦਰਦੀ ਵਧ ਗਈ ਸੀ । ਉਹ ਵੱਡੇ ਬੋਝ ਥੱਲੇ ਦੱਬਿਆ ਲਗਦਾ ਸੀ ।

ਸ਼ਾਇਦ ਲਿੰਗੱਪੇ ਨੇ ਪਡਦਈਏ ਦੇ ਮਨ ਦੀ ਬੁਝ ਲਈ । "ਦੇਖਦੇ ਨਹੀਂ, ਤੁਹਾਡੇ ਘਰਾਂ 'ਚ ਡਾਕਾ ਪੈ ਗਿਆ । ਲਿੰਗੱਪਾ ਕਿੰਨਾ ਪਰੇਸ਼ਾਨ ਫਿਰਦੈ ਤੁਹਾਡਾ ਨੁਕਸਾਨ ਹੋਇਆ ਹੋਵੇ ਤਾਂ ਇਹ ਆਰਾਮ ਨਾਲ ਥੋਹੜੀ ਬੈਠ ਸਕਦੈ । ਕੁਸ਼ ਨਾ ਕੁਸ਼ ਤਾਂ ਕਰੂਗਾ ਹੀ । ਤੁਹਾਡਾ ਮਾਲ ਬਰਾਮਦ ਤਾਂ ਕਰਵਾਊਗਾ ਹੀ । ਗੌੜ ਜੀ, ਤੁਸੀਂ ਸਾਰੀ ਰਾਤ ਜਾਗੇ ਰਹੇ । ਹੁਣ

ਨ੍ਹਾ-ਧੋ ਲਵੋ, ਥੋਹੜਾ ਚਿਰ ਸੌਂ ਲਓ । ਮਗਰੋਂ ਕੀ ਕਰਨੈ, ਉਸ ਬਾਰੇ ਵਿਚਾਰ ਕਰੋ ।" ਉਹਨੇ ਲਿੰਗੱਪੇ ਨੂੰ ਹਦਾਇਤ ਕਰ ਦਿੱਤੀ ।

ਉਹਨੇ ਸਾਰੀ ਹਾਲਤ ਨੂੰ ਸੰਭਾਲਣ ਦੀ ਪੂਰੀ ਵਾਹ ਲਾਈ । ਆਪਣੀ ਸਾਰੀ ਅਕਲ ਵਰਤ ਕੇ ਕਿਸਾਨਾਂ ਤੇ ਮੁਜ਼ਾਰਿਆਂ ਨੂੰ ਸਮਝਾਇਆ । ਤਾਂ ਵੀ ਉਨ੍ਹਾਂ ਦੀ ਤਸੱਲੀ ਨਾ ਹੋਈ । ਉਹ ਨਿਰਾਸ਼ ਆਪਣੇ ਘਰੀਂ ਮੁੜ ਗਏ । ਫੇਰ ਵੀ ਕੁਝ ਕਰਨਾ ਜ਼ਰੂਰੀ ਸੀ । ਪਿੰਡ ਦੇ ਬਹੁਤੇ ਖੇਤ ਉਲਟ ਦਿੱਤੇ ਜਾਣ ਕਾਰਣ ਉਹ ਸਾਰੇ ਨੰਗ ਸਨ । ਲੋਕਾਂ ਦੇ ਘਰ ਖ਼ਾਲੀ ਪਏ ਸਨ । ਜ਼ਿੰਦਗੀ ਭਰ ਦੀ ਕਮਾਈ ਇਕੋ ਰਾਤ ਵਿਚ ਲੁੱਟੀ ਗਈ ।

ਲਗਾਤਾਰ ਚਾਲੀ ਵਰ੍ਹੇ, ਹਰ ਰੋਜ਼ ਕ੍ਰਿਸ਼ਣਾ ਨਦੀ ਵਿਚ ਤੈਰਨ ਵਾਲੇ ਆਚਾਰੀਏ ਨੇ ਵੀ ਅੱਜ ਆਪਣਾ ਵਰਤ ਤੋੜ ਦਿੱਤਾ ਸੀ । ਉਨ੍ਹਾਂ ਦੇ ਘਰ ਦੇ ਦਰਵਾਜ਼ੇ ਦਾ ਕੁੰਡਾ ਲੱਗਾ ਹੋਇਆ ਸੀ । ਉਹ ਬਾਹਰ ਹੀ ਨਾ ਨਿਕਲਿਆ । ਕਿਸੇ ਰਾਹ ਜਾਂਦੇ ਨੇ ਕੁੰਡਾ ਖੋਲ੍ਹ ਦਿੱਤਾ । ਸ਼ੇਸ਼ੱਪੇ ਨੇ ਸਵੇਰ ਉਠਦਿਆਂ ਪਹਿਲੀ ਖ਼ਬਰ ਇਹੀ ਸੁਣੀ ਸੀ । ਉਹ ਵੀ ਬੌਂਦਲ ਗਿਆ ਸੀ । ਪਾਰਵੱਤਵਾ ਦਾ ਹਾਲ ਸਭ ਤੋਂ ਮਾੜਾ ਸੀ । ਉਹਨੂੰ ਇਸ ਤੁਹਮਤ ਦਾ ਪਤਾ ਲਗ ਗਿਆ ਸੀ ਕਿ ਚੋਰੀ ਓਹਨੇ ਹੀ ਕਰਵਾਈ ਹੈ । ਉਹਨੂੰ ਪਤਾ ਨਹੀਂ ਲਗ ਰਿਹਾ ਸੀ । ਉਹ ਦੁੱਖਾਂ ਦੇ ਹੱਲਿਆਂ ਦਾ ਟਾਕਰਾ ਕਿੰਜ ਕਰੇ । ਪਿਛਲੀ ਰਾਤ ਤਾਂ ਜਿਵੇਂ ਉਹਦੀ ਹਿੱਕ ਉਤੇ ਹਲ ਵਗਦੇ ਰਹੇ ਸਨ । ਉਹਨੇ ਆਚਾਰੀਏ ਨੂੰ ਹਵੇਲੀ ਸੱਦਿਆ । ਨੌਕਰ ਜਦ ਸੁਨੇਹਾ ਦੇ ਕੇ ਮੁੜਿਆ, ਤਾਂ ਉਹਨੂੰ ਬਹੁਤ ਨਿਰਾਸਤਾ ਹੋਈ । ਆਚਾਰੀਏ ਨੇ ਅਖਵਾ ਘੱਲਿਆ ਸੀ—'ਸਮਝ ਲਓ, ਪਾਦੱਲੀ ਦੇ ਦਿਨ ਹੁਣ ਪੁਗ ਗਏ ਨੇ ।'

ਕੀ ਮਤਲਬ ਸੀ ਇਸ ਗੱਲ ਦਾ ? ਪਿੰਡ ਦੀ ਹਿਫ਼ਾਜ਼ਤ ਕਰਨ ਵਾਲਾ ਹੁਣ ਕੋਈ ਨਹੀਂ ਰਹਿ ਗਿਆ ਸੀ ? ਹਰ ਰੋਜ਼ ਕੋਈ ਨਾ ਕੋਈ ਨਵਾਂ ਪੰਗਾ ਪੈ ਜਾਂਦਾ ਸੀ । ਜਿਹੜੇ ਪਹਿਲਾਂ ਉਹਦੇ ਖ਼ੈਰਖ਼ਵਾਹ ਸਨ, ਅੱਜ ਉਹ ਅਨਰਥ ਕਰਨ ਲੱਗੇ ਹੋਏ ਸਨ ।

'ਤਾਂ ਪਾਦੱਲੀ ਦਾ ਪੁੰਨ ਖ਼ਤਮ ਹੋ ਚੁਕੈ ? ਇਸ ਘਰ ਦੇ ਵੱਡੇ-ਵਡੇਰਿਆਂ ਨੇ ਖ਼ੂਨ-ਪਸੀਨਾ ਕਰ ਕੇ ਇਸ ਧਰਤੀ ਦੀ ਹਿਫ਼ਾਜ਼ਤ ਕੀਤੀ ਸੀ । ਇਹ ਕੋਈ ਮਨਘੜਤ ਕਹਾਣੀ ਨਹੀ ਸੀ । ਹਕੀਕਤ ਸੀ । ਸ਼ੰਕਰੱਪਾ ਗੌੜ ਨੂੰ ਦੇਖ ਕੇ ਸਾਰਿਆਂ ਦਾ ਹੋਛਾਪਨ ਲੁਕ ਜਾਂਦਾ ਸੀ । ਉਹ ਪਾਦੱਲੀ ਦੀ ਇੱਜ਼ਤ ਲਈ ਆਪਣੀ ਜਾਨ ਤਕ ਦੇਣ ਲਈ ਤਤਪਰ ਰਹਿੰਦਾ ਸੀ । ਅੱਜ ਉਹਦਾ ਕੀਤਾ—ਕੱਤਰਿਆ ਸਭ ਅਲੋਪ ਹੋ ਗਿਆ ਸੀ ? ਬਾਲਾਚਾਰੀਆ ਤਾਂ ਹਾਲੇ ਵੀ ਜਿਉਂਦਾ ਸੀ । ਉਹਦੇ ਪੁੰਨ ਤਾਂ ਮਾਮੂਲੀ ਨਹੀਂ ਸਨ । ਹੈਜ਼ੇ ਵੇਲੇ ਉਹਨੇ ਘਰੋ-ਘਰੀ ਜੜ੍ਹੀ-ਬੂਟੀ ਵੰਡ ਕੇ ਲੋਕਾਂ ਨੂੰ ਮੌਤ ਤੇ ਮੂੰਹੋ ਬਚਾਇਆ ਸੀ । ਔਖੀ ਵੇਲੇ ਲੋਕਾਂ ਨੂੰ ਹੌਸਲਾ ਦਿੱਤਾ ਸੀ । ਕੋਈ ਵਿਰਲਾ ਬੰਦਾ ਹੀ ਹੋਏਗਾ, ਜਿਹਦਾ ਉਹਦੇ ਹੱਥੋਂ ਉਪਕਾਰ ਨਾ ਹੋਇਆ ਹੋਵੇ । ਹੁਣ ਉਹ ਪਿੰਡ ਨੂੰ ਬਚਾਅ ਨਹੀਂ ਸਨ ਸਕਦੇ ?

ਮੱਲਪਾ ਗੌੜਨੀ ਦੀ ਅਰਜ਼ੀ ਦੇਣ ਸ਼ਹਿਰ ਗਿਆ ਹੋਇਆ ਸੀ । ਜਦ ਉਹ ਮੁੜਿਆ ਤਾਂ ਖੇਤਾਂ ਵਿਚ ਹਲ ਚਲਣ ਤੇ ਚੋਰੀ ਹੋਣ ਦੀ ਖ਼ਬਰ ਦਾ ਉਹਨੂੰ ਪਤਾ ਲੱਗਾ । ਉਹ ਸਿਰਫ਼ ਇਕੋ ਰਾਤ ਬਾਹਰ ਗਿਆ ਸੀ । ਉਹ ਮੁਢੋਂ ਹੀ ਸ਼ੰਕਰੱਪਾਗੌੜ ਦਾ ਵਫ਼ਾਦਾਰ ਨੌਕਰ ਰਿਹਾ ਸੀ । ਗੌੜ ਵਾਸਤੇ ਉਹਦੇ ਦਿਲ ਵਿਚ ਬਹੁਤ ਆਦਰ ਸੀ । ਉਹ ਧਰਮਸਾਲਾ ਵਿਚ ਆ ਕੇ ਬੈਠ ਗਿਆ ।

ਸਾਵਣ ਦੇ ਬੱਦਲ ਜ਼ਮੀਨ ਨੂੰ ਘੂਰ ਰਹੇ ਸਨ। ਸੂਰਜ ਕਿੰਨੀ ਦੇਰ ਦਾ ਨਿਕਲਿਆ ਹੋਇਆ ਸੀ, ਪਰ ਹਾਲੇ ਵੀ ਅਨ੍ਹੇਰਾ ਸੀ, ਜਿਵੇਂ ਸੂਰਜ ਨੂੰ ਗ੍ਰਹਿਣ ਲੱਗਾ ਹੋਵੇ। ਮਲੱਪਾ ਸੱਖਣੀਆਂ ਅੱਖਾਂ ਨਾਲ ਘੂਰਦਾ ਓਥੇ ਹੀ ਬੈਠਾ ਰਿਹਾ।

"ਗੌੜਨੀ ਨੇ ਸਾਡੇ ਘਰ ਲੁਟਵਾ ਦਿੱਤੇ। ਇਹ ਪਾਪ ਉਹਦੀ ਔਲਾਦ ਨੂੰ ਖਾ ਕੇ ਰਹੂਗਾ। ਲੋਕ ਉਹਨੂੰ ਤਾਹਨੇ ਮਾਰਦੇ ਰਹੇ। ਉਹ ਹੈਰਾਨ ਹੋਣ ਲੱਗਾ ਕੀ ਸਾਡੀ ਗੌੜਨੀ ਨੇ ਸੱਚੀਂ ਇਹ ਕੰਮ ਕੀਤਾ ਹੋਊਗਾ ?' ਸ਼ੰਕਰੱਪੇ ਗੌੜ ਦਾ ਪੁਰਾਣਾ ਨੌਕਰ ਹੋਣ ਕਾਰਣ ਉਹਨੂੰ ਕਈ ਗੱਲਾਂ ਦਾ ਪਤਾ ਸੀ। ਪਰ ਸ਼ੰਕਰੱਪੇ ਨੇ ਕਦੇ ਵੀ ਇਹੋ ਜਿਹਾ ਨੀਚ ਕੰਮ ਨਹੀਂ ਕਰਵਾਇਆ ਸੀ। ਉਹਦੀ ਪਤਨੀ ਹੁਣ ਏਨੀ ਕਮੀਨਗੀ ਕਿੰਜ ਕਰ ਸਕਦੀ ਸੀ ? ਆਖ਼ਰ ਉਹਨੂੰ ਮਿਲਣਾ ਕੀ ਸੀ ? ਕਰਿਅੱਪਾ ਓਸ ਵੇਲੇ ਧਰਮਸਾਲਾ ਅੱਗਿਓਂ ਤੁਰਿਆ ਜਾਂਦਾ ਸੀ। ਮਲੱਪੇ ਨੂੰ ਉਹਨੇ ਹਾਕ ਮਾਰ ਕੇ ਕਿਹਾ, "ਕਿਉ ਮੱਲ੍ਹੂ ਸੁਣਿਐ ਤੂੰ ਥਾਣੇਦਾਰ ਨੂੰ ਸੱਦਣ ਗਿਆ ਸੀ। ਸਾਨੂੰ ਸਾਰਿਆਂ ਨੂੰ ਅੰਦਰ ਕਰਵਾਉਂਦੇ ਤੁਸੀਂ।" ਮਲੱਪੇ ਨੇ ਅਣਸੁਣੀ ਕਰ ਦਿੱਤੀ। ਕਰਿਅੱਪੇ ਨੇ ਇਕ ਵਾਰ ਫੇਰ ਓਹੀ ਸਵਾਲ ਕੀਤਾ।

"ਦਾਣੇ ਲੁੱਟਣ ਵਾਲਿਆਂ ਖਿਲਾਫ਼ ਪਾਰਵੱਤਵਾ ਨੇ ਅਰਜੀ ਦਿੱਤੀ ਸੀ। ਅਰਜੀ ਥਾਣੇ ਪਹੁੰਚਾਣ ਦਾ ਵਾਲਿਕਾਰ ਦਾ ਫ਼ਰਜ਼ ਹੁੰਦੈ। ਏਸ ਲਈ ਮੈਂ ਚਲੇ ਗਿਆ। ਮੈਂ ਵੀ ਨੌਕਰੀ ਕਰਨੀ ਐ। ਕਰਿਅੱਪਾ ਮਾਮਾ, ਤੁਹਾਨੂੰ ਅੰਦਰ ਕਰਨਾ ਜਾਂ ਨਾ ਕਰਨਾ ਥਾਣੇਦਾਰ ਦਾ ਕੰਮ ਐ। ਤੁਸੀਂ ਏਨੇ ਡਰੇ ਕਾਹਨੂੰ ਫਿਰਦੇ ਹੋ ?" ਮੱਲਪੇ ਨੇ ਪੁੱਛਿਆ।

ਕਰਿਅੱਪੇ ਨੇ ਵੀ ਓਹੀ ਗੱਲ ਆਖੀ। ਉਹਨੇ ਕਿਹਾ ਕਿ ਗੌੜਨੀ ਨੇ ਖਾਰ ਖਾ ਕੇ ਮੁਜ਼ਾਰਿਆਂ ਦੇ ਘਰੀਂ ਚੋਰੀ ਕਰਵਾਈ ਹੈ। ਮਲੱਪੇ ਨੇ ਸੋਚਿਆ, ਇਸ ਬਹਿਸ ਦਾ ਕੋਈ ਮਤਲਬ ਨਹੀਂ ਤੇ ਕਰਿਅੱਪਾ ਆਪਣੇ ਘਰ ਵਲ ਤੁਰ ਪਿਆ।

ਸੂਰਜ ਅਸਤਣ ਤਕ ਮਲੱਪਾ ਧਰਮਸਾਲਾ ਵਿਚ ਹੀ ਬੈਠਾ ਰਿਹਾ। ਉਹ ਰੋਟੀ ਖਾਣ ਲਈ ਵੀ ਘਰ ਨੂੰ ਨਾ ਗਿਆ। ਸੁੰਞੇ ਘਰ ਵਿਚ ਜਿਵੇਂ ਬਿੱਲੀ ਇਧਰ-ਓਧਰ ਚੱਕਰ ਕੱਟਦੀ ਰਹਿੰਦੀ ਹੈ, ਓਸੇ ਤਰ੍ਹਾਂ ਉਹਦਾ ਮਨ ਕੱਲ੍ਹ ਦੀਆਂ ਘਟਨਾਵਾਂ ਬਾਰੇ ਚੱਕਰ ਕੱਟੀ ਜਾਂਦਾ ਸੀ। ਅਨ੍ਹੇਰਾ ਹੋਣ ਮਗਰੋਂ ਉਹ ਗੌੜਨੀ ਦੀ ਹਵੇਲੀ ਵਲ ਤੁਰ ਪਿਆ। ਉਥੇ ਲਿੰਗੱਵੇ ਦੇ ਪੁਤਾਂ ਨੂੰ ਛਡ ਕੇ ਬਾਕੀ ਸਾਰੇ ਇਕੱਠੇ ਹੋਏ ਸਨ। ਜੈਨ ਜਿੰਨੱਪਾ ਵੀ ਆਪਣੀ ਪੱਤੀ ਦੇ ਬੰਦਿਆਂ ਨਾਲ ਬੈਠਾ ਸੀ। ਸਾਰੇ ਗੰਭੀਰ ਸਨ। ਚੌਕੀਦਾਰ ਮਲੱਪੇ ਨੇ ਆ ਕੇ ਸਲਾਮ ਕੀਤਾ, ਤਾਂ ਜੈਨ ਨੇ ਉਹਨੂੰ ਪੁੱਛਿਆ "ਆ ਬਈ ਮਲੱਪੇ, ਫੌਜਦਾਰ ਸਾਹਬ ਫੇਰ ਕੀ ਬੋਲੇ ?"

'ਸੁਣਿਐ, ਹਾਲਰੂ 'ਚ ਚੂਹੇ ਡਿਗਣ ਲਗ ਪਏ ਆ। ਉਥੇ ਜਾ ਕੇ ਪਿੰਡ ਖ਼ਾਲੀ ਕਰਵਾਉਣਾ ਪਊ। ਤੁਹਾਨੂੰ ਇਤਲਾਹ ਦੇਣ ਲਈ ਕਹਿੰਦੇ ਸੀ।"

ਬੰਦੇ ਸਮਝ ਨਾ ਸਕੇ ਕਿ ਜੇ ਚੂਹੇ ਮਰਨ ਲੱਗੇ ਹੋਏ ਹਨ, ਤਾਂ ਥਾਣੇਦਾਰ ਨੂੰ ਇਥੇ ਆਉਣ ਦੀ ਕੀ ਲੋੜ ਹੈ ? ਮਲੱਪੇ ਨੇ ਕਾਰਣ ਦੱਸਿਆ, "ਸੁਣਿਐ ਜੇ ਐਦਾਂ ਚੂਹੇ ਮਰਨ, ਤਾਂ ਮਗਰੋਂ ਆਦਮੀ ਮਰਦੇ ਆ। ਇਹ ਕੋਈ ਬੜੀ ਖ਼ਤਰਨਾਕ ਬੀਮਾਰੀ ਦੀ ਨਿਸ਼ਾਨੀ ਹੁੰਦੀ ਐ। ਏਸ ਲਈ ਓਥੇ ਗਏ ਸੀ।"

"ਓ ਰੱਬਾ, ਤਾਂ ਆਦਮੀ ਮਰਦੇ ਐ ! ਇਹ ਗੱਲ ਐ ? ਓਏ ਕਲ੍ਹ ਸਾਡੇ ਘਰ ਦੇ ਪਿਛਲੇ ਅੰਦਰ ਕਿੰਨੇ ਬੜੇ ਚੂਹੇ ਮਰੇ ਪਏ ਪਏ ਸੀ। ਜੇ ਚੂਹਿਆਂ ਦੀ ਖ਼ਬਰ ਸੁਣ ਕੇ

ਫੌਜਦਾਰ ਸਾਹਬ ਨੇ ਨੱਠੇ ਆਉਂਣਾ ਸੀ, ਤਾਂ ਮੈਂ ਚੂਹਿਆਂ ਦਾ ਸੁਨੇਹਾ ਨਾ ਘਲ ਦਿੰਦੀ ?" ਪਾਰਵੱਤਵਾ ਨੇ ਪੁਛਿਆ। ਸਾਰਿਆਂ ਨੇ ਚੂਹਿਆਂ ਵਾਲੀ ਗੱਲ ਨੂੰ ਮਖੌਲ ਵਿਚ ਪਾ ਲਿਆ।

ਆਖ਼ਰ ਫ਼ੈਸਲਾ ਹੋਇਆ ਕਿ ਮਲੱਪਾ ਮੁੜ ਕੇ ਫੌਜ਼ਦਾਰ ਨੂੰ ਖ਼ਬਰ ਦੇਣ ਜਾਵੇ ਕਿ ਪਾਦੱਲੀ ਵਿਚ ਵੀ ਚੂਹੇ ਮਰਨ ਲੱਗ ਪਏ ਹਨ। ਮਲੱਪਾ ਸਲਾਮ ਕਰਕੇ ਚਲੇ ਗਿਆ। ਜੈਨ ਨੇ ਕਿਹਾ ਕਿ ਲੋਕ ਚੋਰੀ ਕਾਰਣ ਗੌੜਨੀ ਤੋਂ ਬਹੁਤ ਅਵਾਜ਼ਾਰ ਹੋਈ ਫਿਰਦੇ ਹਨ। ਹੁਣ ਉਹ ਹਵੇਲੀ ਉਤੇ ਕਬਜ਼ਾ ਕਰਨ ਵਿਚ ਲਿੰਗੱਪੇ ਦੀ ਡੱਟਵੀਂ ਹਮਾਇਤ ਕਰਨਗੇ। ਫ਼ੌਜਦਾਰ ਨੂੰ ਛੇਤੀ ਸੱਦਣ ਦਾ ਫੈਸਲਾ ਕਰ ਕੇ ਉਹ ਆਪਣੇ ਘਰੀਂ ਜਾਣ ਲਈ ਦਰਵਾਜ਼ਾ ਖੋਲ੍ਹ ਕੇ ਅਨ੍ਹੇਰੇ ਤੇ ਠੰਡੀ ਹਵਾ ਵਿਚ ਓਝਲ ਹੋ ਗਏ। ਕਣੀਆਂ ਪੈ ਰਹੀਆਂ ਸਨ। ਗੌੜਨੀ ਦੇ ਘਰ ਦੇ ਪਛਾੜੀਓਂ ਡੱਡੂ ਟਰੈਂ-ਟਰੈਂ ਕਰ ਰਹੇ ਸਨ। ਰਾਤ ਉਂਜ ਹੀ ਮਨਹੂਸ ਸੀ, ਹੁਣ ਡਰਾਉਣੀ ਲਗਂਣ ਲਗ ਪਈ।

# 45

ਪਾਦੱਲੀ ਵਿਚ ਵੀ ਚੂਹੇ ਡਿਗਣ ਲੱਗ ਪਏ ਸਨ। ਤਸੀਲੋਂ ਲਿੰਗੱਪੇ ਗੌੜ ਦੇ ਨਾਂ ਤੁਰੰਤ ਹੁਕਮ ਜਾਰੀ ਹੋਇਆ ਕਿ ਸਾਰਾ ਪਿੰਡ ਖ਼ਾਲੀ ਕਰ ਕੇ ਲੋਕਾਂ ਨੂੰ ਪਿਡੋਂ ਬਾਹਰ ਝੌਪੜੀਆਂ ਵਿਚ ਵਸਾ ਦਿਓ। ਇਸ ਵਾਸਤੇ ਪਿੰਡ ਵਿਚ ਡੌਂਡੀ ਪਿੱਟੀ ਗਈ। ਹੋਰਨਾਂ ਵਾਂਙ ਲਿੱਗੱਪੇ ਨੇ ਵੀ ਸੋਚਿਆ ਕਿ ਇਹ ਬੀਮਾਰੀ ਕੋਈ ਐਡੀ ਖ਼ਤਰਨਾਕ ਨਹੀਂ ਹੋਣੀ। ਪਰ ਸਰਕਾਰੀ ਹੁਕਮ ਨੂੰ ਅਮਲ ਵਿਚ ਲਿਆਉਣ ਦੇ ਬਹਾਨੇ ਉਹਨੇ ਆਪਣਾ ਉਲੂ ਸਿੱਧਾ ਕਰਨ ਦੀ ਤਰਕੀਬ ਬਣਾਈ। ਉਹਨੇ ਸੋਚਿਆ ਗੌੜਨੀ ਦੀ ਹਵੇਲੀ ਉਤੇ ਕਬਜ਼ਾ ਕਰਨ ਦਾ ਇਹ ਸਭ ਤੋਂ ਚੰਗਾ ਤਰੀਕਾ ਹੈ। ਖੇਤ ਤਾਂ ਕਬਜ਼ੇ ਵਿਚ ਆ ਹੀ ਗਏ ਹਨ।

ਉਹ ਆਪਣੇ ਭਾਗਾਂ ਉਤੇ ਬੜਾ ਹੈਰਾਨ ਹੋਣ ਲੱਗਾ। ਦਿਨ-ਬ-ਦਿਨ ਹਾਲਾਤ ਉਹਦੇ ਲਈ ਸਾਜ਼ਗਾਰ ਹੁੰਦੇ ਜਾਂਦੇ ਸਨ। ਹੁਣ ਇਕੋ ਖ਼ਾਹਸ਼ ਬਾਕੀ ਰਹਿੰਦੀ ਸੀ—ਚਿਮਣਾ ਵੀ ਜੇ ਰਾਜ਼ੀ ਹੋ ਜਾਏ। ਚੂਹੇ ਭਲਕ ਨੂੰ ਡੇਰੇ ਵਿਚ ਮਰਨਗੇ। ਇਸ ਬਹਾਨੇ ਚਿਮਣਾ ਨੂੰ ਡੇਰੇ ਵਿਚੋਂ ਬਾਹਰ ਕਰ ਦੇਣਾ ਬਹੁਤ ਆਸਾਨ ਹੋ ਜਾਏਗਾ। ਉਹਨੇ ਆਪ ਲਿੰਗੱਪੇ ਦੇ ਘਰ ਅੱਡਾ ਜਮਾ ਲਿਆ ਸੀ। ਚੂਹੇ ਮਰਨ ਭਾਵੇਂ ਆਦਮੀ, ਉਹ ਪਿੰਡ ਦਾ ਗੌੜ ਹੋਣ ਕਾਰਨ ਪਿੰਡ ਨਹੀਂ ਛਡ ਸਕਦਾ ਸੀ। ਪਡਦਈਆ ਮਰਦੇ ਚੂਹੇ ਦੇਖ਼ ਕੇ ਡਰ ਕੇ ਪਿੰਡ ਛਡ ਵੀ ਜਾਏ, ਤਾਂ ਕੋਈ ਗੱਲ ਨਹੀਂ। ਉਸ ਹਾਲਤ ਵਿਚ ਚਿਮਣਾ ਕਿਥੇ ਰਹੇਗੀ ? ਪਡਦਈਆ ਤਾਂ ਉਹਨੂੰ ਆਪਣੇ ਨਾਲ ਲਿਜਾਣ ਨਹੀਂ ਲੱਗਾ। ਓਦੋਂ ਉਹ ਆਪ ਗੌੜ ਨੂੰ ਚਿਮਣਾ ਨੂੰ ਸੰਭਾਲਣ ਲਈ ਆਖੇਗਾ। ਜੇ ਉਹਨੇ ਨਾ ਵੀ ਕਿਹਾ, ਤਾਂ ਉਹ ਆਪ ਸਲਾਹ ਦੇਵੇਗਾ। ਇਹ ਤਾਂ ਕੋਈ ਗ਼ਲਤ ਗੱਲ ਨਹੀਂ ਹੋਏਗੀ। ਕਿਉਂਕਿ ਸਾਧ ਤਾਂ ਆਪ ਸਾਰੇ ਪਿੰਡ ਦੇ ਸਾਹਮਣੇ ਚਿਮਣਾ ਨੂੰ ਉਹਦੇ ਹਵਾਲੇ ਕਰ ਚੁੱਕਾ ਸੀ। ਮੋਟੀ ਅਕਲ ਵਾਲਾ ਲਿੰਗੱਪਾ ਵੀ ਅੱਜ ਵਾਸਨਾ ਦੇ ਵੱਸ ਹੋ ਕੇ ਚਤੁਰ ਬਣ ਗਿਆ ਸੀ।

ਉਸ ਰਾਤ ਮੀਂਹ ਲਗਾਤਾਰ ਵਰ੍ਹਦਾ ਰਿਹਾ। ਬੱਦਲ ਦੋ ਦਿਨਾਂ ਦੇ ਛਾਏ ਹੋਏ ਸਨ। ਵੀਰਵਾਰ ਰਾਤ ਪਹਿਲਾਂ ਹਵਾ ਚੱਲੀ ਤੇ ਮੀਂਹ ਪੈਣਾ ਸ਼ੁਰੂ ਹੋ ਗਿਆ। ਨਦੀ ਕੰਢੇ ਤੋੜ ਕੇ ਵਹਿ ਰਹੀ ਸੀ। ਚਿਰਾਂ ਪਿਆਸੀ ਧਰਤੀ ਨੂੰ ਪਾਣੀ ਧਾ ਕੇ ਮਿਲ ਰਿਹਾ ਸੀ। ਮੀਂਹ ਦਾ ਪਾਣੀ ਨਦੀ ਦੇ ਪਾਣੀ ਨਾਲ ਸ਼ਰਾਰਤਾਂ ਕਰ ਰਿਹਾ ਸੀ।......

ਸਵੇਰੇ ਵੀ ਮੀਂਹ ਨਾ ਹਟਿਆ। ਹੰਝੂਆਂ ਵਿਚ ਘੁਲੀ ਕੱਜਲ ਦੀ ਰੇਖਾ ਵਾਂਙ ਬੱਦਲ ਡਿਗ ਰਹੇ ਸਨ। ਮੀਂਹ ਰੁਕਣ ਵਿਚ ਨਹੀਂ ਆਉਂਦਾ ਸੀ। ਛੱਤਾਂ ਚੋਣ ਲਗ ਪਈਆਂ। ਮਿੱਟੀ ਵਾਲੇ ਘਰਾਂ ਵਿਚ ਤਾਂ ਪਾਣੀ ਦੀਆਂ ਘਰਾਲਾਂ ਵਗਣ ਲੱਗੀਆਂ। ਲੋਕਾਂ ਵਾਸਤੇ ਨਦੀ ਤੋਂ ਪਾਣੀ ਲਿਆਉਣਾ ਔਖਾ ਹੋ ਗਿਆ। ਘਰ ਬੈਠੇ ਰਹਿਣਾ ਵੀ ਔਖਾ ਸੀ।

ਸ਼ਨਿਚਰਵਾਰ ਵੀ ਮੀਂਹ ਪੈਂਦਾ ਰਿਹਾ। ਕੰਧਾਂ ਢਹਿਣ ਲੱਗੀਆਂ। ਭੁਚਾਲ ਆਇਆ ਲੱਗਦਾ ਸੀ। ਲੋਕ ਡਰੇ ਹੋਏ ਬੈਠੇ ਸਨ। ਲੋਕਾਂ ਨੂੰ ਮੰਦਰ ਤੇ ਸਰਾਂ ਵਿਚ ਸਹਾਰਾ ਲੈਣਾ ਪਿਆ। ਕੋਈ ਕੰਧ ਡਿਗਣ ਦੀ ਆਵਾਜ਼ ਆਉਂਦੀ ਤਾਂ ਹਰ ਕੋਈ ਘਬਰਾ ਜਾਂਦਾ ਕਿ ਕਿਤੇ ਉਹਦੀ ਕੰਧ ਤਾਂ ਨਹੀਂ ਡਿਗ ਪਈ। ਮੀਂਹ ਵਿਚ ਭਿਜੱਦੇ ਦੇਖਣ ਜਾਂਦੇ।

ਆਦਮੀਆਂ ਦੀ ਇਹ ਹਾਲਤ ਸੀ, ਤਾਂ ਡੰਗਰਾਂ ਦਾ ਤਾਂ ਕਹਿਣਾ ਹੀ ਕੀ! ਉਨ੍ਹਾਂ ਦਾ ਤਾਂ ਰੱਬ ਹੀ ਰਾਖਾ ਸੀ। ਉਨ੍ਹਾਂ ਦਾ ਚਾਰਾ ਕਿਥੋਂ ਆਉਂਦਾ। ਖਾਂਦੇ ਪੀਂਦੇ ਘਰਾਂ ਵਿਚ ਦਾਣੇ ਪਏ ਸੀ, ਉਹ ਪਸ਼ੂਆਂ ਨੂੰ ਦਾਣੇ ਹੀ ਚਾਰੀ ਜਾਂਦੇ ਸਨ। ਪਸ਼ੂਆਂ ਦੇ ਖੜ੍ਹੇ ਹੋਣ ਲਈ ਥਾਂ ਨਹੀਂ ਸੀ। ਚਿੱਕੜ ਵਿਚ ਉਨ੍ਹਾਂ ਦੇ ਖੁਰ ਫਜਦੇ ਜਾਂਦੇ।

ਸ਼ਨਿਚਰਵਾਰ ਦੀ ਗਈ ਰਾਤ ਜਾ ਕੇ ਮੀਂਹ ਹਟਿਆ। ਪਰ ਉਹਦੇ ਮਗਰੋਂ ਜ਼ੋਰਦਾਰ ਝੱਖੜ ਝੁਲਿਆ। ਦਰਖ਼ਤ ਜੜ੍ਹਾਂ ਤੋਂ ਉਖੜ ਗਏ।

ਇਸ ਮੀਂਹ-ਨ੍ਹੇਰੀ ਦੇ ਤਾਂਡਵ-ਕ੍ਰਿਤ ਵਿਚ ਬਾਲਾਚਾਰੀਆ ਆਪਣੇ ਘਰੋਂ ਨਹੀਂ ਨਿਕਲਿਆ ਸੀ। ਉਨ੍ਹਾਂ ਦੇ ਘਰ ਵਿਚ ਹਰ ਪਾਸੇ ਪਾਣੀ ਹੀ ਪਾਣੀ ਫਿਰਦਾ ਸੀ। ਆਚਾਰੀਆ ਛੱਤ ਵਿਚੋਂ ਡਿਗਦੇ ਪਾਣੀ ਨੂੰ ਹੀ ਦੇਖਦਾ ਬੈਠਾ ਰਿਹਾ। ਰਸੋਈ ਵਿਚ ਚੁਲ੍ਹਾ ਬਾਲਣ ਜੋਗੀ ਥਾਂ ਵੀ ਨਹੀਂ ਬਚੀ ਸੀ। ਬੱਸ, ਪੂਜਾ ਗ੍ਰਹਿ ਹੀ ਇਕੋ ਬਚੀ ਹੋਈ ਥਾਂ ਸੀ।

ਰਾਤ ਦੇ ਚਾਰ ਵੱਜੇ ਹੋਣਗੇ। ਉਨ੍ਹਾਂ ਦੇ ਘਰ ਦੇ ਲਹਿੰਦੇ ਵਲ ਦੀ ਕੰਧ ਡਿਗ ਪਈ। ਮੰਦਰ ਵਿਚ ਬੈਠੇ ਲੋਕਾਂ ਨੇ ਆਵਾਜ਼ ਸੁਣ ਤੇ ਉਹ ਨੱਠੇ-ਨੱਠੇ ਆਏ। ਗੌੜਾਂ ਦੀ ਹਵੇਲੀ ਵਿਚ ਕੁਝ ਲੋਕਾਂ ਨੇ ਸਿਰ ਲੁਕਾਇਆ ਸੀ। ਉਹ ਵੀ ਆਏ। ਆਚਾਰੀਆ ਘਰ ਵਿਚ ਨਹੀਂ ਸੀ। ਲੋਕਾਂ ਨੇ ਪੂਜਾਗ੍ਰਹਿ ਦੇਖਿਆ, ਭਗਵਾਨ ਦੇ ਅੱਗੇ ਹਰ ਵੇਲੇ ਜਗਦਾ ਰਹਿਣ ਵਾਲਾ ਦੀਵਾ ਪੱਛੋਂ ਦੀ ਹਵਾ ਦੇ ਬੁਲੇ ਨਾਲ ਬੁਝ ਚੁਕਾ ਸੀ। ਆਚਾਰੀਏ ਦੀ ਪਤਨੀ ਸ਼ਾਂਤ ਚਿੱਤ ਸੁਤੀ ਹੋਈ ਸੀ। ਉਹਦੇ ਲਾਗੇ ਹੀ ਮਿਰਗਚਰਮ ਵਿਛਿਆ ਹੋਇਆ ਸੀ। ਆਚਾਰੀਏ ਦੀ ਜਾਪਮਾਲਾ; ਪਾਠ ਲਈ ਖੁਲ੍ਹੀ ਪਈ ਗੀਤਾ; ਸਾਰੀਆਂ ਚੀਜ਼ਾਂ ਆਪੋ ਆਪਣੀ ਜਗ੍ਹਾ ਪਈਆਂ ਸਨ। ਕਿਸੇ ਨੇ ਹਾਕ "ਆਚਾਰੀਆ ਜੀ!" ਕੋਈ ਜਵਾਬ ਨਾ ਮਿਲਿਆ। ਉਨ੍ਹਾਂ ਨੇ ਸੋਚਿਆ ਕਿ ਉਹ ਅਨੀਂਦਾ ਪੂਰਾ ਕਰਦੀ ਹੋਣੀ ਹੈ। ਉਹ ਆਚਾਰੀਏ ਦਾ ਪਤਾ ਕਰਨ ਬਾਹਰ ਨਿਕਲੇ।

ਆਚਾਰੀਆ ਨਦੀ ਵਲੋਂ ਆ ਰਿਹਾ ਸੀ। ਲੋਕਾਂ ਨੂੰ ਓਦੋਂ ਹੀ ਪਤਾ ਲੱਗਾ ਕਿ ਸਵੇਰ ਹੋ ਗਈ ਹੈ। ਆਚਾਰੀਆ ਇਸ਼ਨਾਨ ਕਰ ਕੇ ਆ ਰਿਹਾ ਸੀ। ਉਹ ਗੀਤਾ ਦਾ ਪਾਠ ਕਰੀ ਜਾਂਦਾ ਸੀ...ਨੈਨੰ ਛਿੰਦਤੀ ਸਸ਼ਤਰਾਣੀ, ਨੈਨੰ ਦਹਤਿੱ ਪਾਵਕ...

ਕੋਈ ਉਹਨੂੰ ਦੇਖ ਕੇ ਕਹਿਣ ਲੱਗਾ, "ਆਚਾਰੀਆ ਸਵਾਮੀ ਜੀ, ਤੁਹਾਡੇ ਘਰ ਦੀ ਲਹਿੰਦੇ ਵਲ ਦੀ ਕੰਧ ਡਿਗ ਪਈ। ਆਚਾਰੀਆ ਅੱਗੋਂ ਹੱਸ ਕੇ ਕਹਿਣ ਲੱਗਾ," "ਹੱਛਾ ? ਹਾਂ, ਉਹਨੇ ਡਿਗਣਾ ਹੀ ਸੀ। ਭਾਈ, ਡਿਗ ਹੀ ਪਈ ਆਖ਼ਰਕਾਰ।" ਫੇਰ ਉਹਨੇ ਗੀਤਾ ਦਾ ਅਧੂਰਾ ਰਹਿੰਦਾ ਸ਼ਲੋਕ ਪੂਰਾ ਕੀਤਾ—ਨਚੈਨੰ ਮਲੇਧਯੰਤਯਾਯੋ ਨੈਨੰ, ਸੋਸ਼ਯਤਿ ਮਾਰੂਤੇ :

ਮੀਂਹ ਪਈ ਜਾਂਦਾ ਸੀ । ਠੰਢ ਹੱਡਾਂ ਤਕ ਨੂੰ ਠਾਰ ਰਹੀ ਸੀ। ਲੋਕ ਆਚਾਰੀਏ ਦੇ ਨਾਲ ਉਹਦੇ ਘਰ ਤਕ ਆਏ। ਹਾਲੇ ਅਨ੍ਹੇਰਾ ਸੀ । ਚੌਕੀਦਾਰ ਮਲੱਪਾ ਪੁੱਛਣ ਲੱਗਾ, "ਕਿਉਂ ਚਾਰੀਆ ਸਵਾਮੀ, ਚਕਮਕ ਪੱਥਰ ਰਗੜ ਕੇ ਅੱਗ ਬਾਲਾਂ ? ਅਨੇਰਾ ਐ, ਭਗਵਾਨ ਵਾਲਾ ਦੀਵਾ ਬੁਝਿਆ ਪਿਐ।" ਆਚਾਰੀਆ ਦੇਖਦਾਂ ਆਖ ਕੇ ਘਰ ਅੰਦਰ ਵੜਿਆ।

ਪਤਨੀ ਦਾ ਸਰੀਰ ਠੰਢਾ ਪੈ ਚੁਕਾ ਸੀ। ਸਾਹ ਕਦੋਂਕਣਾ ਬੰਦ ਹੋ ਚੁਕਾ ਸੀ। ਆਚਾਰੀਆ ਥੋਹੜਾ ਚਿਰ ਓਥੇ ਹੀ ਬੈਠਾ ਰਿਹਾ । ਫੇਰ ਉਹਨੇ ਚਾਰੇ ਪਾਸੇ ਨਜ਼ਰ ਘੁਮਾ ਕੇ ਦੇਖਿਆ। ਨਚੈਂਨੰ ਮਲੇਧਯੰਤ ਯਾਯੋ, ਨੈਨੰ ਸੋਸ਼ਯਤਿ ਮਾਰੂਤੇ...ਪੂਜਾ ਗ੍ਰਹਿ ਦੀ ਛੱਤ ਚੋਂਦੀ ਨਹੀਂ ਸੀ। ਬਾਰੀਆਂ ਨਾ ਹੋਣ ਕਾਰਣ ਹਵਾ ਵੀ ਨਹੀਂ ਚਲ ਰਹੀ ਸੀ। ਜਦ ਤਕ ਪ੍ਰਾਣ ਸਨ, ਓਦੋਂ ਤਕ ਮੀਂਹ ਤੇ ਪਾਣੀ ਤੋਂ ਬਚਾਅ ਦੀ ਲੋੜ ਸੀ, ਪਰ ਹੁਣ ? ਕੰਧ ਢਹਿ ਚੁਕੀ ਸੀ, ਹਵਾ ਚਲ ਰਹੀ ਸੀ, ਮੀਂਹ ਲਗਾਤਾਰ ਵਰ੍ਹੀ ਜਾਂਦਾ ਸੀ। ਪਰ ਆਚਾਰੀਏ ਦੀ ਪਤਨੀ ਜਿਵੇਂ ਅਣਭੋਲ ਸੁੱਤੀ ਪਈ ਸੀ।

ਆਚਾਰੀਏ ਨੇ ਮੱਲਪੇ ਨੂੰ ਹਾਕ ਮਾਰੀ, "ਮੱਲੇ, ਘਰ ਦੀ ਅੱਧੀ ਕੰਧ ਢਹਿ ਕੇ ਢੇਰੀ ਹੋ ਗਈ। ਤੂੰ ਜਾ ਸ਼ੇਸ਼ੱਪੇ ਨਾਰਾਇਣ, ਹਨਮੂ ਚਾਚੇ ਦੇ ਪੁੱਤ ਸੋਨਪੇ ਨੂੰ ਖ਼ਬਰ ਕਰ ਦੇ। ਉਨ੍ਹਾਂ ਦੇ ਆਉਣ ਮਗਰੋਂ ਬਾਕੀ ਇੰਤਜ਼ਾਮ ਕਰਾਂਗੇ।" ਆਚਾਰੀਏ ਦੇ ਚਿਹਰੇ ਦੇ ਹਾਵ ਭਾਵ, ਉਹਦੀ ਆਵਾਜ਼ ਉਹਦੀਆਂ ਗੱਲਾਂ ਵਿਚ ਸੰਜਮ ਸੀ । ਮੱਲਾ ਘਬਰਾ ਗਿਆ। ਉਹ ਕੁਝ ਕਹਿਣਾ ਚਾਹੁੰਦਾ ਸੀ। ਪਰ ਉਹ ਆਚਾਰੀਏ ਨੂੰ ਦੇਖ ਕੇ ਤਾੜ ਗਿਆ ਕਿ ਉਹ ਅੰਦਰੋਂ ਬੁਰੀ ਤਰ੍ਹਾਂ ਟੁਟ ਚੁੱਕਾ ਹੈ। ਉਹ 'ਹਾਂ ਜੀ' ਕਹਿ ਕੇ ਚਲੇ ਗਿਆ।

ਕੁਲਕਰਣੀ ਸ਼ੇਸ਼ੱਪਾ ਪਿੰਡ ਵਿਚ ਨਹੀਂ ਸੀ। ਉਹ ਬੇਲਗਾਂਵ ਦੇ ਕਮਿਸ਼ਨਰ ਕੋਲ ਵਾਰਿਸ ਵਾਲੀ ਅਪੀਲ ਬਾਰੇ ਪਤਾ ਕਰਨ ਗਿਆ ਹੋਇਆ ਸੀ। ਸ਼ੇਸ਼ੱਪੇ ਦੀ ਪਤਨੀ ਤੁਲਸਾਂ ਨੱਠੀ-ਨੱਠੀ ਆਈ। ਆਚਾਰੀਆ ਆਉਣ ਵਾਲੇ ਲੋਕਾਂ ਨੂੰ ਆਖਦਾ, "ਦੁੱਖ ਕਾਹਦਾ ? ਚਲੋ ਚੰਗਾ ਹੋਇਆ।"

ਉਹਦੇ ਭਤੀਜੇ ਨਾਰਾਇਣ ਨੇ ਗੱਲ ਦਾ ਸਿਲਸਿਲਾ ਸ਼ੁਰੂ ਕੀਤਾ। ਉਹਦਾ ਮੂੰਹ ਫੱਕ ਹੋਇਆ ਪਿਆ ਸੀ। "ਕੀ ਹੋਇਆ ਸੀ ਚਾਚਾ ? ਐਂ ਕਿਉਂ ਬੈਠੈਂ ? ਭਿੱਜੀ ਧੋਤੀ ਕਿਉਂ ਪਾਈ ਹੋਈ ਐ ?"

"ਪਹਿਲਾਂ ਨਦੀ ਵਲ ਚਲਣ ਦਾ ਆਹਰ ਕਰੋ। ਤੇਰੀ ਚਾਚੀ ਸੰਸਾਰ ਦੇ ਝੰਜਟਾਂ ਤੋਂ ਛੁਟਕਾਰਾ ਪਾ ਗਈ। ਇਹਦਾ ਸੰਸਕਾਰ ਛੇਤੀ ਕਰ ਦਈਏ।" ਆਚਾਰੀਏ ਨੇ ਕਸੀਸ ਵੱਟ ਲਈ ਸੀ ਕਿ ਉਹ ਦੁੱਖ ਨਹੀਂ ਕਰੇਗਾ। ਨਾਰਾਇਣ ਕੋਲੋਂ ਦੁੱਖ ਸਾਂਭਿਆ ਨਾ ਗਿਆ। ਉਹ ਧੋਤੀ ਨਾਲ ਆਪਣਾ ਮੂੰਹ ਢਕ ਕੇ ਬੱਚਿਆਂ ਵਾਂਙ ਰੋਣ ਲਗ ਪਿਆ। "ਚਾਚਾ !" ਫੇਰ ਉਹ ਆਚਾਰੀਏ ਦੇ ਗਲ ਲਗ ਕੇ ਜ਼ਾਰੋ-ਜ਼ਾਰ ਰੋਣ ਲੱਗਾ ਆਚਾਰੀਏ ਦੀਆਂ ਅੱਖਾਂ

ਵਿਚ ਵੀ ਹੰਝੂ ਆ ਗਏ। ਉਹਦੇ ਹਰ ਸਾਹ ਨਾਲ ਗੀਤਾ ਦਾ ਸ਼ਲੋਕ ਨਿਕਲ ਰਿਹਾ ਸੀ। ਬਾਕੀ ਲੋਕਾਂ ਦੀਆਂ ਅੱਖਾਂ ਵੀ ਗਿੱਲੀਆਂ ਹੋ ਗਈਆਂ।

ਆਚਾਰੀਏ ਦਾ ਕਰੱਤਵ-ਬੋਧ ਫੇਰ ਜਾਗ ਪਿਆ। ਉਹਨੇ ਨਾਰਾਇਣ ਦੀਆਂ ਅੱਖਾਂ ਪੂੰਝਦਿਆਂ ਕਿਹਾ, "ਨਾ, ਤੈਨੂੰ ਰੋਣਾ ਨਹੀਂ ਚਾਹੀਦਾ। ਉਹ ਤਾਂ ਮੁਕਤ ਹੋ ਗਈ। ਧੰਨ ਹੋ ਗਈ। ਤੇਰੀ ਚਾਚੀ ਪੁੰਨਵਤੀ ਸੀ, ਭਾਗਵਤੀ ਸੀ। ਮੈਂ ਕਦੇ-ਕਦੇ ਆਖਣਾ—ਹੁਣ ਤਾਂ ਬੁਢਾਪਾ ਆ ਰਿਹੈ। ਹੁਣ ਤਾਂ ਕੁਸ਼ ਨੇਮ, ਧਰਮ, ਵਰਤ, ਪੂਜਾ ਕਰ। ਤਾਂ ਉਹਨੇ ਕਹਿਣਾ, ਤੁਸੀਂ ਹੀ ਸਭ-ਕੁਸ਼ ਕਰੋ। ਮੈਂ ਤਾਂ ਤੁਹਾਡੀ ਸੇਵਾ ਕਰੂੰਗੀ। ਅੰਤ ਤਕ ਉਹ ਇਹੀ ਸੇਵਾ ਕਰਦੀ ਰਹੀ। ਪਰ ਉਹਨੇ ਆਪ ਕਿਸੇ ਤੋਂ ਸੇਵਾ ਨਾ ਕਰਵਾਈ। ਇਹੋ ਜਿਹਾ ਪੁੰਨ ਸਾਨੂੰ ਕਿਥੋਂ ਮਿਲੂਗਾ ?" ਉਹਨੇ ਆਪਣੇ ਭਤੀਜੇ ਨੂੰ ਸਮਝਾਇਆ।

ਨਾਰਾਇਣਾਚਾਰੀਆ ਇਨ੍ਹਾਂ ਗੱਲਾਂ ਨਾਲ ਸ਼ਾਂਤ ਨਹੀਂ ਹੋ ਰਿਹਾ ਸੀ। ਜਾਇਦਾਦ ਦੇ ਵੰਡਾਰੇ ਮਗਰੋਂ ਉਹ ਅੱਜ ਪਹਿਲੀ ਵਾਰ ਆਪਣੇ ਚਾਚੇ ਦੇ ਘਰ ਆਇਆ ਸੀ। ਚਾਚੇ ਨਾਲ ਉਹਦੀ ਕੱਟੜ ਦੁਸ਼ਮਣੀ ਸੀ। ਉਹ ਸਰਕਾਰੇ-ਦਰਬਾਰੇ ਵੀ ਚੜ੍ਹੇ ਸਨ। ਚਾਚੇ ਵਿਰੁਧ ਬਥੇਰੀ ਅਬ੍ਹਾ-ਤਬ੍ਹਾ ਵੀ ਕਰਦਾ ਰਿਹਾ। ਪਿਛੇ ਜਿਹੇ ਕੰਨਿਆਗਤ ਦੇ ਮੌਕੇ ਉਤੇ ਚਾਚੇ ਦੀ ਲਾਹ-ਪਾਹ ਵੀ ਕੀਤੀ ਸੀ। ਉਹ ਸਮਝਦਾ ਸੀ ਕਿ ਚਾਚੇ ਨੇ ਉਹਦੀ ਜਾਇਦਾਦ ਹੱੜਪ ਲਈ ਹੈ। ਉਹ ਆਚਾਰੀਏ ਨੂੰ 'ਬੁੜ੍ਹਾ' ਕਹਿਕੇ ਸੱਦਦਾ ਹੁੰਦਾ ਸੀ। ਨਿੱਤ ਦੀ ਕੰਗਾਲੀ ਅਗਿਆਨਤਾ ਨੇ ਉਹਨੂੰ ਅੰਨ੍ਹਿਆਂ ਬਣਾ ਦਿੱਤਾ ਸੀ। ਪਰ ਚਾਚੀ ਨਾਲ ਉਹਦਾ ਮੋਹ ਕਦੇ-ਕਦੇ ਜਾਗ ਪੈਂਦਾ ਹੁੰਦਾ ਸੀ। ਨਿੱਕੇ ਹੁੰਦੇ ਦੀ ਮਾਂ ਮਰ ਗਈ ਸੀ। ਉਹਨੂੰ ਚਾਚੀ ਨੇ ਹੀ ਪਾਲ-ਪੋਸ ਕੇ ਵੱਡਾ ਕੀਤਾ ਸੀ। ਭਾਵੇਂ ਚਾਚੇ ਨਾਲ ਉਹਦੀ ਅਣਬਣ ਸੀ, ਪਰ ਉਹਨੇ ਚਾਚੀ ਨੂੰ ਕਦੇ ਬੁਰਾ ਨਹੀਂ ਕਿਹਾ ਸੀ। ਇਕ ਵਾਰ ਤ੍ਰਿਕਾਲਾਂ ਵੇਲੇ ਉਹਨੂੰ ਗੋਪਾਲ ਕ੍ਰਿਸ਼ਣ ਦੇ ਮੰਦਰ ਕੋਲ ਚਾਚੀ ਮਿਲ ਪਈ ਸੀ। ਹੁਣ ਉਹਦੀ ਨਜ਼ਰ ਵੀ ਕਮਜ਼ੋਰ ਹੋ ਗਈ ਸੀ। ਨਾਰਾਇਣ ਅੱਖ ਬਚਾ ਕੇ ਨਿਕਲਣ ਲੱਗਾ ਸੀ। ਪਰ ਚਾਚੀ ਨੇ ਉਸ ਧੁੰਦਲਕੇ ਵਿਚ ਵੀ ਉਹਨੂੰ ਪਛਾਣ ਲਿਆ ਸੀ। ਉਹਨੇ ਉਲਾਂਭਾ ਦਿੱਤਾ ਸੀ ਕਿ ਹੁਣ ਤੂੰ ਸਾਡੇ ਕੋਲ ਆਉਣੋਂ ਵੀ ਗਿਆ। ਨਾਰਾਇਣ ਬੜਾ ਸ਼ਰਮਿੰਦਾ ਹੋਇਆ ਸੀ। ਉਹਦੀਆਂ ਅੱਖਾਂ ਭਰ ਆਈਆਂ ਸਨ। ਉਸ ਦੇਵੀ ਨੇ ਬੜੇ ਲਾਡ ਨਾਲ ਕਿਹਾ ਸੀ, ਕਮਲਿਆ ਪੁੱਤਾ, 'ਰੋਂਦਾ ਕਿਉਂ ਐਂ ? ਤ੍ਰਿਕਾਲਾਂ-ਸੰਧਿਆ ਵੇਲੇ ਕੋਈ ਰੋਂਦਾ ਵੀ ਹੁੰਦੈ ? ਤੂੰ ਆਪਣੇ ਚਾਚੇ ਨਾ' ਗੁੱਸੇ-ਰਾਜ਼ੀ ਐਂ ਤਾਂ ਕੀ ਹੋਇਆ ? ਪਰ ਤੁਹਾਡਾ ਰਿਸ਼ਤਾ ਤਾਂ ਨਹੀਂ ਟੁੱਟਣ ਲੱਗਾ। ਕੋਈ ਹੋਰ ਤਾਂ ਤੇਰਾ ਚਾਚਾ ਨਹੀਂ ਹੋ ਸਕਦਾ ?"

ਇੰਨੀ ਚੰਗੀ ਚਾਚੀ ਅੱਜ ਪੂਰੀ ਹੋ ਗਈ ਸੀ। ਇਹ ਵਿਚਾਰ ਉਹਨੂੰ ਪ੍ਰੇਸ਼ਾਨ ਕਰ ਰਿਹਾ ਸੀ—"ਮੈਂ ਜੰਮਣ-ਸਾਰ ਆਪਣੀ ਮਾਂ ਨੂੰ ਖਾ ਗਿਆ ਸੀ, ਅੱਜ ਚਾਚੀ ਨੂੰ ਖਾ ਲਿਆ। ਮੈਂ ਹੁਣ ਕੀ ਕਰਾਂ, ਚਾਚਾ ? ਉਹ ਫੇਰ ਉਚੀ-ਉਚੀ ਰੋਣ ਲੱਗਾ। ਉਹ ਜ਼ਮੀਨ ਉਤੇ ਲਿਟਣ ਲਗ ਪਿਆ।"

ਹੁਣ ਬਾਲਾਚਾਰੀਏ ਨੇ ਉਹਨੂੰ ਧਰਵਾਸ ਨਾ ਦਿੱਤਾ। ਉਹਨੇ ਸੋਚਿਆ ਕਿ ਇਹ ਰੋ ਕੇ ਹੀ ਜੀਅ ਹੌਲਾ ਕਰ ਲਵੇ। ਠਹਿਰ ਕੇ ਨਾਰਾਇਣ ਕਹਿੰਦਾ, "ਚਾਚਾ, ਮਰਦੀ ਚਾਚੀ ਨੂੰ ਪਾਣੀ ਦਾ ਘੁੱਟ ਵੀ ਨਾ ਦੇ ਸਕਿਆ। ਮੈਂ ਕੀ ਪਾਪ ਕੀਤਾ ਸੀ ? ਕੀ ਹੋਇਆ ਸੀ ਚਾਚੀ

ਨੂੰ ? ਆਖ਼ਰ ਮੈਨੂੰ ਖ਼ਬਰ ਕਿਉਂ ਨਾ ਕੀਤੀ ? ਜਾਂਦੀ ਵਾਰੀ ਸੇਵਾ ਹੀ ਕਰ ਲੈਂਦਾ। ਉਹਦਾ ਕਰਜ਼ਾ ਤਾਂ ਉਤਾਰ ਲੈਂਦਾ। ਮੈਨੂੰ ਦੱਸਿਆ ਕਿਉਂ ਨਾ, ਚਾਚਾ ?"

ਆਚਾਰੀਆ ਇਹਦਾ ਕੀ ਜਵਾਬ ਦਿੰਦਾ ? ਉਹ ਹੁਣ ਜੀਉਣਾ ਨਹੀਂ ਚਾਹੁੰਦਾ ਸੀ। ਉਹਦਾ ਮਨ ਕਹਿੰਦਾ ਸੀ ਕਿ ਹੁਣ ਦੁਨੀਆਂ ਨੂੰ ਉਹਦੀ ਲੋੜ ਨਹੀਂ। ਦੁਨੀਆਂ ਬੜੀ ਤੇਜ਼ੀ ਨਾਲ ਬਦਲ ਰਹੀ ਹੈ। ਨਵੀਂ ਧਾਰਾ ਵਿਚ ਪੁਰਾਣਾ ਘਾਹ-ਫੂਸ ਦਾ ਵਹਿ ਜਾਣਾ ਲਾਜ਼ਮੀ ਹੈ। ਇਸ ਦੁਨੀਆਂ ਤੋਂ ਸਵੈਮਾਣ ਨਾਲ ਹੀ ਜਾਣਾ ਚਾਹੀਦਾ ਹੈ। ਉਹਨੇ ਗੀਤਾ ਦਾ ਨਿਰੰਤਰ ਪਾਠ ਵੀ ਇਸੇ ਕਰਕੇ ਸ਼ੁਰੂ ਕੀਤਾ ਸੀ। ਮੌਤ ਨੂੰ ਬਖ਼ੁਸ਼ੀ ਕਬੂਲ ਕਰਨ ਦੀ ਇਹ ਗੱਲ ਉਹਦੀ ਪਤਨੀ ਨੂੰ ਪਤਾ ਲਗ ਗਈ ਸੀ। ਸੋ ਉਹਨੇ ਵੀ ਮਨ ਵਿਚ ਧਾਰ ਲਿਆ ਕਿ ਜਦ ਪਤੀ ਦੁਨੀਆਂ ਤੋਂ ਕੂਚ ਕਰਨ ਲਈ ਤਿਆਰ ਹੈ, ਤਾਂ ਉਹ ਪਿਛੇ ਨਹੀਂ ਰਹੇਗੀ। ਸਦਾ ਪਤੀ ਦੀ ਛਾਂ ਹੋ ਕੇ ਰਹਿਣ ਵਾਲੀ ਅੱਜ ਉਹਦੇ ਅੱਗੇ ਹੋ ਗਈ ਸੀ। ਸ਼ਾਇਦ ਇਸੇ ਗੱਲ ਵਿਚ ਉਹ ਪਤੀ ਦੀ ਸੀਮਾ ਉਲੰਘ ਗਈ ਸੀ।

"ਨਾਰਾਇਣ, ਮੈਂ ਕਿਹਾ ਸੀ ਨਾ, ਉਹ ਬੜੀ ਨੇਕ ਤੀਵੀਂ ਸੀ ? ਉਹਨੇ ਕਿਸੇ ਤੋਂ ਸੇਵਾ ਨਹੀਂ ਕਰਵਾਈ। ਕੁਸ਼ ਬੁਖ਼ਾਰ ਜਿਹਾ ਹੋ ਗਿਆ ਸੀ। ਮੈਨੂੰ ਕਹਿਣ ਲੱਗੀ—ਮੈਨੂੰ ਪੂਜਾਗ੍ਰਹਿ ਵਿਚ ਪਾ ਦਿਓ। ਮੈਂ ਕਿਹਾ—ਚੰਗਾ ਜਿਵੇਂ ਆਖੇਂ ! ਓਥੇ ਹੀ ਪਈ ਸੀ। ਸਰੀਰ ਅੱਗ ਵਾਂਙੂ ਤਪਦਾ ਸੀ। ਤਾਂ ਵੀ ਉਹ ਨਿਸ਼ਚਿੰਤ ਪਈ ਸੀ। ਪਾਣੀ ਮੂੰਹ ਵਿਚ ਪਾਉਣ ਲਗਦਾ, ਤਾਂ ਹਟਾ ਦਿੰਦੀ। ਕੱਲ੍ਹ ਰਾਤੀਂ ਓਥੇ ਜਾ ਕੇ ਪਾ 'ਤਾ। ਉਹਦੇ ਕੋਲ ਬੈਠਾ ਰਿਹਾ। ਮੈਂ ਸਮਝਿਆ ਮੀਂਹ-ਕਣੀ ਕਰਕੇ ਠੰਢ ਲਗ ਗਈ ਐ ਤੇ ਨਜ਼ਲਾ ਹੋ ਗਿਐ, ਛੇਤੀ ਠੀਕ ਹੋ ਜਾਊਗੀ। ਉਹਦੇ ਕੋਲ ਬੈਠਾ ਮੈਂ ਗੀਤਾ ਦਾ ਪਾਠ ਕਰਦਾ ਰਿਹਾ। ਸਵੇਰ ਹੋਣ ਲੱਗੀ ਤਾਂ ਨਦੀ ਵਲ 'ਸ਼ਨਾਨ ਕਰਨ ਚਲੇ ਗਿਆ। ਮੇਰੀ ਉਡੀਕ ਵੀ 'ਨਾ ਕਰ ਸਕੀ। ਭਗਵਾਨ ਦੇ ਚਰਨਾਂ ਵਿਚ ਜਾ ਬਿਰਾਜੀ। ਹੁਣ ਮੈਨੂੰ ਲਗਦੈ ਕਿ ਉਹ ਨਜ਼ਲਾ ਨਹੀਂ ਸੀ ਤੇ ਬੁਖ਼ਾਰ ਠੰਢ ਕਰਕੇ ਵੀ ਨਹੀਂ ਸੀ।" ਆਚਾਰੀਏ ਨੇ ਆਪਣੀ ਪਤਨੀ ਦੀ ਬੀਮਾਰੀ ਦੀ ਸੰਖੇਪ ਕਹਾਣੀ ਦੱਸੀ।...

ਭਾਵੇਂ ਅੰਤਮ ਸੰਸਕਾਰ ਵਾਸਤੇ ਆਚਾਰੀਆ ਕਾਹਲਾ ਪਿਆ ਹੋਇਆ ਸੀ, ਪਰ ਬਾਕੀ ਸਾਰੇ ਜਣੇ ਇਸ ਅਸ਼ੁਭ ਕੰਮ ਨੂੰ ਕਰਨ ਲਈ ਕੋਈ ਸਰਗਰਮੀ ਨਹੀਂ ਦਿਖਾ ਰਹੇ ਸਨ। ਆਚਾਰੀਏ ਨੇ ਫੇਰ ਸਾਰਿਆਂ ਨੂੰ ਚੇਤੇ ਕਰਵਾਇਆ। ਮੱਲਪੇ ਨੇ ਬਾਂਸ-ਲਕੜੀ ਇਕੱਠੀ ਕੀਤੀ। ਸਾਰੇ ਪਿੰਡ ਨੂੰ ਖ਼ਬਰ ਹੋ ਗਈ। ਬਹੁਤ ਸਾਰੇ ਲੋਕ ਆਉਣੇ ਸ਼ੁਰੂ ਹੋ ਗਏ। ਘਰ ਵਿਚ ਥਾਂ ਨਹੀਂ ਸੀ। ਲੋਕ ਮੀਂਹ ਵਿਚ ਖੜ੍ਹੇ ਭਿੱਜਦੇ ਰਹੇ। ਨਵੀਂ ਸਾੜ੍ਹੀ ਤੇ ਫੁੱਲਾਂ ਦੇ ਹਾਰ ਲਿਆਂਦੇ ਗਏ। ਸੰਧੂਰ ਲਾਇਆ ਗਿਆ।

ਪਿੰਡ ਦੀਆਂ ਤੀਵੀਂਆਂ ਵੀ ਆ ਗਈਆਂ। ਸਾਰਿਆਂ ਨੇ ਆਚਾਰੀਏ ਦੀ ਪਤਨੀ ਦੇ ਆਖ਼ਰੀ ਦਰਸ਼ਨ ਕੀਤੇ। ਤੀਵੀਂਆਂ ਰੋਂਦੀਆਂ ਬਾਹਰ ਨਿਕਲਦੀਆਂ। ਆਚਾਰੀਏ ਦੀ ਪਤਨੀ ਦੀਆਂ ਬੇਜਾਨ ਅੱਖਾਂ ਵਿਚ ਕੱਜਲ, ਪੈਰਾਂ ਦੀਆਂ ਉਂਗਲਾਂ ਵਿਚ ਚਾਂਦੀ ਦੇ ਬਿੱਛੂਏ, ਮਾਂਗ ਵਿਚ ਸੰਧੂਰ ਤੇ ਕੇਸਾਂ ਵਿਚ ਫੁੱਲਾਂ ਦੇ ਹਾਰ-ਸੁਹਾਗਣ ਦਾ ਸਾਰਾ ਸ਼ਿੰਗਾਰ ਕੀਤਾ ਗਿਆ। ਸੂਰਜ ਦੀਆਂ ਪਹਿਲੀਆਂ ਕਿਰਣਾਂ ਨਾਲ ਨੜੋਆ ਉਠਿਆ।

ਇਹ ਖ਼ਬਰ ਸੁਣ ਕੇ ਪਡਦਈਆ ਤੇ ਲਿੰਗੱਪਾ ਵੀ ਆਏ। ਉਨ੍ਹਾਂ ਨੇ ਰਸਮੀ ਤੌਰ

ਉਤੇ ਅਫ਼ਸੋਸ ਕੀਤਾ। ਲਿੰਗੱਪਾ ਨੜੋਏ ਨਾਲ ਜਾਣਾ ਚਾਹੁੰਦਾ ਸੀ। ਪਰ ਪਡਦਈਏ ਦੀ ਕੋਈ ਇੱਛਾ ਨਹੀਂ ਸੀ। ਉਹ ਡੇਰੇ ਵਲ ਤੁਰ ਪਿਆ।

ਸਾਰੇ ਲੋਕ ਆਚਾਰੀਏ ਦੀ ਪਤਨੀ ਦੀਆਂ ਸਿਫ਼ਤਾਂ ਕਰ ਰਹੇ ਸਨ। ਉਹਨੇ ਕਦੇ ਕਿਸੇ ਨੂੰ ਮੰਦਾ ਨਹੀਂ ਬੋਲਿਆ ਸੀ। ਆਚਾਰੀਆ ਭਾਵੇਂ ਚੁੱਪ ਸੀ, ਪਰ ਉਹਦੇ ਦਿਲ ਦੀ ਹਰ ਧੜਕਨ ਗੀਤਾ ਦੇ ਸ਼ਲੋਕ ਦਾ ਪਾਠ ਕਰ ਰਹੀ ਸੀ—ਨੈਨੰ ਛਿੰਦੰਤਿ ਸ਼ਸਤਰਾਣਿ, ਨੈਨੰ ਦਹਤਿ ਪਾਵਕ ॥ ਨਚੈਨੰ ਮਲੇਧਯੰਤਯਾਯੋ ਸ਼ੋਸ਼ਯਤਿ ਮਾਰੁਤ ॥

ਮੀਂਹ ਪੈ ਰਿਹਾ ਸੀ। ਹਵਾ ਚਲ ਰਹੀ ਸੀ। ਨਦੀ ਦੇ ਕੰਢੇ ਅਰਥੀ ਜਲ ਰਹੀ ਸੀ। ਪਰ ਇਸ ਸਭ ਤੋਂ ਪਾਰ ਆਤਮਾ ਅਮਰ ਤੇ ਅਮਿਟ ਵਿਚਰ ਰਹੀ ਸੀ। ਉਹਦੇ ਸਰੂਪ ਨੂੰ ਆਚਾਰੀਆ ਆਪਣੀਆਂ ਅੱਖਾਂ ਨਾਲ ਸਪੱਸ਼ਟ ਦੇਖ ਲੈਣਾ ਚਾਹੁੰਦਾ ਸੀ। ਪਰ ਕਿਵੇਂ? ਆਚਾਰੀਏ ਨੇ ਭਗਵਾਨ ਅੱਗੇ ਪ੍ਰਾਰਥਨਾ ਕੀਤੀ—ਦਿਵਯੰ ਦਦਾਮਿ ਤੇ ਚਕਸ਼ੂ। ਪਰ ਇਹ ਵਰ ਉਹਨੂੰ ਕੌਣ ਦਿੰਦਾ? ਆਚਾਰੀਏ ਦਾ ਮਨ ਧਿਆਨ-ਮਗਨ ਸੀ। ਉਹਦੀ ਹਰ ਧੜਕਣ ਇਹ ਪ੍ਰਾਰਥਨਾ ਕਰ ਰਹੀ ਸੀ।

# 46

ਲਿੰਗੱਪਾ ਨੜੋਏ ਨਾਲ ਪਿੰਡ ਦੇ ਦਰਵਾਜ਼ੇ ਤਕ ਗਿਆ ਸੀ। ਉਹਦੇ ਲਈ ਇੰਨਾ ਹੀ ਬਹੁਤ ਸੀ। ਮੀਂਹ, ਚਿੱਕੜ, ਹਵਾ ਤੇ ਠੰਢ ਕਰਕੇ ਉਹਦਾ ਮਨ ਹੋਰ ਅੱਗੇ ਜਾਣ ਨੂੰ ਨਹੀਂ ਕਰਦਾ ਸੀ। ਉਹ ਸਿੱਧਾ ਡੇਰੇ ਪਹੁੰਚਾ। ਪਡਦਈਏ ਨੇ ਉਹਦਾ ਮਜ਼ਾਕ ਉਡਾਇਆ। ਆਚਾਰੀਏ ਦੀ ਪਤਨੀ ਦੀ ਮੌਤ ਦਾ ਉਹਨੂੰ ਦੁਖ ਹੋਣਾ ਕੋਈ ਲਾਜ਼ਮੀ ਨਹੀਂ ਸੀ। ਉਹਦਾ ਪੱਥਰ ਦਿਲ ਤਾਂ ਰੋਣਾ ਜਾਣਦਾ ਹੀ ਨਹੀਂ ਸੀ। ਪਰ ਲਿੰਗੱਪੇ ਨੇ ਦਲੀਲ ਦਿੱਤੀ ਕਿ ਪਿੰਡ ਦਾ ਗੌੜ ਹੋ ਕੇ ਉਹਦਾ ਨੜੋਏ ਨਾਲ ਜਾਣਾ ਬਣਦਾ ਸੀ।

ਗੱਲ ਘੁੰਮਾ-ਫਿਰਾ ਕੇ ਚਿਮਣਾ ਵਲ ਆ ਗਈ। ਲਿੰਗੱਪੇ ਨੂੰ ਆਪਣੇ ਗੱਲ ਕਹਿਣ ਦਾ ਮੌਕਾ ਮਿਲ ਗਿਆ। ਸ਼ਾਇਦ ਸਾਧ ਵੀ ਇਸੇ ਤਾੜ ਵਿਚ ਸੀ। ਉਹ ਚਿਮਣਾ ਤੋਂ ਸਦਾ ਲਈ ਖਹਿੜਾ ਛਡਾਉਣਾ ਚਾਹੁੰਦਾ ਸੀ। ਉਹ ਉਹਦੇ ਪੈਰਾਂ ਦੀ ਬੇੜੀ ਬਣ ਗਈ ਸੀ। ਹੁਣ ਉਹ ਉਹਨੂੰ ਉਸਤਰਿਆਂ ਦੀ ਮਾਲਾ ਸਮਝ ਰਿਹਾ ਸੀ। ਪਡਦਈਆ ਸਭ ਕੁਝ ਭੁੱਲ ਜਾਣਾ ਚਾਹੁੰਦਾ ਸੀ। ਧਰਮ ਵਿਚ ਯਕੀਨ ਤਾਂ ਉਹਦੇ ਕਦੇ ਰਿਹਾ ਹੀ ਨਹੀਂ ਸੀ। ਉਹ ਵੈਰਾਗੀ ਵੀ ਮਜ਼ਬੂਰਨ ਹੀ ਬਣਿਆ ਸੀ। ਸੰਨਿਆਸੀ ਦੀ ਕਿਹੜੀ ਕੋਈ ਜ਼ਿੰਮੇਦਾਰੀ ਹੁੰਦੀ ਹੈ। ਇਸ ਲਈ ਉਹ ਡੇਰੇ ਨਾਲ ਚਿੰਬੜਿਆ ਰਹਿਣਾ ਚਾਹੁੰਦਾ ਸੀ।

'ਬਿੱਲੂ-ਬਿੱਲੂ ਬੇਲਵਲਕਾਈ ਹਿੜਿਆਵਾਰਦਈਆ' (ਕਮਾਨ ਨੂੰ ਤੇ ਬੇਲਵਲ-ਕਾਈ ਫਲ ਨੂੰ ਕਦੇ ਨਾ ਫੜੀਏ। ਇਹ ਫਲ ਉਪਰੋਂ ਸਖ਼ਤ ਤੇ ਅੰਦਰੋਂ ਨਰਮ ਹੁੰਦਾ ਹੈ। ਭਾਵੇਂ ਇਹ ਕਿ ਕਮਾਨ ਓਹੀ ਫੜੇ, ਜਿਹਨੂੰ ਇਹ ਚਲਾਉਣੀ ਆਉਂਦੀ ਹੋਵੇ। ਬੇਲਵਲਕਾਈ ਓਹੀ ਫੜੇ ਜਿਹਨੂੰ ਇਸ ਫਲ ਬਾਰੇ ਪਤਾ ਹੋਵੇ।) ਪਰ ਪਡਦਈਏ ਨੇ ਇਹ ਕਰਕੇ ਦਿਖਾ

ਦਿੱਤਾ ਸੀ ਕਿ ਅਕਲ ਚਾਹੀਦੀ ਹੈ, ਫੇਰ ਹਰ ਪਾਪ ਉਤੇ ਪਰਦਾ ਪਾਇਆ ਜਾ ਸਕਦਾ ਹੈ। ਪਰ ਪਾਪ ਉਲਟੀ ਮਾਰ ਵੀ ਕਰਦਾ ਹੈ। ਚਿਮਣਾ ਅੱਜ ਕਲ ਉਹਦੀ ਹਿਰਾਸਤ ਵਿਚ ਸੀ। ਇਸ ਕਰਕੇ ਸਾਧ ਨੂੰ ਬੜੀ ਤਕਲੀਫ਼ ਹੋ ਰਹੀ ਸੀ। ਇਸ ਖੇਡ ਵਿਚ ਉਹ ਦਾਅ ਹਾਰ ਬੈਠਾ ਸੀ। ਉਹ ਚਿਮਣਾ ਨੂੰ ਚਾਹੁੰਦਾ ਵੀ ਸੀ ਤੇ ਉਹਦੇ ਕੋਲੋਂ ਦੂਰ ਵੀ ਨੱਠਦਾ ਸੀ। ਉਹਨੇ ਤਾੜ ਲਿਆ ਸੀ ਕਿ ਲਿੰਗੱਪਾ ਚਿਮਣਾ ਨੂੰ ਹਾਸਲ ਕਰਨਾ ਚਾਹੁੰਦਾ ਹੈ। ਇਹ ਜਾਣਨ ਮਗਰੋਂ ਹੀ ਉਹਨੇ ਆਪਣੇ ਪਾਪ ਦੀ ਗੰਢ ਸਾਰਿਆਂ ਦੇ ਸਾਹਮਣੇ ਲਿੰਗੱਪੇ ਦੇ ਸਿਰ ਉਤੇ ਰੱਖ ਦਿੱਤੀ ਸੀ। ਉਹਨੂੰ ਡਰ ਸੀ ਕਿ ਕਿਤੇ ਲਿੰਗੱਪਾ ਨਾਂਹ ਨਾ ਕਰ ਦਏ। ਉਸ ਦਿਨ ਤੋਂ ਸਾਧ ਖੇਲ੍ਹ ਖ਼ਤਮ ਕਰਨ ਦੇ ਮੌਕੇ ਦੀ ਉਡੀਕ ਵਿਚ ਸੀ। ਅੱਜ ਇਸੇ ਕਰਕੇ ਉਹਨੇ ਗੱਲ ਸ਼ੁਰੂ ਕੀਤੀ ਸੀ।

ਲਿੰਗੱਪੇ ਨੇ ਆਪਣੇ ਮਨ ਦੀ ਗੱਲ ਦੱਸ ਦਿੱਤੀ। ਪਰ ਉਹਨੂੰ ਕੋਈ ਰਾਹ ਨਹੀਂ ਸੁੱਝਦਾ ਸੀ।

"ਹਾਂ, ਹਾਂ! ਤਾਂ ਇਹ ਗੱਲ ਐ, ਗੌੜ ਜੀ? ਤੀਵੀਂ ਚਾਹੀਦੀ ਐ? ਕਿਉਂ ਨਹੀਂ", ਕਿਉਂ ਨਹੀਂ? ਜ਼ਿੰਦਗੀ ਵਿਚ ਸਭ ਕੁਸ਼ ਮਿਲ ਗਿਆ। ਤੀਵੀਂ ਵੀ ਤਾਂ ਚਾਹੀਦੀ ਐ। ਇਹਦੇ 'ਚ ਕੋਈ ਬੁਰਾਈ ਥੋੜ੍ਹੀ ਐ?" ਪਡਦਈਏ ਨੇ ਲਿੰਗੱਪੇ ਦੀ ਆਸ ਨੂੰ ਹੋਰ ਹੁਲਾਰਾ ਦਿੱਤਾ, "ਵਾਹ, ਗੌੜ ਜੀ, ਇਹ ਕਿਹੜੀ ਵੱਡੀ ਗੱਲ ਐ? ਤੁਸੀਂ ਇਕ ਵਾਰੀਂ ਹਾਂ ਕਰੋ, ਚਿਮਣਾ ਨੂੰ ਤੁਹਾਡੇ ਹਵਾਲੇ ਕਰਨ ਦਾ ਜ਼ਿੰਮਾ ਮੇਰਾ ਰਿਹਾ।"

ਲਿੰਗੱਪੇ ਦਾ ਮਨ ਚੁੰਗੀਆਂ ਭਰਨ ਲੱਗਾ। ਆਪਣੀ ਕਿਸਮਤ ਉਤੇ ਉਹਦਾ ਯਕੀਨ ਹੋਰ ਪੱਕਾ ਹੋ ਗਿਆ। ਸਾਧ ਵਰਗੇ ਸੱਪ ਦੀ ਸਿਰੀ ਵਿਚੋਂ ਇਹ ਮਣੀ ਕਿੰਨੀ ਆਸਾਨੀ ਨਾਲ ਉਹਦੇ ਹੱਥ ਆ ਜਾਏਗੀ। ਇਹਦੀ ਤਾਂ ਉਨੇ ਕਦੇ ਕਲਪਨਾ ਵੀ ਨਹੀਂ ਕੀਤੀ ਸੀ। ਪਰ ਉਹਨੂੰ ਕੀ ਪਤਾ ਸੀ ਕਿ ਸੱਪ ਮਣੀ ਨੂੰ ਬੋਝ ਸਮਝ ਕੇ ਉਹਦੇ ਤੋਂ ਮੁਕਤ ਹੋਣ ਚਾਹੁੰਦਾ ਸੀ। ਇਸ ਤੋਂ ਬਿਨਾਂ ਮਣੀਆਂ ਬਦਲਦੇ ਰਹਿਣ ਦੀ ਇਸ ਸੱਪ ਦੀ ਆਦਤ ਸੀ। ਚਿਮਣਾ ਤਾਂ ਹਰ ਪਲ ਉਹਦੇ ਲਈ ਕਲੇਸ਼ ਬਣੀ ਹੋਈ ਸੀ। ਉਹ ਸਮਝ ਗਿਆ ਸੀ ਕਿ ਉਹਨੇ ਚਿਮਣਾ ਨੂੰ ਡੇਰੇ ਵਿਚ ਲਿਆ ਕੇ ਬੜੀ ਵੱਡੀ ਗ਼ਲਤੀ ਕੀਤੀ ਸੀ।

ਲਿੰਗੱਪਾ ਤਾਂ ਚਿਮਣਾ ਨਾਲ ਵਿਆਹ ਕਰਨ ਲਈ ਵੀ ਤਿਆਰ ਬੈਠਾ ਸੀ। ਪਡਦਈਏ ਦਾ ਹੋਛਾਪਨ ਫੇਰ ਜਾਗ ਪਿਆ। ਉਹ ਤਾਂ ਆਪਣੇ ਪਿਛੋਂ ਖਹਿੜਾ ਛਡਾਉਣਾ ਚਾਹੁੰਦਾ ਸੀ; ਚਿਮਣਾ ਦਾ ਜਾਂ ਕਿਸੇ ਹੋਰ ਦੀ ਭਲਾਈ ਤਾਂ ਨਹੀਂ ਚਾਹੁੰਦਾ ਸੀ। ਉਹਨੇ ਲਿੰਗੱਪੇ ਦੇ ਪਾਗ਼ਲਪਨ ਉਤੇ ਹਾਸਾ ਆਇਆ।" ਕੀ ਕਹਿੰਦੇ ਹੋ ਗੌੜ ਜੀ? ਭਲਕ ਨੂੰ ਚਾਰ ਲੋਕ ਤੁਹਾਡੇ ਬਾਰੇ ਕੀ ਕਹਿਣਗੇ? ਸਾਨੂੰ ਆਪਣੀ ਮਰਿਆਦਾ ਕਾਇਮ ਰਖਣੀ ਚਾਹੀਦੀ ਐ। ਲੋਕਾਂ ਨੂੰ ਮੂੰਹ ਵਿਖਾਉਣ ਜੋਗੇ ਵੀ ਤਾਂ ਰਹੀਏ। ਚਿਮਣਾ ਵਰਗੀ ਬਦਕਾਰ ਜ਼ਨਾਨੀ ਨਾਲ ਤੁਹਾਡੇ ਵਰਗਾ ਵੱਡਾ ਬੰਦਾ ਵਿਆਹ ਕਰਵਾਵੇ, ਇਹ ਸ਼ੋਭਾ ਨਹੀਂ ਦਿੰਦਾ। ਚਿਮਣਾ ਨਾਲ ਓਦਾਂ ਰਹੀ ਜਾਵੋ। ਪਰ ਵਿਆਹ ਦੀ ਗੱਲ ਨਾ ਕਰਨੀ, ਭੁੱਲ ਕੇ ਵੀ।"

ਲਿੰਗੱਪੇ ਨੂੰ ਬੜੀ ਹੈਰਾਨੀ ਹੋਈ। ਉਹ ਸਾਧ ਦਾ ਮਤਲਬ ਸਮਝ ਗਿਆ ਸੀ। ਪਰ ਉਹ ਵਿਚਲੀ ਗੱਲ ਨਹੀਂ ਜਾਣ ਸਕਿਆ ਸੀ। ਜੇ ਉਹ ਚਿਮਣਾ ਨਾਲ ਵਿਆਹ ਕਰਨ ਲਈ ਤਿਆਰ ਸੀ ਤਾਂ ਇਸ ਵਿਚ ਸਾਧ ਨੂੰ ਕੀ ਏਤਰਾਜ਼ ਸੀ? ਇਹ ਤਾਂ ਉਹਦਾ ਜ਼ਾਤੀ

ਮਾਮਲਾ ਸੀ।

"ਮੇਰੀ ਗੱਲ ਤੁਹਾਨੂੰ ਸਮਝ ਨਹੀਂ ਨਾ ਆਈ ? ਮੈਂ ਇਹ ਕਹਿੰਦਾ, ਐਸੀ-ਵੈਸੀ ਤੀਵੀਂ ਨਾਲ ਵਿਆਹ ਨਾ ਕਰੋ। ਇਹਦੇ ਨਾਲ ਤੁਹਾਡੀ ਬਦਨਾਮੀ ਹੋਊਗੀ। ਮੈਂ ਤੁਹਾਨੂੰ ਵਿਆਹ ਤੋਂ ਰੋਕਦਾ ਨਹੀਂ। ਉਹਦੇ ਬਾਰੇ ਮੈਂ ਸੋਚ ਲਿਐ। ਸਾਥੇਨਹੱਲੀ ਵਾਲੇ ਗੌੜ ਦੀ ਧੀ ਹੈਗੀਆ। ਚੰਗੀ ਜਾਇਦਾਦ ਐ, ਆਮਦਨੀ ਐ, ਨਾਂ ਵੀ ਚੰਗੈ। ਸੁਣਿਐ ਅੱਠ ਹਲਾਂ ਦੀ ਖੇਤੀ ਐ। ਬੜਾ ਚੰਗਾ ਸਹੁਰਾ ਤੁਹਾਨੂੰ ਮਿਲੂ। ਮੈਂ ਉਹਨੂੰ ਮਿਲ ਕੇ ਪੱਕੀ-ਠੱਕੀ ਕਰ ਆਉਂਦਾ। ਜੇ ਤੁਹਾਨੂੰ ਆਪਣੇ ਅਹੁਦੇ, ਜ਼ਮੀਨ-ਜੈਦਾਦ ਮਾਣ-ਆਦਰ ਦੀ ਲੋੜ ਐ, ਤਾਂ ਰੁਦਰੱਪਾ ਗੌੜ ਜੀ ਦੇ ਜਵਾਈ ਬਣ ਜਾਓ। ਜੇ ਤੁਹਾਨੂੰ ਚਿਮਣਾ ਚੰਗੀ ਲਗਦੀ ਐ, ਤਾਂ ਮੈਂ ਉਹ ਵੀ ਤੁਹਾਡੇ ਹਵਾਲੇ ਕਰ ਦਊਂਗਾ। ਤੁਸੀਂ ਆਖ਼ਰ ਸਾਡੇ ਦੋਸਤ-ਮਿਤ੍ਰ ਹੋ। ਤੁਹਾਡਾ ਹਿੱਤ ਮੇਰਾ ਆਪਣਾ ਹਿੱਤ ਐ।"

ਲਿੰਗੱਪੇ ਨੂੰ ਕੁਝ ਚਿਰ ਸਾਧ ਭਾਗ-ਵਿਧਾਤਾ ਜਾਪਿਆ! ਨਹੀਂ ਤਾਂ ਕਿਥੇ ਉਹ ਅਜਰਾਣੀ ਦੇ ਕੁਰੂਬਾਂ ਦਾ ਪੁੱਤ ਤੇ ਕਿਥੇ ਰੁਦਰੱਪੇ ਗੌੜ ਦੀ ਧੀ! ਜੇ ਉਹਨੂੰ ਸਾਧ ਨਾ ਮਿਲਦਾ ਤਾਂ ਉਹ ਖ਼ਾਕ ਛਾਣਦਾ ਫਿਰਦਾ ਹੁੰਦਾ ਤੇ ਕੋਈ ਉਹਦੇ ਉਤੇ ਥੁੱਕਦਾ ਤਕ ਵੀ ਨਾ।

"ਤੁਹਾਡੀ ਗੱਲ ਕਿੱਦਾਂ ਟਾਲਾਂ ? ਜੇ ਤੁਹਾਨੂੰ ਕੁੜੀ ਪਸੰਦ ਐ, ਤਾਂ ਠੀਕ ਐ। ਤੁਸੀਂ ਆਪ ਹੀ ਜਾ ਆਵੋ। ਮੈਥੋਂ ਨਹੀਂ ਜਾ ਹੋਣਾ। ਪਿੰਡ 'ਚ ਚੋਰੀ ਹੋਣ ਕਰਕੇ ਲੋਕ ਡਰੇ ਹੋਏ ਨੇ। ਉਨ੍ਹਾਂ ਨੂੰ ਹੌਸਲਾ ਦੇਣ ਲਈ ਮੇਰਾ ਰਹਿਣਾ ਜ਼ਰੂਰੀ ਐ। ਤੇ ਫ਼ੌਜਦਾਰ ਨੂੰ ਚੂਹੇ ਡਿਗਣ ਵਾਲੇ ਘਰਾਂ ਦੀ ਫ਼ਹਰਿਸਤ ਵੀ ਘਲਣੀ ਐ। ਪਿੰਡ ਜਦ 'ਚ ਅਮਨ-ਚੈਨ ਹੋ ਗਿਆ, ਓਦੋਂ ਮਗਰੋਂ ਹੀ ਵਿਆਹ ਠੀਕ ਰਹੂਗਾ। ਪਰ ਇਕ ਗੱਲ ਮੇਰੀ ਸਮਝ 'ਚ ਨਹੀਂ ਆਉਂਦੀ। ਤੁਸੀਂ ਇਹ ਹੂਲਾ ਉਡਾ ਦਿੱਤੈ ਪਈ ਡੇਰੇ 'ਚ ਚਿਮਣਾ ਨੂੰ ਮੈਂ ਲਿਆ ਕੇ ਵਸਾਇਐ। ਜੇ ਸਾਥੇਨਹੱਲੀ ਵਾਲੇ ਗੌੜ ਨੂੰ ਪਤਾ ਲਗ ਪਿਆ, ਤਾਂ ਉਹ ਆਪਣੀ ਧੀ ਮੈਨੂੰ ਦੇ ਦਊ ?" ਲਿੰਗੱਪੇ ਨੇ ਆਪਣੇ ਮਨ ਦਾ ਸੰਦੇਹ ਪ੍ਰਗਟ ਕੀਤਾ।

"ਹੋ ਕੀ ਗਿਆ ? ਸੋਚੂਗਾ ਕਿ ਉਹਦਾ ਹੋਣਾ ਵਾਲਾ ਜਵਾਈ ਬੜਾ ਗੁਣੀ ਐ। ਰੁਦਰੱਪੇ ਗੌੜ ਦੀਆਂ ਤਿੰਨ ਵਹੁਟੀਆਂ ਨੇ। ਰਖੇਲਾਂ ਦੀ ਤਾਂ ਕੋਈ ਗਿਣਤੀ ਹੀ ਨਹੀਂ। ਲਿੰਗੱਪਾ ਜੀ, ਵੱਡੇ ਆਦਮੀਆਂ ਨੂੰ ਤਾਂ ਇਹ ਗੱਲਾਂ ਸੋਭਾ ਦਿੰਦੀਆਂ ਨੇ। ਤੁਸੀਂ ਇਸ ਗੱਲ ਦਾ ਫ਼ਿਕਰ ਨਾ ਕਰੋ।" ਪਡਦਈਏ ਨੇ ਲਿੰਗੱਪੇ ਨੂੰ ਧੀਰਜ ਦਿੱਤਾ ਤੇ ਉਹ ਚੁੱਪ ਕਰ ਗਿਆ। ਉਹਨੇ ਸੋਚਿਆ ਕਿ ਸ਼ਾਇਦ ਰੱਬ ਦੀ ਇਹੋ ਇੱਛਾ ਹੈ। ਪਡਦਈਏ ਨੇ ਇਹ ਵੀ ਕਿਹਾ ਕਿ ਉਹ ਸਾਰੀ ਗੱਲ ਚਿਮਣਾ ਨੂੰ ਦੱਸ ਦੇਵੇਗਾ।

ਪਡਦਈਏ ਨੇ ਇਹ ਸਾਰਾ ਠੀਆ-ਠੱਪਾ ਕਿਸੇ ਹੋਰ ਮੰਤਵ ਨਾਲ ਕੀਤਾ ਸੀ। ਚੋਰੀ ਦੀ ਰਕਮ ਡੇਰੇ ਦੇ ਸੰਦੂਕ ਵਿਚ ਪਈ ਸੀ। ਗੱਲ ਠੰਢੀ ਪੈਣ ਤਕ ਇਹਦੀ ਰਾਖੀ ਕਰਨੀ ਵੀ ਔਖੀ ਸੀ। ਫ਼ੌਜਦਾਰ ਵੀ ਪਾਦੱਲੀ ਆਉਣ ਵਾਲਾ ਸੀ। ਪਾਰਵੱਤਵਾ ਦੀ ਲੜਾਈ, ਪਿੰਡ ਵਾਲਿਆਂ ਦੀ ਸ਼ਕਾਇਤ ਦੀ ਪੜਤਾਲ ਹੋਣ ਵਾਲੀ ਸੀ। ਇਸ ਹਾਲਤ ਵਿਚ ਜੇ ਚੋਰੀ ਦੀ ਰਕਮ ਬਰਾਮਦ ਹੋ ਗਈ, ਤਾਂ ਝੁੱਗਾ ਚੌੜ ਹੋ ਜਾਣਾ ਸੀ। ਉਸੇ ਰਾਤ ਸਾਧ ਨੇ ਸਾਰੀ ਰਕਮ ਗੌੜ ਦੇ ਹਵਾਲੇ ਕਰ ਦਿੱਤੀ। ਲਿੰਗੱਪਾ ਸੌਣ ਚਲੇ ਗਿਆ। ਪਡਦਈਆ ਵੀ ਲੰਮਾ ਪੈ ਗਿਆ। ਉਹਨੇ ਪਿੰਡ ਛਡਣ ਦਾ ਪੱਕਾ ਫ਼ੈਸਲਾ ਕਰ ਲਿਆ ਸੀ। ਉਹਦਾ ਪਾਦੱਲੀ ਤੋਂ

ਜੀਅ ਅੱਕ ਗਿਆ ਸੀ। ਉਹ ਸੋਚਣ ਲੱਗਾ, ਜਦ ਇਕ ਵਾਰ ਲੋਕਾਂ ਨੇ ਮੈਨੂੰ ਕਢ ਦਿੱਤਾ ਸੀ, ਤਾਂ ਮੈਂ ਫੇਰ ਮੁੜ ਕੇ ਆਇਆ ਹੀ ਕਿਉਂ ? ਇਥੇ ਆ ਕੇ ਕਿਹੜੀ ਮੱਲ ਮਾਰ ਲਈ ? ਬੱਸ ਚਿਮਣਾ ਨੂੰ ਲੈ ਆਂਦਾ ਤੇ ਫੇਰ ਓਹੀ ਕਰਤੂਤਾਂ ਸ਼ੁਰੂ ਕਰ ਦਿੱਤੀਆਂ। ਪਰ ਉਹਨੂੰ ਕੀ ਮਿਲਿਆ ਸੀ ? ਘਟੋ-ਘਟ ਮਨ ਨੂੰ ਸ਼ਾਂਤੀ ਤਾਂ ਮਿਲਦੀ। ਪਰ ਮਿਲਿਆ ਕੀ ? ਪਡਦਈਏ ਦੇ ਮਨ ਨੂੰ ਚੈਨ ਹੀ ਕਿਥੇ ਸੀ। ਅੱਜ ਉਹ ਬਹੁਤ ਓਦਰਿਆ ਹੋਇਆ ਸੀ। ਹੁਣ ਤਾਂ ਉਹ ਕਿਤੇ ਨੱਠ ਜਾਣਾ ਚਾਹੁੰਦਾ ਸੀ। ਇਨ੍ਹਾਂ ਸਾਰੇ ਜੰਜਾਲਾਂ ਤੋਂ ਦੂਰ ਨਿਕਲ ਜਾਣ ਲਈ ਹੀ ਉਹਨੇ ਇਹ ਸਾਰੀ ਚਾਲ ਚੱਲੀ ਸੀ। ਹੁਣ ਚਿਮਣਾ ਦਾ ਕੀ ਹੋਏਗਾ ? ਉਹ ਉਹਦੇ ਭਰੋਸੇ ਥੋੜ੍ਹੀ ਬੈਠੀ ਸੀ ? ਤੇ ਫੇਰ ਚਿਮਣਾ ਵਾਸਤੇ ਉਹਦੇ ਦਿਲ ਵਿਚ ਕੋਈ ਤੇਹ ਵੀ ਨਹੀਂ ਸੀ।

ਪਡਦਈਏ ਨੇ ਜਾਗੋ-ਮੀਟੀ ਵਿਚ ਹੀ ਸੁਪਨਾ ਦੇਖਿਆ—ਉਹ ਘੋੜੇ ਉਤੇ ਸਵਾਰ ਹੋ ਕੇ ਕਿਤੇ ਜਾ ਰਿਹਾ ਹੈ। ਸਾਹਮਣੇ ਸਪਾਟ ਮੈਦਾਨ ਹੈ ! ਚਿਲਕਦੀ ਧੁੱਪ ਹੈ। ਕਿਤੇ ਕੋਈ ਰੁੱਖ ਨਜ਼ਰ ਨਹੀਂ ਆਉਂਦਾ। ਉਹਨੂੰ ਬੇਹੱਦ ਪਿਆਸ ਲੱਗੀ ਹੋਈ ਹੈ। ਪਰ ਪਾਣੀ ਦਾ ਕਿਤੇ ਨਾਂ-ਨਿਸ਼ਾਨ ਨਹੀਂ ਹੈ। ਉਹ ਪਿਛੇ ਮੁੜ ਕੇ ਦੇਖਦਾ ਹੈ। ਉਹਦੇ ਪਿਛੇ ਸੱਪ ਆ ਰਿਹਾ ਹੈ। ਧੁੱਪ ਵਿਚ ਉਹਦੀ ਗੰਦਮੀ ਰੰਗ ਦੀ ਕੁੰਜ ਲਿਸ਼ਕ ਰਹੀ ਹੈ। ਉਹ ਆਪਣਾ ਫਣ ਖੋਲ੍ਹ ਕੇ ਉਪਰ ਉਠਾਂਦਾ ਹੈ, ਤਾਂ ਉਹਦੇ ਵਿਚ ਕਿਸੇ ਤੀਵੀਂ ਦੀਆਂ ਅੱਖਾਂ ਨਜ਼ਰ ਆਉਂਦੀਆਂ ਹਨ। ਉਨ੍ਹਾਂ ਅੱਖਾਂ ਤੋਂ ਪਡਦਈਆ ਡਰ ਜਾਂਦਾ ਹੈ। ਉਹ ਘੋੜੇ ਨੂੰ ਪੋਹੀਏ ਪਾਉਣਾ ਚਾਹੁੰਦਾ ਹੈ। ਪਰ ਘੋੜਾ ਹੰਭਿਆ ਹੋਇਆ ਹੈ। ਉਹ ਘੋੜੇ ਤੋਂ ਉਤਰ ਕੇ ਨੱਠਣਾ ਚਾਹੁੰਦਾ ਹੈ। ਪਰ ਉਹਦੇ ਕਰ-ਪੈਰ ਜਵਾਬ ਦੇ ਦਿੰਦੇ ਹਨ। ਪਰ ਸੱਪ ਬੜੀ ਤੇਜ਼ੀ ਨਾਲ ਉਹਦੀ ਵਲ ਵਧ ਰਿਹਾ ਹੈ। ਉਹਦੇ ਬਚਣ ਲਈ ਹੁਣ ਕੋਈ ਰਾਹ ਨਹੀਂ। ਉਹ ਚੀਕ ਮਾਰਨਾ ਚਾਹੁੰਦਾ ਹੈ, ਪਰ ਮੂੰਹੋਂ ਆਵਾਜ਼ ਨਹੀਂ ਨਿਕਲਦੀ। ਡਰ ਨੇ ਉਹਦੇ ਸਰੀਰ ਨੂੰ ਨਚੋੜ ਲਿਆ ਹੈ। ਦੇਹ ਪਸੀਨੇ ਨਾਲ ਤਰ ਹੈ। ਉਹ ਹੜਬੜਾ ਕੇ ਉੱਠਦਾ ਹੈ। ਉਹ ਅੱਖਾਂ ਖੋਲ੍ਹਦਾ ਹੈ ਤੇ ਦੇਖਦਾ ਹੈ ਕਿ ਉਹ ਡੇਰੇ ਵਿਚ ਹੀ ਹੈ।

ਨੀਂਦ ਉਖੜ ਜਾਣ ਕਰਕੇ ਉਹਨੂੰ ਮੁੜ ਨੀਂਦ ਨਹੀਂ ਆ ਰਹੀ ਸੀ। ਉਹ ਮਲੋ-ਮੱਲੀ ਸੌਣ ਦੀ ਕੋਸ਼ਿਸ਼ ਕਰਨ ਲੱਗਾ। ਪਰ ਸਵੇਰੇ ਸਵੱਖਤੇ ਉਠ ਕੇ ਪਿੰਡੋਂ ਜਾਣਾ ਵੀ ਸੀ। ਉਹ ਉਠ ਕੇ ਬਿਸਤਰੇ ਉਤੇ ਬੈਠ ਗਿਆ। ਉਹਦੀ ਬੇਕਰਾਰੀ ਵਧਦੀ ਜਾਂਦੀ ਸੀ। ਉਹ ਫੇਰ ਲੰਮਾ ਪੈ ਗਿਆ ਤੇ ਪਾਸੇ ਲੈਂਦਿਆਂ ਸਾਰੀ ਰਾਤ ਕੱਟ ਦਿੱਤੀ।

ਓਹ ਸਾਝਰੇ ਉਠ ਕੇ ਘੋੜੇ ਉਤੇ ਕਰਿਅੱਪੇ ਨਾਲ ਸਾਥੇਨਹੱਲੀ ਨੂੰ ਤੁਰ ਪਿਆ।

ਡੇਰੇ ਵਿਚ ਲਿੰਗੱਪਾ ਤੇ ਚਿਮਣਾ ਹੀ ਰਹਿ ਗਏ ਸਨ। ਲਿੰਗੱਪੇ ਦੀ ਵਾਸਨਾ ਜਾਗ ਪਈ। ਉਹਦੀ ਹਾਲਤ ਦਲਦਲ ਵਿਚ ਫ਼ਸੇ ਬੰਦੇ ਵਰਗੀ ਹੋ ਗਈ। ਉਹ ਇਸ ਖਲਬਲੀ ਤੋਂ ਬਚਣ ਲਈ ਪਿੰਡ ਵਲ ਚਲੇ ਗਿਆ।

ਆਚਾਰੀਏ ਦੀ ਘਰਵਾਲੀ ਦੇ ਮਰ ਜਾਣ ਕਾਰਣ ਲੋਕ ਡਰੇ ਹੋਏ ਸਨ। ਕੋਈ ਨਾ ਕੋਈ ਬੀਮਾਰ ਹੋ ਕੇ ਇੱਕੋ ਦਿਨ ਵਿਚ ਮਰ ਜਾਂਦਾ। ਪਿਛਲੇ ਤਿੰਨ ਦਿਨ ਲਗਾਤਾਰ ਮੀਂਹ ਪੈਣ ਨਾਲ ਘਰੀਂ ਬੈਠੇ ਸਨ। ਇਕਦਮ ਬੁਖ਼ਾਰ ਚੜ੍ਹਦਾ, ਸ਼ਰੀਰ ਤਵੇ ਵਾਂਙ ਤਪਣ ਲਗਦਾ। ਕੱਛ ਵਿਚ ਜਾਂ ਚੱਡਿਆਂ ਵਿਚ ਗਿਲਟੀ ਹੋ ਜਾਂਦੀ। ਤੇ ਬੇਹੱਦ ਦਰਦ ਹੋਣ ਲਗਦਾ। ਅੱਖਾਂ ਲਾਲ-ਸੁਰਖ਼ ਹੋ ਜਾਂਦੀਆਂ।

ਮੀਂਹ ਰੁਕ-ਰੁਕ ਕੇ ਪੈ ਰਿਹਾ ਸੀ। ਮੀਂਹ ਰੁਕ ਵੀ ਜਾਂਦਾ, ਪਰ ਸੂਰਜ ਨਾ ਨਿਕਲਦਾ। ਛੱਤਾਂ ਚੋ-ਚੋ ਫ਼ਰਸ਼ ਗਿੱਲੇ ਹੋ ਗਏ ਸਨ। ਬੀਮਾਰ ਜਣਿਆਂ ਨੂੰ ਫ਼ਰਸ਼ ਉਤੇ ਪਾਉਣਾ ਪੈਂਦਾ। ਜਣਾ ਚਾਰ-ਪੰਜ ਦਿਨਾਂ ਵਿਚ ਹੀ ਪਲੇਗ ਕਾਰਣ ਪਿੰਡ ਦੀ ਜ਼ਿੰਦਗੀ ਉਲਝ ਕੇ ਰਹਿ ਗਈ ਸੀ। ਕਿਸੇ ਦੇ ਮੂੰਹ ਉਤੇ ਰੌਣਕ ਨਹੀਂ ਰਹੀ ਸੀ। ਹਰ ਪਾਸੇ ਉਦਾਸੀ, ਦੁੱਖ ਤੇ ਸੋਗ ਛਾਇਆ ਹੋਇਆ ਸੀ। ਲੋਕਾਂ ਨੇ ਢਹੇ ਘਰ ਮੁਰੰਮਤ ਤਾਂ ਕੀ ਕਰਨੇ ਸਨ, ਕਿਸੇ ਨੂੰ ਡੰਗਰ ਸਾਂਭਨ ਦੀ ਵਿਹਲ ਨਹੀਂ ਸੀ।

ਲੋਕਾਂ ਸਮਝਿਆ ਕਿ ਦੇਵੀ ਕਰੋਪ ਹੋ ਗਈ ਹੈ। ਕੁਝ ਅਰਸਾ ਪਹਿਲਾਂ ਹੈਜ਼ੇ ਨੇ ਮਾਰੋ-ਮਾਰ ਕੀਤੀ ਸੀ ਤੇ ਸਾਰੇ ਪਿੰਡ ਵਿਚ ਇਕ ਵਾਢਿਓ ਹੂੰਝਾ ਫੇਰ ਦਿੱਤਾ ਸੀ। ਤੇ ਹੁਣ ਪਲੇਗ ਨੇ ਆ ਪੈਰ ਪਾਇਆ ਸੀ। ਲੋਕਾਂ ਨੇ ਸੋਚਿਆ ਕਿ ਲਾਗਲੇ ਪਿੰਡਾਂ ਦੇ ਸਾਰੇ ਜਠੇਰੇ ਗੁੱਸੇ ਵਿਚ ਆ ਗਏ ਸਨ। ਉਨ੍ਹਾਂ ਨੂੰ ਸ਼ਾਂਤ ਕਰਨਾ ਲੋਕਾਂ ਦਾ ਪਹਿਲਾ ਫ਼ਰਜ਼ ਸੀ। ਪੂਜਾ-ਪਾਠ, ਬਲੀ ਦੀ ਲੋੜ ਸੀ। ਬੁੜ੍ਹਿਆਂ ਦੀ ਇਸ ਸਲਾਹ ਨੂੰ ਸਾਰੇ ਮੰਨ ਗਏ।

ਸਾਵਣ ਸ਼ੁਕਲ ਇਕਦਸ਼ੀ ਦਾ ਦਿਨ ਸੀ। ਗੋਪਾਲ ਕ੍ਰਿਸ਼ਣ ਦੇ ਮੰਦਰ ਵਿਚ ਕੀਰਤਨ-ਜਗਰਾਤਾ ਹੋਣਾ ਸੀ। ਨਾਰਾਇਣਚਾਰੀਏ ਦਾ ਭਜਨ ਕੀਰਤਨ ਵਿਚ ਵੱਡਾ ਨਾਂ ਸੀ। ਜਦ ਲੋਕਾਂ ਨੂੰ ਪਤਾ ਲੱਗਾ ਕਿ ਮੰਦਰ ਵਿਚ ਜਗਰਾਤਾ ਹੋਣਾ ਹੈ, ਤਾਂ ਕੁਝ ਬੰਦਿਆਂ ਨੇ ਡੇਰੇ ਵਿਚ ਵੀ ਭਜਨ ਕੀਰਤਨ ਦੀ ਸਲਾਹ ਦਿੱਤੀ। ਸਿੱਟਾ ਇਹ ਨਿਕਲਿਆ ਕਿ ਘਰ-ਘਰ ਕੀਰਤਨ ਹੋਣ ਲੱਗਾ। ਧਰਮਸ਼ਾਲਾ ਵਿਚ, ਹਨੂਮਾਨ ਦੇ ਮੰਦਰ ਵਿਚ, ਡੇਰੇ ਵਿਚ, ਗੋਪਾਲ ਕ੍ਰਿਸ਼ਣ ਦੇ ਮੰਦਰ ਵਿਚ ਤੇ ਹੋਰ ਕਈ ਥਾਂਈ, ਛੂਤ ਦੀ ਬੀਮਾਰੀ ਵਾਂਙ ਕੀਰਤਨ ਸ਼ੁਰੂ ਹੋ ਗਏ। ਜੇ ਅਜ ਡੇਰੇ ਵਿਚ ਸਾਧ ਹੁੰਦਾ ਤਾਂ ਕੀਰਤਨ ਦਾ ਬੜਾ ਰੰਗ ਬੱਝਣਾ ਸੀ; ਚਿਲਮਾਂ ਭਰੀਆਂ ਜਾਂਦੀਆਂ, ਸ਼ਰਾਬ ਦੇ ਦੌਰ ਚਲਦੇ । ਭਗਵਾਨ ਨੂੰ ਉਸੇ ਪਲ ਪ੍ਰਸੰਨ ਕਰ ਸਕਣਾ ਸੰਭਵ ਹੋ ਜਾਣਾ ਸੀ। ਕੁਝ ਜਣੇ ਕਹਿੰਦੇ ਸੀ ਕਿ ਸ਼ਰਾਬ ਤੇ ਸੁਲਫ਼ੇ ਦੀ ਘਾਟ ਨੂੰ ਦੂਰ ਕਰਨ ਦਾ ਵਧੀਆ, ਤਰੀਕਾ ਕੀਰਤਨ ਹੀ ਹੈ। ਤੇ ਨਾਲੇ ਪੁੰਨ ਦਾ ਪੁੰਨ ਹੋ ਜਾਏਗਾ। ਨਹੀ ਤਾਂ ਡੇਰੇ ਵਿਚ ਓਦਾਂ ਹੀ ਮੂੰਹ ਸੁੱਟੀ ਬੈਠੇ ਰਹਿਣ ਦਾ ਕੋਈ ਮਕਸਦ ਨਹੀਂ ਸੀ।

ਜੰਗਾਲ ਖਾਧੀਆਂ ਖੜਤਾਲਾਂ ਤੇ ਛੈਣੇ; ਢਿੱਲੇ ਪਏ ਇਕਤਾਰੇ ਸਭ ਬਾਹਰ ਆ ਗਏ। ਭਜਨੀਕਾਂ ਨੇ ਖੰਘੂਰੇ ਮਾਰ-ਮਾਰ ਕੇ ਸੁਰ ਠੀਕ ਕਰ ਲਏ। ਪਿੰਡ ਵਿਚ ਇਹੋ ਜਿਹਾ ਸਮਾਜਕ ਤੇ ਧਾਰਮਕ ਕਾਰਜ ਬੜੇ ਚਿਰ ਪਿਛੋਂ ਹੋ ਰਿਹਾ ਸੀ। ਲੋਕਾਂ ਵਿਚ ਬੜਾ ਉਤਸ਼ਾਹ ਸੀ।

ਰਾਤ ਹੋ ਗਈ। ਪੱਛੋਂ ਦੀ ਹਵਾ ਚਲਣ ਲੱਗੀ। ਪਿੰਡ ਦਾ ਰੌਲਾ ਹਟਿਆ, ਤਾਂ ਨਦੀਆਂ ਦੀਆਂ ਕੰਢੇ ਤੋੜਦੀਆਂ ਲਹਿਰਾਂ ਦਾ ਸ਼ੋਰ ਸੁਣਨ ਲੱਗਾ। ਹਜ਼ਾਰਾਂ ਬੀਂਡੇ ਸੰਧਿਆ-ਰਾਗ ਅਲਾਪਣ ਲੱਗੇ। ਬੱਦਲਾਂ ਵਿੱਚੋਂ ਝਾਕਦੇ ਚੰਦਰਮਾ ਨੇ ਆਪਣੀ ਮਰੀਅਲ ਲੋਅ ਧਰਤੀ ਉਤੇ ਸੁੱਟੀ। ਛੋਟੀ ਜਿਹੀ ਬੱਦਲੀ ਸਾਰੇ ਆਕਾਸ਼ ਉਤੇ ਫੈਲ ਗਈ। ਜਿਵੇਂ ਕਿਸੇ ਨੇ ਉਹਨੂੰ ਖਿੱਚ ਕੇ ਵੱਡਾ ਕਰ ਦਿੱਤਾ ਸੀ। ਥੋੜ੍ਹੇ ਚਿਰ ਮਗਰੋਂ ਉਸ ਦੀ ਥਾਂ ਇਕ ਹੋਰ ਬੱਦਲੀ ਨੇ ਲੈ ਲਈ। ਤਾਰੇ ਕਦੇ ਛਿਪ ਜਾਂਦੇ ਤੇ ਕਦੇ ਲਿਸ਼ਕਣ ਲਗਦੇ।

ਰਾਤ ਦੇ ਦਸ ਵੱਜਣ ਮਗਰੋਂ ਗੋਪਾਲ ਕ੍ਰਿਸ਼ਣ ਦੇ ਮੰਦਰ ਵਿਚ ਕੀਰਤਨ ਸ਼ੁਰੂ ਹੋਇਆ। 'ਹਰੇ ਰਾਮਾ, ਹਰੇ ਕ੍ਰਿਸ਼ਣਾ' ਦੀ ਗੂੰਜ ਕੰਨੀਂ ਪੈਣ ਲੱਗੀ। ਉਹੀ ਟੇਕ, ਓਹੀ ਬੇਸਰੀਆਂ ਆਵਾਜ਼ਾਂ। ਧਰਮਸ਼ਾਲਾ ਵਿੱਚੋਂ ਤੇ ਹਨੂਮਾਨ ਦੇ ਮੰਦਰ ਵਿਚ ਵੀ ਇਹੋ ਬੇਸੁਰੇ

ਭਜਨ ਗਾਏ ਜਾ ਰਹੇ ਸਨ। ਕਿਸੇ ਨੂੰ ਸੌਣ ਦੀ ਕਾਹਲੀ ਨਹੀ ਸੀ।

ਪਰ ਡੇਰੇ ਵਿਚ ਹਾਲਤ ਹੋਰ ਸੀ। ਓਥੇ ਭਜਨ ਬੜੇ ਉਤਸ਼ਾਹ ਨਾਲ ਸ਼ੁਰੂ ਹੋਇਆ ਸੀ—ਗੁਰਾ ਬਿਨਾ ਬਜਣੀ ਮਾੜੋ ਮੁਨਜਾ (ਹੇ ਮਾਨਵ ਗੁਰੂ ਦਾ ਭਜਨ ਕਰ)। ਕੈਂਹੇ ਦੇ ਛੈਣੇ ਵਾਹਯਾਤ ਰੂਪ ਵਿਚ ਵੱਜਣ ਲਗ ਪਏ। ਭਗਤ ਜਨ ਆਵੇਸ਼ ਵਿਚ ਆ ਕੇ ਸੰਘ ਪਾੜਨ ਲੱਗੇ। ਭਗਤਾਂ ਦੀਆਂ ਪੱਗਾਂ ਆਵੇਸ਼ ਵਿਚ ਖੁਲ੍ਹ ਕੇ ਗਲਾਂ ਵਿਚ ਪੈ ਗਈਆਂ ਸਨ, ਉਨ੍ਹਾਂ ਨੂੰ ਪੱਗਾਂ ਸੰਭਾਲਣ ਦੀ ਸੁਧ ਨਹੀਂ ਸੀ। ਗਾਉਣ ਵਾਲੇ ਗਾਈ ਜਾਂਦੇ ਤੇ ਬਾਕੀ ਸੰਗਤ 'ਓਮ ਨਮ: ਸ਼ਿਵਯ' ਦਾ ਜਾਪ ਕਰ ਰਹੀ ਸੀ। ਭਗਤਾਂ ਉਤੇ ਵੈਰਾਗ, ਉਕਤਾਹਟ, ਆਲਸ ਤੇ ਉਘਲਾਹਟ ਦਾ ਆਵੇਸ਼ ਭਾਰੀ ਹੋਇਆ ਪਿਆ ਸੀ।

ਲਿੰਗੱਪਾ ਗੌੜ ਵੀ ਡੇਰੇ ਵਿਚ ਸੀ। ਗੌੜ ਹੋਣ ਕਾਰਣ ਉਹਦਾ ਕੀਰਤਨ ਵਿਚ ਸ਼ਾਮਲ ਹੋਣਾ ਜ਼ਰੂਰੀ ਸੀ। ਪਰ ਉਹਦਾ ਕੀਰਤਨ ਵਿਚ ਮਨ ਨਹੀਂ ਸੀ। ਉਹ ਵਿਚ-ਵਿਚ ਆਨੇ-ਬਹਾਨੇ ਉਠ ਜਾਂਦਾ। ਡੇਰੇ ਅੰਦਰ ਤੇ ਬਾਹਰ ਚੱਕਰ ਕੱਟ ਕੇ ਫੇਰ ਆ ਬੈਠਦਾ। ਭਗਤਾਂ ਦੀਆਂ ਤਾਂ ਜਿਵੇਂ ਜੜ੍ਹਾਂ ਹੀ ਓਥੇ ਸਨ। ਕੀਰਤਨ ਜ਼ੋਰਾਂ ਉਤੇ ਸੀ। ਪੂਰੇ ਦੀ ਹਵਾ ਨਾਲ ਜਿਵੇਂ ਪੱਕੀ ਹੋਈ ਫ਼ਸਲ ਝੂਮਦੀ ਹੈ, ਏਸ ਤਰ੍ਹਾਂ ਭਗਤਜਨ ਝੂਮ ਰਹੇ ਸਨ। ਇਹ ਅਰਥਹੀਨ ਕਿਰਿਆ ਦੇਖ ਕੇ ਲਿੰਗੱਪੇ ਨੂੰ ਅੱਚਵੀ ਲੱਗੀ ਹੋਈ ਸੀ। ਉਹਦਾ ਸਾਰਾ ਧਿਆਨ ਚਿਮਣਾ ਵਲ ਸੀ। ਉਹਨੇ ਉਹਨੂੰ ਹਫ਼ਤੇ ਭਰ ਦੀ ਮੁਹਲਤ ਦਿੱਤੀ ਸੀ, ਉਹ ਅੱਜ ਪੂਰੀ ਹੋ ਰਹੀ ਸੀ। ਡੇਰੇ ਦੇ ਅੰਦਰਲੇ ਕਮਰੇ ਵਿਚ ਚਿਮਣਾ ਕੈਦ ਸੀ। ਪਡਦਈਆ ਤਾਂ ਉਹਨੂੰ ਗੌੜ ਦੇ ਹਵਾਲੇ ਕਰ ਚੁੱਕਾ ਸੀ। ਮੌਕਾ ਵੀ ਬੜਾ ਠੀਕ ਸੀ। ਅੱਜ ਉਹ ਮਿੱਟੀ ਨੂੰ ਛੂਹ ਕੇ ਸੋਨਾ ਬਣਾ ਸਕਦਾ ਸੀ। ਛੈਣੇ ਢੋਲਕੀਆਂ ਦੀ ਤਾਲ ਵਿਚ 'ਓਮ ਨਮ: ਸ਼ਿਵਯ' ਦੀ ਰਟ ਸੁਣ ਕੇ ਗੌੜ ਦਾ ਸਿਰ ਦੁਖਣ ਲਗ ਪਿਆ ਸੀ। ਅੱਜ ਉਹ ਆਪਣੀ ਕਾਮਨਾ ਪੂਰੀ ਕਰ ਹੀ ਲੈਣੀ ਚਾਹੁੰਦਾ ਸੀ। ਹੁਣ ਉਹ ਡੇਰੇ ਦੀ ਕੈਦ ਵਿਚ ਹੋਰ ਕਿੰਨੇ ਦਿਨ ਰਹੇਗੀ? ਗੌੜਨੀ ਦੀ ਹਵੇਲੀ ਉਤੇ ਕਬਜ਼ਾ ਕਰਕੇ ਓਥੇ ਚੈਨ ਨਾਲ ਰਹਾਂਗੇ। ਕੀ ਪਤਾ ਸਾਧ ਸਾਥੇਨਹੱਲੀ ਦੇ ਗੌੜ ਦੀ ਧੀ ਨਾਲ ਵਿਆਹ ਕਰਵਾਏਗਾ ਜਾਂ ਨਹੀਂ? ਚਿਮਣਾ ਤਾਂ ਘਰ ਦੀ ਮੁਰਗੀ ਸੀ।

ਲਿੰਗੱਪੇ ਦੇ ਦਿਲ ਦੀ ਧੜਕਣ ਤੇਜ਼ ਹੋ ਗਈ। ਚਿਮਣਾ ਦਾ ਰੂਪ ਉਹਦੀਆਂ ਅੱਖਾਂ ਅੱਗੇ ਫਿਰ ਰਿਹਾ ਸੀ। ਉਹ ਡਰੇ ਹੋਏ ਚੂਹੇ ਵਾਂਙ ਅੱਖਾਂ ਪਾੜ-ਪਾੜ ਦੇਖਣ ਲੱਗਾ। ਆਖ਼ਰ ਉਹ ਕਦੋਂ ਤਕ ਉਡੀਕ ਕਰੇਗਾ? ਉਡੀਕ ਵੀ ਕਿਉਂ ਕਰੇ? ਪਿੰਡ ਦਾ ਗੌੜ ਹੋਵੇ ਤੇ ਦੁਨੀਆਂ ਦੀ ਪ੍ਰਵਾਹ ਕਰਦਾ ਫਿਰੇ? ਜੇ ਚਿਮਣਾ ਨਾ ਮੰਨੀ, ਤਾਂ ਉਹ ਜ਼ਬਰਦਸਤੀ ਮੰਨਵਾ ਲਏਗਾ। ਕੁਝ ਗੱਲਾਂ ਸਮਝਾਈਆਂ ਨਹੀਂ, ਕੀਤੀਆਂ ਜਾਂਦੀਆਂ ਹਨ।

ਇਧਰ ਕੀਰਤਨ ਦਾ ਰੰਗ ਬੱਝਾ ਹੋਇਆ ਸੀ, ਜਿਵੇਂ ਭਗਤਜਨ ਤੱਤੀ ਤਵੀ ਉਤੇ ਖੜ੍ਹੇ ਕੇ ਭਜਨ ਗਾ ਰਹੇ ਸਨ। ਲਿੰਗੱਪੇ ਦੇ ਕੰਨਾਂ ਦੇ ਪਰਦੇ ਫਟਣ-ਫਟਣ ਕਰ ਰਹੇ ਸਨ। ਉਹ ਹੋਰ ਜ਼ਿਆਦਾ ਦੇਰ ਓਥੇ ਰੁਕ ਨਹੀਂ ਸਕਦਾ ਸੀ। ਉਹਨੇ ਭਜਨੀਕਾਂ ਨੂੰ ਝਿੜਕਦੀਆਂ ਕਿਹਾ, "ਰਾਤ ਬਥੇਰੀ ਹੋ ਗਈ ਐ, ਹੁਣ ਬੰਦ ਵੀ ਕਰੋ ਇਹ ਭਜਨ।" ਭਗਤੀ-ਭਾਵ ਤੇ ਭਜਨ ਦੀ ਲੈਅ ਵਿਚ ਡੁੱਬੇ ਹੋਏ ਭਗਤਾਂ ਨੇ ਉਹਦਾ ਹੁਕਮ ਨਾ ਸੁਣਿਆ। ਲਿੰਗੱਪੇ ਨੂੰ ਗ਼ੁੱਸਾ ਚੜ੍ਹ ਗਿਆ। ਉਹਨੇ ਸਾਰਾ ਤਾਣ ਲਾ ਕੇ ਕੀਰਤਨ ਬੰਦ ਕਰਨ ਲਈ ਕਿਹਾ।

# 47

ਲਿੰਗੱਪੇ ਦਾ ਹੁਕਮ ਸੁਣ ਕੇ ਭਗਤਜਨ ਹੈਰਾਨ ਰਹਿ ਗਏ। ਇਕ ਬੁੱਢਾ ਭਗਤ ਉਠ ਕੇ ਕਹਿੰਦਾ, "ਚ...ਚ...ਇਹ ਤੁਸੀਂ ਆਖ ਰਹੇ ਹੋ ਗੌੜ ਜੀ ਮਹਾਰਾਜ ? ਪਿੰਡ 'ਤੇ ਦੇਵੀ ਨੇ ਕਹਿਰ ਢਾਹਿਆ ਹੋਇਐ। ਲੋਕ ਮੱਖੀਆਂ ਵਾਂਙੂ ਮਰੀ ਜਾਂਦੇ ਆ। ਇਥੇ ਭਜਨ ਹੋ ਰਿਹੈ। ਇਹ ਤਾਂ ਸਾਰੀ ਰਾਤ ਚੱਲੂ।" ਬਾਕੀ ਭਗਤਾਂ ਨੇ ਉਹਦੀ ਹਾਂ ਵਿਚ ਹਾਂ ਰਲਾਈ।

ਲਿੰਗੱਪਾ ਗ਼ੁੱਸੇ ਵਿਚ ਇਹ ਆਖ ਕੇ ਚਲੇ ਗਿਆ। "ਭਜਨ ਸੁਣ-ਸੁਣ ਕੇ ਮੇਰਾ ਤਾਂ ਸਿਰ ਦੁਖਣ ਲਗ ਪਿਆ। ਮੈਂ ਹੋਰ ਬਰਦਾਸ਼ਤ ਨਹੀਂ ਕਰ ਸਕਦਾ।"

ਮੱਲਪਾ ਉਠ ਕੇ ਗੌੜ ਕੋਲ ਆਇਆ। ਉਹਨੇ ਉਹਦਾ ਹੱਥ ਫੜ ਕੇ ਦੇਖਿਆ, ਤਾਂ ਉਹ ਭਵੰਤਰ ਗਿਆ। ਉਹ ਘਾਬਰ ਗਿਆ, "ਓਹ, ਤੁਹਾਡਾ ਤਾਂ ਸਰੀਰ ਤਪ ਰਿਹੈ। ਲਗਦੈ ਭਖ਼ ਬੜੀ ਚੜ੍ਹੀ ਹੋਈ ਐ।" ਇਹ ਸੁਣ ਕੇ ਸਾਰੇ ਲੋਕ ਕੰਬ ਗਏ। ਲਿੰਗੱਪਾ ਵੀ ਡਰ ਗਿਆ। ਉਹਨੂੰ ਤਰੇਲੀ ਆ ਗਈ। ਪਰ ਉਹ ਅਸਲੀਅਤ ਮੰਨਣ ਲਈ ਤਿਆਰ ਨਹੀਂ ਸੀ। ਉਹ ਕਹਿੰਦਾ ਸੀ ਕਿ ਉਹਨੂੰ ਬੁਖ਼ਾਰ ਕਦੇ ਚੜ੍ਹ ਹੀ ਨਹੀਂ ਸਕਦਾ। "ਮੂਰਖਾ, ਪਤਾ ਨਹੀਂ ਤੈਨੂੰ, ਕੰਬਲ ਲਈ ਬੈਠਾ ਸੀ ਮੈਂ। ਇਸੇ ਕਰਕੇ ਸਰੀਰ ਭਖਿਆ ਲਗਦੈ। ਤੇਰੇ ਹੱਥ ਠੰਢੇ ਨੇ। ਤੂੰ ਹਾਲੇ ਤਕ ਭੰਗ ਜੋ ਪੀਂਹਦਾ ਸੀ।" ਲਿੰਗੱਪਾ ਇਹ ਆਖ ਕੇ ਸੌਣ ਦਾ ਬਹਾਨਾ ਕਰਕੇ ਚਲੇ ਗਿਆ।

ਲਿੰਗੱਪੇ ਨੂੰ ਸਚਮੁਚ ਬੁਖ਼ਾਰ ਸੀ। ਕੁਝ ਭਗਤਾਂ ਦਾ ਪੱਕਾ ਖ਼ਿਆਲ ਸੀ ਕਿ ਗੌੜ ਬਹਾਨਾ ਕਰਕੇ ਅੰਦਰ ਚਿਮਣਾ ਕੋਲ ਗਿਆ ਹੈ। "ਬਈ, ਗੌੜ ਅੰਦਰ ਗਿਐ, ਹੁਣ ਇਹਦਾ ਤਾਪ ਦੂਰ ਹੋਊਗਾ," ਇਕ ਭਗਤ ਇਹ ਆਖ ਕੇ ਹੱਸ ਪਿਆ।

"ਤਾਂ ਇਹ ਜਵਾਨੀ ਦਾ ਤਾਪ ਐ," ਦੂਜਾ ਕਹਿਣ ਲੱਗਾ। ਉਹ ਮੂੰਹ ਉਤੇ ਹੱਥ ਰੱਖ ਕੇ ਹੱਸਣ ਲਗ ਪਿਆ।

ਸ਼ਰਧਾ ਤੇ ਭਗਤੀ ਵਿਚ ਡੁਬੇ ਦੂਜੇ ਭਗਤਾਂ ਨੂੰ ਇਹ ਮਜ਼ਾਕ ਚੰਗਾ ਨਾ ਲੱਗਾ। "ਓਏ ਕਰਦੈਂ ਕਿ ਨਹੀਂ ? ਮੂੰਹੋਂ ਚੰਦਰੀ ਗੱਲ ਕਢਦੈ। ਜੇ ਇਹ ਗੱਲ ਐ, ਤਾਂ ਬਗ ਜਾ ਇਥੋਂ। ਹੋਲੱਈਆਂ ਦੇ ਵਿਹੜੇ 'ਚ ਜਾ ਤੇ ਇਹ ਬੱਕੜਵਾਹ ਕਰ।" ਇਹ ਸੁਣ ਕੇ ਵੀ ਦੋਹਵੇਂ ਭਗਤ ਚੁਪ ਨਾ ਹੋਏ, ਕਿਉਂਕਿ ਉਨ੍ਹਾਂ ਦੀ ਗੱਲ ਹਾਲੇ ਮੁਕੀ ਨਹੀਂ ਸੀ। ਉਨ੍ਹਾਂ ਵਿਚੋਂ ਇਕ ਜਣਾ ਬੋਲਿਆ, "ਚਾਚਾ, ਮੱਲੀ ਹੈਗੀ ਨਾ ? ਉਹਨੂੰ ਨਿਆਣਾ ਹੋ ਕੇ ਮਰ ਗਿਐ। ਉਹ ਬੈਠੀ ਰੋਂਦੀ ਐ। ਨਹੀਂ ਤਾਂ ਲਿੰਗੱਪਾ ਮ੍ਹਾਰਾਜ ਓਥੇ ਹਾਜ਼ਰੀ ਭਰਨ ਜਾਂਦੇ।" ਉਹਨੇ ਗੌੜ ਦੀ ਵਡਿਆਈ ਕੀਤੀ। ਪਹਿਲਾਂ ਵਾਲਾ ਚਿੱਟੀਆਂ ਮੁੱਛਾਂ ਢਾਲਾ ਬੁੱਢਾ ਬੋਲ ਪਿਆ, "ਓਏ ਚੁੱਪ ਭਗਵਾਨ ਦਾ ਨਾਂ ਲਓ ਤੇ ਭਜਨ ਕਰੋ। ਤੁਸੀਂ ਕਿਹੜੀਆਂ ਗੱਲਾਂ 'ਚ ਪਏ ਹੋਏ ਹੋ ? ਉਤੋਂ ਬਿਪਤਾ ਆਈ ਹੋਈ ਐ, ਭਜਨਬੰਦਗੀ ਕਰੋ, ਬਿਪਤਾ ਦੂਰ ਹੋਵੇ।"

"ਚਾਚਾ ਮਾਯਪਾ ਚਾਹੁੰਦੈ ਪਹਿਲਾਂ ਗਾਉਣ ਪਾਣੀ ਹੋ ਜੇ। ਫੇਰ 'ਓਮ ਨਮਾ ਸ਼ਿਵਯ'

ਕਰ ਲਵਾਂਗੇ ।'' ਇਕ ਭਗਤ ਉਠ ਕੇ ਕਹਿਣ ਲੱਗਾ ।

''ਹਾਂ, ਹਾਂ, ਇਹ ਗੱਲ ਠੀਕ ਐ । ਓਏ ਮਾਯੱਪਾ, ਐਸਾ ਵੈਸਾ ਗਾਣਾ ਨਾ ਸੁਣਾਈਂ, ਕੋਈ ਭਜਨ ਸੁਣਾ, ਭਜਨ,'' ਮੁਛਾਂ ਵਾਲੇ ਬੁਢੇ ਨੇ ਉਹਨੂੰ ਥਾਪੀ ਦਿੰਦਿਆਂ ਕਿਹਾ ।

ਮਾਯੱਪੇ ਨੇ ਖੰਘੂਰਾ ਮਾਰ ਕੇ ਸੰਘ ਸਾਫ਼ ਕੀਤਾ । ਇਕਤਾਰੇ ਨੂੰ ਤੁਣਕਾਉਂਦਿਆਂ ਉਹਨੇ 'ਈ ਮਾਤੂ ਕੇਲਿੰਰੱਣਾ ਵਲੂ ਮਾਇਆ । (ਭਾਈ ਗੱਲ ਸੁਣ, ਇਹ ਸਭ ਮਾਇਆ ਹੈ) ਵਾਲਾ ਭਜਨ ਸ਼ੁਰੂ ਕੀਤਾ । ਉਹਦੀ ਆਵਾਜ਼ ਵਿਚ ਕੈਹੇ ਵਰਗੀ ਸਫ਼ਾਈ ਸੀ । ਅੱਧੀ ਰਾਤ ਦੀ ਖ਼ਾਮੋਸ਼ੀ ਨੂੰ ਚੀਰਦੀ ਉਹਦੀ ਆਵਾਜ਼ ਦੂਰ-ਦੂਰ ਤਕ ਨਿਕਲ ਗਈ । ਲਿੰਗੱਪੇ ਨੇ ਅੰਦਰ ਦੀਵਾ ਸੀਖਿਆ ਤੇ ਬਿਸਤਰੇ ਉਤੇ ਬੈਠ ਗਿਆ । ਉਹ ਇਕ ਵਾਰੀ ਸੁਣਾ ਕੇ ਖੰਘਿਆ । ਉਹ ਸੋਚਣ ਲੱਗਾ, ਸ਼ਾਇਦ ਚਿਮਣਾ ਆਪਣੇ ਆਪ ਉਹਦੇ ਕੋਲ ਆ ਜਾਏ । ਪਰ ਉਹ ਨਾ ਆਈ । ਲਿੰਗੱਪਾ ਕਾਹਲਾ ਪੈ ਗਿਆ । ਉਹ ਮਨ ਨੂੰ ਕਾਬੂ ਵਿਚ ਰਖਣ ਲਈ ਭਜਨ ਧਿਆਨ ਨਾਲ ਸੁਣਨ ਲੱਗਾ । ਮਾਯੱਪਾ ਗਉ ਰਿਹਾ ਸੀ :

ਜੀਵੱਕ ਹੋਲਤੈਤੀ ਮਾਇਆ
ਬਿੱਦੂ ਹੋ ਗਬਯਾਡਾ ਮਹਾਰਾਇਆ ।

(ਪਰਾਣੀ ਨੂੰ ਮਾਇਆ ਕਹਿੰਦੀ ਹੈ, ਮੈਨੂੰ ਛਡ ਕੇ ਨਾ ਜਾਈਂ)

ਲਿੱਗੱਪੇ ਦੀ ਸਮਝ ਵਿਚ ਕੁਝ ਨਹੀਂ ਆ ਰਿਹਾ ਸੀ । ਉਹ ਸੋਚਣ ਲੱਗਾ, ਚਿਮਣਾ ਮੇਰੇ ਕੋਲ ਕਿਵੇਂ ਆਏਗੀ ? ਉਹਨੇ ਆਪਣਾ ਵਿਚਾਰ ਬਦਲ ਲਿਆ । ਉਹਨੇ ਉਹਦੇ ਕੋਲ ਆਪ ਜਾਣ ਦਾ ਫ਼ੈਸਲਾ ਕੀਤਾ, ਪਰ ਉਹਨੂੰ ਹੌਂਸਲਾ ਨਾ ਪਿਆ । ਉਹ ਉੱਠ ਕੇ ਕਮਰੇ ਵਿਚ ਚਕਰ ਕੱਟਣ ਲੱਗਾ । ਫੇਰ ਉਹ ਗੇੜੇ ਕਢ-ਕਢ ਕੇ ਵੀ ਅੱਕ ਗਿਆ । ਉਹ ਚਿਮਣਾ ਦੇ ਦਰਵਾਜ਼ੇ ਤਕ ਪਹੁੰਚ ਗਿਆ । ਦਰਵਾਜ਼ਾ ਬੰਦ ਸੀ । ਉਹਨੇ ਝੀਤ ਥਾਣੀ ਝਾਕਿਆ । ਬਾਹਰ ਮਾਯੱਪਾ ਗਾ ਰਿਹਾ ਸੀ :

ਨੱਮਵਾਰਿਗੀ ਗੇਲਤਨ ਲੋਕਾ,
ਨਾਵਿਬੱਰੂ ਮੁਤੂ ਮਾਣਿਕਯ ।

(ਸਾਡੀ ਸਹੇਲੀ ਦੀ ਦੋਸਤੀ ਦੀ ਕੀਮਤ ਲੱਖ ਰੁਪਏ ਹੈ । ਅਸੀਂ ਦੋਹਵੇਂ ਮਾਣਕ ਮੋਤੀ ਹਾਂ) ਚਿਮਣਾ ਹਾਲੇ ਜਾਗਦੀ ਸੀ । ਉਹ ਗੋਦ ਚੁਕੇ ਬੱਚੇ ਨੂੰ ਥਾਪੜ ਰਹੀ ਸੀ । ਉਹਦਾ ਮੂੰਹ ਬੱਚੇ ਉਤੇ ਝੁਕਿਆ ਹੋਇਆ ਸੀ ਤੇ ਹੱਥ ਬੱਚੇ ਦੇ ਸਿਰ ਉਤੇ ਫੇਰ ਰਹੀ ਸੀ । ਦੀਵੇ ਦੀ ਲੋਅ ਵਿਚ ਉਹਦੇ ਮੂੰਹ ਉਤੇ ਛਾਈ ਉਦਾਸੀ ਨਜ਼ਰ ਆਉਂਦੀ ਸੀ । ਲਿੰਗੱਪਾ ਥੋੜ੍ਹੀ ਦੇਰ ਉਹਨੂੰ ਇਕਟੱਕ ਦੇਖਦਾ ਰਿਹਾ । ਉਹਨੂੰ ਬੜੀ ਕਾਹਲੀ ਸੀ; ਉਹਨੇ ਕੁੰਡਾ ਖੜਕਾਇਆ । ਮਾਯੱਪਾ ਗਉ ਰਿਹਾ ਸੀ :

ਨਮ ਨਿਮਕਾ ਇੱਲੋ ਕੇਡੁਕਾ
ਮੂਤੀ ਕੁਤਗੀ ਕੋਊਦਕ ।

(ਸਾਡੇ ਦੋਹਵਾਂ ਵਿਚ ਕੋਈ ਰੋਸਾ ਨਹੀਂ, ਭਲਾ ਅਸੀਂ ਇਕ ਦੂਜੇ ਦਾ ਗਲ ਕਾਹਨੂੰ ਵੱਢੀਏ) ਚਿਮਣਾ ਇਕਦਮ ਉਠੀ । ਉਹ ਬੱਚੇ ਨੂੰ ਪਾ ਕੇ ਦਰਵਾਜ਼ੇ ਵਲ ਆਈ । ਲਿੱਗੱਪੇ ਦੇ ਦਿਲ ਦੀ ਧੜਕਣ ਬਹੁਤ ਤੇਜ਼ ਹੋ ਗਈ । ਦਰਵਾਜ਼ਾ ਅੰਦਰੋਂ ਲੱਗਾ ਦੇਖ ਕੇ ਚਿਮਣਾ ਬੇਫ਼ਿਕਰ ਹੋ ਗਈ । ਦਰਵਾਜ਼ੇ ਦਾ ਇਕ ਹੋਰ ਕੁੰਡਾ ਅੜਾ ਕੇ ਉਹ ਵਾਪਸ ਆਪਣੇ ਬਿਸਤਰੇ ਉਤੇ

ਜਾ ਬੈਠੀ।

ਬੱਚਾ ਹਾਲੇ ਜਾਗਦਾ ਸੀ । ਮਾਂ ਦੀ ਗੋਦ ਤੋਂ ਅਲੱਗ ਹੁੰਦਿਆਂ ਹੀ ਉਹ ਰੋ ਪਿਆ ਸੀ। ਚਿਮਣਾ ਉਹਨੂੰ ਚੁਕ ਕੇ ਫੇਰ ਥਾਪੜਨ ਲਗ ਪਈ। ਉਹ ਬੱਚੇ ਨੂੰ ਦੁਧ ਚੁੰਘਾਉਣ ਲਗ ਪਈ।

ਲਿੰਗਪੇ ਦਾ ਸਾਰਾ ਸਬਰ ਜਵਾਬ ਦੇ ਗਿਆ। ਉਹ ਪਾਗ਼ਲਾਂ ਹਾਰ ਦਰਵਾਜ਼ੇ ਨੂੰ ਜ਼ੋਰ ਦੇਣੀ ਖੜਕਾਉਣ ਲੱਗਾ ਤੇ ਹਾਕਾਂ ਮਾਰਨ ਲੱਗਾ—ਚਿਮਣਾ, ਚਿਮਣਾ! ਚਿਮਣਾ ਨੇ ਘਬਰਾ ਕੇ ਪੁਛਿਆ, "ਕੌਣ ?" ਲਿੰਗੱਪੇ ਨੇ ਵਿਚਾਰੀ ਆਵਾਜ਼ ਵਿਚ ਕਿਹਾ, "ਮੈਂ ਆਂ, ਚਿਮਣਾ ਮੈਂ। ਦਰਵਾਜਾ ਖੋਲ੍ਹ ਦੇ।" ਚਿਮਣਾ ਨੇ ਕੋਈ ਜਵਾਬ ਨਾ ਦਿੱਤਾ। ਲਿੰਗੱਪੇ ਨੇ ਫੇਰ ਦਰਵਾਜ਼ਾ ਖੜਕਾਇਆ। ਚਿਮਣਾ ਪੱਕਾ ਇਰਾਦਾ ਕਰਕੇ ਲੰਮੀ ਪੈ ਗਈ। ਲਿੰਗੱਪੇ ਨੇ ਫੇਰ ਦਰਵਾਜ਼ਾ ਖੜਕਾਇਆ।

ਚਿਮਣਾ ਦਰਵਾਜ਼ਾ ਖੜਕਦਾ ਸੁਣ-ਸੁਣ ਕੇ ਤੰਗ ਆ ਗਈ। ਉਹ ਪਛਤਾਉਣ ਲਗੀ ਕਿ ਉਹ ਜਸਵੰਤਰਾਓ ਦਾ ਆਸਰਾ ਛਡ ਕੇ ਕਿਉਂ ਆਈ ? ਇਕ ਵਾਰ ਜ਼ਿੰਦਗੀ ਲੁਟੇ ਜਾਣ ਮਗਰੋਂ ਉਹ ਕਿਤੇ ਵੀ ਰਹਿ ਸਕਦੀ ਸੀ। ਇਸੇ ਵਿਚਾਰ ਨਾਲ ਉਹ ਸਾਧ ਨਾਲ ਆ ਗਈ ਸੀ। ਉਹਨੂੰ ਇਕਲਾਪੇ ਨੇ ਖਾ ਲਿਆ। ਉਹਨੂੰ ਦਾਦਾ ਯਾਦ ਆਉਂਦਾ। ਹੁਣ ਉਹਨੇ ਬੇਜ਼ਾਰੀ ਨਾਲ ਜਿਵੇਂ ਸਮਝੌਤਾ ਕਰ ਲਿਆ ਸੀ। ਉਸ ਰਾਤ ਪੜਦਈਏ ਦੀ ਸਰੇਆਮ ਆਖੀ ਗੱਲ ਸੁਣ ਕੇ ਉਹਦੇ ਦਿਲ ਨੂੰ ਬਹੁਤ ਠੇਸ ਲੱਗੀ ਸੀ। ਉਹ ਅੱਗੋਂ ਉਜ਼ਰ ਵੀ ਨਹੀਂ ਕਰ ਸਕਦੀ। ਓਸ ਦਿਨ ਤੋਂ ਲੋਕਾਂ ਦੀ ਵਹਸ਼ਤ ਭਰੀਆਂ ਨਿਗਾਹਾਂ ਉਹਦੇ ਉਤੇ ਗਿਰਝ ਵਾਂਙ ਮੰਡਰਾਉਣ ਲਗ ਪਈਆਂ ਸਨ।

ਪੰਡਦਈਆ ਇੰਦਰਜਾਲ ਫਸਾ ਕੇ ਅੱਜ ਕਿਤੇ ਚਲੇ ਗਿਆ ਸੀ। ਲਿੰਗੱਪੇ ਨੇ ਸਤ ਦਿਨਾਂ ਦੀ ਮੁਹਲਤ ਦਿੱਤੀ ਸੀ। ਪਰ ਇਸ ਗੱਲ ਵਿਚ ਕੋਈ ਤੱਤ ਨਹੀਂ ਸੀ। ਪਰ ਮੌਤ ਨਾਲ ਰੋਜ਼ ਦੀ ਲੜਾਈ ਕਦੋਂ ਤਕ ਚਲਦੀ ਰਹਿਣੀ ਸੀ ? ਉਹ ਇਕ ਵਾਰ ਛੁਟਕਾਰਾ ਪਾਉਣਾ ਚਾਹੁੰਦੀ ਸੀ। ਅੱਜ ਲਿੰਗੱਪਾ ਗੌੜ ਸੀ, ਉਹਦੇ ਨਾਲ ਕਈ ਬੰਦੇ ਸਨ। ਉਹਦੇ ਹੱਥ ਹਕੂਮਤ ਸੀ। ਜੇ ਉਹਨੇ ਇਕੱਲੀ ਨੇ ਉਹਦੇ ਨਾਲ ਮੁਕਾਬਲਾ ਕੀਤਾ, ਤਾਂ ਉਹ ਹਾਰ ਜਾਏਗੀ। ਇਹ ਸੋਚ ਕੇ ਉਹਦੀਆਂ ਅੱਖਾਂ ਭਰ ਆਈਆਂ।

ਦਰਵਾਜ਼ਾ ਫੇਰ ਖੜਕਿਆ। ਹੁਣ ਵਿਰੋਧ ਦੀ ਕੋਈ ਅਹਿਮੀਅਤ ਨਹੀਂ ਸੀ। ਪਰ ਲਿੰਗੱਪੇ ਅੱਗੇ ਆਪਣਾ ਆਪ ਸੌਂਪ ਦੇਣਾ ਵੀ ਉਹਦੇ ਲਈ ਸੰਭਵ ਨਹੀਂ ਸੀ। ਲਿੰਗੱਪਾ ਹੁਣ ਤਾਂ ਦਰਵਾਜ਼ਾ ਖੁਲ੍ਹਵਾ ਕੇ ਹੀ ਸਾਹ ਲਏਗਾ। ਬਾਹਰ ਕੀਰਤਨ ਚਲ ਰਿਹਾ ਸੀ। ਸੈਂਕੜੇ ਲੋਕ ਆਏ ਹੋਏ ਸਨ। ਉਨ੍ਹਾਂ ਦਾ ਉਹਨੂੰ ਕੀ ਡਰ ਸੀ ? ਉਹਦਾ ਮਨ ਕਹਿਣ ਲੱਗਾ ਕਿ ਉਹ ਅੱਜ ਆਖ਼ਰੀ ਕੋਸ਼ਿਸ਼ ਕਰ ਕੇ ਦੇਖ ਲਵੇ। ਲਿੰਗੱਪਾ ਦਰਵਾਜ਼ਾ ਭੰਨਣ ਲਗ ਪਿਆ, "ਚਿਮਣਾ, ਤੂੰ ਦਰਵਾਜ਼ਾ ਖੋਲ੍ਹਣੈ ਜਾਂ ਨਹੀਂ ?" ਚਿਮਣਾ ਨੇ ਅੰਦਰੋਂ ਬੁਲ੍ਹ ਟੁਕਦਿਆਂ ਕਿਹਾ, "ਨਹੀਂ ਖੋਲ੍ਹਦੀ।" ਲਿੰਗੱਪਾ ਪਾਗ਼ਲਾਂ ਵਾਂਙ ਚੀਕ ਕੇ ਬੋਲਿਆ, "ਤਾਂ ਦੇਖ ਲਵੀਂ ਦਰਵਾਜਾ ਭੰਨ ਕੇ ਅੰਦਰ ਆ ਵੜੂੰਗਾ।"

ਲਿੰਗੱਪੇ ਨੇ ਹੁੱਝਕਿਆਂ ਨਾਲ ਦਰਵਾਜ਼ੇ ਦੇ ਪੱਲੇ ਚਿਰੜ-ਚਿਰੜ ਕਰਨ ਲੱਗੇ। ਹੁਣ ਚਿਮਣਾ ਨੂੰ ਲੱਗਾ ਕਿ ਇਸ ਤਰ੍ਹਾਂ ਕੀਤਿਆਂ ਕੁਝ ਨਹੀਂ ਹੋਣ। ਜੇ ਉਹਨੇ ਰੌਲਾ ਵੀ

ਪਾਇਆ, ਤਾਂ ਕੀਰਤਨ ਵਿਚ ਮਗਨ ਲੋਕ ਉਹਦੀ ਮਦਦ ਲਈ ਬਹੁੜਨਗੇ ਨਹੀਂ । ਬਾਹਰ ਨਿਕਲਣ ਦਾ ਕੋਈ ਹੋਰ ਰਾਹ ਵੀ ਨਹੀਂ ਸੀ। ਉਹਨੂੰ ਦਾਦਾ ਯਾਦ ਆਇਆ। ਦੂਜੇ ਹੀ ਪਲ ਉਹਨੂੰ ਨਿਰਾਸਤਾ ਨੇ ਘੇਰ ਲਿਆ । ਇਕ ਵਾਰ ਗ਼ਲਤ ਕਦਮ ਚੁਕਣ ਨਾਲ ਉਹਨੇ ਹਮੇਸ਼ਾ ਲਈ ਆਪਣੇ ਭਰਾ ਨੂੰ ਗੁਆ ਲਿਆ ਸੀ। ਹੁਣ ਮੁੜ ਸਕਣਾ ਅਸੰਭਵ ਸੀ। ਮੁੜ ਕੇ ਸਹੀ ਰਸਤੇ ਪੈ ਸਕਣਾਂ ਵੀ ਜ਼ਰੂਰੀ ਨਹੀਂ ਸੀ। ਉਹ ਜਸਵੰਤਰਾਓ ਦੇ ਘਰ ਰਹਿ ਸਕਦੀ ਸੀ। ਪਰ ਉਹ ਵੀ ਕੋਈ ਜੀਉਣ ਸੀ ?

ਕਿਸਮਤ ਦੂਜੀ ਹੀ ਖੇਡ ਖੇਲ੍ਹ ਰਹੀ ਸੀ। ਉਹਨੇ ਜਾਣ ਬੁਝ ਕੇ ਸਾਰੇ ਰਾਹ ਮੱਲ ਲਏ ਸਨ। ਹੁਣ ਇਕੋ ਹੀ ਰਾਹ ਰਹਿ ਗਿਆ ਸੀ। ਉਹਦੇ ਤੋਂ ਬਚਣ ਦੇ ਖ਼ਿਆਲ ਨਾਲ ਉਹ ਅੱਜ ਤਕ ਇਥੇ ਪਈ ਰਹੀ ਸੀ । ਇਸ ਮੋੜ ਉਤੇ ਆ ਕੇ ਉਹਦਾ ਪੰਧ ਜਿਵੇਂ ਮੁਕ ਗਿਆ ਸੀ । ਇਕ ਪੈਰ ਪੁਟਣ ਨਾਲ ਮੌਤ ਉਹਨੂੰ ਆਪਣੀ ਗੋਦ ਵਿਚ ਲੈਣ ਲਈ ਤਿਆਰ ਖੜ੍ਹੀ ਸੀ।

ਚਿਮਣਾ ਨੇ ਫ਼ੈਸਲਾ ਕਰ ਹੀ ਲਿਆ, "ਠਹਿਰੋ, ਮੈਂ ਬਾਰ ਹੁਣੇ ਖੋਲ੍ਹਦੀ ਆਂ।" ਇਹ ਸੁਣ ਕੇ ਲਿੰਗੱਪਾ ਇਕ ਪਲ ਲਈ ਚੁਪ ਹੋ ਗਿਆ। ਬਾਹਰ ਮਾਯੱਪਾ ਉਂਜ-ਦਾ-ਉਂਜ ਭਜਨ ਗਉਂ ਰਿਹਾ ਸੀ—

ਇਲਿਆਰ ਮੁੰਦੇ ਹੈਲੱਤੀ ਅਲਦੱਕੀ, ਨਿਮਨ ਮਤੀ ਮਾਡਿਕੋ ਜਵਾਤੀ
ਨਮਗ ਨਿਮਗ ਇਲੋ ਬਾਕੀ, ਨਾ ਹੈਗਤੇਨੀ-ਮਨਸੋਕੀ ।

(ਤੂੰ ਕਿਹਦੇ ਅੱਗੇ ਆਪਣੇ ਦੁਖੜੇ ਰੋ ਰਹੀ ਹੈਂ ? ਤੂੰ ਆਪਣਾ ਘਰ ਆਪ ਸੰਭਾਲ। ਆਪਣਾ ਦੋਹਵਾਂ ਦਾ ਰਿਸ਼ਤਾ ਅੱਜ ਮੁਕਿਆ । ਮੈਂ ਹੁਣ ਜਾ ਰਿਹਾ ਹਾਂ।) ਇਹ ਬੋਲ ਕੋੜਿਆਂ ਦੀ ਮਾਰ ਸਮਾਨ ਵੱਜ ਰਹੇ ਸਨ। ਚਿਮਣਾ ਨੇ ਚਾਰੇ ਪਾਸੇ ਦੇਖਿਆ। ਪਡਦਈਏ ਦੀਆਂ ਸ਼ਰਾਬ ਦੀਆਂ ਭਰੀਆਂ-ਬੋਤਲਾਂ ਉਸੇ ਕਮਰੇ ਵਿਚ ਪਈਆਂ ਹਨ। ਦੂਜੇ ਪਾਸੇ ਲਿੰਗੱਪੇ ਗੌੜ ਦੀ ਲਿਆਂਦੀ ਗੂੜੇ, ਨੀਲੇ ਰੰਗ ਦੀ ਸਾੜ੍ਹੀ ਪਈ ਸੀ। ਨਾ ਜਾਣੇ ਉਹਨੂੰ ਕੀ ਸੁਝਿਆ ਉਹਨੇ ਉਹ ਸਾੜ੍ਹੀ ਪਾ ਲਈ। ਉਹ ਕਮਰੇ ਦੀ ਗੁਠ ਵਿਚ ਖੜ੍ਹੀ ਹੋ ਗਈ ਤੇ ਸ਼ਰਾਬ ਆਪਣੀ ਸਾੜ੍ਹੀ ਉਤੇ ਛਿੜਕ ਲਈ। ਸ਼ਰਾਬ ਦੀ ਗੰਧ ਕਮਰੇ ਵਿਚ ਖਿਲਰ ਕੇ ਬਾਹਰ ਤਕ ਪਹੁੰਚ ਗਈ। ਲਿੰਗੱਪੇ ਨੇ ਝੀਤ ਥਾਣੀ ਝਾਕਿਆ । "ਓਏ, ਤੂੰ ਵੀ ਦਾਰੂ ਪੀ ਲੈਂਦੀ ਐ ? ਵਾਹ !" ਉਹ ਬਿਨ ਪੀਤਿਆਂ ਨਸ਼ਿਆ ਗਿਆ। ਉਹ ਇਕ ਟੱਕ ਚਿਮਣਾ ਦੀ ਹਰ ਹਰਕਤ ਦੇਖਦਾ ਰਿਹਾ। ਨਵੀਂ ਸਾੜ੍ਹੀ ਪਾਈ ਚਿਮਣਾ ਦੀਵੇ ਦੇ ਕੋਲ ਆ ਗਈ ਹੈ। ਅਰਿੰਡ ਦੇ ਤੇਲ ਵਿਚ ਭਿੱਜੀ ਹੋਈ ਦੀਵੇ ਦੀ ਬੱਤੀ ਮੱਧਮ ਲੋਅ ਦੇ ਰਹੀ ਹੈ। ਉਹ ਦੀਵੇ ਨੂੰ ਚੁਕ ਕੇ ਦਰਵਾਜ਼ੇ ਤਕ ਆ ਗਈ । ਦੀਵੇ ਦੀ ਲੋਅ ਨੱਚ ਉਠੀ । ਨਵੀਂ ਸਾੜ੍ਹੀ ਹੋਣ ਕਾਰਣ ਉਹ ਤੁਰਨ ਨਾਲ ਸਰਸਰਾਹਟ ਵੀ ਕਰ ਰਹੀ ਹੈ। ਲਿੰਗੱਪੇ ਦਾ ਦਿਲ ਕੰਬ ਗਿਆ।

ਆਤਮਰਾਜ ਨਦੂ ਬਲ ਸਿੱਟਾ
ਮਰੂ ਦਾਰਿਗੇ ਕੋਲਿੱਲਕੋਟਾ ।

(ਆਤਮਾ ਰੂਪੀ ਰਾਜ਼ਾ ਬਹੁਤ ਕਰੋਧਵਾਨ ਹੈ। ਉਹਨੇ ਅੱਗ ਲਾ ਦਿੱਤੀ। ਬਲਦੀ ਲਕੜ ਸੁਟ ਦਿੱਤੀ।) ਮਾਯੱਪਾ ਗਉ ਰਿਹਾ ਸੀ। ਸੰਘ ਪਾੜ-ਪਾੜ ਕੇ ਗਾਉਣ ਨਾਲ ਉਹਦੀ ਆਵਾਜ਼ ਫਟ ਰਹੀ ਸੀ। ਤਾਂ ਵੀ ਉਹ ਗਾਈ ਜਾਂਦਾ ਸੀ।

ਚਿਮਣਾ ਐਨ ਦਰਵਾਜ਼ੇ ਕੋਲ ਆ ਗਈ। ਲਿੰਗੱਪਾ ਚੀਖ ਪਿਆ, "ਹੱਥ 'ਚ ਦੀਵਾ ਕਿਉਂ ਫੜਿਆ ਹੋਇਐ ?" ਅੱਗੋਂ ਕੋਈ ਜਵਾਬ ਨਹੀਂ। ਅੰਦਰੋਂ ਕੁੰਡਾ ਖੁਲ੍ਹਿਆ। ਲਿੰਗੱਪੇ ਦਾ ਦਿਲ ਦਹਿਲ ਗਿਆ। ਬਾਹਰ ਮਾਯੱਪੇ ਦਾ ਭਜਨ ਉਵੇਂ ਜਾਰੀ ਸੀ।

ਬਾਰ ਖੁਲ੍ਹਿਆ। ਅੱਗ ਦੀਆਂ ਲਾਟਾਂ ਤੇ ਚਿਮਣਾ ਦੀਆਂ ਚੀਕਾਂ ਇਕੱਠੀਆਂ ਬਾਹਰ ਨਿਕਲੀਆਂ। ਦੀਵੇ ਦੀ ਲੋਅ ਨੇ ਲਿੰਗੱਪੇ ਦੀ ਲਿਆਂਦੀ ਗੂੜ੍ਹੇ ਨੀਲੇ ਰੰਗ ਦੀ ਸਾੜ੍ਹੀ ਸਾੜ ਕੇ ਸਵਾਹ ਕਰ ਦਿੱਤੀ। ਲਿੰਗੱਪੇ ਦਾ ਮੂੰਹ ਅੱਡਿਆ ਰਹਿ ਗਿਆ। ਉਹਦੇ ਕਰ-ਪੈਰ ਜਵਾਬ ਦੇ ਗਏ। ਉਹਦੇ ਕੋਲੋਂ ਖੜ੍ਹਾ ਹੋਣਾ ਔਖਾ ਹੋ ਗਿਆ। ਉਹਦੇ ਵਿਚ ਨੱਠਣ ਦੀ ਤਾਕਤ ਵੀ ਨਹੀਂ ਸੀ। ਅੱਗ ਨਾਲ ਝੁਲਸਣ ਜਾਂ ਮੌਤ ਦੇ ਡਰ ਕਾਰਣ ਚਿਮਣਾ ਬਾਹਰ ਆ ਗਈ। ਲਿੰਗੱਪਾ ਜ਼ੋਰ ਨਾਲ ਚੀਕਾਂ ਮਾਰਦਾ ਬਾਹਰ ਵਲ ਨੱਠਿਆ। ਚਿਮਣਾ ਅੱਗ ਦੀ ਮੂਰਤੀ ਬਣ ਕੇ ਉਹਦਾ ਪਿੱਛਾ ਕਰਨ ਲੱਗੀ।

ਮਾਯੱਪੇ ਦਾ ਭਜਨ ਅਚਾਨਕ ਰੁਕ ਗਿਆ। ਸਾਰੇ ਨੱਠੇ ਆਏ। ਉਨ੍ਹਾਂ ਨੇ ਲਿੰਗੱਪੇ ਨੂੰ ਸਾਂਭਿਆ। ਪਰ ਉਹ ਮਿਰਗੀ ਦੇ ਰੋਗੀ ਵਾਂਙ ਥਰਥਰ ਕੰਬੀ ਜਾਂਦਾ ਸੀ। ਕੁਝ ਲੋਕ ਚਿਮਣਾ ਦੀ ਸਾੜ੍ਹੀ ਨੂੰ ਲੱਗੀ ਅੱਗ ਨੂੰ ਬੁਝਾਉਣ ਵਲ ਹੋ ਗਏ। ਪਰ ਅੱਗ ਦੀਆਂ ਲਾਟਾਂ ਤੋਂ ਡਰ ਕੇ ਪਿਛਾਂਹ ਹਟ ਗਏ। ਅਸਮਾਨੀ ਬਿਜਲੀ ਨਾਲ ਟੁੱਟਾ ਦਰਖ਼ਤ ਜਿਵੇਂ ਡਿਗਦਾ ਹੈ, ਉਂਜ ਹੀ ਚਿਮਣਾ ਡਿਗ ਪਈ।

ਉਹਦੀ ਸਾੜ੍ਹੀ ਹਾਲੇ ਵੀ ਬਲ ਰਹੀ ਸੀ। ਉਹਦੀ ਹਿੱਕ ਨੂੰ ਛੂਹਦੀਆਂ ਲਾਟਾਂ ਦੀ ਲੋਅ ਵਿਚ ਲੋਕਾਂ ਦੇ ਕਾਲੇ ਚਿਹਰੇ ਨਜ਼ਰ ਆ ਰਹੇ ਸਨ। ਕੁਝ ਜਣੇ ਅੱਗ-ਅੱਗ ਕੂਕਦੇ ਬਾਹਰ ਨੱਠ ਗਏ। ਬਾਕੀ ਤਮਾਸ਼ਬੀਨ ਬਣੇ ਖੜ੍ਹੇ ਰਹੇ।

ਓਧਰ ਗੋਪਾਲ ਕ੍ਰਿਸ਼ਣ ਮੰਦਰ ਵਿਚ ਭਜਨ ਪੂਰਾ ਮਘਿਆ ਹੋਇਆ ਸੀ। ਨਾਰਾਇਣਾ-ਚਾਰੀਆ ਤਾਨਪੁਰੇ ਨਾਲ ਗਾ ਰਿਹਾ ਸੀ। ਬਾਕੀ ਲੋਕ ਉਹਦਾ ਸਾਥ ਦੇ ਰਹੇ ਸਨ। ਕਿਸੇ ਨੂੰ ਇਸ ਦੁਨੀਆਂ ਦੀ ਸੁੱਧ ਨਹੀਂ ਸੀ। ਬਾਲਾਚਾਰੀਆ ਮੰਦਰ ਦੇ ਸਾਹਮਣੇ ਵਾਲੇ ਚਬੂਤਰੇ ਵਿਚ ਇਕੱਲਾ ਬੈਠਾ ਸੋਚੀਂ ਪਿਆ ਸੀ। ਗੀਤਾ ਦੇ ਸ਼ਲੋਕ ਉਹਦੇ ਹਰ ਸਾਹ ਨਾਲ ਨਿਕਲ ਰਹੇ ਸਨ। ਉਹਨੇ ਜਗਰਾਤਾ ਕੱਟਣਾ ਸੀ। ਯਾ ਨਿਸ਼ਾ ਸਰਵ ਭੂਤਾਨਾ ਤਸਯਾਮ, ਜਾਰਤਿ ਸਯਮਿ। ਬਾਹਰ ਹਨੇਰਾ ਹੈ। ਇਸ ਜਗਰਾਤੇ ਨਾਲ ਕੀ ਹੁੰਦਾ ਹੈ ? ਇਸ ਜਗਰਾਤੇ ਦਾ ਮਤਲਬ ਹੀ ਕੀ ਹੈ ? ਆਚਾਰੀਆ ਇਨ੍ਹਾਂ ਉਲਝਣਾਂ ਵਿਚ ਫਸਿਆ ਹੋਇਆ ਸੀ।

ਮਾਯੱਪਾ 'ਅੱਗ-ਅੱਗ' ਕੂਕਦਾ ਉਹਦੇ ਕੋਲ ਆਇਆ। ਆਚਾਰੀਆ ਚੌਂਕ ਪਿਆ। ਫੇਰ ਅਣਜਾਣੇ ਵਿਚ ਪੁੱਛਿਆ, "ਕਿਥੇ ਲੱਗੀ ਐ ਅੱਗ ?" ਭਜਨੀਕਾਂ ਦਾ ਧਿਆਨ ਵੀ ਇਧਰ ਹੋ ਗਿਆ ਸੀ। "ਡੇਰੇ 'ਚ...ਚਿਮਣਾ ਦੀ ਸਾੜ੍ਹੀ ਨੂੰ...ਅੱਗ ਲੱਗੀ ਐ," ਮਾਯੱਪਾ ਥਥਲਾਉਂਦਿਆਂ ਬੋਲਿਆ। ਬਾਲਾਚਾਰੀਆ ਆਪਣੇ-ਆਪ ਨਾਲ ਗੱਲਾਂ ਕਰਦਾ ਉਠਿਆ। ਹੋਰ ਲੋਕ ਵੀ ਉਹਦੇ ਪਿੱਛੇ ਤੁਰ ਪਏ। "ਤੀਵੀਂ ਮਰ ਜਾਣ ਮਗਰੋਂ ਇਹਦਾ ਦਿਮਾਗ ਟਿਕਾਣੇ ਨਹੀਂ ਰਿਹਾ," ਮਾਯੱਪਾ ਇਹ ਆਖ ਕੇ ਉਨ੍ਹਾਂ ਲੋਕਾਂ ਨਾਲ ਤੁਰ ਪਿਆ।

ਡੇਰੇ ਵਿਚ ਰੌਲਾ ਪਿਆ ਹੋਇਆ ਸੀ। ਲਿੰਗੱਪਾ ਡਰ ਨਾਲ ਹਾਲੇ ਵੀ ਕੰਬੀ ਜਾ ਰਿਹਾ ਸੀ। ਅੱਗ ਵਿਚ ਝੁਲਸਿਆ ਭੁੰਨਿਆ ਚਿਮਣਾ ਦਾ ਸਰੀਰ ਜ਼ਮੀਨ ਉਤੇ ਪਿਆ ਸੀ। ਅਹਿਲ ! ਉਹ ਧੜੰਮ ਕਰਕੇ ਜ਼ਮੀਨ ਉਤੇ ਡਿੱਗੀ ਸੀ, ਜਿਵੇਂ ਬਿਜਲੀ ਦੀ ਮਾਰ ਖਾਧਾ ਰੁੱਖ

ਡਿੱਗਦਾ ਹੈ। ਸ਼ਾਇਦ ਓਦੋਂ ਹੀ ਉਹਦੇ ਪਰਾਣ ਨਿਕਲ ਗਏ ਸਨ।

ਤਦੇ ਅੰਦਰੋਂ ਬੱਚੇ ਦੇ ਬੇਤਹਾਸ਼ਾ ਰੋਣ ਦੀ ਆਵਾਜ਼ ਆਈ। ਆਚਾਰੀਆ ਪਾਗ਼ਲਾਂ-ਹਾਰ ਅੰਦਰ ਨੱਠਿਆ। ਉਹ ਬੱਚੇ ਨੂੰ ਚੁੱਕ ਕੇ ਵਰਾਉਣ ਲੱਗਾ। ਲੋਕਾਂ ਨੂੰ ਕੁਝ ਸੁਝ ਨਹੀਂ ਰਿਹਾ ਸੀ। ਕਿਸੇ ਨੇ ਪੁਛਿਆ, "ਪੜਦਈਆ ਜੀ ਕਿਥੇ ਨੇ ?" "ਪਿੰਡ 'ਚ ਨਹੀਂ।" ਕੋਈ ਹੋਰ ਬੋਲਿਆ, "ਗੌੜ ਜੀ ਦੇ ਵਿਆਹ ਦੀ ਪੱਕੀ-ਠੱਕੀ ਕਰਨ ਗਏ ਆ।" ਆਚਾਰੀਆ ਬੱਚੇ ਨੂੰ ਚੁੱਕੀ ਕੁਝ ਗੁਣਗੁਣਾਉਂਦਾ ਰਿਹਾ।

ਸਾਰਿਆਂ ਉਤੇ ਗੁਨਾਹ ਦਾ ਅਹਿਸਾਸ ਭਾਰੂ ਸੀ। ਉਹ ਲਾਸ਼ਾਂ ਨਜ਼ਰ ਆ ਰਹੇ ਸਨ। ਅੱਜ ਤਕ ਦੁਨੀਆਂ ਵਿਚ ਜੋ ਅੰਦਰ ਖਾਤੇ ਹੁੰਦਾ ਰਿਹਾ ਸੀ, ਉਸ ਤੋਂ ਅੱਜ ਪਰਦਾ ਹਟ ਗਿਆ ਸੀ।

ਆਚਾਰੀਆ ਬਾਹਰ ਨਿਕਲਿਆ। ਉਹਨੂੰ ਰੋਕਣ ਦੀ ਕਿਸੇ ਨੂੰ ਹਿੰਮਤ ਨਾ ਪਈ। ਠੰਢ ਬਹੁਤ ਜ਼ਿਆਦਾ ਸੀ। ਉਹਨੇ ਗਲ ਵਿਚ ਕੁਝ ਨਹੀਂ ਪਾਇਆ ਹੋਇਆ ਸੀ। ਬੱਚਾ ਵੀ ਨੰਗਾ ਸੀ। ਪਰ ਆਚਾਰੀਏ ਨੂੰ ਕੋਈ ਹੋਸ਼ ਨਹੀਂ ਸੀ। ਉਹ ਜਿਵੇਂ ਨੀਂਦ ਵਿਚ ਤੁਰਿਆ ਜਾਂਦਾ ਸੀ।

ਚੰਨੇ ਨੇ ਆ ਕੇ ਆਪਣੇ ਠੰਢੇ-ਸੀਤ ਹੱਥ ਆਚਾਰੀਏ ਦੇ ਪੈਰਾਂ ਨੂੰ ਲਾਏ, ਤਾਂ ਉਹਦੇ ਖ਼ਿਆਲਾਂ ਦੀ ਲੜੀ ਟੁੱਟੀ। ਚੰਨੇ ਦੀ ਭੈਣ ਨੂੰ ਪਿਛਲੀ ਰਾਤ ਹੀ ਨਿਆਣਾ ਹੋ ਕੇ ਮਰ ਗਿਆ ਸੀ। ਮੱਲੀ ਦਾ ਰੋਣ ਥੰਮ੍ਹਦਾ ਨਹੀਂ ਸੀ, "ਮੇਰਾ ਬੱਚਾ ਮੈਨੂੰ ਲਿਆ ਦਿਓ। ਜਿਥੋਂ ਮਰਜੀ ਲਿਆ ਕੇ ਦਿਓ।" ਇਸ ਲਈ ਚੰਨਾ ਆਚਾਰੀਏ ਦੀ ਸਲਾਹ ਲੈਣ ਆਇਆ ਸੀ।

"ਹਾਂ, ਚੰਨਿਆ, ਦੁਨੀਆਂ 'ਚ ਹਰ ਸ਼ੈ ਮਿਲ ਜਾਂਦੀ ਐ, ਪਰ ਬੱਚਾ ਨਹੀਂ ਮਿਲਦਾ। ਪਰ ਉਹ ਤਾਂ ਬੱਚਾ ਚਾਹੁੰਦੀ ਐ। ਐਸੀ ਧਰਮਾਤਮਾ ਕੌਣ ਐ, ਜੋ ਆਪਣੀ ਔਲਾਦ ਵੀ ਦਾਨ ਕਰ ਦਏ। ਕੋਈ ਰਸਤਾ ਨਹੀਂ।" ਇੰਨਾ ਆਖ ਕੇ ਆਚਾਰੀਆ ਚੁੱਪ ਹੋ ਗਿਆ। ਠੰਢ ਲਗਣ ਨਾਲ਼ ਬੱਚਾ ਰੋ ਪਿਆ। ਆਚਾਰੀਆ ਉਹਨੂੰ ਵਰਾਉਣ ਲੱਗਾ। "ਰੋ ਨਾ ਰੋ ਨਾ, ਘਰ ਚਲਾਂਗੇ ਤਾਂ ਮੈਂ ਤੈਨੂੰ ਉਹਦੇ ਹੱਥ ਦਊਂਗਾ। ਉਹ ਤੇਰੇ ਵਰਗੇ ਕਿੰਨੇ ਬੱਚਿਆਂ ਨੂੰ ਪਾਲ ਚੁੱਕੀ ਐ। ਘਰ ਚੱਲਾਂਗੇ, ਪਹਿਲਾਂ ਰੋਣੋਂ ਹੱਟ", ਆਖ ਕੇ ਉਹਨੇ ਘਰ ਵਲ ਮੂੰਹ ਕੀਤਾ। ਚੰਨੇ ਨੂੰ ਕੁਝ ਸਮਝ ਨਾ ਆਇਆ। ਆਚਾਰੀਆ ਜੀ ਕੀ ਆਖ ਰਹੇ ਨੇ, ਇਨ੍ਹਾਂ ਦੇ ਘਰੋਂ ਤਾਂ ਖ਼ਤਮ ਹੋ ਚੁੱਕੀ ਹੈ। ਉਹਦੇ ਕੋਲੋਂ ਰਿਹਾ ਨਾ ਗਿਆ; "ਆਚਾਰੀਆ ਜੀ, ਮਾਈ ਹੁਣ ਘਰ 'ਚ ਕਿਥੇ ਐ ? ਉਹਨੂੰ ਤਾਂ ਆਪਾਂ ਪੱਤਣ ਤੇ"...ਉਹ ਗੱਲ ਪੂਰੀ ਨਾ ਕਰ ਸਕਿਆ ਤੇ ਫੁੱਟ-ਫੁੱਟ ਕੇ ਰੋ ਪਿਆ।

ਆਚਾਰੀਏ ਨੂੰ ਹੌਸਲਾ ਮਿਲ ਗਿਆ, "ਹਾਂ ਭਾਈ ਚੰਨੇ, ਉਹ ਘਰ ਨਹੀਂ ਐ। ਤੂੰ ਚੇਤੇ ਕਰਾ 'ਤਾ ਬੜਾ ਚੰਗਾ ਕੀਤਾ। ਤੇਰਾ ਅਹਿਸਾਨ ਮੈਂ ਕਿੱਦਾਂ ਪੂਰਾ ਕਰੂੰਗਾ ?" ਚੰਨਾ ਕਹਿਣ ਲੱਗਾ, "ਇਹ ਬੱਚਾ ਦੇ ਦਿਉ ! ਅਹਿਸਾਨ ਮੁੜ ਜਾਊਗਾ। ਇਹ ਮਾਂ ਮਹਿੱਟਰ ਮੱਲੀ ਨੂੰ ਦੇ ਦਿਓ। ਉਹ ਬੜੇ ਜਤਨਾਂ ਨਾਲ ਪਾਲ਼ੂਗੀ। ਇਹਦਾ ਸਾਰਾ ਜ਼ਿੰਮਾ ਮੈਂ ਲੈਂਦਾਂ।"

ਆਚਾਰੀਆ ਸ਼ਸ਼ੋਪੰਜ ਵਿਚ ਪੈ ਗਿਆ। ਅਗਲੇ ਪਲ ਉਹਨੂੰ ਲੱਗਾ ਇਹ ਕੈਸਾ ਮੋਹ ਹੈ। ਘਰਵਾਲੀ ਤਾਂ ਪਹਿਲਾਂ ਹੀ ਛੱਡ ਕੇ ਚਲੀ ਗਈ। ਉਹਨੇ ਰਾਹ ਦਿਖਾ ਦਿੱਤਾ। ਹੁਣ ਇਸ ਬੱਚੇ ਨੂੰ ਪਾਲਣ ਲਈ ਤਾਂ ਉਸ ਰਾਹ ਤੋਂ ਬੇਮੁੱਖ ਹੋਣਾ ਪਏਗਾ। ਪਾਲਣ ਵਾਲਾ

ਤਾਂ ਭਗਵਾਨ ਹੈ। ਇਹ ਮੂਰਖਤਾ ਹੈ ਕਿ ਮੈਂ ਇਸ ਬੱਚੇ ਨੂੰ ਪਾਲਾਂ-ਪੋਸਾਂਗਾ। ਭਗਵਾਨ ਦੀ ਕਥਾ ਵੀ ਤਾਂ ਹੈ। ਭਰਤ ਦੀ ਕਹਾਣੀ ਯਾਦ ਆਈ। ਮੀਂਹ ਪੈ ਰਿਹਾ ਹੈ। ਭਰਤ ਰਾਹੇ ਰਾਹ ਜਾ ਰਿਹਾ ਹੈ। ਬੱਦਲਾਂ ਦੀ ਗਰਜ ਸੁਣ ਕੇ ਗਰਭਵਤੀ ਹਿਰਣੀ ਨੇ ਹਿਰਣੌਟੇ ਨੂੰ ਜਨਮ ਦਿੱਤਾ। ਮਾਂ ਮਰ ਗਈ। ਭਰਤ ਨੇ ਬੱਚੇ ਨੂੰ ਚੁੱਕ ਲਿਆ। ਉਹਨੂੰ ਬੜੇ ਚਾਅ-ਮਲ੍ਹਾਰ ਨਾਲ ਪਾਲਿਆ। ਕੀ ਮੇਰੀ ਹਾਲਤ ਓਹੋ ਜਿਹੀ ਹੋ ਗਈ ਹੈ? ਹਾਂ, ਇਹ ਬੱਚਾ ਚੰਨੇ ਨੂੰ ਦੇ ਦੇਵਾਂ। ਕੁਰਾਹੇ ਵੀ ਨਾ ਪਊਂਗਾ।'

ਆਚਾਰੀਆ ਜਿਵੇਂ ਜਾਗ ਪਿਆ। ਉਹਨੂੰ ਬੱਚੇ ਦੇ ਹੱਥ ਦੀ ਛੋਹ ਚੰਗੀ-ਚੰਗੀ ਲੱਗਣ ਲੱਗੀ।

"ਇਹ ਲੈ ਬੱਚਾ, ਜਾ ਕੇ ਆਪਣੀ ਭੈਣ ਨੂੰ ਦੇ ਦੇ। ਉਹਦਾ ਚਿੱਤ ਟਿਕਾਣੇ ਆਊ। ਚੰਗੀ ਤਰ੍ਹਾਂ ਰਖੀਓ ਇਹਨੂੰ! ਹੁਣ ਤੂੰ ਜਾ।" ਇਹ ਆਖ ਕੇ ਉਹ ਤੇਜ਼ ਤੁਰਨ ਲਗ ਪਿਆ। ਗੁੰਮ-ਸੁੰਮ ਚੰਨਾ ਬੱਚੇ ਨੂੰ ਗੋਦ ਵਿਚ ਲਈ ਆਚਾਰੀਏ ਨੂੰ ਜਾਂਦਿਆਂ ਖੜ੍ਹਾ ਦੇਖਦਾ ਰਿਹਾ।

ਆਚਾਰੀਏ ਦਾ ਮਨ ਹਵਾ ਤੋਂ ਵੀ ਹੌਲਾ ਹੋ ਗਿਆ। ਵਰਤ ਦਾ ਦਿਨ ਸੀ। ਸੁੱਤਾ ਵੀ ਨਹੀਂ ਸੀ। ਮਨ ਉਖੱੜਿਆ-ਉਖੱੜਿਆ ਸੀ। ਸਰੀਰ ਕਮਜ਼ੋਰ ਪੈ ਗਿਆ ਸੀ, ਡਿਗਣ ਵਾਲੇ ਰੁੱਖ ਵਾਂਗ। ਆਚਾਰੀਆ ਇਧਰ-ਉਧਰ ਭਟਕ ਕੇ ਹਵੇਲੀ ਦੇ ਸਾਹਮਣੇ ਚਬੂਤਰੇ ਉਤੇ ਆ ਗਿਆ। ਪੱਛੋਂ ਦੀ ਠੰਢੀ ਹਵਾ ਵਗ ਰਹੀ ਸੀ। ਨੰਗੇ ਪਿੰਡੇ ਬੈਠਾ ਆਚਾਰੀਆ ਖ਼ਿਆਲਾਂ ਵਿਚ ਗੁੰਮ-ਸੁੰਮ ਹੋ ਗਿਆ। ਉਹ ਪਤਾ ਨਹੀਂ ਕੀ-ਕੀ ਯਾਦ ਕਰਨ ਲੱਗਾ। ਅਸਪਸ਼ਟ ਚਿਹਰਾ ਯਾਦ ਆਇਆ। ਉਹ ਵੀ ਅੱਗ ਦੀਆਂ ਲਾਟਾਂ ਵਿਚ ਲਿਪਟਿਆ। ਜਿਵੇਂ ਗ਼ੋਤਾਖ਼ਾਰ ਨੂੰ ਪਾਣੀ ਵਿਚ ਸਭ ਕੁਝ ਧੁੰਦਲਾ ਦਿਸਦਾ ਹੈ, ਉਂਜ ਹੀ ਆਚਾਰੀਏ ਨੂੰ ਧੁੰਦਲੀਆਂ ਜਿਹੀਆਂ ਯਾਦਾਂ ਯਾਦ ਆਉਂਦੀਆਂ ਗਈਆਂ। ਉਹਨੂੰ ਲੱਗਾ ਕਿ ਕੋਈ ਜ਼ੋਰਦਾਰ ਹੜ੍ਹ ਸਾਰੇ ਪਿੰਡ ਨੂੰ ਵਹਾ ਕੇ ਲੈ ਜਾਏਗਾ। ਆਚਾਰੀਏ ਨੂੰ ਪਰਲੋ ਦੀ ਕਹਾਣੀ ਯਾਦ ਆ ਗਈ, ਜਿਸ ਵਿਚ ਸਮੁੰਦਰ ਦੇ ਗਰਭ ਵਿਚ ਧਰਤੀ, ਨਦੀਆਂ ਸਭ ਕੁਝ ਸਮੋ ਗਿਆ ਸੀ। ਪਰਲੋ ਮਾਰੂਤ ਨੇ ਆਪ ਮਧਾਣੀ ਬਣ ਕੇ ਸਾਗਰ ਨੂੰ ਰਿੜਕ ਦਿਤਾ ਸੀ। ਆਕਾਸ਼ ਦੇ ਇਕ ਕੋਨਿਓਂ, ਦੂਜੇ ਕੋਨੇ ਤਕ ਪਰਲੋ ਦੇ ਬੱਦਲ ਛਾਏ ਹੋਏ ਸਨ। ਚਾਨਣ ਦੀ ਇਕ ਕਿਰਣ ਵੀ ਨਜ਼ਰ ਨਹੀਂ ਆਉਂਦੀ ਸੀ। ਦੇਵਤੇ ਆਪ ਕੁਰਲਾ ਰਹੇ ਸਨ ਕਿ ਦੁਨੀਆਂ ਨੂੰ ਕੌਣ ਬਚਾਏਗਾ?

ਤਾਂ ਵੀ ਉਸ ਪਰਲੋ ਵਿਚ ਸ੍ਰਿਸ਼ਟੀ ਦਾ ਬੀਜ ਮਹਿਫ਼ੂਜ਼ ਰਹਿ ਗਿਆ ਸੀ। ਉਂਗਲ-ਭਰ ਮੱਛੀ ਦੇ ਸਿੰਙ ਨਿਕਲ ਆਏ ਸਨ। ਵੈਵਸਵੱਤ ਮਨੂੰ ਉਨ੍ਹਾਂ ਸਿੰਙਾਂ ਨਾਲ ਰੱਸੀ ਬੰਨ੍ਹ ਕੇ ਮੇਰੂ ਪ੍ਰਬਤ ਉਤੇ ਚੜ੍ਹ ਗਿਆ ਸੀ। ਪਾਣੀ ਉਤਰਦਾ ਗਿਆ ਤੇ ਉਹ ਰੱਸੇ ਦੇ ਸਹਾਰੇ ਉਤਰਦਾ ਗਿਆ। ਉਹ ਸ੍ਰਿਸ਼ਟੀ ਚੱਕਰ ਚਲਦਿਆਂ ਰਹਿਣ ਲਈ ਹੀ ਬਚਿਆ ਰਹਿ ਗਿਆ ਸੀ।

ਆਚਾਰੀਏ ਨੂੰ ਅੱਜ ਦੀ ਪਰਲੋ ਵਧੇਰੇ ਮਾਯੂਸਕੁੰਨ ਲੱਗੀ। ਬੱਚਿਆਂ ਨੂੰ ਪਾਗ਼ਲ ਬਣਾਉਣ ਵਾਲੀ ਪਰਲੋ ਆ ਗਈ ਸੀ। ਹੁਣ ਰੱਖਿਆ ਕੀਹਨੇ ਕਰਨੀ ਸੀ? ਟੁੱਟੀ ਹੋਈ ਪਤੰਗ ਵਾਂਙ ਉਹਦਾ ਦਿਲ ਡੋਲਣ ਲੱਗਾ। ਉਹਨੇ ਹਵੇਲੀ ਵਲ ਦੇਖਿਆ। ਦਰਵਾਜ਼ੇ ਉਤੇ ਵੱਡਾ ਸਾਰਾ ਤਾਲਾ ਲੱਗਾ ਹੋਇਆ ਸੀ। ਉਹ ਬਚਪਨ ਤੋਂ ਹੀ ਹਵੇਲੀ ਦੇ ਰੰਗ ਦੇਖਦਾ ਆਇਆ ਸੀ। ਅੱਜ ਉੱਜੜੀ ਤੇ ਸੁੰਞੀ ਹਵੇਲੀ ਦੇਖੀ ਨਹੀਂ ਜਾਂਦੀ ਸੀ। ਉਹ ਉਠ ਕੇ

ਤੁਰ ਪਿਆ। ਰਾਤ ਢਲਦੀ ਜਾ ਰਹੀ ਸੀ। ਚੰਦਰਮਾ ਆਕਾਸ਼ ਵਿਚੋਂ ਓਝਲ ਨਹੀਂ ਹੋਣਾ ਚਾਹੁੰਦਾ ਸੀ। ਤਾਂ ਵੀ ਉਹਨੂੰ ਦਿਸਹੱਦੇ ਦੇ ਨਾਲ ਦੇ ਅੰਧਕਾਰ ਵਿਚ ਅਲੋਪ ਹੋਣਾ ਪਿਆ। ਚਾਂਦਨੀ ਗ਼ਾਇਬ ਹੋ ਗਈ। ਮਕੜੀ ਦੇ ਜਾਲ ਵਰਗਾ ਅਨ੍ਹੇਰਾ ਫੈਲ ਗਿਆ।

ਆਚਾਰੀਆ ਬੈਠ ਗਿਆ। ਉਹਦੇ ਨਾਲ ਆਏ ਕੁਝ ਲੋਕ ਮੁੜ ਗਏ ਸਨ। ਕੁਝ ਮੰਦਰ ਦੇ ਚਬੂਤਰੇ ਉਤੇ ਪੈ ਗਏ। ਰਾਤ ਲੰਘਦੀ ਜਾ ਰਹੀ ਸੀ ਤੇ ਆਚਾਰੀਏ ਦੇ ਮਨ ਵਿਚ ਮੰਥਨ ਹੋ ਰਿਹਾ ਸੀ। ਕਦੇ ਉਹਨੂੰ ਘਰਵਾਲੀ ਯਾਦ ਆਉਂਦੀ, ਕਦੇ ਚਿਮਣਾ ਬਾਰੇ ਸੋਚਣ ਲਗਦਾ ਤੇ ਕਦੀ ਸ਼ੰਕਰੱਪੇ ਗੌੜ ਦਾ ਖ਼ਿਆਲ ਆ ਜਾਂਦਾ। ਕੁੱਕੜ ਬਾਂਗਾਂ ਦੇਣ ਲੱਗੇ। ਸੁੱਤਿਆ ਹੋਇਆ ਅਨ੍ਹੇਰਾ ਆਕੜ ਭੰਨਦਾ ਉਠਿਆ ਤੇ ਜਾਣ ਦੀ ਤਿਆਰੀ ਕਰਨ ਲੱਗਾ। ਆਚਾਰੀਆ ਵੀ ਇਕ ਦਮ ਉਠਿਆ। ਉਹ ਹੱਥ ਵਿਚ ਲੋਟਾ ਤੇ ਮੋਢੇ ਉਤੇ ਧੋਤੀ ਪਾਈ ਨਦੀ ਵਲ ਨਿਕਲ ਤੁਰਿਆ।

ਹੜ੍ਹਆਈ ਨਦੀ ਦੀਆਂ ਡੰਡ ਪਾਉਂਦੀਆਂ ਲਹਿਰਾਂ ਦੇਖਕੇ ਡਰ ਆਉਂਦਾ ਸੀ। ਨਦੀ ਰਾਹ ਵਿਚ ਰੋਕ ਬਣਦੀ ਹਰ ਚੀਜ਼ ਨੂੰ ਵਹਾਈ ਜਾਂਦੀ ਸੀ। ਵਿਚਾਰੀ ਧਰਤੀ ਪਾਣੀ ਦੇ ਥਪੇੜਿਆਂ ਨਾਲ ਜਰਜਰ ਹੋ ਰਹੀ ਸੀ; ਪਰ ਆਚਾਰੀਆ ਇਸ ਸਭ ਕੁਝ ਤੋਂ ਬੇਖ਼ਬਰ ਸੀ। ਨਦੀ ਕੰਢੇ ਰਤਾ ਹਟ ਕੇ ਉਚੇ ਟਿੱਲੇ ਉਤੇ ਉਹਦੇ ਘਰੋਂ ਦਾ ਸਸਕਾਰ ਕੀਤਾ ਗਿਆ ਸੀ। ਉਹਨੇ ਸੋਚਿਆ ਕਿ ਹੁਣ ਤਕ ਉਹ ਸਿਵਾ ਬੁਝ ਗਿਆ ਹੋਏਗਾ। ਜਦ ਚਿਮਣਾ ਦੀ ਜੀਊਂਦੀ ਚਿਤਾ ਬੁੱਝ ਚੁੱਕੀ ਸੀ, ਤਾਂ ਇਹ ਚਿਤਾ ਕਿਵੇਂ ਨਹੀਂ ਬੁਝੀ ਹੋਏਗੀ ? ਉਹਦਾ ਦਿਲ ਉਸ ਥਾਂ ਉਤੇ ਜਾਣ ਨੂੰ ਕੀਤਾ। ਉਹ ਓਧਰ ਤੁਰ ਪਿਆ। ਅਚਾਨਕ ਉਹਨੂੰ ਖ਼ਿਆਲ ਆਇਆ— ਹਾਲੇ ਤਕ ਤਾਂ ਉਹਦੇ ਫੁੱਲ ਵੀ ਨਹੀਂ ਚੁਗੇ। ਉਹ ਟਿਲੇ ਤਕ ਪੁਜਣ ਲਈ ਨਦੀ ਵਿਚ ਕੁੱਦ ਪਿਆ।

ਅਪਾਰ ਪਾਣੀ ਨੇ ਆਚਾਰੀਏ ਨੂੰ ਆਪਣੀਆਂ ਮਜ਼ਬੂਤ ਬਾਂਹਵਾਂ ਵਿਚ ਲੈ ਲਿਆ। ਉਹਨੂੰ ਜਿਵੇਂ ਉਹਦੀ ਪਤਨੀ ਹੱਥ ਦੇ ਇਸ਼ਾਰੇ ਨਾਲ ਬੁਲਾ ਰਹੀ ਹੈ। 'ਮੈਂ ਹੁਣੇ ਆਇਆ' ਕਹਿ ਕੇ ਆਚਾਰੀਆ ਤੈਰਨ ਲੱਗਾ। ਵਹਿਣ ਤੇ ਡੂੰਘਾਈ ਅੰਦਾਜ਼ੇ ਨਾਲੋਂ ਵੱਧ ਸੀ। ਆਚਾਰੀਏ ਵਿਚ ਇਸ ਤੇਜ਼ ਵਹਿਣ ਨਾਲ ਜੂਝਣ ਦੀ ਸੱਤਿਆ ਨਹੀਂ ਸੀ। ਉਹ ਤੇਜ਼ ਵਹਿਣ ਵਿਚ ਫਸ ਗਿਆ। ਉਹਦੇ ਮੂੰਹੋਂ ਗੀਤਾ ਦਾ ਸ਼ਲੋਕ ਨਿਕਲਿਆ :

ਆਪੂਰਯਮਾਣੰ ਅਚਲ ਪ੍ਰਤਿਸ਼ਠਕਾ ਸਮੁਦਰ ਮਾਪ : ਪ੍ਰਵਿਸ਼ੰਤਿ ਯਦ੍ਵਤ
ਤਦ੍ਵਤ ਕਾਮਾਯ ਪ੍ਰਵਿਸ਼ੰਤਿ ਸਰਵੇ, ਸਸ਼ਾਂਤਿ ਮਾਪੋਨਤਿ ਨਾ ਕਾਮ ਕਾਮਿ।

ਆਕਾਸ਼ ਵਿਚ ਲਾਲੀ ਫੁੱਟੀ। ਲੋਕ ਨਦੀ ਵਲ ਆਉਣ ਲੱਗੇ। ਕੰਢੇ ਉਤੇ ਆਚਾਰੀਏ ਦਾ ਲੋਟਾ ਪਿਆ ਸੀ। ਆਚਾਰੀਆ ਅਪਾਰ ਪਾਣੀ ਵਿਚ ਗੁਆਚ ਗਿਆ ਸੀ। ਬੇਟ ਦੇ ਸੈਂਕੜੇ ਗ਼ਰੀਬਾਂ ਦੀਆਂ ਝੁੱਗੀਆਂ ਨੂੰ ਵਹਾ ਕੇ ਲੈ ਜਾਣ ਵਾਲੀ ਨਦੀ ਆਚਾਰੀਏ ਨੂੰ ਕੀ ਛੱਡ ਦਿੰਦੀ ?

ਚਿਮਣਾ ਦੇ ਮੁੱਕ ਜਾਣ ਦੀ ਖ਼ਬਰ ਘਰ-ਘਰ ਪਹੁੰਚ ਚੁੱਕੀ ਸੀ। ਸਵੇਰ ਹੋਣ ਮਗਰੋਂ ਲੋਕਾਂ ਨੇ ਆਚਾਰੀਏ ਦੀ ਜਲ-ਸਮਾਧੀ ਦੀ ਖ਼ਬਰ ਸੁਣੀ, ਤਾਂ ਉਹ ਲਹੂ ਦੇ ਹੰਝੂ ਰੋਏ। ਹਾਲੇ ਗਈ ਸ਼ਾਮ ਨੌਂ-ਦੱਸ ਜਣੇ ਪਲੇਗ ਦੇ ਸ਼ਿਕਾਰ ਹੋਏ ਸਨ।

ਪਿਛੇ ਮੀਂਹ ਨਹੀਂ ਪਿਆ ਸੀ, ਤਾਂ ਵੀ ਨਦੀ ਵਿਚ ਪਾਣੀ ਵਧ ਗਿਆ ਸੀ। ਚਾਰੇ

ਪਾਸੇ ਪਾਣੀ ਹੀ ਪਾਣੀ ਸੀ। ਮਾੜੀਆਂ ਖ਼ਬਰਾਂ ਹੀ ਮਿਲ ਰਹੀਆਂ ਸਨ । ਪਾਰਵਤੱਵਾ ਬੁਖ਼ਾਰ ਨਾਲ ਪਈ ਸੀ। ਉਹਨੂੰ ਕੋਈ ਹੋਸ਼ ਨਹੀਂ ਸੀ। ਪਲੇਗ ਸਾਰੇ ਪਿੰਡ ਨੂੰ ਨਿਗਲ ਲੈਣਾ ਚਾਹੁੰਦੀ ਸੀ। ਸਾਰਾ ਪਿੰਡ ਤਾਪ ਨਾਲ ਜਾਂ ਡਰ ਨਾਲ ਕੰਬੀ ਜਾਂਦਾ ਸੀ।

ਓਸੇ ਸ਼ਾਮ ਹੌਲਦਾਰ ਪਿੰਡ ਆਇਆ, ਤਾਂ ਉਹਨੇ ਲੋਕਾਂ ਨੂੰ ਦੱਸਿਆ ਕਿ ਇਹ ਕੋਈ ਮਾੜਾ-ਧੀੜਾ ਬੁਖ਼ਾਰ ਨਹੀਂ, ਪਲੇਗ ਹੈ। ਉਹ ਜਿਵੇਂ ਜਮਦੂਤ ਹੋ ਕੇ ਆਇਆ ਸੀ। ਜਿਨ੍ਹਾਂ ਨੂੰ ਤਾਪ ਚੜ੍ਹਿਆ ਸੀ, ਉਨ੍ਹਾਂ ਨੂੰ ਬੜੀ ਬੇਰਹਿਮੀ ਨਾਲ ਘਰਾਂ ਵਿਚੋਂ ਕਢ ਦਿੱਤਾ ਗਿਆ। ਸਾਰਾ ਪਿੰਡ ਖ਼ਾਲੀ ਹੋਣ ਲੱਗਾ।

ਪਰ ਪਾਰਵਤੱਵਾ ਹਵੇਲੀਓਂ ਬਾਹਰ ਨਿਕਲਣ ਲਈ ਰਾਜ਼ੀ ਨਾ ਹੋਈ। ਉਹਨੂੰ ਕਿਸੇ ਦਾ ਕੋਈ ਡਰ ਨਹੀਂ ਸੀ। ਦੂਜੇ ਦਿਨ ਹਵੇਲੀ ਵਿਚ ਉਹਦੀ ਲਾਸ਼ ਪਈ ਸੀ। ਉਹਨੂੰ ਬਿੱਲੇ ਲਾਉਣ ਵਾਲਾ ਕੌਣ ਸੀ ? ਲੋਕਾਂ ਦੀ ਮੂਰਖਤਾ ਤੇ ਜ਼ਿੱਦ ਦੇਖ ਕੇ ਹੌਲਦਾਰ ਆਪਿਓਂ ਬਾਹਰ ਹੋ ਗਿਆ। ਪਲੇਗ ਦੀ ਆਫ਼ਤ ਟਾਲਣ ਦਾ ਇਕੋ ਉਪਾਅ ਸੀ। ਹੌਲਦਾਰ ਨੇ ਹੁਕਮ ਦਿੱਤਾ—ਗੌੜਨੀ ਦੀ ਹਵੇਲੀ ਨੂੰ ਅੱਗ ਲਾ ਦਿਓ। ਰੁਦਰ ਨੇ ਭਰੀਆਂ ਅੱਖਾਂ ਨਾਲ ਅੱਗ ਲਾਈ। ਪਾਰਵੱਤਵਾ ਦੀ ਲਾਸ਼ ਉਹਦੀ ਹਵੇਲੀ ਨਾਲ ਬਲ ਕੇ ਰਾਖ਼ ਹੋ ਗਈ।

ਲਿੰਗੱਪਾ ਗੌੜ ਪਿੰਡ ਵ੍ਹਿਚ ਸ਼ੁਦਾਈਆਂ ਵਾਂਙ ਫਿਰਦਾ ਸੀ। ਉਹਦੀਆਂ ਹਰਕਤਾਂ ਪਲੇਗ ਤੋਂ ਵਧ ਕੇ ਭਿਆਨਕ ਸਨ। ਇਹ ਜਾਣ ਕੇ ਹੌਲਦਾਰ ਉਹਨੂੰ ਮਿਲਿਆ ਨਹੀਂ ਸੀ। ਲਿੰਗੱਪਾ ਕੁਝ ਖਾਂਦਾ-ਪੀਂਦਾ ਨਹੀਂ ਸੀ। ਉਹ ਹੰਭ ਕੇ ਗੌੜਨੀ ਦੀ ਹਵੇਲੀ ਅੰਦਰ ਆ ਕੇ ਲੰਮਾ ਪੈ ਗਿਆ। ਗਈ ਰਾਤ ਸਾਰਾ ਪਿੰਡ ਖ਼ਾਲੀ ਕਰ ਦਿੱਤਾ ਗਿਆ ਸੀ। ਹਵੇਲੀ ਉਤੇ ਕਬਜ਼ਾ ਕਰਨ ਦਾ ਉਹਦਾ ਲੋਭ ਹਾਲੇ ਗਿਆ ਨਹੀਂ ਸੀ। ਜਦ ਰੁਦਰ ਨੇ ਹਵੇਲੀ ਨੂੰ ਅੱਗ ਲਾਈ ਸੀ, ਤਾਂ ਗੌੜ ਚੀਖ ਪਿਆ ਸੀ "ਹਵੇਲੀ 'ਤੇ ਮੇਰਾ ਕਬਜ਼ਾ ਹੋ ਗਿਐ! ਦਰਵੱਜਾ ਖੋਲ੍ਹੋ।" ਪਰ ਓਦੋਂ ਤਕ ਅੱਗ ਦੀਆਂ ਲਾਟਾਂ ਸਾਰੀ ਹਵੇਲੀ ਵਿਚ ਫੈਲ ਚੁੱਕੀਆਂ ਸਨ । ਲਿੰਗੱਪਾ ਨੂੰ ਬਚਾਉਣਾ ਮੁਸ਼ਕਲ ਸੀ।

ਤਿੰਨ ਦਿਨ ਵਿਚ ਸਾਰਾ ਪਿੰਡ ਖ਼ਾਲੀ ਹੋ ਗਿਆ ਸੀ । ਅੱਧਾ ਪਿੰਡ ਪਲੇਗ ਖਾ ਗਈ ਸੀ ਤੇ ਅੱਧਾ ਕ੍ਰਿਸ਼ਣਾ ਨਦੀ ਦਾ ਪਾਣੀ। ਕੁਝ ਇਕਨਾਂ ਨੂੰ ਅੱਗ ਨੇ ਖਾ ਲਿਆ ਸੀ।

ਮਲੱਪੇ ਨੂੰ ਵਿਸ਼ਵਾਸ ਨਹੀਂ ਆਉਂਦਾ ਸੀ । ਉਹ ਹੌਲਦਾਰ ਨੂੰ ਕਹਿਣ ਲੱਗਾ, "ਪਲੇਗ-ਪਲੂਗ ਦੀ ਗੱਲ ਨਹੀਂ। ਪਹਿਲਾਂ ਕਿਹੜਾ ਹੈਜ਼ਾ ਨਹੀਂ ਸੀ ਫੈਲਿਆ ? ਹੌਲਦਾਰ ਸਾਬ੍ਹ ਇਕ ਗੱਲ ਐ, ਧਰਤੀ ਪਾਪ ਕਦੋਂ ਤਕ ਸਹਾਰਦੀ ? ਪਾਪ ਹੀ ਇਸ ਪਿੰਡ ਨੂੰ ਲੈ ਡੁੱਬੇ, ਸਾਬ੍ਹ।" ਉਹ ਇਹ ਗੱਲ ਕਈ ਵਾਰ ਦੁਹਰਾਉਂਦਾ ਰਿਹਾ ਸੀ।

ਪਰ ਸੱਚੀ ਗੱਲ ਕੀ ਸੀ ?

# 48

ਨਾਗਚੋਤੀ ਦੇ ਤਿਉਹਾਰ ਤੋਂ ਇਕ ਦਿਨ ਪਹਿਲਾਂ ਸ਼ਾਮਰਾਓ ਇੰਦਰਪੁਰ ਆਇਆ ਸੀ। ਉਹ ਪੰਚਮੀ ਮਗਰੋਂ ਸਣੇ ਟੱਬਰ ਪਿੰਡ ਪਰਤਣਾ ਚਾਹੁੰਦਾ ਸੀ, ਪਰ ਜ਼ਰੂਰੀ ਕੰਮ-ਕਾਰ

ਕਰਕੇ ਉਹ ਕੁਝ ਚਿਰ ਹੋਰ ਠਹਿਰ ਗਿਆ ਸੀ। ਜ਼ਿਆਦਾ ਮੀਂਹ ਕਰਕੇ ਉਹਨੂੰ ਪੰਦਰਾਂ ਦਿਨ ਤਕ ਅਟਕਣਾ ਪਿਆ ਸੀ। ਉਹ ਆਉਣ ਬਾਰੇ ਸੋਚਦਾ ਰਿਹਾ ਸੀ ਕਿ ਉਹਨੂੰ ਪਲੇਗ ਦੀ ਖ਼ਬਰ ਮਿਲ ਗਈ। ਪਡਦਈਏ ਨੂੰ ਪਲੇਗ ਦੀ ਖ਼ਬਰ ਸਾਥੇਨਹੱਲੀ ਵਿਚ ਮਿਲੀ। ਉਹਨੇ ਸ਼ੋਲਾਪੁਰ ਦਾ ਰਾਹ ਫੜ ਲਿਆ। ਉਹ ਪਲੇਗ ਤੇ ਪੁਲਸ ਤੋਂ ਬਚਣਾ ਚਾਹੁੰਦਾ ਸੀ।

ਸ਼ੇਸ਼ੱਪਾ ਵਾਰਿਸ ਵਾਲੀ ਅਪੀਲ ਕਰਨ ਬੇਲਗਾਂਵ ਗਿਆ ਹੋਇਆ ਸੀ। ਉਹਨੂੰ ਵੀ ਪਲੇਗ ਦੀ ਖ਼ਬਰ ਓਥੇ ਹੀ ਮਿਲੀ। ਉਹਨੇ ਆਪਣੇ ਕਿਸੇ ਰਿਸ਼ਤੇਦਾਰ ਦਾ ਟਿਕਾਣਾ ਭਾਲ ਲਿਆ ਸੀ ਤੇ ਉਥੇ ਹੀ ਟਿਕ ਗਿਆ।

ਲੱਛਮਣ ਆਪਣੇ ਕੁੜਮਾਂ ਨੂੰ ਮਿਲਣ ਤਾਸਗਾਂਵ ਗਿਆ ਹੋਇਆ ਸੀ। ਵਾਪਸੀ ਉਤੇ ਉਹਨੂੰ ਅਜਰਾਣੀ ਵਿਚ ਪਾਦੱਲੀ ਦੀਆਂ ਖ਼ਬਰਾਂ ਮਿਲੀਆਂ। ਓਥੇ ਪਲੇਗ ਨੇ ਆਖ਼ਰ ਲਿਆਂਦੀ ਹੋਈ ਸੀ। ਪਰ ਇਥੇ ਸਰਕਾਰ ਨੇ ਕਈ ਉਪਾਅ ਪਹਿਲਾਂ ਹੀ ਕਰ ਲਏ ਸਨ। ਲੱਛਮਣ ਜਸਵੰਤਰਾਓ ਦੇ ਘਰ ਠਹਿਰ ਗਿਆ ਸੀ। ਹੁਣ ਖੇਤੀ ਦੀ ਸਾਰੀ ਨਿਗਰਾਨੀ ਇਹਦੇ ਹੱਥ ਹੋਣੀ ਸੀ।

ਪਲੇਗ ਪਹਿਲੀਵਾਰ ਪਈ ਹੋਣ ਕਾਰਣ ਬਹੁਤ ਮੌਤਾਂ ਹੋਈਆਂ ਸਨ। ਇੰਦਰਪੁਰ ਵੀ ਪਲੇਗ ਪਈ ਸੀ। ਪਰ ਮੰਦੇ-ਭਾਗੀਂ ਦਾਦੇ ਨੂੰ ਪਾਦੱਲੀ ਦੀ ਕੋਈ ਖ਼ਬਰਸਾਰ ਨਹੀਂ ਸੀ। ਉਹਨੇ ਪਹਿਲਾਂ ਸੁਣਿਆਂ ਸੀ ਕਿ ਪਾਦੱਲੀ ਵਿਚ ਪਲੇਗ ਪੈ ਗਈ ਹੈ। ਉਹ ਪਿੰਡ ਜਾਣ ਲਈ ਬਹੁਤ ਉਤਾਵਲਾ ਹੋ ਗਿਆ ਸੀ। ਪਰ ਰਾਜਾਸਾਹਬ ਨੇ ਉਹਨੂੰ ਜਾਣ ਨਹੀਂ ਦਿੱਤਾ ਸੀ। ਕੁਝ ਦਿਨਾਂ ਮਗਰੋਂ ਉਹਨੂੰ ਮੌਕਾ ਮਿਲ ਗਿਆ ਗਣੇਸ਼ ਚੌਥੇ ਦੇ ਮੇਲੇ ਵਿਚ ਸ਼ਰੀਕ ਹੋਣ ਲਈ, ਸਾਂਗਲੀ ਦੇ ਰਾਜੇ ਦੇ ਸੱਦੇ ਉਤੇ ਇੰਦਰਪੁਰ ਦਾ ਰਾਜਾ ਗਿਆ ਹੋਇਆ ਸੀ।

ਪਾਦੱਲੀ ਵਿਚ ਦਾਦੇ ਦਾ ਕੌਣ ਸੀ, ਉਹਦੇ ਆਪਣੇ ਪਿਉ ਲੱਛਮਣ ਨੂੰ ਛਡ ਕੇ? ਸ਼ਾਇਦ ਹੁਣ ਲੱਛਮਣ ਵੀ ਪਾਦੱਲੀ ਛਡ ਗਿਆ ਹੋਏਗਾ। ਉਹਨੇ ਓਥੇ ਜਾ ਕੇ ਕੀ ਕਰਨਾ ਸੀ? ਓਥੇ ਉਹ ਜੰਮਿਆ ਸੀ, ਖੇਲ੍ਹ-ਕੁੱਦ ਕੇ ਵੱਡਾ ਹੋਇਆ ਸੀ। ਹੁਣ ਵੀ ਉਦਾਸ ਪਲਾਂ ਵਿਚ ਉਹਨੂੰ ਆਪਣੀ ਜੰਮਣ-ਭੋਇੰ ਯਾਦ ਆਂਦੀ। ਪਾਦੱਲੀ ਛੱਡਿਆਂ ਉਹਨੂੰ ਸਿਰਫ਼ ਡੇਢ ਮਹੀਨਾ ਹੋਇਆ ਸੀ, ਪਰ ਉਹਨੂੰ ਜੁਗੜੇ ਬੀਤ ਗਏ ਲੱਗਦੇ ਸਨ। ਉਹ ਇਕ ਨਜ਼ਰ ਆਪਣਾ ਪਿੰਡ ਦੇਖਣ ਲਈ ਉਤਾਵਲਾ ਸੀ।

ਜ਼ਿੰਮੀਂਦਾਰ ਦੀ ਹਵੇਲੀ, ਬਾਲਾਚਾਰੀਏ ਦਾ ਘਰ, ਅਖਾੜਾ, ਧਰਮਸ਼ਾਲਾ ਦਾਦੇ ਦੀਆਂ ਅੱਖਾਂ ਮੋਹਰੇ ਘੁੰਮ-ਘੁੰਮ ਜਾਂਦੇ ਸਨ। ਤਿੰਨ ਮੀਲ ਦਾ ਪੈਂਡਾ ਬਾਕੀ ਸੀ। ਉਹਦੇ ਪੈਰ ਚਿੱਕੜ ਵਿਚ ਫਸਦੇ ਜਾਂਦੇ ਸੀ। ਉਹ ਹੈਰਾਨ ਸੀ ਕਿ ਨਦੀ ਹਾਲੇ ਤਿੰਨ ਮੀਲ ਦੂਰ ਹੈ। ਪਰ ਇਹ ਖੁੱਭਵਾਂ ਚਿੱਕੜ ਕਿਥੋਂ ਹੋ ਗਿਆ? ਉਹ ਜਾਣ ਗਿਆ ਕਿ ਐਤਕੀਂ ਹੜ੍ਹ ਆਇਆ ਹੋਏਗਾ। ਤਾਂ ਪਿੰਡ ਦਾ ਕੀ ਹਾਲ ਹੋਇਆ ਹੋਏਗਾ? ਹੋਲੱਈਆਂ ਦੀ ਬੀਹੀ ਤਕ ਪਾਣੀ ਪਹੁੰਚ ਗਿਆ ਹੋਏਗਾ। ਕਰੂਬਾਂ ਦੀ ਬੀਹੀ ਦੇ ਆਖ਼ਰੀ ਮੋੜ ਉਤੇ ਰਹਿਣ ਵਾਲੀ ਮੱਲੀ ਦੇ ਘਰ ਵੀ ਪਾਣੀ ਵੜ ਗਿਆ ਹੋਏਗਾ। ਗੌੜਨੀ ਦੀ ਤੇ ਜ਼ਿੰਮੀਂਦਾਰ ਦੀਆਂ ਹਵੇਲੀਆਂ, ਡੇਰਾ, ਗੋਪਾਲਕ੍ਰਿਸ਼ਣ ਦਾ ਮੰਦਰ ਤੇ ਕੁਝ ਬ੍ਰਾਹਮਣਾਂ ਦੇ ਘਰ ਹੀ ਬਚੇ ਹੋਣਗੇ, ਕਿਉਂਕਿ ਇਨ੍ਹਾਂ ਥਾਂਵਾਂ ਦੀ ਪੱਧਰ ਉੱਚੀ ਸੀ। ਪਿੰਡ ਵਿਚੋਂ ਲੋਕ ਬੇੜੀਆਂ ਵਿਚ ਬਹਿ ਕੇ ਨਿਕਲੇ ਹੋਣਗੇ।

ਦਾਦੇ ਨੇ ਆਪਣੀ ਕਲਪਨਾ ਵਿਚ ਪਾਣੀ ਦੀ ਪਰਲੋ ਦਾ ਦ੍ਰਿਸ਼ ਬਣਾ ਲਿਆ ਸੀ। ਦਾਦਾ ਚਿੱਕੜ ਵਿਚ ਧਸਦਾ ਤੁਰਿਆ ਜਾਂਦਾ ਸੀ। ਮਿੱਟੀ ਭਿੱਜ ਕੇ ਬਹੁਤ ਚੀਕਣੀ ਹੋ ਗਈ ਸੀ। ਹੇਠੋਂ ਪੱਥਰੀਲੀ ਜ਼ਮੀਨ ਨਿਕਲ ਆਈ ਸੀ। ਜਿਵੇਂ ਮਾਸ ਗਲ ਗਿਆ ਹੋਵੇ ਤੇ ਹੱਡੀਆਂ ਬਾਕੀ ਰਹਿ ਗਈਆਂ ਹੋਣ। ਨਦੀ ਨੇ ਜ਼ਮੀਨ ਖੇਤੀ ਜੋਗੀ ਰਹਿਣ ਨਹੀਂ ਦਿੱਤੀ ਸੀ।

ਨਦੀ ਦਾ ਪਾਣੀ ਹਾਲੇ ਵੀ ਉਤਰਿਆ ਨਹੀਂ ਸੀ। ਪੱਤਣ ਉਤੇ ਆ ਕੇ ਉਹ ਬੇੜੀ ਦੀ ਉਡੀਕ ਕਰਨ ਲੱਗਾ। ਦੁਪਹਿਰ ਤਕ ਵੀ ਬੇੜੀ ਨਾ ਆਈ, ਉਹ ਦਸ ਵਜੇ ਦਾ ਉਡੀਕ ਕਰੀ ਜਾ ਰਿਹਾ ਸੀ। ਪਿੰਡ ਵਾਲੇ ਪਾਸੇ ਕੋਈ ਜੀਅ ਨਜ਼ਰ ਨਹੀਂ ਆਉਂਦਾ ਸੀ। ਹੁਣ ਉਹਨੂੰ ਸਮਝ ਆਇਆ ਕਿ ਪਲੇਗ ਦਾ ਕੀ ਮਤਲਬ ਹੁੰਦਾ ਹੈ।

ਦਾਦਾ ਬੈਠਾ-ਬੈਠਾ ਅੱਕ ਗਿਆ। ਉਹ ਕਿਸੇ ਘੜੀ ਪਿੰਡ ਪਹੁੰਚਣਾ ਚਾਹੁੰਦਾ ਸੀ। ਉਹਨੇ ਮਜਬੂਰ ਹੋ ਕੇ ਧੋਤੀ ਸਿਰ ਉਤੇ ਬੰਨ੍ਹੀ ਤੇ ਨਦੀ ਵਿਚ ਕੁੱਦ ਪਿਆ। ਨਦੀ ਦੀ ਧਾਰ ਦਾਦੇ ਵਰਗੇ ਬੰਦੇ ਨੂੰ ਵੀ ਠਾਰ ਰਹੀ ਸੀ। ਉਹ ਜਿਉਂ-ਜਿਉਂ ਹੱਥ ਮਾਰਦਾ,ਉਹਨੂੰ ਲੱਗਦਾ ਉਹ-ਪਾਦੱਲੀ ਤੋਂ ਹੋਰ ਦੂਰ ਹੁੰਦਾ ਜਾਂਦਾ ਹੈ। ਉਹਨੂੰ ਲੱਗਣ ਲੱਗਾ ਕਿ ਕੋਈ ਉਹਨੂੰ ਲੱਕ ਤੋਂ ਫੜ੍ਹ ਕੇ ਆਪਣੀ ਵਲ ਖਿੱਚ ਰਿਹਾ ਹੈ। ਉਹਨੇ ਸਾਰਾ ਤਾਣ ਲਾ ਕੇ ਤੈਰਨ ਦੀ ਕੋਸ਼ਿਸ਼ ਕੀਤੀ। ਪਰ ਕੋਈ ਚਾਰਾ ਨਾ ਚੱਲਿਆ। ਉਹ ਹੰਭ ਕੇ ਡੁੱਬ ਮਰਨ ਨੂੰ ਮੂਰਖਤਾ ਸਮਝਦਾ ਸੀ। ਸੋ ਹੁਣ ਉਹ ਵਹਿਣ ਦੇ ਨਾਲ-ਨਾਲ ਤੈਰਨ ਲੱਗਾ। ਦੋ ਮੀਲ ਦੂਰ ਜਾ ਕੇ ਉਹ ਹਾਵਨੂਰ ਦੇ ਪੱਤਣ ਉਤੇ ਕੰਢੇ ਲੱਗਾ।

ਹਾਵਨੂਰੋਂ ਪਾਦੱਲੀ ਪਹੁੰਚਦਿਆਂ ਸ਼ਾਮ ਦੇ ਪੰਜ ਵੱਜ ਗਏ ਸਨ। ਉਹਨੇ ਸੋਚਿਆ ਸੀ ਕਿ ਉਹ ਧਰਮਸਾਲਾ ਪੁੱਜ ਕੇ ਬੀੜੀ ਪੀਂਦੇ ਮਲੱਪੇ ਨਾਲ ਬੈਠ ਕੇ ਮਿੱਠੀਆਂ-ਮਿੱਠੀਆਂ ਗੱਲਾਂ ਕਰੇਗਾ। ਪਰ ਓਥੇ ਕੋਈ ਨਹੀਂ ਸੀ। ਧਰਮਸ਼ਾਲਾ ਕੂੜੇ ਨਾਲ ਭਰੀ ਹੋਈ ਸੀ। ਖੁਰਕ ਖਾਧਾ ਕੁੱਤਾ ਬੈਠਾ ਉਂਘਲਾ ਰਿਹਾ ਸੀ। ਪਿੰਡ ਦੇ ਦਰਵਾਜ਼ੇ ਉਤੇ ਵੀ ਕੋਈ ਜਣਾ ਨਜ਼ਰ ਨਾ ਆਇਆ।

ਸਾਰਾ ਪਿੰਡ ਸੁੰਞਾ ਪਿਆ ਸੀ। ਉਹਨੇ ਆਪਣੇ ਘਰ ਨੂੰ ਵੱਡਾ ਸਾਰਾ ਤਾਲਾ ਲੱਗਾ ਦੇਖਿਆ। ਉਹ ਹਰ ਪਾਸੇ ਭੀੜੇ ਹੋਏ ਦਰਵਾਜ਼ੇ ਦੇਖਦਾ। ਖੰਭ ਫੜਫੜਾਉਂਦੀ ਚਾਮਚੜਿਕ ਵਾਂਙ ਦਾਦੇ ਦੇ ਮਨ ਵਿਚ ਨਿਰਾਸਤਾ ਤੇ ਉਦਾਸੀ ਨੇ ਖੰਭ ਫੜਫੜਾਏ।

ਫੇਰ ਉਹਨੇ ਬਾਲਾਚਾਰੀਏ ਦੇ ਘਰ ਵਲ ਮੂੰਹ ਕੀਤਾ, ਕਿਉਂਕਿ ਉਹ ਤਾਂ ਘਰੋਂ ਕਿਤੇ ਜਾਣ ਵਾਲਾ ਨਹੀਂ ਸੀ। ਉਹਦੇ ਘਰ ਦਾ ਬਾਰ ਖੁਲ੍ਹਾ ਸੀ। ਉਹਨੇ ਵਿਹੜੇ ਵਿਚ ਖੜ੍ਹੋ ਕੇ ਹਾਕ ਮਾਰੀ, "ਆਚਾਰੀਆ ਜੀ, ਆਚਾਰੀਆ ਜੀ!" ਅੱਗੋਂ ਕੋਈ ਜਵਾਬ ਨਾ ਮਿਲਿਆ। ਉਹ ਜੁੱਤੀ ਲਾਹ ਕੇ ਅੰਦਰ ਗਿਆ। ਸਾਰਾ ਘਰ ਵੀਰਾਨ ਪਿਆ ਸੀ।

ਦਾਦੇ ਨੂੰ ਆਪਣੀ ਹੀ ਆਵਾਜ਼ ਤੋਂ ਡਰ ਲਗਣ ਲੱਗਾ। ਉਹਨੇ ਘਰ ਦੀ ਹਰ ਨੁੱਕਰ ਛਾਣ ਮਾਰੀ। ਪੂਜਾ-ਗ੍ਰਿਹ ਵਿਚ ਆਚਾਰੀਏ ਦੀ ਮ੍ਰਿਗਛਾਲ ਪਈ ਸੀ। ਉਹਦੇ ਉਪਰ ਰੁਦਰਾਖ ਦੀ ਮਾਲਾ ਪਈ ਸੀ। ਗੀਤਾ ਖੁਲ੍ਹੀ ਹੋਈ ਸੀ। ਉਹਦੇ ਉਤੇ ਧੂੜ ਜੰਮੀ ਹੋਈ ਸੀ। ਭਗਵਾਨ ਦੇ ਸਾਹਮਣੇ ਪਏ ਦੀਵੇ ਵਿਚ ਮਿੱਟੀ ਪਈ ਸੀ, ਜਿਹਨੇ ਤੇਲ ਜੀਰ ਲਿਆ ਸੀ।

ਦਾਦਾ ਮੱਥੇ ਉਤੇ ਹੱਥ ਧਰ ਕੇ ਬੈਠ ਗਿਆ। ਉਹ ਇਹੋ ਸਭ ਕੁਝ ਦੇਖਣ ਇਥੇ

ਆਇਆ ਸੀ ? ਸੁੰਵੇ ਘਰ, ਸੁੰਨੀਆਂ ਗਲੀਆਂ ਤੇ ਉੱਜੜਿਆ ਵੀਰਾਨ ਪਿੰਡ ? ਆਚਾਰੀਏ ਦਾ ਘਰ ਇੰਜ ਲਗਦਾ ਸੀ ਕਿ ਹੁਣੇ-ਹੁਣੇ ਡਾਕੂ ਡਾਕਾ ਮਾਰ ਕੇ ਗਏ ਸਨ। ਦਾਦੇ ਨੂੰ ਕੁਝ ਅਹੁੜ ਨਹੀਂ ਰਿਹਾ ਸੀ। ਉਹ ਬੇਹੱਦ ਪ੍ਰੇਸ਼ਾਨ ਸੀ।

ਉਹ ਗੌੜਨੀ ਦੀ ਹਵੇਲੀ ਵਲ ਤੁਰ ਪਿਆ। ਸੂਰਜ ਡੁੱਬ ਚੁੱਕਾ ਸੀ, ਤੇ ਅਨ੍ਹੇਰਾ ਡੂੰਘਾ ਹੋਈ ਜਾਂਦਾ ਸੀ। ਗੌੜਨੀ ਦੀ ਸੜ ਚੁੱਕੀ ਹਵੇਲੀ ਦੇਖਕੇ ਉਹਨੂੰ ਇਤਬਾਰ ਨਾ ਆਇਆ। ਉਹਦੀਆਂ ਅੱਖਾਂ ਭਰ ਆਈਆਂ। ਪਾਦੱਲੀ ਨੂੰ ਇਹ ਕੀ ਹੋ ਗਿਆ ਸੀ ? ਇਹੀ ਸੋਚਦਾ ਉਹ ਜ਼ਿਮੀਂਦਾਰ ਦੀ ਹਵੇਲੀ ਵਲ ਤੁਰ ਪਿਆ। ਉਹਨੂੰ ਆਪਣੇ ਕਦਮਾਂ ਦੀ ਆਵਾਜ਼ ਤੋਂ ਡਰ ਆ ਰਿਹਾ ਸੀ। ਇਸ ਦਰਵਾਜ਼ੇ ਉਤੇ ਵੀ ਤਾਲਾ ਲੱਗਾ ਹੋਇਆ ਸੀ। ਫੇਰ ਉਹ ਡੇਰੇ ਵਲ ਚਲ ਪਿਆ। ਉਹਨੇ ਸੋਚਿਆ ਕਿ ਪਡਦਈਆ ਇਕ ਵਾਰ ਮਿਲ ਜਾਏ।

ਪਰ ਇਥੇ ਵੀ ਓਹੀ ਹਾਲ ਸੀ। ਡੇਰੇ ਦੇ ਸਾਰੇ ਦਰਵਾਜ਼ੇ ਖੁਲ੍ਹੇ ਹੋਏ ਸਨ। ਉਹ ਥੱਕ-ਹਾਰ ਕੇ ਪੌੜੀਆਂ ਉਤੇ ਬੈਠ ਗਿਆ। ਉਹਨੂੰ ਅੱਜ ਪਤਾ ਲੱਗਾ ਸੀ ਕਿ ਪਲੇਗ ਕੀ ਹੁੰਦੀ ਹੈ ? ਉਹਨੂੰ ਬਚਪਨ ਵਿਚ ਸੁਣੀ ਬਾਤ ਯਾਦ ਆਈ—ਇਕ ਸੀ ਸ਼ਹਿਰ। ਕਹਿੰਦੇ ਸੀ ਕਿ ਓਥੋਂ ਦੇ ਰਾਜੇ ਦੇ ਪਾਪਾਂ ਕਰਕੇ ਸਾਰਾ ਪਿੰਡ ਸਰਾਪਿਆ ਗਿਆ ਸੀ। ਕਿਸੇ ਹੋਰ ਥਾਂ ਦਾ ਰਾਜ ਕੁਮਾਰ ਉਸ ਪਿੰਡ ਵਿਚ ਆਇਆ। ਦੁਪਹਿਰ ਦਾ ਵੇਲਾ ਸੀ। ਬਾਜ਼ਾਰ, ਕਿਲ੍ਹਾ, ਬਾਗ਼-ਬਗੀਚੇ, ਮਹਿਲ-ਮਾੜੀਆਂ ਸਭ ਕੁਝ ਸਨ; ਪਰ ਲੋਕ ਨਹੀਂ ਸਨ। ਰਾਜ ਕੁਮਾਰ ਇਹ ਦੇਖ ਕੇ ਬਹੁਤ ਉਦਾਸ ਹੋਇਆ। ਸ਼ਾਮ ਹੋ ਗਈ। ਫੇਰ ਰਾਤ ਪੈ ਗਈ। ਉਹ ਵਾਪਸ ਜਾਣ ਲੱਗਿਆਂ ਰਾਜੇ ਦੇ ਮਹਿਲਾਂ ਵਲ ਗਿਆ। ਪਰ ਇਹ ਕੀ ? ਅਨ੍ਹੇਰਾ ਹੋਣ ਸਾਰ ਮੰਦਰ ਦੇ ਟੱਲ ਵੱਜਣ ਲੱਗੇ, ਬਾਜ਼ਾਰ ਵਿਚ ਬੱਤੀਆਂ ਜਗ ਪਈਆਂ। ਪਹਿਨੇ-ਪਚਰੇ ਲੋਕ ਬਾਜ਼ਾਰਾਂ ਵਿਚ ਘੁੰਮਣ ਲੱਗੇ। ਕਿਲ੍ਹੇ ਵਲੋਂ ਤੁਰਹੀ ਦੀ ਆਵਾਜ਼ ਆਈ। ਰਾਜੇ ਦੇ ਮਹਿਲ ਵਿਚੋਂ ਸਜਿਆ ਹੋਇਆ ਰੱਥ ਨਿਕਲਿਆ। ਉਸ ਰੱਥ ਵਿਚ ਰਾਜਾ ਬੈਠਾ ਸੀ। ਉਹਦੇ ਅੱਗੇ ਸੈਨਿਕ ਸਨ। ਰਾਜਕੁਮਾਰ ਇਹ ਸਭ ਕੁਝ ਦੇਖ ਕੇ ਅਚੰਭੇ ਵਿਚ ਪੈ ਗਿਆ। ਉਹ ਰਾਹ ਜਾਂਦੇ ਨੌਜਵਾਨ ਨੂੰ ਪੁੱਛਦਾ, "ਇਹ ਕੀ ਹੋ ਰਿਹੈ ?" ਤਾਂ ਉਹਨੂੰ ਪਤਾ ਲੱਗਾ ਕਿ ਇਹ ਸ਼ਹਿਰ ਸਵੇਰ ਨੂੰ ਮਰ ਜਾਂਦਾ ਹੈ ਤੇ ਰਾਤ ਨੂੰ ਫੇਰ ਜੀਉਂ ਉੱਠਦਾ ਹੈ। ਰਾਜੇ ਦੇ ਪਾਪਾਂ ਕਰਕੇ ਹੀ ਇਹ ਕੁਝ ਹੋ ਰਿਹਾ ਸੀ। ਜੋ ਵੀ ਹੁੰਦਾ ਸੀ, ਉਹ ਰਾਤ ਬੀਤ ਜਾਣ ਤੋਂ ਪਹਿਲਾਂ-ਪਹਿਲਾਂ ਹੁੰਦਾ ਸੀ। ਉਹ ਨੌਜਵਾਨ ਵੀ ਬੜਾ ਘਬਰਾਇਆ ਹੋਇਆ ਸੀ। ਉਹਨੇ ਆਪਣੀ ਪ੍ਰੇਮਿਕਾ ਨੂੰ ਮਿਲਣਾ ਸੀ, ਸਵੇਰ ਹੋਣ ਤੋਂ ਪਹਿਲਾਂ-ਪਹਿਲਾਂ। ਉਹ ਰਾਜਕੁਮਾਰ ਸਾਰੀ ਰਾਤ ਉਸ ਸ਼ਹਿਰ ਵਿਚ ਘੁੰਮਦਾ ਰਿਹਾ। ਜੋ ਉਸ ਨੌਜਵਾਨ ਨੇ ਦੱਸਿਆ, ਉਹ ਹਰਫ਼-ਬ-ਹਰਫ਼ ਠੀਕ ਸੀ। ਸੂਰਜ ਦੀਆਂ ਪਹਿਲੀਆਂ ਕਿਰਣਾਂ ਨਾਲ ਹੀ ਸਾਰੀ ਰੌਣਕ ਛੂਮੰਤਰ ਹੋ ਗਈ। ਲੋਕ ਗ਼ਾਇਬ ਹੋ ਗਏ।

ਦਾਦੇ ਨੂੰ ਜਾਪਿਆ ਕਿ ਪਾਦੱਲੀ ਨੂੰ ਵੀ ਇਹੋ ਸਰਾਪ ਹੈ। ਪਲੇਗ ਓਸੇ ਪਾਪ ਦਾ ਫਲ ਸੀ। ਕਿਤੇ ਰਾਤ ਨੂੰ ਕੋਈ ਜੀਅ ਨਜ਼ਰ ਆ ਜਾਏ ?

ਪਾਦੱਲੀ ਦੀ ਹਾਲਤ ਓਸ ਸ਼ਹਿਰ ਨਾਲੋਂ ਵੀ ਭੈੜੀ ਸੀ। ਉਸ ਬਾਤ ਵਿਚ ਘਟੋ-ਘਟ ਸ਼ਹਿਰ ਰਾਤ ਨੂੰ ਤਾਂ ਜਿਉਂ ਪੈਂਦੇ ਸਨ। ਪਰ ਇਥੋਂ ਦੀ ਰਾਤ ਦਿਨ ਨਾਲੋਂ ਵੀ ਵਧ ਭਿਆਨਕ ਸੀ। ਦਾਦੇ ਨੇ ਸੋਚਿਆ ਕਿ ਕੋਈ ਟੂਣਾ ਕਰ ਗਿਆ ਹੈ; ਲੋਕ ਮਰੇ ਨਹੀਂ। ਉਹਦੀਆਂ

ਅੱਖਾਂ ਕੁਝ ਵੀ ਦੇਖ ਨਹੀਂ ਰਹੀਆਂ।

ਉਹਨੂੰ ਰੋਟੀ ਦਾ ਫ਼ਿਕਰ ਨਹੀਂ ਸੀ । ਉਹਨੂੰ ਰੋਟੀ ਖਾਣ ਦਾ ਖ਼ਿਆਲ ਤਕ ਨਹੀਂ ਆਇਆ ਸੀ । ਉਹਨੂੰ ਨੀਂਦ ਆਈ ਹੋਈ ਸੀ। ਉਹ ਆਚਾਰੀਏ ਦੇ ਦਲਾਨ ਵਿਚ ਕੰਬਲ ਵਿਛਾ ਕੇ ਸੌਂ ਗਿਆ।

ਉੱਲੂ ਬੋਲਣ ਲੱਗੇ। ਪਰ ਕੁੱਤੇ ਭੌਂਕਦੇ ਨਹੀਂ ਸਨ। ਅੱਧੀ ਰਾਤ ਦਾ ਸੰਘਣਾ ਅਨ੍ਹੇਰਾ ਸੀ। ਦੂਰੋਂ ਲੋਕ ਦੇ ਖਹਿਬੜਨ ਦੀ ਆਵਾਜ਼ ਆਈ। ਗੱਲਾਂ ਸਪੱਸ਼ਟ ਨਹੀਂ ਸਨ। ਥੋਹੜੇ ਚਿਰ ਮਗਰੋਂ ਚੌਕੀਦਾਰ ਮਲੱਪਾ ਨੱਠਾ ਆਇਆ । ਉਹਨੇ ਆਖਿਆ, "ਦਾਦਾ, ਉਠ ਲਿੰਗੱਪੇ ਨੇ ਗੌੜਾਂ ਦੇ ਦਾਣੇ ਲੁੱਟ ਲਏ । ਉਠ ਦਾਦਾ ।" ਉਹਨੇ ਇਹ ਵੀ ਕਿਹਾ ਕਿ ਗੌੜਨੀ ਨੇ ਬੁਲਾ ਦਆ ਹੈ। ਦਾਦੇ ਨੇ ਕਿਹਾ, "ਓਏ ਗੌੜਨੀ ਦੀ ਹਵੇਲੀ ਕਦੋਂ ਦੀ ਸੜ ਕੇ ਸੁਆਹ ਹੋ ਗਈ। ਹੁਣ ਗੌੜਨੀ ਕਿਥੇ ?" ਮਲੱਪੇ ਨੇ ਘਬਰਾਹਟ ਵਿਚ ਕਿਹਾ, "ਆਪ ਚੱਲ ਕੇ ਦੇਖ ਲੈ। ਆਪੇ ਸਮਝ ਜਾਏਂਗਾ।"

ਦਾਦਾ ਉਠ ਕੇ ਉਹਦੇ ਪਿੱਛੇ-ਪਿੱਛੇ ਤੁਰ ਪਿਆ। ਪਾਰਵਤੱਵਾ ਨੇ ਸੈਨਤ ਨਾਲ ਦਾਦੇ ਨੂੰ ਅਦਰ ਸੱਦਿਆ। ਉਹ ਰੋਂਦੀ ਬੋਲੀ, "ਦਾਦਾ, ਲਿੰਗੱਪੇ ਨੇ ਮੇਰਾ ਘਰ ਮਿੱਟੀ 'ਚ ਰੋਲ ਦਿੱਤਾ। ਰੱਬ ਨੇ ਤੈਨੂੰ ਬਚਾ ਲਿਆ । ਇਸ ਕਰਕੇ ਤੈਨੂੰ ਕੁਸ਼ ਹੋਇਆ ਨਹੀਂ। ਮੇਰੇ ਕਰਮਾਂ ਦਾ ਫਲ ਮੈਨੂੰ ਮਿਲ਼ ਗਿਆ। ਦੇਖ ਕੀ ਕੁਸ਼ ਹੋ ਗਿਆ ।" ਇਹ ਸੁਣਨ ਸਾਰ ਦਾਦੇ ਨੂੰ ਲਿੰਗੱਪੇ ਉਤੇ ਗੁੱਸਾ ਆ ਗਿਆ। ਦਾਦਾ ਗ਼ੁੱਸੇ ਵਿਚ ਖੌਲਦਾ ਉਠਿਆ ਤੇ ਕਿਹਾ, "ਜਦੋਂ ਤਕ ਤੇਰਾ ਇਹ ਪੁਤ ਜੀਉਂਦੈ, ਤੂੰ ਫ਼ਿਕਰ ਨਾ ਕਰੀਂ । ਮੈਂ ਏਸ ਲਿੰਗੱਪੇ ਨਾਲ ਹੁਣੇ ਦੋ ਹੱਥ ਕਰਦਾਂ।" ਤੇ ਲਿੰਗੱਪਾ ਸਾਹਮਣੇ ਖੜ੍ਹਾ ਕਹਿ ਰਿਹਾ ਸੀ, "ਓਏ ਕੀ ਦੇਖਦੈਂ ? ਹਵੇਲੀ ਤੇ ਮੇਰਾ ਕਬਜ਼ਾ ਹੋ ਗਿਐ।" ਇਹ ਆਖ ਕੇ ਉਹ ਦਾਦੇ ਉਤੇ ਝਪਟਿਆ। ਉਹਨੂੰ ਰੋਕਣ ਦੀ ਦਾਦੇ ਵਿਚ ਹਿੰਮਤ ਨਹੀਂ ਸੀ। ਦਾਦਾ ਡਿੱਗ ਪਿਆ। ਜੈਨ ਜਿਨੱਪਾ ਆ ਗਿਆ। ਉਹਨੇ ਦਾਦੇ ਨੂੰ ਹੱਥ ਫੜ ਕੇ ਉਠਾਇਆ, "ਦਾਦਾ ਉਠ। ਤੇਰੀ ਭੈਣ ਚਿਮਣਾ ਡੇਰੇ 'ਚ ਮਰੀ ਪਈ ਐ।"

ਦਾਦਾ ਘਬਰਾ ਕੇ ਉਠ ਪਿਆ। ਪੱਛੋਂ ਦੀ ਹਵਾ ਦਾ ਬੁੱਲਾ ਖਾ ਕੇ ਉਹਦੀ ਪਸੀਨੇ ਨਾਲ ਤਰ ਦੇਹ ਕੰਬ ਗਈ। ਉਹਨੇ ਅੱਖਾਂ ਮਲ ਕੇ ਚਾਰੇ ਪਾਸੇ ਦੇਖਿਆ। ਅਨ੍ਹੇਰੇ ਵਿਚ ਕੁਝ ਨਹੀਂ ਦਿਸਦਾ ਸੀ। ਉਹਨੂੰ ਪਤਾ ਨਹੀਂ ਲਗਦਾ ਸੀ ਕਿ ਇਹ ਸੁਪਨਾ ਸੀ ਜਾਂ ਕੋਈ ਟੂਣਾ। ਉਲੂ ਫੇਰ ਬੋਲਿਆ। ਉਹਨੇ ਸੋਚਿਆ ਰਾਜਾ ਸਾਹਬ ਦੇ ਬਗੀਚੇ ਵਿਚ ਜਾਣ ਬਾਰੇ, ਸ਼ਾਇਦ ਓਥੇ ਕੋਈ ਮਿਲ ਜਾਏ।

ਰਾਤ ਬਾਕੀ ਸੀ। ਦਾਦੇ ਨੇ ਬਗੀਚੇ ਵਾਲੀ ਝੁੱਗੀ ਦੇ ਕੋਲ ਜਾ ਕੇ ਹਾਕ ਮਾਰੀ। ਅੰਦਰੋਂ ਕਿਸੇ ਨੇ ਪੁਛਿਆ "ਕੌਣ ?" ਦਾਦਾ ਆਪਣਾ ਨਾਂ ਦੱਸ ਕੇ ਝੁੱਗੀ ਅੰਦਰ ਗਿਆ। ਕਰਿਅੱਪਾ ਲੰਮਾ ਪਿਆ ਸੀ। ਉਹ ਦਾਦੇ ਦੇ ਗਲ ਲਗ ਕੇ ਰੋ ਪਿਆ। ਫੇਰ ਉਹਨੇ ਸਾਰੀ ਕਹਾਣੀ ਸੁਣਾਈ।

ਦਾਦੇ ਦਾ ਲਹੂ ਉਬਾਲੇ ਖਾ ਰਿਹਾ ਸੀ ਉਹਨੇ ਇੰਨਾ ਹੀ ਪੁਛਿਆ, "ਤਾਂ ਉਹ ਬੱਚਾ ਕਿਥੇ ਐ ?"

"ਮੱਲੀ ਕੋਲ। ਪਰ ਉਨ੍ਹਾਂ ਦੀ ਬੀਹੀ 'ਚ ਵੀ ਪਾਣੀ ਫਿਰਦੈ। ਚੰਨਾ ਉਨ੍ਹਾਂ ਨੂੰ ਲੈ ਕੇ 'ਸੋਲੱਪੁਰ' ਚਲਾ ਗਿਐ। ਸੁਣਿਐ ਓਥੇ ਉਹਦੀ ਭੂਆ ਦੀ ਧੀ ਰਹਿੰਦੀ ਐ। ਜੇ ਬੱਚਾ ਜੀਉਂਦਾ

ਹੋਇਆ ਤਾਂ ਓਥੇ ਹੀ ਹੋਊਗਾ।"

ਜਦ ਦਾਦੇ ਨੇ ਆਚਾਰੀਏ ਦੇ ਰੁੜ੍ਹ ਜਾਣ ਦੀ ਗੱਲ ਸੁਣੀ, ਤਾਂ ਉਹਦੀਆਂ ਅੱਖਾਂ ਅੱਗੇ ਅਨ੍ਹੇਰਾ ਛਾ ਗਿਆ। "ਕਿੰਨਾ ਨੇਕ, ਧਰਮਾਤਮਾ ਬੰਦਾ ਸੀ। ਇਹੋ ਜਿਹੇ ਬੰਦੇ ਦੀ ਕੁਵੇਲੇ ਦੀ ਮੌਤ ?" ਦਾਦੇ ਦਾ ਦੁੱਖ ਉਹਦੇ ਬੋਲਾਂ ਵਿਚ ਸੀ।

"ਭਰਾਵਾ ਸਮਝ ਲੈ, ਏਸ ਬਮਾਰੀ 'ਚ ਜੋ ਵੀ ਗਿਆ, ਓਹੀ ਭਗਵਾਨ ਸੀ। ਹੁਣ ਦੇਖਦਾ ਨਹੀਂ। ਖੇਤਾਂ 'ਚ ਬੀ ਸੁੱਟਣ ਵਾਲਾ ਕੋਈ ਨਹੀਂ। ਸਾਰੇ ਐਦਾਂ ਹੀ ਪਏ ਰਹਿਣਗੇ। ਕੁਸ਼ ਵਾਰੇ ਸਵਾਰੇ ਵੀ ਸੀਗੇ। ਸਾਰਾ ਕੁਝ ਵੱਤਰ 'ਤੇ ਸੀ। ਫੇਰ ਮੀਂਹ ਆ ਗਿਆ, ਫੇਰ ਆਹ ਪਲੇਗ। ਕਿਹੜਾ ਮਰਿਆ ਤੇ ਕਿਹੜਾ ਰਹਿ ਗਿਆ—ਕੁਸ਼ ਪਤਾ ਨਹੀਂ। ਕੁਸ਼ ਤਾਂ ਪਲੇਗ ਦੇ ਡਰ ਨਾਲ ਹੀ ਮਰ ਗਏ। ਪੁਲਸ ਸਾਰਿਆਂ ਨੂੰ ਘਰਾਂ 'ਚੋਂ ਕਢੀ ਜਾਂਦੀ ਸੀ। ਜਿਹੜਾ ਵੀ ਬਚਿਆ, ਉਹ ਤਾਂ ਆਪਣੇ ਸਾਕਾਂ ਕੋਲ ਚਲੇ ਗਿਆ। ਹੁਣ ਕੀ ਰਹਿ ਗਿਆ ਏਸ ਜ਼ਿੰਦਗੀ 'ਚ ? ਤੂੰਹੀਓ ਦੱਸ ਦਾਦਾ।" ਕਰਿਅੱਪੇ ਨੇ ਪੁਛਿਆ।

ਦਾਦਾ ਹੋਰ ਬੜਾ ਕੁਝ ਜਾਣਨਾ ਚਾਹੁੰਦਾ ਸੀ, ਪਰ ਉਹ ਪੁਛ ਨਾ ਸਕਿਆ। ਤਾਂ ਵੀ ਉਹਨੇ ਗੱਲ ਅੱਗੇ ਤੋਰਨ ਲਈ ਪੁੱਛਿਆ, "ਤੂੰ ਕਿੱਦਾਂ ਬਚਿਆ ਰਹਿ ਗਿਆ ?"

ਕਰਿਅੱਪਾ ਇਕ ਵਾਰ ਖੰਘਿਆ। ਫੇਰ ਸਿਰ ਨੂੰ ਝਟਕ ਕੇ ਕਹਿੰਦਾ, "ਭਰਾਵਾ, ਇਹ ਜਾਣ ਕੇ ਕੀ ਕਰੇਂਗਾ ? ਹਾਂ ਤੇ ਮੈਂ ਸਾਧ ਨਾਲ ਸਾਥੇਨਹੱਲੀ ਚਲੇ ਗਿਆ ਸੀ। ਏਸ ਲਈ ਬਚ ਗਿਆ। ਚਿਮਣਾ ਦੀ ਖਬਰ ਸੁਣ ਕੇ ਸਾਧ ਤਾਂ ਸੋਲੱਪੁਰ ਬਗ ਗਿਆ। ਤੇ ਮੈਂ ਇਧਰ ਆ ਗਿਆ। ਰਾਹ 'ਚ ਆਪਣੇ ਟੱਬਰ-ਟੀਹਰ ਨਾਲ ਬੀਜਾਪੁਰ ਜਾਂਦਾ ਕਾਸਮ ਮਿਲ ਗਿਆ। ਉਹ ਮੈਨੂੰ ਕਹਿੰਦਾ-ਓਏ, ਤੈਂ ਪਿੰਡ ਜਾ ਕੇ ਕੀ ਲੈਣੈ ? ਜੇ ਜਾਨ ਪਿਆਰੀ ਐ ਤਾਂ ਬਾਗ ਵਾਲੀ ਝੁੱਗੀ 'ਚ ਜਾ ਰਹੀਂ। ਉਹਨੇ ਇਹ ਵੀ ਦੱਸਿਆ ਕਿ ਮੇਰਾ ਸਾਰਾ ਟੱਬਰ ਤਾਂ ਪਲੇਗ ਦੇ ਲੇਖੇ ਲੱਗ ਗਿਆ। ਤੇ ਮੈਂ ਇਥੇ ਆ ਗਿਆਂ। ਰੋਜ਼ ਲੋਕਾਂ ਨੂੰ ਪਿੰਡ ਛਡ ਕੇ ਜਾਂਦੇ ਦੇਖੀ ਦਾ ਸੀ। ਮੇਰੀਆਂ ਅੱਖਾਂ ਅਗੇ ਪਿੰਡ ਉਜੜਿਐ। ਜਾਣਾ ਮੈਂ ਵੀ ਆ, ਪਰ ਮਾਲਕ ਦਾ ਲੂਣ ਖਾਧਾ ਹੋਇਐ। ਉਹਦੀ ਫ਼ਸਲ ਦੀ ਰਾਖੀ ਬੈਠਾਂ। ਇਹ ਦੇਹ ਵੀ ਕਿਸੇ ਦਿਨ ਮਿੱਟੀ ਹੋ ਜਾਊ। ਮੇਰਾ ਹੁਣ ਕੌਣ ਰਹਿ ਗਿਆ ? ਨਾ ਤੀਵੀਂ, ਨਾ ਬੱਚੇ। ਜਿਹਾ ਸਾਧ ਦਾ ਡੇਰਾ, ਤਿਹਾ ਮਾਲਕ ਦਾ ਬਗ਼ੀਚਾ, ਕਿਤੇ ਵੀ ਰਵ੍ਹਾਂ।" ਕਰਿਅੱਪੇ ਨੇ ਡੂੰਘਾ ਹਉਕਾ ਭਰਿਆ।

ਦੋਹਵੇਂ ਚੁੱਪ ਨਹੀਂ ਰਹਿਣਾ ਚਾਹੁੰਦੇ ਸਨ। ਦਾਦਾ, ਮੁੜ-ਮੁੜ ਕੋਈ ਗੱਲ ਪੁੱਛ ਲੈਂਦਾ। ਪਾਰਵਤੱਵਾ ਦਾ ਚਲ ਵੱਸਣਾ, ਉਹਨੂੰ ਹਵੇਲੀਓਂ ਬਾਹਰ ਕਢਣ ਦੀ ਸਾਰੀ ਨਾਕਾਮ ਕੋਸ਼ਿਸ਼, ਫੇਰ ਹਵੇਲੀ ਵਿਚ ਅੱਗ ਦਾ ਲਗਣਾ, ਡੇਰੇ ਵਿਚ ਹੋਈਆਂ ਕਰਤੂਤਾਂ, ਚਿਮਣਾ ਦੀ ਖ਼ੁਦਕਸ਼ੀ, ਬਾਲਾਚਾਰੀਏ ਦਾ ਰੁੜ੍ਹ ਜਾਣਾ—ਇਹ ਸਾਰੀਆਂ ਘਟਨਾਵਾਂ ਉਹਦੀਆਂ ਅੱਖਾਂ ਅਗੇ ਵਾਰ-ਵਾਰ ਘੁੰਮਦੀਆਂ ਜਾਂਦੀਆਂ ਸਨ। ਜੋ ਵੀ ਮਰਿਆ, ਉਹ ਉਹਦਾ ਆਪਣਾ ਲਗਦਾ ਸੀ। ਦਾਦਾ ਆਪਣੀ ਸੂਰਮਗਤੀ ਦੀਆਂ ਗੱਲਾਂ ਯਾਦ ਕਰ ਰਿਹਾ ਸੀ। ਜੋ ਕੁਝ ਵੀ ਵਾਪਰਿਆ ਸੀ, ਉਹ ਉਹਨੂੰ ਯਾਦ ਆ ਰਿਹਾ ਸੀ।

ਸਵੇਰ ਹੋਣ ਤਕ ਉਹ ਗੱਲੀਂ ਜੁੱਟੇ ਰਹੇ। ਕਰਿਅੱਪੇ ਨੂੰ ਤਾਂ ਇਕਲਾਪਾ ਖਾ ਰਿਹਾ ਸੀ। ਅੱਜ ਉਹਨੂੰ ਦਾਦਾ ਗੱਲਾਂ ਕਰਨ ਲਈ ਖ਼ਜ਼ਾਨੇ ਵਾਂਙ ਮਿਲਿਆ ਸੀ।

ਦਾਦਾ ਇੰਦਰਪੁਰ ਜਾਣ ਤੋਂ ਪਹਿਲਾਂ ਇਕ ਵਾਰ ਹੋਰ ਸਾਰੇ ਪਿੰਡ ਨੂੰ ਅੱਖਾਂ ਵਿਚ

ਭਰ ਲੈਣਾ ਚਾਹੁੰਦਾ ਸੀ । ਉਹ ਕਰਿਅੱਪੇ ਨੂੰ ਨਾਲ ਲੈ ਕੇ ਪਿੰਡ ਵਲ ਨਿਕਲ ਤੁਰਿਆ । ਸਾਰਾ ਰਾਹ ਕਰਿਅੱਪਾ ਗੱਲਾਂ ਕਰੀ ਗਿਆ ਸੀ ।

ਉਜਾੜ ਪਾਦੱਲੀ ਨੇ ਉਹਦਾ ਇਕ ਵਾਰ ਫੇਰ ਸਵਾਗਤ ਕੀਤਾ । ਸਾਬਤ ਖੜ੍ਹੇ ਮਕਾਨ ਕਿਸੇ ਦੀ ਉਡੀਕ ਵਿਚ ਖੜ੍ਹੇ ਸਨ । ਭੀੜੇ ਹੋਏ ਦਰਵਾਜ਼ੇ ਤੇ ਬੰਦ ਹੋਏ ਤਾਲੇ ਮਨੁੱਖੀ ਹੱਥਾਂ ਦੀ ਛੁਹ ਨੂੰ ਤਰਸ ਰਹੇ ਸਨ । ਦਾਦਾ ਸੋਚ ਕੇ ਹੋਰ ਉਦਾਸ ਹੋ ਗਿਆ, ਕੀ ਪਤਾ ਪਾਦੱਲੀ ਕਦੋਂ ਵੱਸੇਗੀ ? ਪਾਦੱਲੀ ਤਾਂ ਇਕ ਵਰ੍ਹੇ ਪਹਿਲਾਂ ਹੀ ਖਾਲੀ ਹੋਣ ਲੱਗੀ ਸੀ । ਦੇਸ਼ਪਾਂਡੇ ਵਾਲੀ ਹਵੇਲੀ ਕਦੋਂ ਦੀ ਬੰਦ ਪਈ ਸੀ । ਪੁਤਲੀਬਾਈ ਮਰ ਗਈ । ਬਾਪੂਸਾਹਬ ਕਨਕੇਰੀ ਚਲੇ ਗਿਆ, ਤਾਂ ਜ਼ਿਮੀਂਦਾਰ ਵਾਲੀ ਹਵੇਲੀ ਵੀ ਖ਼ਾਲੀ ਹੋ ਗਈ । ਫੇਰ ਸ਼ੰਕਰੱਪਾ ਗੌੜ ਚਲਦਾ ਬਣਿਆ, ਤਾਂ ਉਹਦੀ ਹਵੇਲੀ ਵੀ ਉਜੜਨ ਲੱਗੀ । ਫੇਰ ਹੜ੍ਹ ਆਇਆ, ਫੇਰ ਪਲੇਗ ਆਈ । ਸਾਰਾ ਪਿੰਡ ਸੁੰਞ-ਮਸਾਣ ਹੋ ਗਿਆ । ਯਾਦਾਂ ਪਰੇਤ ਬਣ ਕੇ ਦਾਦੇ ਦੇ ਪਿਛੇ ਪਈਆਂ ਸਨ—ਕਰਹੁਣਿਮੇ ਦੇ ਪੁਰਬ ਉਤੇ ਉਹਨੇ ਧਰਮਸਾਲਾ ਦੇ ਪਿਛਾੜੀ ਬੋਲਦਾਂ ਨੂੰ ਰੋਕਿਆ ਸੀ; ਧਰਮਸਾਲਾ ਵਿਚ ਹੀ ਉਹ ਫਖਰੁਦੀਨ ਸਾਹਬ ਨਾਲ ਲੜਿਆ ਸੀ । ਗੋਪਾਲਕ੍ਰਿਸ਼ਣ ਦੇ ਮੰਦਰ ਵਿਚ ਤੇ ਬਾਹਮਣਾਂ ਦੀ ਬੀਹੀ ਵਿਚ ਤੁਰਦੇ-ਫਿਰਦੇ ਜਬੇ ਵਾਲੇ ਆਚਾਰੀਆ ਜੀ ਨੂੰ ਉਹ ਕਿਵੇਂ ਵਿਸਾਰ ਸਕਦਾ ਸੀ ? ਅਖਾੜੇ ਦੀ ਕੰਧ ਵਿਚ ਉਕੱਰੀ ਹੋਈ ਹਨੂਮਾਨ ਦੀ ਮੂਰਤੀ ਵਿਚ ਵੀ ਅੱਜ ਜਾਨ ਪੈ ਗਈ ਸੀ । ਪਾਦੱਲੀ ਦੀ ਮਿੱਟੀ ਦੀ ਮਹਿਕ ਹਾਲੇ ਵੀ ਜੀਉਂਦੀ ਸੀ । ਅੱਧਖੁਲੇ ਭੀੜੇ ਘਰਾਂ ਨੂੰ ਦੇਖ ਕੇ ਲਗਦਾ ਸੀ ਕਿ ਇਨ੍ਹਾਂ ਵਿਚ ਹਾਲੇ ਵੀ ਲੋਕ ਵਸਦੇ ਹਨ ।

ਹੁਣ ਦਾਦਾ ਤੇ ਕਰਿਅੱਪਾ ਚੁਪਚਾਪ ਪਿੰਡ ਵਿਚ ਫਿਰ ਰਹੇ ਸਨ । ਫੇਰ ਉਹ ਨਦੀ ਵਲ ਨਿਕਲ ਗਏ । ਦਾਦੇ ਨੂੰ ਆਚਾਰੀਏ ਦੇ ਰੁੜ੍ਹ ਜਾਣ ਦਾ ਖਿਆਲ ਆਇਆ । ਦਾਦੇ ਨੇ ਕਰਿਅੱਪੇ ਤੋਂ ਰੁੜ੍ਹ ਜਾਣ ਵਾਲੀ ਥਾਂ ਪੁੱਛੀ, ਜਿਹੜੀ ਇਮਲੀ ਦੇ ਰੁਖ ਤੋਂ ਰਤਾ ਪਰ੍ਹਾਂ ਸੀ ।

"ਨਦੀ ਇਥੋਂ ਤਾਈਂ ਆ ਗਈ ਸੀ ?"

"ਹਾਂ, ਉਹ ਕਿੱਕਰ ਦੇ ਔਧਰਲੇ ਪਾਸੇ ਗਏ, ਤਾਂ ਕੰਢੇ ਵਲ ਦੇਖ ਕੇ ਉਨ੍ਹਾਂ ਨੇ ਹੱਥ ਉਪਰ ਚੁੱਕ ਲਿਆ ਸੀ । ਜਿੱਦਾਂ ਇਸ਼ਾਰਾ ਕੀਤਾ ਹੋਵੇ ਪਈ ਮੈਂ ਚੱਲਿਆਂ । ਓਦੋਂ ਜਿਹੜੇ ਕੰਢੇ ਤੇ ਦੋ ਜਣੇ ਖੜ੍ਹੇ ਸੀ, ਉਨ੍ਹਾਂ ਨੇ ਹੀ ਇਹ ਗੱਲ ਦੱਸੀ ।"

ਨਦੀ ਦਾ ਵਹਿਣ ਹਾਲੇ ਵੀ ਉਨਾਂ ਹੀ ਤੇਜ਼ ਸੀ । ਦਾਦੇ ਨੇ ਆਪਣੇ ਆਪ ਤੋਂ ਪੁਛਿਆ, "ਮੈਂ ਵੀ ਕਿਉਂ ਨਾ ਇਸੇ ਵਹਿਣ 'ਚ ਸਮਾ ਜਾਵਾਂ ?" ਦਾਦਾ ਵਹਿਣ ਨੂੰ ਇਕਟੱਕ ਘੂਰਦਾ ਰਿਹਾ । ਨਦੀ ਦੀ ਅਨੰਤ ਧਾਰਾ ਦੀ ਤੁਲਨਾ ਵਿਚ ਪਾਦੱਲੀ ਦੀ ਜ਼ਿੰਦਗੀ ਦੀ ਗਿਣਤੀ ਹੀ ਕੀ ਸੀ ? ਇਹ ਤਾਂ ਜਿਵੇਂ ਉਹ ਬਾਲਕ ਸੀ ਜੋ ਜੰਮਦਿਆਂ ਹੀ ਮਰ ਗਿਆ । ਦਾਦੇ ਨੇ ਕੰਢੇ ਉਤੇ ਖੜ੍ਹਿਆਂ ਮੁੜ ਕੇ ਪਾਦੱਲੀ ਵਲ ਦੇਖਿਆ । ਪਾਦੱਲੀ ਲਾਸ਼ ਵਾਂਙ ਵਿਛੀ ਪਈ ਸੀ ।

ਜੇ ਨਦੀ ਹਾਲੇ ਤੱਕ ਵਹਿ ਰਹੀ ਸੀ, ਤਾਂ ਧਰਤੀ ਵੀ ਹਾਲੇ ਜਿਉਂਦੀ ਸੀ । ਕੰਢੇ ਉਤੇ ਹਰੀ ਦੱਬ੍ਹ ਉਗ ਪਈ ਸੀ । ਕੌਣ ਜਾਣਦਾ ਹੈ ? ਜੀਵਨ ਦਾ ਪਰਵਾਹ ਹੀ ਅਜੀਬ ਹੈ । ਕਿਹੜਾ ਆਖ ਸਕਦਾ ਸੀ ਕਿ ਪਾਦੱਲੀ ਫੇਰ ਜੀਵੇਗੀ ਨਹੀਂ ? ਪਲੇਗ ਤੋਂ ਡਰਦੇ ਜੋ ਲੋਕ ਨੱਠ ਗਏ ਹਨ, ਸ਼ਾਇਦ ਉਹ ਮੁੜ ਆਉਣ । ਦਾਦਾ ਆਪ ਵੀ ਤਾਂ ਆਇਆ ਹੀ ਸੀ । ਕਰਿਅੱਪੇ ਨੇ ਤਾਂ ਨਵੇਂ ਸਿਰਿਓਂ ਜੀਊਣਾ ਸ਼ੁਰੂ ਕਰ ਦਿੱਤਾ ਸੀ । ਲੱਛਮੀਬਾਈ ਹਾਲੇ ਤਕ

ਬੜੌਦੇ ਵਿਚ ਸੀ। ਦੇਸ਼ਪਾਂਡੇ ਵਾਲਾ ਖ਼ਾਨਦਾਨ ਵੀ ਕਿਸੇ ਥਾਂ ਵਸਿਆ ਹੋਇਆ ਸੀ। ਸ਼ਾਇਦ ਪਾਦੱਲੀ ਦਾ ਪੁਨਰਜੀਵਨ ਇਨ੍ਹਾਂ 'ਬੀਜਾਂ' ਵਿਚ ਹੀ ਸੀ। ਧਰਤੀ ਕਦੇ ਬਾਂਝ ਨਹੀਂ ਹੁੰਦੀ। ਜੋ ਮਰਦਾ ਹੈ, ਉਹ ਮੁੜਦਾ ਨਹੀਂ—ਇਹ ਤਾਂ ਠੀਕ ਹੈ। ਪਰ ਹਰ ਪਾਸੇ ਮੌਜੂਦ ਪਾਦੱਲੀ ਵਾਲੀ ਤਾਕਤ ਤਾਂ ਖ਼ਤਮ ਨਹੀਂ ਹੋਈ ਸੀ। ਪਾਦੱਲੀ ਦੇ ਐਨ ਨਾਲ ਵਗਦੀ ਨਦੀ ਇਸ ਗੱਲ ਦੀ ਗਵਾਹੀ ਦਿੰਦੀ ਸੀ ਕਿ ਹਰ ਚੀਜ਼ ਅਨੰਤ ਹੈ। ਪਾਦੱਲੀ ਭਾਵੇਂ ਉਜੜ ਗਈ ਸੀ, ਪਰ ਨਦੀ ਦਾ ਵਹਿਣ ਨਹੀਂ ਰੁੱਕਿਆ ਸੀ।

ਦਾਦਾ ਆਪਣੇ ਮਨ ਦੀ ਪੀੜਾ ਨੂੰ ਰੋਕ ਨਾ ਸਕਿਆ। ਚਿਮਣਾ ਦੀ ਖ਼ੁਦਕੁਸ਼ੀ, ਲੱਛਮਣ ਦਾ ਯਤੀਮਾਂ ਵਾਂਙ ਕਿਸੇ ਦੂਜੇ ਪਿੰਡ ਜਾ ਵੱਸਣਾ, ਬਾਲਾਚਾਰੀਏ ਦੀ ਮੌਤ ਇਹ ਸਾਰੇ ਉਹਦੇ ਆਪਣੇ ਦੁਖ ਸਨ। ਉਨ੍ਹਾਂ ਦੀ ਯਾਦ ਉਹਦੀਆਂ ਅੱਖਾਂ ਵਿਚ ਹੰਝੂ ਲਿਆ ਰਹੀ ਸੀ ਕਰਿਅੱਪੇ ਦੇ ਪੁਛਣ ਉਤੇ ਉਹ ਫ਼ਿਸ ਹੀ ਪਿਆ, "ਕਰਿਅੱਪੇ ਤੂੰਹੀਓਂ ਦੱਸ, ਹੁਣ ਕੀਹਦੇ ਲਈ ਜੀਵਾਂ?"

"ਪਾਗ਼ਲ ਐਂ, ਦਾਦੇ? ਪਿੰਡ ਮੁੜ ਕੇ ਪਤਾ ਮੈਂ ਕੀ ਦੇਖਿਆ ਸੀ? ਤੀਵੀਂ ਮਰ ਗਈ ਸੀ, ਤਿੰਨੇ ਹੀ ਬੱਚੇ ਮਰ ਗਏ ਸੀ। ਤਾਂ ਵੀ ਮੈਂ ਪਾਗ਼ਲ ਨਹੀਂ ਹੋਇਆ, ਸੁਣ ਜਦੋਂ ਤਕ ਆਦਮੀ ਜੀਊਂਦੈ, ਉਹ ਕਦੇ ਮਰਨ ਦੀ ਗੱਲ ਨਾ ਕਰੇ। ਜਦ ਤਕ ਜੀਊਣਾ ਹੈ। ਜ਼ਿੰਦਾਦਿਲੀ ਨਾਲ ਜੀਊਣੈ, ਲਾਸ਼ ਵਾਂਙੂ ਨਹੀਂ। ਮੇਰੀ ਵਲ ਦੇਖ। ਮੈਂ 'ਰਾਦਾ ਕਰ ਲਿਆ, ਜਦ ਤਕ ਜਾਨ ਹੈਗੀ ਆ, ਮਾਲਕ ਦੀ ਸੇਵਾ ਕਰਨੀ ਐ। ਉਹਦੇ ਬਗੀਚੇ 'ਚ ਕੰਮ ਕਰੂੰਗਾ। ਤੂੰ ਵੀ ਹੌਂਸਲਾ ਫੜ। ਆਚਾਰੀਆ ਜੀ ਕਹਿੰਦੇ ਹੁੰਦੇ ਸੀ—ਭਗਵਾਨ ਸਾਨੂੰ ਜਨਮ ਦਿੰਦੈ, ਤਾਂ ਇਹਦਾ ਕੋਈ ਮਤਲਬ ਹੁੰਦੈ। ਰੱਬ ਸੱਚਾ ਹਰ ਕਿਸੇ ਦੀ ਸੇਵਾ ਕਬੂਲ ਕਰਦੈ। ਕਿਸੇ ਦੀ ਸੇਵਾ ਨੂੰ ਲੱਤ ਨਹੀਂ ਮਾਰਦਾ। ਜੇ ਅਸੀਂ ਮਰਨ ਲਈ ਹੀ ਜੰਮੇ ਸੀ ਤਾਂ ਹੁਣ ਤਕ ਜੀਊਂਦੇ ਕਿੱਦਾਂ ਆਂ? ਉੱਠ ਤੇ ਹੌਂਸਲਾ ਕਰ।" ਕਰਿਅੱਪੇ ਨੇ ਆਪਣੇ ਦਿਲ ਦੇ ਸਾਰੇ ਪਿਆਰ ਨਾਲ ਆਖਿਆ।

ਦਾਦਾ ਉਠਿਆ। ਉਹਦਾ ਮਨ ਹੌਲਾ ਹੋ ਗਿਆ ਸੀ। ਨਦੀ ਵਹਿ ਰਹੀ ਸੀ। ਦੂਰ-ਦੁਰਾਡੀਆਂ ਪਹਾੜੀਆਂ ਉਤੇ ਧੁੱਪ-ਛਾਂ ਦੀ ਖੇਲ੍ਹ ਜਾਰੀ ਸੀ। ਬੱਦਲ ਹਟ ਗਏ ਸਨ ਤੇ ਉਭਰਦੀਆਂ ਸੂਰਜੀ ਕਿਰਣਾਂ ਨਿੱਘ ਦੇ ਰਹੀਆਂ ਸਨ। ਵਿਸ਼ਾਲ ਪੱਸਰਿਆ ਮੈਦਾਨ, ਮੀਂਹ ਦੀ ਹਰਿਆਵਲ ਦਾ ਲੋਭ ਦੇ ਕੇ ਦੇਵਤਿਆਂ ਨੂੰ ਸੱਦਾ ਦੇ ਰਿਹਾ ਸੀ। ਨਵੀਂ ਸ੍ਰਿਸ਼ਟੀ ਨੂੰ ਆਪਣੇ ਗਰਭ ਵਿਚ ਸਮੋ ਕੇ ਕੁਦਰਤ ਉਡੀਕਵਾਨ ਸੀ, ਤੇ ਇਹ ਉਡੀਕ ਚੰਗੀ-ਚੰਗੀ ਲਗ ਰਹੀ ਸੀ।

ਦਾਦਾ ਕਹਿਅੱਪੇ ਦੀ ਪਰਛਾਈਂ ਬਣ ਕੇ ਉਹਦੇ ਪਿੱਛੇ ਪਿੰਡ ਵਲ ਤੁਰਿਆ ਜਾ ਰਿਹਾ ਸੀ।

